


ਰੰਗੂਨ ਵਿਖੇ ਜਿਸ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੱਠ ਸਾਲ ਰਹੇ ਸਨ, ਉਸ ਬੰਗਲੇ ਦੇ ਮਾਡਲ ਦੀ ਫੋਟੋ




ਇਗਲੈਂਡ ਵਿਖੇ ਮਹਾਰਾਜਾ ਦਲੀਪ ਸਿੰਘ ਦੀ ਸਮਾਧ ’ਤੇ
ਜਸਵਿੰਦਰ ਸਿੰਘ ਹਿਸਟੋਰੀਅਨ



ਮਹਾਰਾਜਾ ਦਲੀਪ ਸਿੰਘ ਦੀ ਸਮਾਧ ਵਾਲਾ ਚਰਚ। ਨਾਲ ਹੈ ਬ੍ਰਗਿੰਘਮ ਦੀ ਸੰਗਤ ਅਤੇ ਮਹਾਰਾਜਾ ਦੇ ਮਹਿਲ ਦੇ ਮਾਲਕ ਲਾਰਡ ਇਵਿਗ (Iveagh), ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ, ਬੀਬੀ ਚਰਨ ਕੌਰ ਅਤੇ ਬੀਬੀ ਸੁਦਰਸ਼ਨ ਕੌਰ



ਬ੍ਰਮਿੰਘਮ ਅਤੇ ਵੁਲਵਰਹੈਪਟਨ ਨਿਵਾਸੀ ਸਹਿਯੋਗੀ ਜਿਨ੍ਹਾਂ ਮਹਾਰਾਜਾ ਦਲੀਪ ਸਿੰਘ ਦੀ ਸਮਾਧ 'ਤੇ ਜਾਣ ਸਮੇਂ ਸਹਿਯੋਗ ਦਿਤਾ। ਸੱਜੇ ਤੋਂ- ਜਸਵਿੰਦਰ ਸਿੰਘ ਹਿਸਟੋਰੀਅਨ, ਸੰਤ ਵਾਸਦੇਵ ਸਿੰਘ ਭਮਰਾ, ਜੋਗਿੰਦਰ ਸਿੰਘ ਕਲਸੀ, ਮੋਹਨ ਸਿੰਘ ਟਾਂਡੇ ਅਤੇ ਸੰਤ ਮਹਿੰਦਰ ਸਿੰਘ।




ਸੰਨ 1905 ਈ. ਡੇਰਾ ਸ੍ਰੀ ਭੈਣੀ ਸਾਹਿਬ ਦਾ ਨਕਸ਼ਾ

*ਏਸੇ ਕਲਮ ਤੋਂ :*

**ENGLISH**

- Kukas of note in the Punjab
- Kuka Movement freedom struggle in Punjab
- Kuka Movement and the Mac Nabb Report
- Loyal Services by Sardar Atar Singh

**ਪੰਜਾਬੀ :**

- ਬਡ ਪਰਤਾਪ ਸੁਨਿਓ ਪ੍ਰਭ ਤੁਮਰੋ
- ਵਡ ਪਰਤਾਪੁ ਅਚਰਜ ਰੂਪ
- ਪਰਤਾਪ ਸਦਾ ਗੁਰ ਕਾ ਘਟ ਘਟ
- ਸਤਿਗੁਰੂ ਬਿਲਾਸ (ਦੋ ਭਾਗ)
- ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ
- ਬੇਅੰਤ ਪਾਤਸ਼ਾਹ
- ਨਾਮਧਾਰੀ ਲਹਿਰ
- ਕਿਲਿਆਂ ਵਿਚ ਕੈਦ ਦੇਸ਼ ਭਗਤ ਕੂਕੇ

**ਹੱਥ ਵਿਚ :**

- ਗਊ ਰੱਖਿਆ ਬਾਰੇ
- ਪ੍ਰੇਮ ਸੁਮਾਰਗ ਵਿਚਾਰ
- Letters from Guru Ram Singh

# ਸਮਰਪਣ

**ਪਤਨੀ ਸੁਦਰਸ਼ਨ ਕੌਰ ਨੂੰ ਜਿਸਨੇ**
**ਮੈਨੂੰ ਖ਼ੋਜ ਦੇ ਕੰਮ ਵੱਲ ਉਤਸ਼ਾਹਤ ਕੀਤਾ**

**SAMARPAN**
**(History)**
*by*
**JASWINDER SINGH**
**DEVI SUDARSHAN KAUR NIWAS**
RAJA PARK, SHAKUR BASTI
DELHI -110034
Mob.: 9810217696, 9354052356

First Edition : 2021



*Printed by :*
**VARTMAN HINDUSTAN**
WZ-1094 (15A), BASAI DARAPUR,
GURDWARA BALI NAGAR LANE,
NEW DELHI-110015
Mob. : 99537-47778

*Computer Typesetting by :*
**VARTMAN HINDUSTAN**
WZ-1094 (15A), BASAI DARAPUR,
GURDWARA BALI NAGAR LANE,
NEW DELHI-110015
Mob. : 99537-47778

Price : 600/- £ : 30/-

*Publishers:*
**NAMDHARI DARBAR**
SRI BHAINI SAHIB,
LUDHIYANA PUNJABI

## ਤਤਕਰਾ

# ਮੇਰੇ ਵੱਲੋਂ

ਸਮੇਂ ਸਮੇਂ ਮੇਰੇ ਵੱਲੋਂ ਲਿਖੇ ਗਏ ਇਤਿਹਾਸਕ ਲੇਖਾਂ ਦੇ ਸੰਗ੍ਰਹਿ ਦੀ ਪੁਸਤਕ 'ਸਮਰਪਣ' ਪਾਠਕਾਂ ਦੇ ਲਈ ਪ੍ਰਸਤੁਤ ਹੈ। ਇਹ ਪੁਸਤਕ ਦੇ ਰੂਪ ਵਿਚ ਕਲਮੀ 'ਸਮਰਪਣ' ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਜਿਨ੍ਹਾਂ ਬਾਰੇ ਮੇਰੇ ਪਿਤਾ ਸ੍ਰ. ਕਿਰਪਾਲ ਸਿੰਘ ਜੀ ਨੇ ਮੇਰੇ ਕੋਮਲ ਮਨ ਵਿਚ ਸਤਿਗੁਰੂ ਰਾਮ ਸਿੰਘ ਜੀ, ਬਰਮਾ ਅਤੇ ਰੰਗੂਨ ਬਾਰੇ ਬੀਜ ਬੀਜ ਦਿੱਤਾ ਸੀ ਅਤੇ ਜੋ ਅਗੇ ਚੱਲ ਕੇ ਮੇਰੀ ਖੋਜ ਅਤੇ ਕਲਮ ਦਾ ਆਧਾਰ ਬਣੇ ਹਨ। ਇਹ ਸਮਰਪਣ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਜਿੰਨ੍ਹਾਂ ਦੀ ਕਿਰਪਾ ਸਦਕਾ ਮੈਂ ਗੁਰ ਇਤਿਹਾਸ ਦੀ ਖੋਜ ਦਾ ਕੰਮ ਕਰ ਸਕਿਆ ਹਾਂ। ਸਾਲ 2020 ਈਂ ਸਤਿਗੁਰੂ ਜੀ ਦੀ ਅਵਤਾਰ ਸ਼ਤਾਬਦੀ ਸਾਲ ਵੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਐਸਾ ਵਾਤਾਵਰਨ ਬਣਾ ਦਿੱਤਾ ਮੇਰੇ ਲਈ ਕਿ ਜਿਸ ਤੇ ਚੱਲ ਕੇ ਮੈਂ 'ਰਾਮ' ਮਈ ਹੀ ਹੋ ਗਿਆ ਅਤੇ ਬਰਮਾ ਦੇ ਸ਼ਹਿਰਾਂ-ਰੰਗੂਨ ਅਤੇ ਮਰਗੋਈ ਦੀਆਂ ਸੜਕਾਂ ਤੇ ਚੀਨੀ ਵਾਲੇ ਪਾਤਸ਼ਾਹ ਬਾਰੇ ਖੋਜ ਲਈ ਭਟਕਦਾ ਰਿਹਾ ਹਾਂ। ਇਹ 'ਸਮਰਪਣ' ਮੇਰੀ ਪਤਨੀ 'ਦੇਵੀ ਸ਼ੁਦਰਸ਼ਨ ਕੌਰ' ਲਈ ਵੀ ਹੈ ਜਿਸ ਨੇ ਮੈਨੂੰ ਹੱਲਾ-ਸ਼ੇਰੀ ਦੇਕੇ ਅਤੇ ਸਰਕਾਰੀ ਵਧੀਆਂ ਨੌਕਰੀ ਛੱਡ, ਗੁਰੂ ਚਰਨਾਂ ਵਿਚ ਆ ਕੇ ਇਤਿਹਾਸ ਦੀ ਖੋਜ ਦਾ ਕੰਮ ਕਰਨ ਲਈ ਪ੍ਰੇਰਿਤ ਤੇ ਕੀਤਾ ਹੀ ਸੀ, ਇਸ ਦੇ ਨਾਲ ਨਾਲ ਘਰ ਦੀਆਂ ਸਾਰੀਆਂ ਔਖਿਆਈਆਂ ਅਤੇ ਚਿੰਤਾਵਾਂ ਆਪਣੇ ਉੱਪਰ ਲੈ ਲਈਆਂ ਪਰ ਮੈਨੂੰ ਕਦੇ ਕੁਝ ਨਹੀਂ ਸੀ ਦੱਸਿਆ ਤਾਂ ਜੋ ਗੁਰ ਇਤਿਹਾਸ ਦੇ ਕੰਮਾਂ ਵਿਚ ਕਿਸੇ ਵੀ ਤਰ੍ਹਾਂ ਦੀ ਕਮੀ ਨਾ ਹੋ ਜਾਵੇ। ਇਹਨਾਂ ਸਾਰੀਆਂ 'ਕਿਰਪਾਵਾਂ' ਸਦਕਾ ਹੀ ਮੈਂ ਅੱਜ ਇਸ ਮੁਕਾਮ ਤੇ ਪੁੱਜਾ ਹਾਂ ਕਿ ਮੈਨੂੰ ਇਤਿਹਾਸ ਬਾਰੇ ਕਾਫ਼ੀ ਜਾਣਕਾਰੀ ਹੋ ਸਕੀ ਹੈ। ਸਤਿਗੁਰੂ ਤਾਂ ਸਮਰੱਥ ਹੁੰਦਾ ਹੈ। ਜੋ ਕੰਮ ਸਤਿਗੁਰੂ ਕਰਵਾਉਣਾ ਚਾਹੁੰਦਾ ਹੋਵੇ, ਕਿਸੇ ਤੋਂ ਵੀ ਕਰਵਾ ਸਕਦਾ ਹੈ, ਅਨਪੜ੍ਹਾਂ ਤੋਂ ਵੀ ਅਰਥ ਕਰਵਾ ਸਕਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੋਜ ਕਰਵਾਉਣ ਦਾ ਕੰਮ ਮੇਰੇ ਤੋਂ ਕਰਵਾਇਆ ਹੈ। ਮੈਂ ਇਕ ਗਲ ਯਕੀਨ ਨਾਲ ਕਹਿ ਸਕਦਾ ਹਾਂ ਕਿ ਖੋਜ ਦੌਰਾਨ-ਭਾਵੇਂ ਬਰਮਾ ਵਿਚ ਸੀ, ਜਾਂ ਆਪਣੇ ਦੇਸ਼ ਵਿਚ, ਸਦਾ ਹੀ ਮੈਨੂੰ ਮਹਿਸੂਸ ਹੁੰਦਾ ਰਿਹਾ ਹੈ ਕਿ ਕੋਈ 'ਗ਼ੈਬੀ ਤਾਕਤ' ਮੇਰੇ ਨਾਲ ਨਾਲ ਸੀ ਅਤੇ ਜੋ ਕੰਮ ਮੈਨੂੰ ਮੁਸ਼ਕਲ ਲੱਗਦੇ ਸਨ ਜਾਂ ਨਾ ਹੋਣ ਵਾਲੇ ਜਾਪਦੇ ਸਨ, ਉਹ ਉਸੇ ਗ਼ੈਬੀ ਤਾਕਤ ਨੇ ਮੇਰੇ ਲਈ ਆਸਾਨ ਬਣਾ ਦਿੱਤੇ ਸਨ। ਮੈਨੂੰ ਜ਼ਿਆਦਾ ਮਿਹਨਤ ਨਹੀਂ ਕਰਨੀ ਪਈ, ਆਸਾਨ ਰਸਤੇ ਵੱਲ ਨੂੰ ਉਸ ਤਾਕਤ ਨੇ ਆਪ ਹੀ ਤੋਰ ਦਿੱਤਾ ਸੀ। ਇਸ ਲਈ ਨਾਂ ਜਰੂਰ ਜਸਵਿੰਦਰ ਸਿੰਘ ਦਾ ਹੈ, ਪਰ ਸਾਰਾ

ਕੰਮ ਉਸ ਗ਼ੈਬੀ ਤਾਕਤਾਂ ਦਾ ਰਿਹਾ ਹੈ। ਆਪਣੀ ਪਤਨੀ ਸੁਦਰਸ਼ਨ ਕੌਰ ਬਾਰੇ ਮੈਨੂੰ ਬਹੁਤਾ ਕਹਿਣ ਦੀ ਲੋੜ ਨਹੀਂ ਹੈ, ਉਸ ਨੇ ਤਾਂ ਹਰ ਤਰ੍ਹਾਂ ਮੈਨੂੰ ਸਹਿਯੋਗ ਦਿੱਤਾ ਸੀ ਅਤੇ 'ਗੁਰ ਇਤਿਹਾਸ' ਦੀਆਂ ਗਲ਼ਾ ਸੁਣ ਕੇ ਹੱਲਾਸ਼ਰੀ ਦਿੰਦੀ ਰਹੀ ਸੀ। ਤਾਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਚਾਰ ਬੱਚਿਆਂ ਨੂੰ ਲੈਕੇ ਉਸ ਦੀ ਚੜਾਈ ਕਰਨ ਤੋਂ ਇਕ ਰਾਤ ਪਹਿਲਾਂ ਆਪ ਆਏ ਸਨ ਮੇਰੇ ਘਰ, ਸੁਦਰਸ਼ਨ ਕੌਰ ਦੀ ਆਤਮਾ ਨੂੰ ਲੈਣ ਲਈ। ਇਹ ਗਲ ਪਤਨੀ ਦੇ ਗੁਜ਼ਰ ਜਾਣ ਤੋਂ ਅਗਲੇ ਦਿਨ ਮੇਰੀ ਬੇਟੀ ਹਰਜੀਤ ਕੌਰ ਨੇ ਮੈਨੂੰ ਦੱਸੀ ਸੀ। ਇਹਨਾਂ ਸਾਰੀਆਂ ਗੱਲਾ ਨੂੰ ਧਿਆਨ ਵਿਚ ਰੱਖਦੇ ਇਹ ਪੁਸਤਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪਤਨੀ ਸੁਦਰਸ਼ਨ ਕੌਰ ਨੂੰ ਸਮਰਪਤ ਕੀਤੀ ਹੈ।

ਇਹਨਾਂ ਇਤਿਹਾਸਕ ਲੇਖਾਂ ਵਿਚ ਦੋ ਲੇਖ ਬੰਦਾ ਬਹਾਦੁਰ ਜੀ ਬਾਰੇ ਹਨ ਅਤੇ ਇਕ ਲੇਖ ਮਹਾਰਾਣੀ ਜਿੰਦਾਂ ਦੇ ਚੁਨਾਰ ਦੇ ਕਿਲ੍ਹੇ ਚੋਂ ਨਿਕਲ ਜਾਣ ਬਾਰੇ ਹੈ। ਪੰਜ ਲੇਖ ਪੰਜਾਬ ਦੇ ਆਖ਼ਰੀ ਬਦਨਸੀਬ ਮਹਾਰਾਜਾ, ਮਹਾਰਾਜਾ ਦਲੀਪ ਸਿੰਘ ਬਾਰੇ ਹਨ। ਮਹਾਰਾਜੇ ਬਾਰੇ ਮੈਂ ਕਾਫ਼ੀ ਖ਼ੋਜ ਦਾ ਕੰਮ ਕੀਤਾ ਹੈ। ਤਿੰਨ ਵਾਰੀ ਇੰਗਲੈਂਡ ਵਿਚ ਮਹਾਰਾਜੇ ਦੀ ਸਮਾਧ ਤੇ ਗਿਆ ਸਾਂ ਜਿਸ ਵਿਚ ਮੁੱਖ ਰੂਪ ਵਿਚ ਵੁਲਵਰਹੈਂਪਟਨ ਨਿਵਾਸੀ  ਸੰਤ ਵਾਸਦੇਵ ਸਿੰਘ ਭਮਰਾ ਅਤੇ ਉਹਨਾਂ ਦੇ ਬ੍ਰਮਿੰਘਮ ਵਾਲੇ ਮਿੱਤਰਾਂ ਨੇ ਮੇਰੀ ਹਰ ਵਾਰੀ ਮਦਦ ਕੀਤੀ ਸੀ। ਮੈਂ ਇਹਨਾਂ ਸਾਰਿਆਂ ਦਾ ਧਨਵਾਦੀ ਹਾਂ। ਇਸ ਤੋਂ ਇਲਾਵਾ ਤਿੰਨ ਵਾਰੀ ਫਤਿਹਗੜ੍ਹ ਕੈਂਪ, ਯੂ.ਪੀ. ਵਿਖੇ ਵੀ ਗਿਆ ਸਾਂ ਜਿੱਥੇ ਮਹਾਰਾਜਾ ਨੂੰ ਪੰਜਾਬ ਤੋਂ ਨਿਰਵਾਸਤ ਕਰਕੇ ਰੱਖਿਆ ਗਿਆ ਸੀ। ਉਥੇ ਮੈਂ ਉਸ ਬੰਗਲੇ ਨੂੰ ਲੱਭਣ ਦੇ ਜਤਨ ਵਿਚ ਸਾਂ ਜਿੱਥੇ ਮਹਾਰਾਜਾ ਰਿਹਾ ਸੀ ਅਤੇ ਉਸ ਬੰਗਲੇ ਵਿਚ ਮਹਾਰਾਜੇ ਨੇ ਅੰਗਰੇਜਾਂ ਦੀ ਚਲਾਕੀ ਅਤੇ ਸਿੱਖਾਂ ਦੀ ਬੇਰੁਖੀ ਕਰਕੇ ਗੁਰੂ ਦੀ ਮੁਹਰ-ਕੇਸ ਕਤਲ਼ ਕਰਵਾ ਕੇ ਕ੍ਰਿਚਿਅਨ ਬਣ ਗਿਆ ਸੀ। ਇਸ ਕੰਮ ਵਿਚ ਫਤਿਹਗੜ੍ਹ ਸੈਸ਼ਨ ਕੋਰਟ ਦੇ ਵਕੀਲ ਸੂਰੀਆ ਪ੍ਰਤਾਪ ਸਿੰਘ ਨੇ ਮੇਰੀ ਬਹੁਤ ਮਦਦ ਕੀਤੀ ਸੀ। ਵਕੀਲ ਸਾਹਿਬ ਵੀ ਮੇਰੇ ਧੰਨਵਾਦ ਦੇ ਪਾਤਰ ਹਨ। ਬਸੀਆਂ ਕੋਠੀ ਬਾਰੇ ਵੀ ਦੋ ਲੇਖ ਹਨ ਜਿੱਥੇ  ਮੈਂ 2005 ਈ. ਵਿਚ ਪਹਿਲੀ ਵਾਰੀ ਜਾ ਕੇ ਸਾਰੇ ਹਾਲਾਤ ਦੇਖੇ ਸਨ ਅਤੇ ਫ਼ੋਟੋ ਗ੍ਰਾਫ਼ੀ ਵੀ ਕੀਤੀ ਸੀ। ਏਥੇ ਹੀ ਰਾਏਕੋਟ ਦੇ ਸ਼ਹੀਦਾਂ ਦਾ ਮੁਕੱਦਮਾ ਚੱਲਿਆ ਸੀ ਅਤੇ ਏਥੇ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਗਏ ਸਨ। ਮੇਰੇ ਜਤਨਾਂ ਦੇ ਬਾਵਜ਼ੂਦ ਕੁਛ ਨਾਮਧਾਰੀ ਸਿੰਘਾਂ ਨੇ ਇਸ ਥਾਂ ਬਾਰੇ ਬੜਾ ਹੀ ਉਦਾਸੀਨ ਰੱਵਈਆ ਬਣਾਈ ਰੱਖਿਆ ਜਿਸ ਕਾਰਨ ਇਹ ਮਹਤਵਪੂਰਨ ਥਾਂ 'ਦੂਸਰਿਆਂ' ਦੇ ਹੱਥ ਵਿਚ ਚਲਾ ਗਿਆ, ਜੋ ਨਹੀਂ ਸੀ ਹੋਣਾ ਚਾਹੀਦਾ।ਇਕ ਲੇਖ ਸੌ ਸਾਖੀ ਬਾਰੇ ਹੈ- 'ਸੌ ਸਾਖੀ ਵਿਚਾਰ'। ਜ਼ਿਆਦਾਤਰ ਲੋਕਾਂ ਨੂੰ ਸੌ ਸਾਖੀ ਬਾਰੇ ਖਾਸ ਜਾਣਕਾਰੀ ਨਹੀਂ ਹੈ, ਇਸ ਕਰਕੇ ਮੈਂ ਇਹ ਲੇਖ ਲਿਖਿਆ ਸੀ।

ਬਾਦਸ਼ਾਹ ਬਹਾਦਰ ਸ਼ਾਹ ਬਾਰੇ ਵੀ ਇਕ ਲੇਖ 'ਲਾਲ ਕਿਲੇ ਤੋਂ ਰੈਡ ਫ਼ੋਰਟ' ਹੈ। ਰੰਗੂਨ ਵਿਚ ਜਿਸ ਬੰਗਲੇ ਵਿਚ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ 'ਜ਼ਫਰ' ਨੂੰ ਰੱਖਿਆ ਗਿਆ ਸੀ, ਕੁਛ ਸਮੇਂ ਬਾਦ ਉਸੇ ਬੰਗਲੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਬੰਗਲੇ ਦੇ ਨੇੜੇ ਖਾਲੀ ਥਾਂ ਦੀ ਨੁੱਕਰ ਵਿਚ 'ਜ਼ਫ਼ਰ' ਨੂੰ ਫ਼ੌਤ ਹੋ ਜਾਣ ਬਾਦ ਦਫ਼ਨਾ ਦਿੱਤਾ

ਗਿਆ ਸੀ ਅਤੇ ਉੱਥੇ ਬਣੀ ਮਜ਼ਾਰ ਨੂੰ ਹੀ 'ਰੈਡ ਫੋਰਟ' ਆਖ਼ਦੇ ਹਨ। ਇਸ ਲੇਖ ਵਿਚ ਦਿੱਲੀ ਦੇ ਲਾਲ ਕਿਲੇ ਤੋਂ ਬਹਾਦੁਰ ਸ਼ਾਹ 'ਜ਼ਫ਼ਰ' ਦਾ ਸਫ਼ਰ 'ਰੇਡ ਫ਼ੋਰਟ' ਤੇ ਜਾ ਕੇ ਮੁੱਕ ਜਾਂਦਾ ਹੈ। ਇਸ ਪ੍ਰਥਾਇ ਜਾਣਕਾਰੀ ਭਰਪੂਰ ਇਹ ਲੇਖ ਹੈ ਬਹਾਦਰ ਸ਼ਾਹ ਜ਼ਫ਼ਰ- ਲਾਲ ਕਿਲੇ ਤੋਂ ਰੈਡ ਫੋਰਟ।

ਅੰਮ੍ਰਿਤਸਰ, ਰਾਏਕੋਟ ਕੋਟ ਦੇ ਸਾਕਿਆਂ ਦਾ ਕੂਕਾ ਅੰਦੋਲਨ ਤੇ ਦੂਰਗਾਮੀ ਪ੍ਰਭਾਵ ਪਿਆ ਸੀ। ਸ਼ਹੀਦੀਆਂ ਹੋਈਆਂ, ਸਜ਼ਾਵਾਂ ਹੋਈਆਂ। ਏਸੇ ਕੜੀ ਵਿਚ ਮਲੇਰਕੋਟਲੇ ਦਾ ਸ਼ਹੀਦੀ ਸਾਕਾ ਸੀ। ਅੰਮ੍ਰਿਤਸਰ ਖ਼ੋਜ ਦਾ ਕਾਫ਼ੀ ਕੰਮ ਸੀ। ਸਾਕਿਆਂ ਤੋਂ ਇਲਾਵਾ ਸਤਿਗੁਰੂ ਰਾਮ ਸਿੰਘ ਜੀ ਜਦੋਂ ਵੀ ਸ੍ਰੀ ਹਰਿਮੰਦਰ ਸਾਹਿਬ ਜਾਂਦੇ ਸਨ, ਅਤੇ ਜਿੱਥੇ ਜਿੱਥੇ ਰੁਕਦੇ ਸਨ, ਉਨ੍ਹਾਂ ਥਾਵਾਂ ਦੀ ਪੂਰੀ ਜਾਣਕਾਰੀ ਕਰਨ, ਸਾਕੇ ਵਿਚ ਜਿੱਥੇ-ਜਿੱਥੇ ਸਿੰਘ ਜਾ ਕੇ ਇਕੱਠੇ ਹੋਏ ਸਨ ਅਤੇ ਉਹ ਬੁੱਚੜਖ਼ਾਨੇ ਵਾਲੀ ਥਾਂ-ਸਭ ਪਾਸੇ ਮੈਂ ਜਾ ਜਾ ਕੇ ਲੱਭੀਆਂ ਸਨ। ਇਹਨਾਂ ਸਾਰਿਆਂ ਸਾਕਿਆਂ ਬਾਰੇ ਵੀ ਸੱਤ ਲੇਖ ਹਨ। ਅਤੇ ਇਹ ਸਾਰੇ ਹੀ ਵਿਸ਼ੇਸ਼ ਅਤੇ ਨਵੀਆਂ ਜਾਣਕਾਰੀਆਂ ਦੇਣ ਵਾਲੇ ਹਨ। ਏਸੇ ਕੜੀ ਵਿਚ ਬਰਮਾ ਵਿਚ ਖ਼ੋਜ ਬਾਰੇ ਦਸ ਕੁ ਲੇਖ ਹਨ। ਫੇਰ ਕੁਛ ਵਿਸ਼ੇਸ਼ ਤੱਥਾਂ ਵਾਲੇ ਲੇਖ ਅਤੇ ਨਾਮਧਾਰੀ ਸੂਬਿਆਂ ਸਿੱਖਾਂ ਬਾਰੇ ਵੀ ਹਨ। ਸਾਲ 2020 ਈ. ਕਈ ਸ਼ਤਾਬਦੀਆਂ ਦਾ ਸਾਲ ਹੈ ਜਿਸ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਵਤਾਰ ਸ਼ਤਾਬਦੀ, ਸਤਿਜੁਗ' ਅਖ਼ਬਾਰ ਦੇ ਸੌ ਸਾਲ ਪੂਰੇ ਹੋਣ ਅਤੇ ਏਸੇ ਤਰ੍ਹਾਂ ਨਾਮਧਾਰੀ ਦਰਬਾਰ ਦੀ ਸਥਾਪਨਾ ਦਾ ਵੀ ਸੌ ਸਾਲਾ ਵਰ੍ਹਾ ਹੈ। ਇਹਨਾਂ ਸੌ ਸਾਲਾਂ ਸਮਿਆਂ ਬਾਰੇ ਕੀ ਹੁੰਦਾ ਹੈ ਪਤਾ ਨਹੀਂ। ਧਿਆਨ ਵਿਚ ਰੱਖਣ ਵਾਲੀ ਗਲ਼ ਹੈ ਕਿ ਅਗਲਾ ਸਾਲ 2021 ਈ. ਕਈ ਘਟਨਵਾਂ ਦੇ 150 ਸਾਲਾ ਸਮਾਂ ਹਨ ਜਿਨ੍ਹਾਂ ਵਿਚ ਖੋਟੇ ਦਾ ਮੇਲਾ, ਅੰਮ੍ਰਿਤਸਰ ਬੁੱਚੜ ਬੱਧ ਕੇਸ ਅਤੇ ਸ੍ਰੀ ਅੰਮ੍ਰਿਤਸਰ ਰਾਏ ਕੋਟ ਅਤੇ ਲੁਧਿਆਣਾ ਦੇ ਸ਼ਹੀਦਾਂ ਦੇ ਵੀ 150 ਸਾਲਾ ਸਮਾਂ ਹੈ। ਇਹਨਾਂ ਸਮਿਆਂ ਬਾਰੇ ਅਗਾਊ ਤੋਂ ਧਿਆਨ ਦੇਣ ਦੀ ਲੋੜ ਹੈ।

ਮੇਰੇ ਸਾਰੇ ਲੇਖ ਕਾਫ਼ੀ ਸਮਾਂ ਪਹਿਲਾਂ ਦੇ ਲਿਖੇ ਹੋਏ ਹਨ ਅਤੇ ਕਈ ਲੇਖ ਬਹੁਤ ਹੀ ਸੰਖੇਪ ਵਿਚ ਹਨ। ਲੇਖਾਂ ਨੂੰ ਮੈਂ ਫੇਰ ਤੋਂ ਲਿਖਣਾ ਚਾਹੁੰਦਾ ਸਾਂ, ਪਰ ਜਦੋਂ ਦੀ ਮੇਰੀ ਸਿੰਘਣੀ, ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਚਲੀ ਗਈ ਹੈ, ਉਦੋਂ ਤੋਂ ਮੈਂ ਡਿਪ੍ਰੈਸ਼ਨ ਵਿਚ ਹਾਂ। ਠੀਕ ਢੰਗ ਨਾਲ ਨਾ ਤਾਂ ਸੋਚ ਹੀ ਸਕਦਾ ਹਾਂ ਅਤੇ ਨਾ ਹੀ ਲਿਖ-ਪੜ੍ਹ ਹੀ ਸਕਦਾ ਹਾਂ। ਇਹ ਮੇਰੀ ਕਮਜ਼ੋਰੀ ਅਤੇ ਕਮੀ ਹੈ। ਆਸ ਹੈ ਪਾਠਕ ਇਸ ਲਈ ਮੈਨੂੰ ਖ਼ਿਮਾ ਕਰਨਗੇ। ਇਸ ਹਾਲਾਤ ਵਿਚ ਹਰਪਾਲ ਸਿੰਘ ਸੇਵਕ ਨੇ ਇਹਨਾਂ ਲੇਖਾਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਟਾਈਪ ਸੈਟ ਕਰਵਾਇਆਂ ਹੈ ਅਤੇ ਠੀਕ ਠਾਕ ਕਰਨ ਅਤੇ ਪਰੂਫ਼ ਰੀਡਿੰਗ ਦਾ ਵੱਡਾ ਕੰਮ ਮਹਿੰਦਰ ਸਿੰਘ ਕੂਕਾ ਜੀ ਨੇ ਕੀਤਾ ਹੈ ਅਤੇ ਇਹਨਾਂ ਦੇ ਪ੍ਰਿੰਟ ਕਢਵਾ ਕੇ ਸਰਬ ਸ਼ਕਤੀ ਮਾਨ ਸਿੰਘ ਜੀ ਨੇ ਮੇਰੇ ਕੋਲ ਭਿਜਵਾਏ ਹਨ। ਫੇਰ ਤੋਂ ਰਹਿ ਗਈਆ ਗਲਤੀਆਂ ਦੀਆਂ ਗਲਤੀਆਂ ਅਤੇ ਪੇਜਿੰਗ ਵੀ ਸਰਬ ਜੀ ਨੇ ਹੀ ਕੀਤੀ ਹੈ।ਇਹਨਾਂ ਦੋਨਾ ਦਾ ਬਹੁਤ ਬਹੁਤ ਧੰਨਵਾਦ ਹੈ। ਇਕ ਹੋਰ ਮੇਰੇ ਮਿੱਤਰ ਹਨ ਜੋ ਵੱਡੇ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਮੈਨੂੰ ਲੇਖਾਂ ਦੀ ਪੁਸਤਕ ਛਾਪਣ ਲਈ ਉਦੋ ਤੋਂ ਹੱਲਾਸ਼ੇਰੀ ਦੇਣੀ ਸ਼ੁਰੂ ਕੀਤੀ ਜਦੋਂ ਅਜੇ

ਮੇਰੀ ਪਤਨੀ ਜੀਉਂਦੀ ਜਾਗਦੀ ਮੇਰੇ ਕੋਲ ਸੀ। ਇਹ ਮਿੱਤਰ ਮੇਰੀ ਟੁੱਟੀ-ਫੁੱਟੀ ਸਿਆਣਪ ਦੇ ਵੀ ਕਦਰਦਾਨ ਹਨ ਅਤੇ ਇਹ ਹਨ ਚੰਡੀਗੜ੍ਹ ਨਿਵਾਸੀ ਕਰਤਾਰ ਸਿੰਘ ਜੀ ਨੀਲਧਾਰੀ। ਇਹਨਾਂ ਦਾ ਵੀ ਬਹੁਤ-ਬਹੁਤ ਧੰਨਵਾਦ ਹੈ। ਇਹਨਾਂ ਸੰਤਾਂ ਨੇ ਮੈਨੂੰ ਪੁਸਤਕ ਛਾਪਣ ਲਈ ਪ੍ਰੇਰਣਾ ਤਾਂ ਦਿੱਤੀ ਹੀ ਸੀ, ਨਾਲ ਹੀ ਛਪਾਈ ਲਈ ਹਰ ਤਰ੍ਹਾਂ ਦੇ ਸਹਿਯੋਗ ਦਾ ਵੀ ਭਰੋਸਾ ਦਿੱਤਾ ਸੀ ਅਗਰ ਮੈਂ ਚਾਹਵਾਂ ਤਾਂ। ਇਸ ਤੋਂ ਇਲਾਵਾ ਜਿੰਨ੍ਹਾਂ ਜਿੰਨ੍ਹਾਂ ਨੇ ਮੈਨੂੰ ਖੋਜ ਦੌਰਾਨ ਸਹਿਯੋਗ ਦਿੱਤਾ ਸੀ, ਮੈਂ ਉਨ੍ਹਾਂ ਸਭ ਦਾ ਧੰਨਵਾਦ ਕਰਦਾ ਹਾ ਅਤੇ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਇਹਨਾਂ ਸਭ ਤੇ ਮਿਹਰ ਭਰਿਆ ਹੱਥ ਰੱਖਣ।

ਮੇਰੇ ਸਿਰ ਤੇ ਸਤਿਗੁਰੂ ਸਾਹਿਬਾਨਾਂ ਦਾ ਹੱਥ ਰਿਹਾ ਤਾਂ ਹੀ ਖੋਜ ਦਾ ਔਖਾ ਕੰਮ ਕਰ ਸਕਿਆ ਹਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਵਤਾਰ ਸ਼ਤਾਬਦੀ ਦਾ ਵੀ ਸਮਾ ਹੈ। ਸਤਿਗੁਰੂ ਜੀ ਦੇ ਚਰਨਾਂ ਵਿਚ ਮੇਰਾ ਪ੍ਰਨਾਮ ਹੈ। ਆਸ ਕਰਦਾ ਹਾਂ ਵਰਤਮਾਨ ਸਤਿਗੁਰੂ, ਸਤਿਗੁਰੂ ਉਦੈ ਸਿੰਘ ਜੀ ਕਿਰਪਾ ਦਾ ਹੱਥ ਅਤੇ ਮਿਹਰ ਦੀ ਨਜ਼ਰ ਮੇਰੇ ਤੇ ਰਹੇ। ਮੈਂ ਵਰਤਮਾਨ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕਰਾਦ ਹਾਂ।

**ਹੋਲਾ ਮੇਲਾ ਸ੍ਰੀ ਭੈਣੀ ਸਾਹਿਬ**
**2021 ਈ.**

**ਜਸਵਿੰਦਰ ਸਿੰਘ**
**ਦੇਵੀ ਸੁਦਰਸ਼ਨ ਕੌਰ ਨਿਵਾਸ,**
**ਰਾਜਾ ਪਾਰਕ, ਸ਼ਕੂਰ ਬਸਤੀ,**
**ਦਿੱਲੀ-110034**
**-9810217696,9354052356**

## ਸਬੱਬ

ਸਤਿਗੁਰੂ ਜਗਜੀਤ ਸਿੰਘ ਜੀ ਬਚਨ ਕਰਿਆ ਕਰਦੇ ਸਨ- 'ਜੇ ਕਰ ਕੱਚੇ ਘੜੇ ਉੱਤੇ ਕੁਝ ਲਿਖ ਦਿੱਤਾ ਜਾਵੇ ਤਾਂ ਘੜੇ ਦੇ ਪੱਕ ਜਾਣ ਤੋਂ ਬਾਅਦ ਉਹ ਸ਼ਬਦ ਮਿਟਦੇ ਨਹੀਂ ਹਨ।' ਠੀਕ ਏਸੇ ਤਰ੍ਹਾਂ ਹੀ ਮੇਰੇ ਬਾਲ-ਸੁਲਭ ਮਨ ਉੱਤੇ ਛੋਟੇ ਹੁੰਦਿਆਂ ਹੀ ਮੇਰੇ ਪਿਤਾ, ਸੰਤ ਕਿਰਪਾਲ ਸਿੰਘ ਜੀ, ਨੇ ਤਿੰਨ ਸ਼ਬਦ ਲਿਖ ਦਿੱਤੇ ਸਨ- 'ਗੁਰੂ ਰਾਮ ਸਿੰਘ, ਬਰਮਾ ਅਤੇ ਰੰਗੂਨ'। ਇਹ ਤਿੰਨੋਂ ਸ਼ਬਦ, ਜੋ ਛੋਟੇ ਹੁੰਦਿਆਂ ਮੇਰੇ ਪਿਤਾ ਜੀ ਨੇ ਉਕੇਰ ਦਿੱਤੇ ਸਨ ਮੇਰੇ ਮਨ ਉੱਤੇ, ਸਮੇਂ ਨਾਲ ਧੁੰਦਲੇ ਤਾਂ ਕੀ ਪੈਣੇ ਸਨ ਸਗੋਂ ਪੱਕੇ ਤੌਰ ਤੇ ਹੋਰ ਪਕੇਰੇ ਹੁੰਦੇ ਗਏ।

ਮੇਰੇ ਪਿਤਾ ਸੰਤ ਕਿਰਪਾਲ ਸਿੰਘ ਜੀ ਰੇਲਵੇ ਵਰਕਸ਼ਾਪ ਜਗਾਧਰੀ ਵਿੱਚ ਕੰਮ ਕਰਦੇ ਸਨ। ਇਹ ਰੇਲਵੇ ਵਰਕਸ਼ਾਪ ਨਵੀਂ ਨਵੀਂ ਬਣੀ ਸੀ। ਭਾਰਤ ਅਜ਼ਾਦ ਹੋਏ ਨੂੰ ਅਜੇ ਥੋੜ੍ਹਾ ਸਮਾ ਹੀ ਹੋਇਆ ਸੀ। ਸੰਨ 1953 ਈ. ਵਿੱਚ ਮੇਰੇ ਪਿਤਾ ਜੀ ਰੇਲਵੇ ਵਰਕਸ਼ਾਪ ਵਿੱਚ ਆਣ ਲੱਗੇ ਸਨ ਅਤੇ ਅਸੀਂ ਵੀ ਏਥੇ ਆ ਗਏ ਸਾਂ। ਅਗਲੇ ਸਾਲ ਵਰਕਸ਼ਾਪ ਦੇ ਕੁਝ ਨਾਮਧਾਰੀ ਸਿੱਖਾਂ ਨੇ ਰਲ਼-ਮਿਲ ਕੇ 'ਨਾਮਧਾਰੀ ਪ੍ਰਚਾਰਕ ਜਥਾ' ਬਣਾਇਆ, ਜਿਸ ਵਿੱਚ ਮੇਰੇ ਪਿਤਾ ਸੰਤ ਕਿਰਪਾਲ ਸਿੰਘ ਤੋਂ ਇਲਾਵਾ ਗੁਰਦਿਆਲ ਸਿੰਘ ਸੀਹਰਾ- ਜੋ ਰਿਟਾਇਰਮੈਂਟ ਤੋਂ ਬਾਅਦ ਲੁਧਿਆਣੇ ਆ ਗਏ ਸਨ ਅਤੇ ਸਤਿਗੁਰੂ ਜੀ ਨੇ ਉਹਨਾਂ ਨੂੰ ਸੂਬਾ ਥਾਪਿਆ ਸੀ, ਲੁਧਿਆਣੇ ਹੀ ਅੱਛਰ ਸਿੰਘ ਵਿਰਦੀ ਵੀ ਆ ਗਏ ਸਨ, ਹਰਭਜਨ ਸਿੰਘ ਜੋ ਪਹਿਲਾਂ ਲਖਨਊ ਅਤੇ ਫੇਰ ਅੰਮ੍ਰਿਤਸਰ ਚਲੇ ਗਏ ਸਨ ਅਤੇ ਉਜਾਗਰ ਸਿੰਘ- ਗੁਰਦੇਵ ਸਿੰਘ ਰੂਪਰਾਏ ਦੇ ਪਿਤਾ ਜੀ ਜੋ ਦਿੱਲੀ ਆ ਗਏ ਸਨ, ਆਦਿ ਸ਼ਾਮਿਲ ਸਨ। ਗੁਰਦੇਵ ਸਿੰਘ ਲੱਕੜੀ ਦੇ ਕੰਮ ਦੇ ਮਾਹਰ ਹਨ ਅਤੇ ਇਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਮਾਡਲ ਬਣਾਏ ਹਨ। ਸਭ ਨਾਮਧਾਰੀ ਮਿਲ ਕੇ ਐਤਵਾਰ ਸਵੇਰੇ ਆਸਾ ਦੀ ਵਾਰ ਲਗਾਇਆ ਕਰਦੇ ਸਨ। ਉਸ ਸਮੇਂ ਈਰਖਾ ਨਹੀਂ ਸੀ ਹੁੰਦੀ। ਹੋਰ ਕਈ ਸਿੱਖ ਵੀ ਆਇਆ ਕਰਦੇ ਸਨ। ਹਰਮੋਨੀਅਮ 'ਤੇ ਮੇਰੇ ਪਿਤਾ ਜੀ ਬੈਠਦੇ ਹੁੰਦੇ ਸਨ ਅਤੇ ਢੋਲਕੀ ਹਰਭਜਨ ਸਿੰਘ ਵਜਾਉਂਦੇ ਸਨ। ਮੇਰੇ ਪਿਤਾ ਜੀ ਨੂੰ ਸੰਗੀਤ ਦੀ ਕਾਫ਼ੀ ਸਮਝ ਸੀ। ਸਾਲ 1930 ਈ. ਦੇ ਕਰੀਬ ਭਾਈ ਚਾਂਦ ਅਤੇ ਭਾਈ ਸੁੰਦਰ ਚਾਚਾ ਭਤੀਜਾ ਰਬਾਬੀ ਲਾਹੌਰ ਸ਼ਹਿਰ ਦੇ ਮੁਹੱਲਾ ਬਗਵਾਨਪੁਰਾ ਵਿਖੇ ਮੇਰੇ ਨਾਨਾ ਸੰਤ ਹਰਨਾਮ ਸਿੰਘ ਦੇ ਘਰ ਆਇਆ ਕਰਦੇ ਸਨ ਅਤੇ ਉਨ੍ਹਾਂ ਪਾਸੋਂ ਮੇਰੇ ਨਾਨਾ ਜੀ ਨੇ ਸੰਗੀਤ ਸਿੱਖਿਆ ਸੀ ਅਤੇ ਮੇਰੇ ਨਾਨਾ ਜੀ ਪਾਸੋਂ ਮੇਰੇ ਪਿਤਾ ਜੀ ਨੇ ਸੰਗੀਤ ਸਿੱਖਿਆ ਸੀ।

ਜਗਾਧਰੀ ਵਰਕਸ਼ਾਪ ਹਰ ਐਤਵਾਰ ਸਵੇਰੇ 'ਆਸਾ ਦੀ ਵਾਰ' ਲੱਗਦੀ ਸੀ। ਮੈਂ ਅਜੇ

ਪੰਜ ਸਾਲਾਂ ਤੋਂ ਛੋਟਾ ਹੀ ਸਾਂ ਕਿ ਮੇਰੇ ਪਿਤਾ ਜੀ ਮੇਰੀ ਉਂਗਲੀ ਪਕੜਕੇ ਮੈਨੂੰ ਵੀ ਨਾਲ ਲੈ ਜਾਇਆ ਕਰਦੇ ਸਨ। ਵਾਰ ਤੋਂ ਬਾਅਦ, ਮੈਨੂੰ ਯਾਦ ਹੈ, ਮਿੱਠਾ ਚਿੱਟੇ ਰੰਗ ਦਾ ਸ਼ਰਬਤ (ਸ਼ਰਦਾਈ) ਪੀਣ ਨੂੰ ਮਿਲਦਾ। ਫੇਰ ਗੁਰੂ ਰਾਮ ਸਿੰਘ ਜੀ ਬਾਰੇ ਚਰਚਾ ਵੀ ਹੁੰਦੀ। ਗੁਰੂ ਰਾਮ ਸਿੰਘ ਕੌਣ ਸਨ- ਮੈਨੂੰ ਨਹੀਂ ਸੀ ਪਤਾ। ਕੁਝ ਸਮੇਂ ਬਾਅਦ ਇੱਕ ਦਿਨ ਘਰ ਆ ਕੇ ਮੈਂ ਪਿਤਾ ਜੀ ਨੂੰ ਪੁੱਛਿਆ- 'ਇਹ ਗੁਰੂ ਰਾਮ ਸਿੰਘ ਕੌਣ ਹੈ?' ਮੇਰੇ ਪਿਤਾ ਜੀ ਨੇ ਮੈਨੂੰ ਗੋਦੀ ਵਿੱਚ ਬਿਠਾ ਕੇ ਬੜੇ ਪਿਆਰ ਨਾਲ ਗੁਰੂ ਰਾਮ ਸਿੰਘ ਜੀ ਬਾਰੇ ਦੱਸਿਆ ਅਤੇ ਇਹ ਵੀ ਦੱਸਿਆ ਕਿ ਅੰਗਰੇਜ਼ ਉਨ੍ਹਾਂ ਨੂੰ ਬਰਮਾ ਦੇ ਸ਼ਹਿਰ ਰੰਗੂਨ ਲੈ ਗਏ ਸਨ ਅਤੇ ਅਜੇ ਤੱਕ ਵਾਪਸ ਨਹੀਂ ਆਉਣ ਦਿੱਤਾ। ਉਸ ਦਿਨ ਤੋਂ ਇਹ ਤਿੰਨ ਨਾਂ- 'ਗੁਰੂ ਰਾਮ ਸਿੰਘ, ਬਰਮਾ ਅਤੇ ਰੰਗੂਨ' ਮੇਰੇ ਕੋਮਲ ਮਨ ਉੱਤੇ ਉੱਕਰੇ ਗਏ ਅਤੇ ਸਮੇਂ ਦੇ ਨਾਲ ਨਾਲ ਪੱਕੇ ਹੁੰਦੇ ਗਏ। ਹੁਣ ਤਾਂ ਇਹ ਤਿੰਨੋਂ ਨਾਂ ਮੇਰੇ ਮਨ ਉੱਤੇ ਐਨੇ ਡੂੰਘੇ ਅਤੇ ਪੱਕੇ ਹੋ ਗਏ ਹੋਏ ਹਨ ਕਿ ਸੋਚਿਆਂ ਵੀ ਨਹੀਂ ਜਾ ਸਕਦੇ।

ਥੋੜ੍ਹੇ ਹੀ ਸਮੇਂ ਬਾਅਦ ਇੱਕ ਦਰਵੇਸ਼ ਪੁਰਸ਼ ਸਾਡੇ ਨਾਲ ਦੇ ਮੁਹੱਲੇ ਵਿੱਚ ਆ ਗਿਆ। ਉਹ ਕਾਲਕਾ ਤੋਂ ਬਦਲ ਕੇ ਆਇਆ ਸੀ ਅਤੇ ਉਹ ਵੀ ਰੇਲਵੇ ਵਰਕਸ਼ਾਪ ਵਿੱਚ ਨੌਕਰੀ ਕਰਦਾ ਸੀ। ਉਸ ਦਰਵੇਸ਼ ਪੁਰਸ਼ ਨੇ ਮੋਢੇ ਤੇ ਇੱਕ ਝੋਲਾ ਲਟਕਾਇਆ ਹੁੰਦਾ ਸੀ। ਸ਼ਾਮ ਨੂੰ ਵਰਕਸ਼ਾਪ ਤੋਂ ਛੁੱਟੀ ਹੋਣ ਤੋਂ ਬਾਅਦ ਆਉਂਦੇ ਸਮੇਂ ਘਰ ਦੇ ਨੇੜੇ ਆ ਕੇ ਉਨ੍ਹਾਂ ਨੇ ਛੋਟੇ ਛੋਟੇ ਬੱਚਿਆਂ ਨੂੰ ਪਹਿਲਾਂ ਇਕੱਠਿਆਂ ਕਰਕੇ ਮਿੱਠੀਆਂ ਫੁੱਲੀਆਂ ਦੇਣੀਆਂ ਅਤੇ ਫੇਰ ਕਹਿਣਾ- ਜ਼ੋਰ ਨਾਲ ਬੋਲੋ- 'ਧੰਨ ਗੁਰੂ ਰਾਮ ਸਿੰਘ, 'ਧੰਨ ਧੰਨ ਗੁਰੂ ਰਾਮ ਸਿੰਘ'। ਇਹ ਸ਼ਬਦ ਬੱਚਿਆਂ ਕੋਲੋਂ ਛੇ-ਸੱਤ ਵਾਰ ਕਹਾਉਣੇ ਅਤੇ ਫੇਰ ਮਿੱਠੀਆਂ ਫੁੱਲੀਆਂ ਅਤੇ ਕਦੇ ਕਦੇ ਪਤਾਸੇ ਦੇਣੇ। ਛੋਟੇ ਬੱਚਿਆਂ ਲਈ ਉਹੋ ਹੀ ਮਠਿਆਈ ਹੁੰਦੀ ਸੀ। ਮੈਂ ਵੀ ਉਨ੍ਹਾਂ ਬੱਚਿਆਂ ਵਿੱਚ ਸ਼ਾਮਲ ਹੁੰਦਾ ਸੀ। ਮੈਨੂੰ ਉਸ ਦਰਵੇਸ਼ ਦਾ ਨਾਂ ਨਹੀਂ ਸੀ ਪਤਾ। ਇਸ ਘਟਨਾ ਤੋਂ 55 ਸਾਲ ਵਾਅਦ ਮੈਨੂੰ ਪਤਾ ਲੱਗਾ ਕਿ ਉਸ ਦਰਵੇਸ਼ ਦਾ ਨਾਂ 'ਸੰਤ ਕਬੀਰ ਸਿੰਘ' ਸੀ।

ਸ੍ਰੀ ਭੈਣੀ ਸਾਹਿਬ ਇਕ ਦਿਨ ਉਸ ਦਾ ਪੁੱਤਰ ਗੁਰਮੁਖ ਸਿੰਘ ਮਿਲਿਆ। ਉਸ ਦਾ ਪਰਿਵਾਰ ਅੱਜ ਵੀ ਰੇਲਵੇ ਵਰਕਸ਼ਾਪ ਜਗਾਧਰੀ ਵਿਖੇ ਹੀ ਰਹਿੰਦਾ ਹੈ। ਉਸ ਨੇ ਆਪਣੇ ਪਿਤਾ ਦਾ ਨਾਂ ਦੱਸਿਆ ਸੀ। ਕਬੀਰ ਸਿੰਘ ਰੋਜ਼ ਏਸੇ ਤਰ੍ਹਾਂ ਕਰਦਾ ਹੁੰਦਾ ਸੀ। ਬੱਚੇ ਵੀ ਸ਼ਾਮ ਹੁੰਦੇ ਉਸ ਦੀ ਉਡੀਕ ਕਰਿਆ ਕਰਦੇ ਸਨ ਅਤੇ ਜਦੋਂ ਉਹ ਦਰਵੇਸ਼ ਆਉਂਦਾ ਦਿਸਦਾ, ਬੱਚੇ ਦੌੜ ਕੇ ਉਸਦੇ ਕੋਲ ਚਲੇ ਜਾਂਦੇ ਸਨ ਅਤੇ ਉਸ ਦਰਵੇਸ਼ ਪੁਰਖ ਨੂੰ ਆਖਣ ਦੀ ਲੋੜ ਨਹੀਂ ਸੀ ਪੈਂਦੀ, ਬੱਚੇ ਆਪ ਹੀ 'ਧੰਨ ਗੁਰੂ ਰਾਮ ਸਿੰਘ' 'ਧੰਨ ਧੰਨ ਗੁਰੂ ਰਾਮ ਸਿੰਘ' ਆਖਣ ਲੱਗ ਪੈਂਦੇ ਸਨ। ਬੱਚਿਆਂ ਦਾ ਮਤਲਬ ਫੁੱਲੀਆਂ ਜਾਂ ਪਤਾਸੇ ਲੈਣ ਨਾਲ ਹੁੰਦਾ ਸੀ। ਉਸ ਦੇ ਕਹੇ ਗਏ ਸ਼ਬਦਾਂ ਨਾਲ ਉਹਨਾਂ ਨੂੰ ਕੋਈ ਮਤਲਬ ਨਹੀਂ ਸੀ ਹੁੰਦਾ। ਬੱਚਿਆਂ ਦੀ ਟੋਲੀ ਵਿੱਚ ਸਿੱਖ ਅਤੇ ਹਿੰਦੂ ਸਾਰੇ ਬੱਚੇ ਹੁੰਦੇ ਸਨ।

ਗੁਰੂ ਰਾਮ ਸਿੰਘ ਜੀ ਪ੍ਰਤੀ ਮੇਰਾ ਰੁਝਾਨ ਦੇਖ ਕੇ ਇੱਕ ਦਿਨ ਮੇਰੇ ਪਿਤਾ ਜੀ 9" x 5" ਲੋਹੇ ਦੀ ਪਲੇਟ ਉਪਰ 'ਧੰਨ ਗੁਰੂ ਰਾਮ ਸਿੰਘ' ਸ਼ਬਦ ਲਿਖਵਾ ਕੇ ਅਤੇ ਪਲੇਟ ਨਿੱਕਲ ਕਰਵਾ ਕੇ ਲੈ ਆਏ ਅਤੇ ਇਸ ਪਲੇਟ ਨੂੰ ਮਕਾਨ ਦੇ ਬਾਹਰ ਵਾਲੇ ਦਰਵਾਜ਼ੇ ਦੀ

ਚੁਗਾਠ ਉੱਪਰ ਲਗਾ ਦਿੱਤਾ। ਹੁਣ ਸਾਡੇ ਘਰ ਦਾ ਨਾਂ ਹੀ 'ਧੰਨ ਗੁਰੂ ਰਾਮ ਸਿੰਘ' ਪੈ ਗਿਆ ਕਿਉਂਕਿ ਜੋ ਵੀ ਸਾਡੇ ਘਰ ਦਾ ਪਤਾ ਪੁੱਛਦਾ, ਉਸ ਨੂੰ ਇਹੀ ਦੱਸਿਆ ਜਾਂਦਾ ਸੀ ਕਿ ਜਿਸ ਮਕਾਨ ਦੇ ਬਾਹਰ 'ਧੰਨ ਗੁਰੂ ਰਾਮ ਸਿੰਘ' ਲਿਖਿਆ ਲੱਗਾ ਹੋਵੇ, ਉਹੀ ਘਰ ਕਿਰਪਾਲ ਸਿੰਘ ਦਾ ਹੈ। ਇਹ ਪਲੇਟ ਅੱਜ 65 ਸਾਲ ਬਾਅਦ ਵੀ ਮੈਂ ਸਾਂਭੀ ਹੋਈ ਹੈ, ਮੇਰੇ ਪਾਸ ਹੈ। ਇਹ ਗੁਰੂ ਰਾਮ ਸਿੰਘ ਜੀ ਦੇ ਨਾਂ ਨਾਲ 'ਪਿਆਰ' ਸਦਕਾ ਹੀ ਹੈ ਕਿ ਉਸ ਪਲੇਟ ਨੂੰ ਗਵਾਉਣ ਵਾਸਤੇ ਮੇਰਾ ਕਦੇ ਜੀਅ ਨਹੀਂ ਕੀਤਾ। ਕੁਝ ਸਮੇਂ ਬਾਅਦ ਜਦੋਂ ਜਗਾਧਰੀ ਵਰਕਸ਼ਾਪ ਤੋਂ ਮੇਰੇ ਪਿਤਾ ਜੀ ਦੀ ਬਦਲੀ ਰਾਜਪੁਰੇ ਹੋਈ ਤਾਂ 'ਗੁਰੂ ਰਾਮ ਸਿੰਘ' ਪ੍ਰਤੀ ਮੇਰਾ ਪਿਆਰ ਦੇਖ ਕੇ, ਪਿਤਾ ਜੀ ਨੇ ਇਹ ਪਲੇਟ ਉਤਾਰ ਕੇ ਰੱਖ ਲਈ ਸੀ ਅਤੇ ਆਪਣੇ ਨਾਲ ਹੀ ਲੈ ਆਏ ਸਨ।

ਸਮਾ ਆਪਣੀ ਚਾਲ ਚੱਲਦਾ ਗਿਆ। ਦੋ ਸਾਲ ਬਾਅਦ ਰਾਜਪੁਰੇ ਤੋਂ ਪਿਤਾ ਜੀ ਦੀ ਬਦਲੀ ਸ਼ਕੂਰ ਬਸਤੀ, ਦਿੱਲੀ ਹੋ ਗਈ। ਸ਼ਕੂਰ ਬਸਤੀ ਰੇਲਵੇ ਕਲੋਨੀ ਵਿਖੇ ਸਾਡੇ ਘਰ ਦੇ ਸਾਹਮਣੇ ਪੈਟਰੋਲ ਦੇ ਬਹੁਤ ਵੱਡੇ ਵੱਡੇ ਟੈਂਕ ਬਣੇ ਹੋਏ ਸਨ, ਜਿਨ੍ਹਾਂ ਉੱਤੇ ਕੰਪਨੀਆਂ ਦੇ ਨਾਂ ਲਿਖੇ ਹੋਏ ਸਨ। ਇਹਨਾਂ ਵਿੱਚ ਇੱਕ ਕੰਪਨੀ ਦਾ ਨਾਂ ਸੀ 'ਬਰਮਾ ਸ਼ੈਲ'। ਇਸ ਕੰਪਨੀ ਦੇ ਨਾਂ ਨਾਲ ਮੈਨੂੰ ਕੋਈ ਮਤਲਬ ਨਹੀਂ ਸੀ ਪਰ ਨਾਂ ਦੇ ਪਹਿਲੇ ਅੱਖਰ 'ਬਰਮਾ' ਨੇ ਮੇਰਾ ਧਿਆਨ ਖਿੱਚਿਆ। ਕਿਉਂਕਿ ਇਸ ਨਾਂ ਨੂੰ ਮੈਂ ਰੋਜ਼ ਕਈ ਵਾਰੀ ਦੇਖਦਾ ਸਾਂ, ਇਸ ਕਰਕੇ ਮੈਨੂੰ 'ਬਰਮਾ' ਸ਼ਬਦ ਯਾਦ ਆ ਜਾਂਦਾ ਅਤੇ ਨਾਲ ਹੀ 'ਗੁਰੂ ਰਾਮ ਸਿੰਘ' ਅਤੇ 'ਰੰਗੂਨ' ਸ਼ਬਦ ਵੀ ਯਾਦ ਆ ਜਾਂਦੇ। ਉਨ੍ਹਾਂ ਦਿਨਾਂ ਵਿੱਚ ਦੋ ਗੀਤ ਰੇਡੀਓ ਤੇ ਵੱਜਦਿਆਂ ਨੇ ਵੀ ਮੇਰਾ ਧਿਆਨ ਖਿੱਚਿਆ, ਜਿਨ੍ਹਾਂ ਦੀ ਮੁੱਖ ਲਾਈਨ ਇੰਨ-ਬਿੰਨ ਮੈਨੂੰ ਅੱਜ ਵੀ ਯਾਦ ਹੈ। ਇਹਨਾਂ ਗੀਤਾਂ ਦੀਆਂ ਪਹਿਲੀਆਂ ਪੰਕਤੀਆ ਸਨ- 'ਬੜੀ ਰੰਗੀਨ ਹੈ ਰੰਗੂਨ ਕੀ ਯੇ ਸ਼ਾਮ' ਅਤੇ ਦੂਸਰਾ ਸੀ 'ਮੇਰੇ ਪੀਆ ਗਏ ਰੰਗੂਨ, ਕੀਆ ਹੈ ਵਹਾਂ ਸੇ ਟੈਲੀਫ਼ੂਨ'। ਗੀਤਾਂ ਦੀਆਂ ਇਹਨਾਂ ਲਾਈਨਾਂ ਨਾਲ ਵੀ ਮੈਨੂੰ ਮਤਲਬ ਨਹੀਂ ਸੀ, ਕੇਵਲ 'ਰੰਗੂਨ' ਸ਼ਬਦ ਮੈਨੂੰ ਏਥੇ ਖਿੱਚਦਾ ਸੀ ਅਤੇ ਗੁਰੂ ਰਾਮ ਸਿੰਘ ਜੀ ਦੀ ਯਾਦ ਕਰਾਉਂਦਾ ਸੀ। ਇਸ ਤਰ੍ਹਾਂ ਬਚਪਨ ਵੇਲੇ ਦੇ ਯਾਦ ਇਹ ਦੋ ਸ਼ਬਦ ਬਾਰ ਬਾਰ ਦਿਲ ਵਿੱਚ ਉੱਭਰਦੇ ਸਨ- 'ਬਰਮਾ' ਅਤੇ 'ਰੰਗੂਨ'।

ਉਸ ਸਮੇਂ ਮੈਂ ਛੇਵੀਂ ਕਲਾਸ ਵਿੱਚ ਪੜ੍ਹਦਾ ਸਾਂ ਅਤੇ ਵਕਤ ਸੀ ਪੜ੍ਹਾਈ ਵੱਲ ਧਿਆਨ ਦੇਣ ਦਾ। ਪਿਤਾ ਜੀ ਭਾਵੇਂ ਰੇਲਵੇ ਵਿੱਚ ਕੰਮ ਕਰਦੇ ਸਨ ਪਰ ਉਹ ਅਕਸਰ ਢਿੱਲੇ ਰਹਿੰਦੇ ਸਨ ਅਤੇ ਮੈਨੂੰ ਉਨ੍ਹਾਂ ਦੀ ਸੇਵਾ ਵਿੱਚ ਸਮਾ ਵੀ ਦੇਣਾ ਪੈਂਦਾ ਸੀ। ਪਰ ਫੇਰ ਵੀ ਇਲਾਜ ਅਤੇ ਦਵਾਈ ਕਰਨ ਤੋਂ ਬਾਦ ਵੀ ਠੀਕ ਨਾ ਹੋ ਸਕੇ ਅਤੇ ਇਸ ਦਾ ਅਸਰ ਇਹ ਹੋਇਆ ਕਿ ਉਨ੍ਹਾਂ ਦੀ ਨੌਕਰੀ ਚਲੀ ਗਈ। ਅਸੀਂ ਗਰੀਬ ਪਿਛੋਕੜ ਵਿਚੋਂ ਸਾਂ। ਇਸ ਲਈ ਘਰ ਦਾ ਗੁਜ਼ਾਰਾ ਕਰਨ ਲਈ ਮੇਰੀ ਮਾਤਾ ਲੋਕਾਂ ਦੇ ਕੱਪੜੇ ਸੀਂਦੀ ਅਤੇ ਮੈਂ ਕਈ ਵਾਰ 'ਬੰਦ-ਡਬਲ ਰੋਟੀ-ਬਿਸਕੁਟ' ਵੇਚਣ ਜਾਂਦਾ ਅਤੇ ਕਈ ਵਾਰੀ ਚਾਹ ਦੀ ਦੁਕਾਨ ਤੇ ਜੂਠੇ ਕੱਪ-ਪਲੇਟ ਵੀ ਧੋਂਦਾ। ਸਮੇਂ ਦੇ ਗੇੜ ਚੱਲਦਿਆਂ ਮੈਂ ਗਿਆਰ੍ਹਵੀਂ ਕਲਾਸ ਪਾਸ ਕਰ ਲਈ। ਹੁਣ ਮੇਰਾ ਅਗਲਾ ਕੰਮ ਸੀ ਕੋਈ ਨੌਕਰੀ ਲੱਭਣੀ।ਮੈਨੂੰ ਕੋਈ ਸਿਆਣਪ ਦੇਣ, ਮਦਦ ਕਰਨ ਅਥਵਾ ਸਮਝਾਉਣ, ਦੱਸਣ ਵਾਲਾ ਕੋਈ ਨਹੀਂ ਸੀ ਅਤੇ ਨਾ ਹੀ ਕੋਈ ਸਿਫ਼ਾਰਸ਼ ਸੀ। ਫੇਰ

ਵੀ ਸਤਿਗੁਰਾਂ ਦੀ ਕਿਰਪਾ ਨਾਲ ਮੈਂ ਯੂ.ਪੀ.ਐਸ.ਸੀ. ਕਲਰਕ ਦਾ ਫਾਰਮ ਭਰਿਆ, ਇਮਤਿਹਾਨ ਦਿੱਤਾ ਅਤੇ ਪਾਸ ਹੋ ਗਿਆ। ਉਸ ਸਮੇਂ ਕਲਰਕਾਂ ਦਾ ਇਮਤਿਹਾਨ ਯੂ.ਪੀ.ਐਸ.ਸੀ. ਲਿਆ ਕਰਦੀ ਸੀ ਅਤੇ ਮਨਿਸਟਰੀ ਵਿੱਚ ਲੱਗਣਾ ਕੋਈ ਵੱਡਾ ਸੁਪਨਾ ਸਾਕਾਰ ਹੋਣ ਬਰਾਬਰ ਸੀ। ਇਹ ਗਲ 1969 ਈ. ਦੀ ਹੈ।

ਦੇਸ਼ ਦੇ ਵੱਡੇ ਦਫ਼ਤਰ ਜਿਨ੍ਹਾਂ ਨੂੰ ਮਨਿਸਟਰੀਆਂ ਆਖਦੇ ਹਨ, ਸਭ ਰਾਸ਼ਟਰਪਤੀ ਭਵਨ ਦੇ ਨੇੜੇ ਬਣੇ ਹੋਏ ਹਨ ਅਤੇ ਉਸ ਇਲਾਕੇ ਨੂੰ 'ਕੇਂਦਰੀ ਸਚਿਵਾਲਯ' ਕਿਹਾ ਜਾਂਦਾ ਹੈ। ਕਲਰਕ ਦਾ ਇਮਤਿਹਾਨ ਪਾਸ ਕਰਨ ਤੋਂ ਬਾਅਦ ਮੇਰੀ ਨੌਕਰੀ ਫ਼ੌਜਾਂ ਦੇ ਵੱਡੇ ਦਫ਼ਤਰ (Ministry of Defence) ਰਾਸ਼ਟਰਪਤੀ ਭਵਨ ਦੇ ਨੇੜੇ ਲੱਗ ਗਈ, ਜਿਸ ਵਿੱਚ ਤਰੱਕੀ ਦੇ ਵੀ ਚੰਗੇ ਮੌਕੇ ਸਨ। ਮੇਰੀ ਸਿਫ਼ਾਰਸ਼ ਨਹੀਂ ਸੀ ਫੇਰ ਵੀ ਐਸੀ ਥਾਂ ਤੇ ਨੌਕਰੀ ਲੱਗਣਾ ਸੱਚਮੁੱਚ ਹੀ ਇੱਕ ਚਮਤਕਾਰ ਵਰਗਾ ਸੀ। ਉਹਨਾਂ ਦਿਨਾਂ ਵਿੱਚ ਦਫ਼ਤਰ ਦਾ ਸਮਾਂ ਸਵੇਰੇ ਨੌਂ ਵਜੇ ਤੋਂ ਸ਼ਾਮ ਦੇ ਪੰਜ ਵਜੇ ਤੱਕ ਦਾ ਸੀ। ਛੇਤੀ ਹੀ ਦੋ ਸਾਲ ਬਾਅਦ ਸਾਡੇ ਦਫ਼ਤਰ ਦਾ ਗਰਮੀਆਂ ਵਿੱਚ ਸਮਾਂ ਬਦਲ ਕੇ ਸਵੇਰੇ ਸੱਤ ਵਜੇ ਤੋਂ ਦੁਪਹਿਰ ਢਾਈ ਵਜੇ ਤੱਕ ਕਰ ਦਿੱਤਾ ਗਿਆ। ਇਹ ਸਮਾਂ ਪਰੇਸ਼ਾਨ ਕਰਨ ਵਾਲਾ ਸੀ। ਦੁਪਹਿਰ ਨੂੰ ਢਾਈ ਵਜੇ ਕਦੇ ਬਸ ਮਿਲਦੀ ਅਤੇ ਕਦੇ ਨਾ ਮਿਲਦੀ । ਗਰਮੀ ਵਿੱਚ ਘਰ ਜਾਣਾ ਬੜਾ ਔਖਾ ਹੁੰਦਾ ਸੀ। ਇਸ ਲਈ ਮੈਂ ਉਹ ਸਮਾਂ ਲੰਘਾਉਣ ਲਈ ਸ਼ਾਸਤ੍ਰੀ ਭਵਨ ਲਾਇਬ੍ਰੇਰੀ ਵਿੱਚ ਚਲਾ ਜਾਂਦਾ ਸੀ। ਇਕ ਦਿਨ ਲਾਇਬ੍ਰੇਰੀ ਵਿੱਚ ਮੇਰੀ ਨਜ਼ਰ ਡਾ. ਫੌਜਾ ਸਿੰਘ ਦੀ ਪੁਸਤਕ 'ਕੂਕਾ ਮੂਵਮੈਂਟ' 'ਤੇ ਪਈ ਅਤੇ ਨਾਲ ਹੀ ਇੱਕ ਹੋਰ ਪੁਸਤਕ– 'An Armed Struggle For Indian independence' ਉਤੇ ਵੀ ਪਈ, ਜਿਸ ਵਿੱਚ 30 ਕੁ ਪੰਨੇ 'ਕੂਕਾ ਮੂਵਮੈਂਟ' ਬਾਰੇ ਸਨ।ਪਹਿਲੀ– ਫੌਜਾ ਸਿੰਘ ਦੀ ਪੁਸਤਕ– ਪੜ੍ਹਨ ਲਈ ਸਮਾਂ ਲੱਗਣਾ ਸੀ ਪਰ ਦੂਸਰੀ ਪੁਸਤਕ ਦੇ 30 ਕੁ ਪੰਨੇ ਮੈਂ ਟਾਈਪ ਕਰ ਲਏ।

ਡਾ. ਫੌਜਾ ਸਿੰਘ ਦੀ ਪੁਸਤਕ 'ਕੂਕਾ ਮੂਵਮੈਂਟ' ਦੇ ਵਿੱਚ ਫ਼ਾਈਲਾਂ ਦੇ ਜ਼ਿਕਰ ਸਨ। ਉਹ ਫਾਈਲਾਂ ਮੈਂ ਦੇਖਣਾ ਚਾਹੁੰਦਾ ਸਾਂ। ਜਦੋਂ ਮੈਂ ਲਾਈਬ੍ਰੇਰੀਅਨ ਨੂੰ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਇਹ ਫਾਈਲਾਂ 'ਨੇਸ਼ਨਲ ਆਰਕਾਈਵਜ਼' ਵਿੱਚ ਪਈਆਂ ਹਨ ਜੋ ਸ਼ਾਸਤ੍ਰੀ ਭਵਨ ਦੇ ਨੇੜੇ ਹੀ ਹੈ।ਮੈਂ ਨੇਸ਼ਨਲ ਆਰਕਾਈਵਜ਼ ਚਲਾ ਗਿਆ।ਉਥੋਂ ਦੇ ਲਾਇਬ੍ਰੇਰੀਅਨ ਨੇ ਮੈਨੂੰ ਦੋ ਸ਼ਰਤਾਂ ਪੂਰੀਆਂ ਕਰਨ ਲਈ ਕਿਹਾ, ਤਾਂ ਹੀ ਮੈਂ ਫਾਈਲਾਂ ਦੇਖ ਸਕਦਾ ਸਾਂ– 1) ਆਪਣੇ ਦਫ਼ਤਰ ਤੋਂ ਆਗਿਆ ਪੱਤਰ ਲੈ ਆਵਾਂ ਅਤੇ 2) ਕਿਸੇ ਪ੍ਰੋਫ਼ੈਸਰ ਦਾ ਲਿਖਿਆ ਲੈ ਕੇ ਆਵਾਂ ਕਿ ਕਿਹੜੀਆਂ ਫਾਈਲਾਂ ਦੇਖਣੀਆਂ ਹਨ। ਪਹਿਲੀ ਸ਼ਰਤ ਤਾਂ ਛੇਤੀ ਹੀ ਪੂਰੀ ਹੋ ਗਈ। ਦਫ਼ਤਰ ਤੋਂ ਬਾਅਦ ਦੇ ਸਮੇਂ ਵਿੱਚ ਅਗਰ ਮੈਂ ਲਾਇਬ੍ਰੇਰੀ ਜਾਂਦਾ ਸਾਂ ਤਾਂ ਉਨ੍ਹਾਂ ਨੂੰ ਕੀ ਇਤਰਾਜ਼ ਸੀ। ਛੇਤੀ ਹੀ ਮੈਨੂੰ ਦਫ਼ਤਰੋਂ 'ਆਗਿਆ–ਪੱਤਰ' ਮਿਲ ਗਿਆ। ਦੂਸਰੀ ਸ਼ਰਤ ਲਈ ਮੈਂ ਮਹਾਰਾਜ ਬੀਰ ਸਿੰਘ ਜੀ ਨੂੰ ਬੇਨਤੀ ਕੀਤੀ। ਮਹਾਰਾਜ ਬੀਰ ਸਿੰਘ ਜੀ ਨਾਲ ਇਤਿਹਾਸ ਦੇ ਸਿਲਸਿਲੇ ਵਿੱਚ ਮੇਰਾ ਪਹਿਲਾਂ ਤੋਂ ਹੀ ਵਿਚਾਰ–ਵਟਾਂਦਰਾ ਹੁੰਦਾ ਰਹਿੰਦਾ ਸੀ। ਮਹਾਰਾਜ ਜੀ ਨੇ ਡਾ. ਫੌਜਾ ਸਿੰਘ ਪਾਸੋਂ ਮੇਰੇ ਨਾਂ ਦਾ ਪੱਤਰ ਲੈ ਦਿੱਤਾ ਕਿ ਜਸਵਿੰਦਰ ਸਿੰਘ ਨੇ 'ਕੂਕਾ ਮੂਵਮੈਂਟ' ਨਾਲ ਸਬੰਧਤ ਫ਼ਾਈਲਾਂ ਵੇਖਣੀਆਂ ਹਨ। ਮੇਰੇ ਦੋਨੋਂ

ਕੰਮ ਹੋ ਗਏ ਤਾਂ ਮੈਂ ਨੇਸ਼ਨਲ ਆਰਕਾਈਵਜ਼ ਲਾਈਬ੍ਰੇਰੀ ਜਾਣ ਲੱਗ ਪਿਆ ਅਤੇ ਕੂਕਾ ਮੂਵਮੈਂਟ ਨਾਲ ਸੰਬੰਧਤ ਫ਼ਾਈਲਾਂ ਦੇਖਣ ਲੱਗ ਪਿਆ।

ਖੋਜ ਵਾਸਤੇ ਲਾਇਬ੍ਰੇਰੀ ਵਿੱਚ ਜਾਣ ਲੱਗਿਆਂ, ਬਾਹਰ ਪਏ ਰਜਿਸਟਰ 'ਤੇ ਦਸਤਖ਼ਤ ਕਰਨੇ ਪੈਂਦੇ ਹਨ ਕਿ ਲਾਇਬ੍ਰੇਰੀ ਵਿੱਚ ਕੌਣ ਕੌਣ ਸਕਾਲਰ ਆ ਰਹੇ ਹਨ।ਜਦੋਂ ਮੈਂ ਦਸਤਖ਼ਤ ਕਰਨ ਲੱਗਦਾ ਸੀ, ਆਉਣ ਵਾਲੇ ਸਕਾਲਰਾਂ ਵਿੱਚ ਭਾਈ ਨਾਹਰ ਸਿੰਘ ਦਾ ਨਾਂ ਵੀ ਹੁੰਦਾ ਸੀ ਪਰ ਪਰਤੱਖ ਰੂਪ ਲਾਇਬ੍ਰੇਰੀ ਰੂਮ ਵਿਚ ਕੇਵਲ ਇੱਕ ਸਿੱਖ ਸਕਾਲਰ ਨਜ਼ਰੀਂ ਪੈਂਦਾ ਸੀ। ਉਸ ਦਾ ਨਾਂ ਸੀ ਡਾ. ਹਰੀ ਸਿੰਘ। ਫੇਰ ਭਾਈ ਨਾਹਰ ਸਿੰਘ ਕਿੱਥੇ ਸੀ? ਕਾਫ਼ੀ ਸਮਾਂ ਸਾਡੀ ਮੁਲਾਕਾਤ ਨਾ ਹੋ ਸਕੀ। ਪੁੱਛਣ 'ਤੇ ਪਤਾ ਲੱਗਾ ਕਿ ਭਾਈ ਨਾਹਰ ਸਿੰਘ ਸਵੇਰੇ 10 ਵਜੇ ਆਉਂਦੇ ਹਨ ਅਤੇ 12 ਕੁ ਵਜੇ ਚਲੇ ਜਾਂਦੇ ਹਨ। ਮੈਂ ਦੁਪਹਿਰ ਤੋਂ ਬਾਅਦ ਲਾਇਬ੍ਰੇਰੀ ਜਾਂਦਾ ਸਾਂ। ਫੇਰ ਇਕ ਦਿਨ ਦਫ਼ਤਰੋਂ ਛੁੱਟੀ ਲੈ ਕੇ ਮੈਂ ਸਵੇਰੇ ਹੀਂ ਲਾਇਬ੍ਰੇਰੀ ਚਲਾ ਗਿਆ। ਇੱਕ ਉੱਚੇ ਲੰਮੇ ਵਿਅਕਤੀ ਨਾਲ ਮੁਲਾਕਾਤ ਹੋ ਗਈ। ਉਹ ਭਾਈ ਨਾਹਰ ਸਿੰਘ ਸੀ। ਉਸ ਸਮੇਂ ਰਸਮੀ ਦੁਆ-ਸਲਾਮ ਹੀ ਹੋਈ ਪਰ ਨਾਹਰ ਸਿੰਘ ਨੂੰ ਪਤਾ ਲੱਗ ਗਿਆ ਕਿ ਮੈਂ 'ਕੂਕਾ ਅੰਦੋਲਨ' ਦੀਆਂ ਫ਼ਾਈਲਾਂ ਦੇਖਦਾ ਹਾਂ। ਇਸ ਤਰ੍ਹਾਂ ਕਈ ਸਾਲ ਨਿਕਲ ਗਏ।

ਇੱਕ ਦਿਨ ਭਾਈ ਨਾਹਰ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਕਰੋਲ ਬਾਗ ਸੇਠ ਤਰਲੋਕ ਸਿੰਘ ਦੀ ਕੋਠੀ ਗਏ। ਉਸ ਸਮੇਂ ਸਤਿਗੁਰੂ ਜੀ ਨੇ ਭਾਈ ਨਾਹਰ ਸਿੰਘ ਨੂੰ ਬਚਨ ਕੀਤਾ ਕਿ ਉਸ ਨੇ ਪਹਿਲਾਂ ਜੋ ਦਸਤਾਵੇਜ਼ ਛਾਪੇ ਸਨ, ਉਨ੍ਹਾਂ ਤੋਂ ਬਾਅਦ ਦੇ ਦਸਤਾਵੇਜ਼ ਵੀ ਕੱਢੋ। ਭਾਈ ਜੀ ਨੇ ਕੁਛ ਮਜਬੂਰੀ ਜ਼ਾਹਰ ਕੀਤੀ ਅਤੇ ਨਾਲ ਹੀ ਕਿਹਾ ਕਿ ਖੋਜ ਲਾਇਬ੍ਰੇਰੀ ਵਿੱਚ ਇੱਕ ਨੌਜਵਾਨ ਕੂਕਿਆਂ ਦੀਆਂ ਫਾਈਲਾਂ ਦੇਖਦਾ ਹੁੰਦਾ ਹੈ, ਮੈਂ ਉਸ ਨੂੰ ਆਪ ਜੀ ਕੋਲ ਲੈ ਕੇ ਆਵਾਂਗਾ, ਸ਼ਾਇਦ ਉਹ ਅਗਲਾ ਕੰਮ ਕਰ ਸਕੇ। ਫੇਰ ਇਕ ਦਿਨ ਭਾਈ ਨਾਹਰ ਸਿੰਘ ਮੈਨੂੰ ਸਤਿਗੁਰੂ ਜੀ ਕੋਲ ਲੈ ਆਇਆ। ਮੈਂ ਕਾਫ਼ੀ ਸਮੇਂ ਤੋਂ ਮਹਾਰਾਜ ਬੀਰ ਸਿੰਘ ਜੀ ਅਤੇ ਸਤਿਗੁਰੂ ਜੀ ਪਾਸ ਆਇਆ ਕਰਦਾ ਸਾਂ ਪਰ ਕੋਈ ਗੱਲ ਨਹੀਂ ਕੀਤੀ ਨਾਹਰ ਸਿੰਘ ਨਾਲ। ਭਾਈ ਨਾਹਰ ਸਿੰਘ ਮੈਨੂੰ ਲੈ ਕੇ ਸਤਿਗੁਰੂ ਜੀ ਪਾਸ ਆ ਗਿਆ ਅਤੇ ਸ੍ਰੀ ਸਤਿਗੁਰੂ ਜੀ ਨੂੰ ਦੱਸਿਆ ਕਿ ਏਹੀ ਨੌਜਵਾਨ ਲਾਇਬ੍ਰੇਰੀ ਜਾਂਦਾ ਹੁੰਦਾ ਹੈ, ਸ਼ਾਇਦ ਇਹ ਕੰਮ ਕਰ ਸਕੇ। ਸ੍ਰੀ ਸਤਿਗੁਰੂ ਜੀ ਮੈਨੂੰ ਦੇਖ ਕੇ ਮੁਸਕੁਰਾਏ ਪਰ ਕੋਈ ਗੱਲ ਨਾ ਕੀਤੀ, ਬੱਸ ਏਨਾ ਹੀ ਬਚਨ ਕੀਤਾ- ਦੇਖਾਂਗੇ, ਠੀਕ ਹੈ। ਬਾਅਦ ਵਿੱਚ ਮੈਨੂੰ ਪੁੱਛਿਆ ਕਿ ਕੀ ਮੈਂ ਲਾਇਬ੍ਰੇਰੀ ਜਾਂਦਾ ਹਾਂ? ਮੈਂ ਦੱਸਿਆ ਕਿ ਮੈਂ ਦਫ਼ਤਰ ਤੋਂ ਬਾਅਦ ਜਾਂ ਛੁੱਟੀ ਵਾਲੇ ਦਿਨ ਲਾਇਬ੍ਰੇਰੀ ਚਲੇ ਜਾਂਦਾ ਹਾਂ। ਸ੍ਰੀ ਸਤਿਗੁਰੂ ਜੀ ਬਚਨ ਕੀਤਾ- ਠੀਕ ਹੈ। ਹੋਰ ਕੋਈ ਗਲ ਨਾ ਕੀਤੀ।

ਮੈਂ ਸ੍ਰੀ ਸਤਿਗੁਰੂ ਜੀ ਪਾਸ ਕਈ ਸਾਲਾਂ ਤੋਂ ਜਾਇਆ ਕਰਦਾ ਸਾਂ ਅਤੇ ਮਹਾਰਾਜ ਜੀ ਅਤੇ ਸਤਿਗੁਰੂ ਜੀ ਇਤਿਹਾਸ ਪ੍ਰਤੀ ਮੇਰੇ ਲਗਾਵ ਨੂੰ ਜਾਣਦੇ ਸਨ। ਸ੍ਰੀ ਸਤਿਗੁਰੂ ਜੀ ਇਤਿਹਾਸ ਨਾਲ ਸੰਬੰਧਿਤ ਕੰਮਾਂ ਲਈ ਮੈਨੂੰ ਕਈ ਥਾਵਾਂ ਤੇ ਭੇਜਦੇ ਵੀ ਰਹੇ ਸਨ, ਜਿਨ੍ਹਾਂ ਵਿੱਚ ਨਾਂਦੇੜ, ਪਟਨਾ, ਅੰਮ੍ਰਿਤਸਰ ਅਤੇ ਭਦੌੜ ਆਦਿ ਥਾਂਵਾਂ ਸ਼ਾਮਲ ਸਨ। ਸਾਲ ਕੁ ਭਰ

ਬਾਅਦ ਸਤਿਗੁਰੂ ਜੀ ਦੇ ਸਕੱਤਰ ਤਰਸੇਮ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮੈਨੂੰ ਕਿਹਾ ਕਿ ਸਾਡੇ ਕੋਲ ਇਤਿਹਾਸ ਜਾਨਣ ਵਾਲਾ ਕੋਈ ਨਹੀਂ ਹੈ, ਇਸ ਲਈ ਤੁਸੀਂ ਏਧਰ ਆ ਜਾਵੋ ਤਾਂ ਬੜੀ ਚੰਗੀ ਗੱਲ ਹੋਵੇਗੀ। ਇਸ ਗਲ ਦਾ ਸਿੱਧਾ ਮਤਲਬ ਸੀ ਕਿ ਮੈਂ ਨੌਕਰੀ ਛੱਡ ਕੇ ਨਾਮਧਾਰੀ ਇਤਿਹਾਸ ਦੇ ਕੰਮ ਲਈ ਸਤਿਗੁਰੂ ਜੀ ਪਾਸ ਆ ਜਾਵਾਂ। ਫੇਰ ਵੀ ਮੈਂ ਸਿਰਫ਼ ਏਨਾਂ ਹੀ ਕਿਹਾ- ਸੋਚਾਂਗਾ। ਕੁਝ ਸਮਾਂ ਫੇਰ ਨਿਕਲ ਗਿਆ, ਮੈਂ ਕੋਈ ਜਵਾਬ ਨਹੀਂ ਦਿੱਤਾ। ਇੱਕ ਸਮੇਂ ਜਦੋਂ ਸਤਿਗੁਰੂ ਜੀ ਸ਼ਾਇਦ ਹੰਸਪਾਲ ਜੀ ਦੀ ਕੋਠੀ ਰੁਕੇ ਹੋਏ ਸਨ, ਮੈਨੂੰ ਬੁਲਾ ਕੇ ਪੁੱਛਿਆ ਕਿ ਮੈਂ ਕੁਛ ਸੋਚਿਆ ਹੈ? ਮੈਂ ਕੁਛ ਢਿੱਲਾ ਜਿਹਾ ਜਵਾਬ ਦਿੱਤਾ ਤਾਂ ਸ੍ਰੀ ਸਤਿਗੁਰੂ ਜੀ  ਬਚਨ ਕੀਤਾ-  "ਮੈਂ ਤੈਨੂੰ ਕਿਸੇ ਤਰ੍ਹਾਂ ਦੀ ਪਰੇਸ਼ਾਨੀ ਨਹੀਂ ਆਉਣ ਦੇਵਾਂਗਾ, ਕੋਈ ਘਾਟ ਨਹੀਂ ਆਵੇਗੀ, ਫੇਰ ਵੀ ਤੂੰ ਸੋਚ ਲੈ।"

ਹੁਣ ਮੈਨੂੰ ਸੋਚਣਾ ਹੀ ਪੈਣਾ ਸੀ। ਮੈਂ ਕਈ ਦਿਨ ਸੋਚਦਾ ਰਿਹਾ। ਸਰਕਾਰੀ ਨੌਕਰੀ ਸੀ ਅਤੇ ਮੈਂ ਗ਼ਰੀਬ ਪਿਛੋਕੜ 'ਚੋਂ ਸਾਂ। ਸਰਕਾਰੀ ਨੌਕਰੀ ਵਿੱਚ ਸਮੇਂ ਸਿਰ ਤਨਖਾਹ ਮਿਲ ਜਾਂਦੀ ਸੀ ਅਤੇ ਸਰਕਾਰੀ ਤੌਰ 'ਤੇ ਇਲਾਜ ਦੀ ਸਹੂਲਤ ਵੀ ਸੀ, ਪੈਨਸ਼ਨ ਦੀ ਸਹੂਲਤ ਵੀ ਸੀ। ਇਹ ਸਭ ਸੋਚਦਿਆਂ ਹੋਇਆਂ ਕਈ ਦਿਨ ਲੰਘ ਗਏ। ਆਖਰ ਮੈਂ ਨਿਰਨਾ ਕੀਤਾ ਕਿ ਬਜ਼ੁਰਗ ਵਿਦਵਾਨਾਂ ਦੀ ਰਾਏ ਲੈ ਲਵਾਂ, ਅੰਤਮ ਨਿਰਨਾ ਫੇਰ ਲਵਾਂਗਾ। ਇਹ ਸੋਚ ਕੇ ਮੈਂ ਪਹਿਲਾਂ ਮਾਸਟਰ ਨਿਹਾਲ ਸਿੰਘ ਜੀ ਨੂੰ ਮਿਲਿਆ ਅਤੇ ਸਾਰੀ ਗਲ਼ ਦੱਸ ਕੇ ਉਨ੍ਹਾਂ ਦੀ ਸਲਾਹ ਪੁੱਛੀ। ਸਾਰੀ ਗਲ਼ ਸੁਣ ਕੇ ਮਾਸਟਰ ਜੀ ਨੇ ਕਿਹਾ ਕਿ ਤੈਨੂੰ ਛੁੱਟੀਆਂ, ਪੈਨਸ਼ਨ, ਇਲਾਜ ਆਦਿ ਦੀ ਸਾਰੀ ਸਹੂਲਤ ਹੈ, ਜੋ ਕੰਮ ਸਤਿਗੁਰੂ ਜੀ ਹੁਕਮ ਕਰਨ, ਛੁੱਟੀਆਂ ਲੈ ਕੇ ਕਰ ਦਿਆ ਕਰ ਪਰ ਨੌਕਰੀ ਨਾ ਛੱਡੀਂ। ਤੇਰੀ ਨੌਕਰੀ ਚੰਗੀ ਥਾਂ 'ਤੇ ਹੈ ਅਤੇ ਅੱਗੇ ਤਰੱਕੀ ਵੀ ਹੁੰਦੀ ਰਹਿਣੀ ਹੈ। ਮੇਰੀ ਇਹੀ ਰਾਇ ਹੈ ਕਿ ਤੂੰ ਨੌਕਰੀ ਨਾ ਛੱਡੀਂ। ਮਾਸਟਰ ਜੀ ਤੋਂ ਬਾਅਦ ਕਵੀ ਜੀ  ਅਤੇ ਅਮਰ ਭਾਰਤੀ ਜੀ ਨੂੰ ਪੁੱਛਿਆ। ਇਹਨਾਂ ਦੀ ਰਾਇ ਵੀ ਮਾਸਟਰ ਜੀ ਵਾਲੀ ਹੀ ਸੀ। ਹੁਣ ਮੈਂ ਮਨ ਵਿੱਚ ਧਾਰ ਲਈ ਕਿ ਵਿਦਵਾਨਾਂ ਨੇ ਕੋਈ ਗ਼ਲਤ ਗਲ ਤਾਂ ਨਹੀਂ ਕੀਤੀ- ਮੈਨੂੰ ਨੌਕਰੀ ਨਹੀਂ ਛੱਡਣੀ ਚਾਹੀਦੀ।

ਮੈਂ ਕੁਝ ਦਿਨ ਹੋਰ ਸੋਚਿਆ। ਫੇਰ ਮਨ ਵਿੱਚ ਆਈ ਕਿ ਇਕ ਵਾਰੀ ਮੈਨੂੰ ਆਪਣੀ ਪਤਨੀ ਸੁਦਰਸ਼ਨ ਕੌਰ ਨੂੰ ਵੀ ਪੁੱਛ ਲੈਣੀ ਚਾਹੀਦੀ ਹੈ 'ਇਹ ਗਲ਼' ਕਿਉਂਕਿ ਘਰ ਦੀ ਔਖ-ਸੌਖ ਤਾਂ ਘਰ ਦੀ (ਪਤਨੀ) ਨੂੰ ਹੀ ਝੱਲਣੀ ਪੈਂਦੀ ਹੈ। ਆਮਦਨ ਦੀ ਘਾਟ-ਵਾਧ, ਬਾਹਰ ਅੰਦਰ ਜਾਣ-ਔਣ ਸਮੇਂ ਦੀ ਔਖਿਆਈ ਆਦਿ ਸਭ ਘਰਦੀ ਨੂੰ ਹੀ ਝੱਲਣੀ ਪੈਂਦੀ ਹੈ। ਇਸ ਲਈ ਸਮਾਂ ਵੇਖ ਕੇ ਮੈਂ ਇੱਕ ਦਿਨ ਆਪਣੀ ਪਤਨੀ ਸੁਦਰਸ਼ਨ ਕੌਰ ਨੂੰ ਸਾਰੀ ਗਲ਼ ਦੱਸ ਕੇ ਸਾਰੇ ਵਿਦਵਾਨਾਂ ਦੀ ਰਾਇ ਵੀ ਦੱਸੀ ਅਤੇ ਫੇਰ ਉਸਦੀ ਰਾਇ ਪੁੱਛੀ। ਮੈਨੂੰ ਯਕੀਨ ਸੀ ਕਿ ਮੇਰੀ ਪਤਨੀ ਦੀ ਰਾਇ ਵੀ ਉਹੀ ਹੋਵੇਗੀ ਜੋ ਸਾਰੇ ਵਿਦਵਾਨਾਂ ਦੀ ਰਾਇ ਸੀ। ਸੁਦਰਸ਼ਨ ਕੌਰ ਨੇ ਸਾਰੀ ਗਲ਼ ਸੁਣੀ ਅਤੇ ਸਿਰਫ ਇੱਕ ਮਿੰਟ ਸੋਚਿਆ ਅਤੇ ਫੇਰ ਕਿਹਾ- 'ਤੁਸੀਂ ਸੁਣੋ ਸਭ ਦੀ, ਪਰ ਕਰੋ ਉਹੀ ਜੋ ਤੁਹਾਨੂੰ ਠੀਕ ਲੱਗਦਾ ਹੈ, ਜੋ ਤੁਹਾਡਾ ਮਨ ਕਹਿੰਦਾ ਹੈ। ਘਰ ਦੇ ਬਾਰੇ ਚਿੰਤਾ ਨਾ ਕਰੋ, ਸਭ ਚੱਲਦਾ ਰਹੇਗਾ। ਔਖਾ-ਸੌਖਾ ਸਮਾਂ ਸਭ ਕੱਢ ਲਵਾਂਗੇ।' ਮੈਂ ਸੋਚਦਾ ਸਾਂ ਕਿ ਪਤਨੀ ਮਨ੍ਹਾ ਕਰ ਦੇਵੇਗੀ ਕਿ ਕਿਸ ਤਰ੍ਹਾਂ ਗੁਜ਼ਾਰਾ

ਕਰਾਂਗੇ, ਔਖਾ ਸਮਾਂ ਕਿਸ ਤਰ੍ਹਾਂ ਕੱਢਾਂਗੇ ਪਰ ਏਥੇ ਤਾਂ ਗਲ ਹੋਰ ਹੀ ਸੀ। ਅੰਦਰੋਂ ਮੈਂ ਵੀ ਇਹੀ ਚਾਹੁੰਦਾ ਸਾਂ ਪਰ ਬਜ਼ੁਰਗ ਵਿਦਵਾਨਾਂ ਦੀ ਰਾਇ ਨੇ ਮੇਰੇ ਵਿਚਾਰਾਂ ਨੂੰ ਕਮਜ਼ੋਰ ਕਰ ਦਿੱਤਾ ਸੀ। ਪਰ ਮੇਰੀ ਪਤਨੀ ਸੁਦਰਸ਼ਨ ਕੌਰ ਨੇ ਫੇਰ ਮੈਨੂੰ ਹਿੰਮਤ ਦੇ ਦਿੱਤੀ ਅਤੇ ਮੈਂ ਉਸ ਨੂੰ ਨੌਕਰੀ ਛੱਡਣ ਬਾਰੇ ਆਪਣੀ ਰਾਇ ਦੱਸ ਦਿੱਤੀ। ਉਸਦੀ ਸਹਿਮਤੀ ਸੀ। ਹੁਣ ਮੈਂ ਆਪਣੇ ਵਿਚਾਰ ਸਤਿਗੁਰੂ ਜੀ ਨੂੰ ਨਿਸ਼ਚਿੰਤ ਹੋ ਕੇ ਦੱਸ ਸਕਦਾ ਸਾਂ। ਮੈਂ ਦਫ਼ਤਰ ਜਾ ਕੇ ਆਪਣਾ ਅਸਤੀਫ਼ਾ ਲਿਖ ਦਿੱਤਾ ਅਤੇ ਜਦੋਂ ਪਾਤਸ਼ਾਹ ਜੀ ਦਿੱਲੀ ਆਏ, ਮੈਂ ਆਪਣੀ ਰਾਇ ਦੱਸ ਦਿੱਤੀ। ਪਾਤਸ਼ਾਹ ਜੀ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ- 'ਤੂੰ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰੀਂ, ਤੈਨੂੰ ਕਿਸੇ ਚੀਜ਼ ਦੀ ਕਮੀ ਨਹੀਂ ਹੋਣ ਦਿੰਦੇ।' ਇਸ ਤਰ੍ਹਾਂ, ਮੈਂ ਕੂਕਿਆਂ ਬਾਰੇ ਇਤਿਹਾਸ ਦੀ ਖੋਜ ਲਈ ਸਤਿਗੁਰੂ ਜੀ ਪਾਸ ਆ ਗਿਆ। ਜੋ ਸ਼ਬਦ 'ਗੁਰੂ ਰਾਮ ਸਿੰਘ, ਬਰਮਾ ਅਤੇ ਰੰਗੂਨ' ਮੇਰੇ ਪਿਤਾ ਜੀ ਨੇ ਮੇਰੇ ਕੋਮਲ ਮਨ ਉੱਤੇ ਲਿਖੇ ਸਨ, ਸਮੇਂ ਨਾਲ ਉਹ ਪੱਕੇ ਹੋ ਗਏ ਅਤੇ ਮੈਂ ਉਸ ਰਾਹ ਤੇ ਚੱਲ ਪਿਆ- ਪੂਰੇ ਲਗਪਗ ਤੀਹ ਕੁ ਸਾਲ ਬਾਅਦ।

ਇੱਕ ਸਧਾਰਨ ਪਰਿਵਾਰ ਦੀ ਪਤਨੀ ਵੱਲੋਂ ਆਪਣੇ ਪਤੀ ਨੂੰ ਸਰਕਾਰੀ ਨੌਕਰੀ ਛੱਡਣ ਲਈ ਪ੍ਰੇਰਨਾ ਦੇਣੀ ਕੋਈ ਸੌਖੀ ਗਲ ਨਹੀਂ ਸੀ। ਪਤਨੀ ਦੀ ਇਸ ਪ੍ਰੇਰਨਾ ਨੇ ਸੁਦਰਸ਼ਨ ਕੌਰ ਲਈ ਮੇਰੇ ਮਨ ਵਿੱਚ ਡੂੰਘੀ ਭਾਵਨਾ ਅਤੇ ਪਿਆਰ ਭਰ ਦਿੱਤਾ। ਮੇਰੀ ਪਤਨੀ ਧਨਬਾਦ ਦੀ ਰਹਿਣ ਵਾਲੀ ਸੀ ਅਤੇ ਉਸ ਨੇ ਹਿੰਦੀ ਵਿੱਚ ਐਮ. ਏ. ਪਾਰਟ-1 ਪਾਸ ਕਰਕੇ ਪਾਰਟ-2 ਵਿੱਚ ਦਾਖਲਾ ਲੈ ਲਿਆ ਸੀ। ਇਨ੍ਹਾਂ ਦਿਨਾਂ ਵਿੱਚ ਹੀ ਬਿਹਾਰ ਵਿੱਚ ਜੈ ਪ੍ਰਕਾਸ਼ ਨਰਾਇਣ ਦਾ ਅੰਦੋਲਨ ਚੱਲ ਪਿਆ ਸੀ ਅਤੇ ਵਿਦਿਆਰਥੀਆਂ ਨੇ ਸਕੂਲਾਂ-ਕਾਲਜਾਂ ਦੀਆਂ ਕਲਾਸਾਂ ਦਾ ਬਾਈਕਾਟ ਕਰ ਦਿੱਤਾ ਸੀ। ਇਸ ਕਰਕੇ ਸੁਦਰਸ਼ਨ ਕੌਰ ਐਮ. ਏ. ਪਾਸ ਨਾ ਕਰ ਸਕੀ ਅਤੇ ਹਾਲਾਤ ਦੇਖਦਿਆਂ ਹੋਇਆਂ ਸਾਰੇ ਘਰ ਦੇ ਜੀਅ ਦਿੱਲੀ ਆ ਗਏ। 1976 ਈ. ਵਿੱਚ ਸਾਡਾ ਵਿਆਹ ਹੋ ਗਿਆ ਅਤੇ ਉਹਦੀ ਅੱਗੇ ਦੀ ਪੜ੍ਹਾਈ ਨਾ ਹੋ ਸਕੀ। ਵੈਸੇ ਮੇਰੀ ਪਤਨੀ ਮੇਰੇ ਨਾਲੋਂ ਸਿਆਣੀ ਸੀ ਸਮਝਦਾਰ ਸੀ ਪਰ ਕਦੇ ਵੀ ਉਸ ਨੇ ਆਪਣੀ ਸਿਆਣਪ ਜਤਾਈ ਨਹੀਂ। ਉਹ ਮੇਰੇ ਲਿਖਣ ਵਾਲੇ ਕੰਮਾਂ ਵਿੱਚ ਮੇਰੀ ਮਦਦ ਕਰਦੀ ਅਤੇ ਕਈ ਵਾਰੀ ਪਰੂਫ-ਰੀਡਿੰਗ ਵਿੱਚ ਵੀ ਮੇਰੀ ਮਦਦ ਕਰਦੀ।

1985 ਈ. ਵਿੱਚ ਸਤਿਗੁਰੂ ਜੀ ਨੇ 'ਸਤਿਗੁਰੂ ਬਿਲਾਸ' ਠੀਕ ਕਰਕੇ ਛਾਪਣ-ਯੋਗ ਬਨਾਉਣ ਦਾ ਕੰਮ ਮੈਨੂੰ ਦੇ ਦਿੱਤਾ ਅਤੇ ਮਾਸਟਰ ਨਿਹਾਲ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ ਜੀ ਨੂੰ ਮੇਰੀ ਮਦਦ ਲਈ ਨਾਲ ਦੇ ਦਿੱਤਾ, ਜੋ ਅਖ਼ੀਰ ਤੱਕ ਮੇਰੇ ਨਾਲ ਰਹੇ। ਹੁਣ ਅਸੀਂ ਤਿੰਨੋਂ ਆਪਸ ਵਿੱਚ ਪ੍ਰੋਗਰਾਮ ਤੈਅ ਕਰਕੇ ਸ੍ਰੀ ਭੈਣੀ ਸਾਹਿਬ ਚਲੇ ਜਾਂਦੇ ਅਤੇ 10 ਤੋਂ 13 ਕੁ ਦਿਨ ਓਥੇ ਰਹਿੰਦੇ। ਖ਼ਰਚਾ ਔਖੇ-ਸੌਖੇ ਮੈਨੂੰ ਦਿੱਲੀ ਤੋਂ ਮਿਲਦਾ ਸੀ। ਕਈ ਵਾਰੀ ਤਿੰਨ ਤਿੰਨ ਮਹੀਨੇ ਖ਼ਰਚਾ ਨਾ ਮਿਲਦਾ, ਕੁਛ ਮਜਬੂਰੀਆਂ ਹੋ ਸਕਦੀਆਂ ਸਨ ਖਰਚਾ ਦੇਣ ਵਾਲਿਆਂ ਦੀਆਂ। ਪਿੱਛੋਂ ਘਰ ਮੇਰੀ ਪਤਨੀ ਕਿਸ ਤਰ੍ਹਾਂ ਚਲਾਉਂਦੀ, ਉਹੀ ਜਾਣਦੀ ਸੀ ਪਰ ਉਸਨੇ ਕਦੀ ਵੀ ਮੈਨੂੰ ਸ਼ਿਕਾਇਤ ਨਹੀਂ ਸੀ ਕੀਤੀ, ਕਦੇ ਕੋਈ ਸ਼ਿਕਵਾ ਨਹੀਂ ਕੀਤਾ।

ਇਕ ਵਾਰੀ 1987 ਈ. ਵਿੱਚ ਇੱਕ ਸਮੇਂ 'ਕੁਝ ਕਾਰਨਾਂ ਕਰਕੇ' ਛੇ ਮਹੀਨੇ ਖ਼ਰਚਾ ਨਹੀਂ ਮਿਲਿਆ। ਘਰ ਔਖਿਆਂ ਚੱਲ ਰਿਹਾ ਸੀ, ਫੇਰ ਵੀ ਮੈਂ ਮਿਥੇ ਪ੍ਰੋਗਰਾਮਾਂ ਅਨੁਸਾਰ ਸ੍ਰੀ ਭੈਣੀ ਸਾਹਿਬ ਚਲੇ ਜਾਂਦਾ ਸਾਂ- ਪਿੱਛੇ ਦੇ ਹਾਲਾਤ ਨੂੰ ਪਤਨੀ ਭਰੋਸੇ ਛੱਡ ਕੇ। ਜਦੋਂ ਛੇ ਮਹੀਨੇ ਮੈਨੂੰ ਕੋਈ ਖ਼ਰਚਾ ਨਾ ਮਿਲਿਆ ਜਿਸਦੇ ਕਈ ਕਾਰਨ ਸਨ ਜਿਨ੍ਹਾਂ ਦਾ ਮੈਂ ਏਥੇ ਜ਼ਿਕਰ ਨਹੀਂ ਕਰਨਾ ਚਾਹੁੰਦਾ, ਫ਼ੇਰ ਵੀ ਮੈਂ ਮਿਥੇ ਹੋਏ ਸਮੇਂ ਅਨੁਸਾਰ ਸ੍ਰੀ ਭੈਣੀ ਸਾਹਿਬ ਚਲਾ ਗਿਆ ਤਾਂ ਮੈਂ ਕਾਫ਼ੀ ਪਰੇਸ਼ਾਨ ਸਾਂ ਕਿ ਮੇਰੇ ਪਿੱਛੋਂ 'ਘਰ ਕਿਸ ਤਰ੍ਹਾਂ ਚੱਲਦਾ ਹੋਵੇਗਾ?' ਮੇਰੀ ਇਹ ਪਰੇਸ਼ਾਨੀ ਮਾਸਟਰ ਜੀ ਤੋਂ ਲੁਕੀ ਨਾ ਰਹਿ ਸਕੀ ਅਤੇ ਉਨ੍ਹਾਂ ਨੇ ਕਈ ਵਾਰੀ ਮੇਰੀ ਪਰੇਸ਼ਾਨੀ ਦਾ ਕਾਰਨ ਮੈਨੂੰ ਪੁੱਛਿਆ। ਕਈ ਵਾਰੀ ਤਾਂ ਮੈਂ ਦੱਸਣ ਤੋਂ ਬਚਿਆ, ਪਰ ਇੱਕ ਵਾਰੀ ਮੈਨੂੰ ਦੱਸਣਾ ਹੀ ਪਿਆ। ਮੇਰੀ ਪਰੇਸ਼ਾਨੀ ਸੁਣ ਕੇ ਮਾਸਟਰ ਜੀ ਵੀ ਪਰੇਸ਼ਾਨ ਹੋ ਗਏ। ਇੱਕ ਦਿਨ ਮਾਸਟਰ ਜੀ ਨੇ ਮੈਨੂੰ ਬਿਨਾਂ ਦੱਸਿਆਂ ਮੇਰੀ ਪਰੇਸ਼ਾਨੀ ਸਤਿਗੁਰੂ ਜੀ ਨੂੰ ਜਾ ਦੱਸੀ। ਮੈਂ ਕਦੀ ਵੀ ਆਪਣੀ ਪਰੇਸ਼ਾਨੀ ਸੱਚੇ ਪਾਤਸ਼ਾਹ ਜੀ ਨੂੰ ਨਹੀਂ ਸੀ ਦੱਸੀ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਬੁਲਾ ਕੇ ਕਝ ਨਹੀਂ ਪੁੱਛਿਆ ਅਤੇ ਦਿੱਲੀ ਮਾਨਸਰੋਵਰ ਗਾਰਡਨ ਰਹਿੰਦੇ ਸੰਤ ਸੁਖਦਰਸ਼ਨ ਸਿੰਘ ਨੂੰ ਫ਼ੋਨ ਕਰਕੇ ਹੁਕਮ ਕੀਤਾ ਕਿ ਜਸਵਿੰਦਰ ਸਿੰਘ ਦੇ ਘਰ ਜਾ ਕੇ ਰਾਸ਼ਨ-ਪਾਣੀ ਪਾ ਕੇ ਆਉ, ਪਰ ਪਾਤਸ਼ਾਹ ਜੀ ਨੇ ਜਾਂ ਮਾਸਟਰ ਜੀ ਨੇ ਮੈਨੂੰ ਕੁਝ ਵੀ ਨਹੀਂ ਦੱਸਿਆ।

ਦਸ-ਬਾਰਾਂ ਦਿਨਾਂ ਬਾਅਦ ਮੈਂ ਦਿੱਲੀ ਜਾਣਾ ਸੀ, ਇਸ ਲਈ ਪਾਤਸ਼ਾਹ ਜੀ ਪਾਸੋਂ ਆਗਿਆ ਲੈਣ ਕੋਠੀ ਵਿੱਚ ਗਿਆ। ਉਸ ਸਮੇਂ ਸਤਿਗੁਰੂ ਜੀ ਦੀ ਸੇਵਾ ਵਿੱਚ ਸੇਵਕ ਬਲਦੇਵ ਸਿੰਘ ਹੁੰਦਾ ਸੀ ਜਾਂ ਤੇਜਾ ਸਿੰਘ। ਮੈਂ ਦਿੱਲੀ ਜਾਣ ਦੀ ਆਗਿਆ ਮੰਗੀ। ਉਸ ਵੇਲੇ ਵੀ 'ਫ਼ੋਨ' ਬਾਰੇ ਪਾਤਸ਼ਾਹ ਜੀ ਨੇ ਮੈਨੂੰ ਕੁਝ ਨਾਂ ਦੱਸਿਆ। ਆਗਿਆ ਮਿਲ ਗਈ ਅਤੇ ਮੈਂ ਪਰਤ ਪਿਆ। ਸਤਿਗੁਰੂ ਜੀ ਨੇ ਮੈਨੂੰ ਆਵਾਜ਼ ਮਾਰ ਕੇ ਕੋਲ ਬੁਲਾਇਆ ਅਤੇ ਬਚਨ ਕੀਤਾ, "ਤੈਨੂੰ ਭੈਣੀ ਸਾਹਿਬ ਦੇ ਨੇੜੇ 5-6 ਪੈਲੀਆਂ ਜ਼ਮੀਨ ਦੇਣੀ ਹੈ, ਤਾਂਕਿ ਤੈਨੂੰ ਕਿਸੇ ਦੇ ਹੱਥਾਂ ਵੱਲ ਨਾ ਦੇਖਣਾ ਪਵੇ।" ਇਹ ਦੋ ਬਚਨਾ ਚੋ ਇਕ ਸੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੋ ਅਜ ਤੀਕ ਅਧੂਰਾ ਹੈ। ਮੈਂ 'ਸਤਿ ਬਚਨ' ਕੀਤਾ ਅਤੇ ਵਾਪਸ ਦਿੱਲੀ ਆ ਗਿਆ। ਘਰ ਆ ਕੇ ਵੀ ਮੇਰੀ ਪਤਨੀ ਨੇ ਨਾ ਤਾਂ ਘਰ ਦੀ ਹਾਲਤ ਬਾਰੇ ਦੱਸਿਆ ਅਤੇ ਨਾ ਹੀ ਸੁਖਦਰਸ਼ਨ ਸਿੰਘ ਬਾਰੇ ਕੋਈ ਗੱਲ ਕੀਤੀ। ਮਹੀਨੇ ਕੁ ਬਾਅਦ ਜਦੋਂ ਸੁਖਦਰਸ਼ਨ ਸਿੰਘ ਮੈਨੂੰ ਮਿਲਿਆ, ਉਸ ਨੇ ਸਾਰੀ ਗਲ ਦੱਸੀ। ਮੈਂ ਘਰ ਆ ਕੇ ਪਤਨੀ ਸੁਦਰਸ਼ਨ ਕੌਰ ਨੂੰ ਸੁਖਦਰਸ਼ਨ ਸਿੰਘ ਵਾਲੀ ਗਲ ਪੁੱਛੀ, ਤਾਂ ਉਸ ਨੇ ਕਿਹਾ ਕਿ ਤੁਹਾਡੇ ਕੰਮ ਵਿੱਚ ਵਿਘਨ ਪੈਣਾ ਸੀ, ਇਸ ਲਈ ਕੁਛ ਨਹੀਂ ਦੱਸਿਆ।ਪਤਨੀ ਦਾ ਇਹ ਰੂਪ ਦੇਖ ਕੇ ਮੇਰੇ ਅੰਦਰ ਉਸ ਪ੍ਰਤੀ ਇੱਜ਼ਤ-ਮਾਣ ਹੋਰ ਵੀ ਵਧ ਗਿਆ। ਕੁਛ ਸਮੇਂ ਬਾਅਦ ਮੈਨੂੰ ਪਤਾ ਲੱਗਿਆ ਕਿ ਮੇਰੀ ਪਤਨੀ ਨੇ ਆਪਣੀ ਇੱਕ ਮੁੰਦਰੀ ਵੇਚ ਕੇ ਔਖਾ ਸਮਾਂ ਕੱਢਿਆ ਸੀ, ਪਰ ਉਸ ਨੇ ਕੁਛ ਵੀ ਮੈਨੂੰ ਨਹੀਂ ਸੀ ਪਤਾ ਲੱਗਣ ਦਿੱਤਾ। ਉਸ ਦੇ ਪ੍ਰਤੀ ਮੇਰੇ ਅੰਦਰ ਕੀ ਭਾਵ ਪੈਦਾ ਹੋਏ ਸਨ ਅਤੇ ਮੈਂ ਕਿੰਨਾ ਪ੍ਰਭਾਵਿਤ ਹੋਇਆ ਸਾਂ, ਕਦੀ ਕਦੀ ਮੈਂ ਉਸਨੂੰ 'ਦੇਵੀ_ਦਰਸ਼ਨ ਕੌਰ' ਕਹਿ ਕੇ ਬੁਲਾਉਂਦਾ ਹੁੰਦਾ ਸੀ। ਅੱਜ ਜਦੋਂ ਮੇਰੀ ਪਤਨੀ ਸਤਿਗੁਰੂ ਜੀ ਦੇ ਚਰਨਾਂ

ਵਿੱਚ ਜਾ ਬਿਰਾਜੀ ਹੈ ਅਤੇ ਜਿਸਨੂੰ ਮੈਂ ਭਾਵਨਾ ਕਰਕੇ ਆਪਣੇ ਇਤਿਹਾਸਕ ਲੇਖਾਂ ਦੀ ਪੁਸਤਕ ਸਮਰਪਤ ਕਰ ਰਿਹਾ ਹਾਂ, ਇਸ ਤੋਂ ਅੱਗੇ, ਜਦੋਂ ਵੀ ਅਤੇ ਜਿੱਥੇ ਵੀ ਉਸ ਦਾ ਨਾਂ ਆਵੇਗਾ, ਮੈਂ ਉਸ ਨੂੰ 'ਦੇਵੀ ਸੁਦਰਸ਼ਨ ਕੌਰ' ਲਿਖਾਂਗਾ। ਮੇਰਾ ਲਿਖਣ ਪੜ੍ਹਨ ਲਈ ਸ੍ਰੀ ਭੈਣੀ ਸਾਹਿਬ ਜਾਣਾ ਅਥਵਾ ਕਿਤੇ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣਾ ਹੁੰਦਾ ਸੀ ਤਾਂ ਜਤਨ ਕਰਦਾ ਸਾਂ ਕਿ ਘਰ ਮੇਰੀ ਪਤਨੀ ਨੂੰ ਲੰਗਰ-ਪਾਣੀ ਦੀ ਕੋਈ ਪਰੇਸ਼ਾਨੀ ਨਾ ਹੋਵੇ।

1985 ਈ. ਵਿੱਚ ਹੰਸਪਾਲ ਜੀ ਦੇ ਸਹਿਯੋਗ ਨਾਲ ਮੈਂ Indian Council of Historical Research, ਜੋ ਕਿ ਇਤਿਹਾਸ ਦੀ ਸਭ ਤੋਂ ਵੱਡੀ ਸੰਸਥਾ ਹੈ, ਵਿੱਚ ਰਿਸਰਚ ਸਕਾਲਰ ਵੀ ਬਣ ਗਿਆ ਸਾਂ। ਅਗਲੇ ਸਾਲ ਅਰਥਾਤ 1986 ਈ. ਵਿੱਚ ਚੰਗਮਈ ਇਤਿਹਾਸ ਦੇ ਸਕਾਲਰਾਂ ਦਾ ਇੱਕ ਸੰਮੇਲਨ ਹੋਇਆ। ਪਤਾ ਲੱਗਾ ਕਿ ਉਸ ਵਿੱਚ ਬਰਮਾ ਦੇ ਸਕਾਲਰਾਂ ਨੇ ਵੀ ਆਉਣਾ ਸੀ। ਮੈਂ ਇਹ ਗਲ ਹੰਸਪਾਲ ਜੀ ਨੂੰ ਦੱਸੀ ਪਰ ਕਿਸੇ ਕਾਰਨ ਮੈਂ ਚੰਗਮਈ ਨਾ ਜਾ ਸਕਿਆ। ਫੇਰ ਮੈਂ ਰੰਗੂਨ ਵਿਖੇ ਆਰਕਾਈਵਜ਼ ਦੇ ਡਾਇਰੈਕਟਰ ਨੂੰ ਪੱਤਰ ਲਿਖਿਆ, ਉਥੋਂ ਜਵਾਬ ਆਇਆ ਤਾਂ ਸਹੀ ਪਰ ਉਸਾਰੂ ਨਹੀਂ ਸੀ। ਇਹ ਪੱਤਰ ਅੱਜ ਵੀ ਮੇਰੇ ਪਾਸ ਸਾਂਭਿਆ ਪਿਆ ਹੈ। ਸਾਰੀ ਗਲ ਮੈਂ ਸਤਿਗੁਰੂ ਜੀ ਨੂੰ ਦੱਸੀ। ਏਸੇ ਸਾਲ ਅਰਥਾਤ 1986 ਈ. ਵਿੱਚ ਸ੍ਰੀ ਸਤਿਗੁਰੂ ਜੀ ਬੰਕੋਕ ਗਏ ਤਾਂ ਮੈਨੂੰ ਵੀ ਨਾਲ ਲੈ ਗਏ। ਓਥੇ ਮੈਂ ਸੇਠ ਸੁਰਅੰਮ੍ਰਿਤ ਸਿੰਘ ਦੀ ਕੋਠੀ ਰੁਕਿਆ। ਅਗਲੇ ਹੀ ਦਿਨ ਸ੍ਰੀ ਸਤਿਗੁਰੂ ਜੀ ਨੇ ਬੰਕੋਕ ਦੇ ਇਕ ਸਿੰਘ- ਜਗਦੀਸ਼ ਸਿੰਘ (ਐਡਵੋਕੇਟ?) ਨੂੰ ਬੁਲਾ ਕੇ ਬਚਨ ਕੀਤਾ ਕਿ ਇਸ ਨਾਲ ਰੰਗੂਨ ਜਾਣ ਬਾਰੇ ਗਲ ਕਰ। ਜਗਦੀਸ਼ ਸਿੰਘ ਨੇ ਕੁਛ ਸਮਾਂ ਮੇਰੇ ਨਾਲ ਗਲ ਕੀਤੀ ਅਤੇ ਫੇਰ ਆਉਣ ਦਾ ਕਹਿ ਕੇ ਚਲਾ ਗਿਆ ਅਤੇ ਫੇਰ ਉਹ ਨਹੀਂ ਆਇਆ। ਮੈਂ ਸਤਿਗੁਰੂ ਜੀ ਨੂੰ ਦੱਸਿਆ, ਤਰਸੇਮ ਸਿੰਘ ਨੂੰ ਦੱਸਿਆ ਪਰ ਉਹ ਨਹੀਂ ਆਇਆ। ਇਹ ਮਿਸ਼ਨ ਵੀ ਫੇਲ੍ਹ ਹੋ ਗਿਆ।

1993 ਈ. ਵਿੱਚ ਫੇਰ ਅਸੀਂ ਬੰਕੋਕ ਜਾਣਾ ਸੀ, ਸਾਲ ਦੇ ਅਖ਼ੀਰ ਵਿੱਚ। ਮੈਂ ਫਿਰ ਹੰਸਪਾਲ ਜੀ ਨੂੰ ਦੱਸਿਆ ਕਿ ਬੰਕੋਕ ਤੋਂ ਰੰਗੂਨ ਜਾਣਾ ਨੇੜੇ ਹੈ ਅਤੇ ਸੌਖਾ ਹੈ। ਹੰਸਪਾਲ ਜੀ ਨੇ ਕਿਹਾ ਕਿ ਤੁਸੀਂ ਵੀਜ਼ਾ ਲੈ ਲਵੋ, ਓਥੇ ਜਾ ਕੇ ਅਰਜ਼ ਕਰਾਂਗੇ। ਮੈਂ ਬਰ੍ਹਮਾ (ਮਯਮਾਰ) ਦਾ ਵੀਜ਼ਾ ਲੈ ਲਿਆ। ਉਦੋਂ ਹੰਸਪਾਲ ਜੀ ਵੀ ਬੰਕੋਕ ਨਾਲ ਗਏ ਸਨ। ਉੱਥੇ ਮੈਂ ਹੰਸਪਾਲ ਜੀ ਨੂੰ ਫੇਰ ਯਾਦ ਕਰਵਾਇਆ ਤਾਂ ਹੰਸਪਾਲ ਜੀ ਨੇ ਸਤਿਗੁਰੂ ਜੀ ਨੂੰ ਮੇਰੇ ਰੰਗੂਨ ਜਾਣ ਬਾਰੇ ਅਰਜ਼ ਕੀਤੀ। ਬਚਨ ਹੋਇਆ ਕਿ ਦਿੱਲੀ ਚੱਲ ਕੇ ਭੇਜਾਂਗੇ। ਮੇਰਾ ਵੀਜ਼ਾ ਵੀਹ ਕੁ ਜਨਵਰੀ 1994 ਈ. ਨੂੰ ਖ਼ਤਮ ਹੋ ਜਾਣਾ ਸੀ।

ਇਕ ਦਿਨ ਜਦੋਂ ਸਤਿਗੁਰੂ ਜੀ ਦਿੱਲੀ ਆਏ, ਹੰਸਪਾਲ ਜੀ ਨੇ ਫੇਰ ਅਰਜ਼ ਕੀਤੀ ਤਾਂ ਪਾਤਸ਼ਾਹ ਜੀ ਨੇ ਮੈਨੂੰ ਪੁੱਛਿਆ- ਖ਼ਰਚ ਦੱਸ ਕਿੰਨਾ ਚਾਹੀਦਾ ਹੈ? ਮੈਂ ਅਰਜ਼ ਕੀਤੀ ਕਿ ਪਾਤਸ਼ਾਹ ਜੀ ਮੇਰੇ ਨਾਲ ਕੋਈ ਸਿੱਖ ਭੇਜੋ ਜੋ ਮੇਰੇ ਰਹਿਣ, ਖਾਣ-ਪੀਣ ਅਤੇ ਜਾਣ-ਆਉਣ ਦਾ ਪ੍ਰਬੰਧ ਕਰੇ ਅਤੇ ਉਹੀ ਖ਼ਰਚ ਕਰੇ। ਮੈਂ ਤਾਂ ਸਿਰਫ਼ ਖੋਜ ਕਰਨੀ ਹੈ- ਨਵੀਂ ਥਾਂ 'ਤੇ ਜਾ ਕੇ। ਉਸ ਸਮੇਂ ਨੇੜੇ ਹੀ ਰਾਜਾ ਸੇਠੀ ਬੈਠਾ ਹੋਇਆ ਸੀ। ਸਤਿਗੁਰੂ ਜੀ ਨੇ ਰਾਜਾ ਸੇਠੀ ਨੂੰ ਹੁਕਮ ਕੀਤਾ ਕਿ ਤੂੰ ਨਾਲ ਜਾ ਅਤੇ ਸਾਰਾ ਪ੍ਰਬੰਧ ਕਰ। ਰਾਜਾ ਸੇਠੀ ਨੇ 'ਸਤਿ ਬਚਨ'

ਕੀਤਾ। ਅਸੀਂ ਆਪਸ ਵਿੱਚ ਜਾਣ ਬਾਰੇ ਨਿਰਨਾ ਕਰਕੇ ਬੰਕੋਕ ਆ ਗਏ ਅਤੇ ਫੇਰ 18 ਜਨਵਰੀ 1994 ਈ. ਨੂੰ ਰੰਗੂਨ ਅਰਥਾਤ 'ਯੰਗੂਨ' ਪਹੁੰਚ ਗਏ।

ਅਗਲੇ ਤਿੰਨ ਦਿਨ ਅਸੀਂ ਸਾਰੇ ਰੰਗੂਨ ਘੁੰਮਦੇ ਰਹੇ। ਜੋ ਵੀ ਬਜ਼ੁਰਗ ਮਿਲਦਾ ਅਥਵਾ ਜਿੱਥੋਂ ਵੀ ਜਾਣਕਾਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਮਿਲ ਸਕਦੀ ਸੀ, ਪੁੱਛਣ ਦਾ ਜਤਨ ਕਰਦੇ ਰਹੇ। ਪਰ ਕੋਈ ਜਾਣਕਾਰੀ ਨਹੀਂ ਮਿਲੀ। ਫੇਰ ਬਹਾਦੁਰ ਸ਼ਾਹ 'ਜ਼ਫ਼ਰ' ਦੀ ਮਜ਼ਾਰ ਵੀ ਗਏ। ਉੱਥੋਂ ਵੀ ਪੁੱਛਿਆ ਕਿ ਬਹਾਦੁਰ ਸ਼ਾਹ 'ਜ਼ਫ਼ਰ' ਨੂੰ ਕੈਦ ਕਿੱਥੇ ਰੱਖਿਆ ਗਿਆ ਸੀ, ਪਰ ਉਨ੍ਹਾਂ ਨੂੰ ਕੋਈ ਜਾਣਕਾਰੀ ਨਹੀਂ ਸੀ। ਨੇੜੇ ਤੇੜੇ ਦੇ ਸਾਰੇ ਹਾਲਾਤ ਬਦਲ ਚੁੱਕੇ ਸਨ। ਕੋਈ ਵੀ ਸਬੂਤ ਨਹੀਂ ਸਨ ਮਿਲ ਰਹੇ।

ਹਾਰ ਕੇ ਤਿੰਨ ਦਿਨ ਬਾਅਦ ਅਸੀਂ ਸਭ ਵਾਪਸ ਬੰਕੋਕ ਰਾਤ ਨੂੰ ਆ ਗਏ ਅਤੇ ਰਾਤ ਦਾ ਖਾਣਾ ਇੱਕ ਸਾਥੀ ਤਰਲੋਕ ਸਿੰਘ ਦੇ ਘਰ ਖਾਧਾ। ਮੇਰਾ ਧਿਆਨ ਅਜੇ ਵੀ ਰੰਗੂਨ ਵਿੱਚ ਘੁੰਮ ਰਿਹਾ ਸੀ ਪਰ ਨਵੇਂ ਹਾਲਾਤ ਬਣ ਜਾਣ ਕਰਕੇ ਕੋਈ ਵੀ ਉਸ ਥਾਂ ਦੀ ਨਿਸ਼ਾਨੀ ਨਹੀਂ ਸੀ ਮਿਲ ਰਹੀ ਜੋ ਦਸਤਾਵੇਜ਼ਾਂ ਦੀ ਤੀਸਰੀ ਜਿਲਦ ਵਿੱਚ ਦਿੱਤੀ ਗਈ ਸੀ। ਮੈਨੂੰ ਉਮੀਦ ਸੀ ਕਿ ਸੁਰਜੀਤ ਸਿੰਘ ਖੁਰਾਣਾ ਕੋਲ ਉਹ ਪੁਸਤਕ ਹੈ। ਇਸ ਲਈ ਮੈਂ ਤਰਲੋਕ ਸਿੰਘ ਨੂੰ ਪੁੱਛਿਆ ਕਿ ਸੁਰਜੀਤ ਸਿੰਘ ਖੁਰਾਣਾ ਕਿੱਥੇ ਰਹਿੰਦਾ ਹੈ? ਉਸ ਨੇ ਦੱਸਿਆ ਕਿ ਉਨ੍ਹਾਂ ਦੇ ਘਰ ਦੇ ਨੇੜੇ ਹੀ ਰਹਿੰਦੇ ਹਨ। ਇਸ ਲਈ ਮੈਂ ਇੱਕ ਸਿੰਘ ਨੂੰ ਲੈ ਕੇ ਰਾਤ ਸਾਢੇ ਦਸ ਵਜੇ ਖੁਰਾਣਾ ਜੀ ਦੇ ਘਰ ਗਿਆ। ਖੁਰਾਣਾ ਜੀ ਐਨੀ ਰਾਤ ਸਮੇਂ ਮੇਰੇ ਆਉਣ ਨੂੰ ਦੇਖ ਕੇ ਹੈਰਾਨ ਹੋ ਗਏ। ਮੈਂ ਖੁਰਾਣਾ ਜੀ ਨੂੰ ਭਾਈ ਨਾਹਰ ਸਿੰਘ ਦੀ ਦਸਤਾਵੇਜ਼ਾਂ ਦੀ ਤੀਸਰੀ ਜਿਲਦ ਪੁੱਛੀ। ਉਨ੍ਹਾਂ ਦੇ 'ਹਾਂ' ਕਹਿਣ 'ਤੇ ਮੈਂ ਪੁਸਤਕ ਲੈ ਕੇ ਵਾਪਸ ਆਇਆ ਅਤੇ ਰਾਜਾ ਸੇਠੀ ਨਾਲ ਉਸਦੇ ਘਰ ਆ ਗਿਆ।

ਘਰ ਆ ਕੇ ਰਾਜਾ ਸੇਠੀ ਪਹਿਲੀ ਮੰਜ਼ਲ ਦੇ ਕਮਰੇ ਵਿੱਚ ਮੈਨੂੰ ਆਰਾਮ ਕਰਨ ਲਈ ਕਹਿ ਕੇ ਆਪ ਵੀ ਸੌਣ ਚਲਾ ਗਿਆ। ਪਰ ਮੈਨੂੰ ਨੀਂਦ ਕਿੱਥੇ ਸੀ? ਮੈਂ ਖੁਰਾਣਾ ਜੀ ਪਾਸੋਂ ਲਿਆਂਦੀ ਪੁਸਤਕ 'ਚੋਂ ਉਹ ਦਸਤਾਵੇਜ਼ ਦੇਖਣ ਵਿੱਚ ਰੁੱਝ ਗਿਆ, ਜਿੱਥੇ ਸਤਿਗੁਰੂ ਜੀ ਦੇ ਰੰਗੂਨ ਵਾਲੇ ਬੰਗਲੇ ਬਾਰੇ ਜ਼ਿਕਰ ਸੀ। ਥੋੜ੍ਹੀ ਦੇਰ ਬਾਅਦ ਰਾਜਾ ਸੇਠੀ ਫੇਰ ਮੇਰੇ ਕਮਰੇ ਵਿੱਚ ਆਇਆ ਅਤੇ ਮੈਨੂੰ ਪੁੱਛਿਆ ਕਿ 'ਕੁਝ ਚਾਹੀਦਾ ਹੈ?' ਮੈਂ 'ਨਾਂਹ' ਵਿੱਚ ਉੱਤਰ ਦਿੱਤਾ ਅਤੇ ਉਸ ਨੇ ਕਿਹਾ- ਹੁਣ ਤੁਸੀਂ ਥੱਕੇ ਹੋਏ ਹੋ, ਸਵੇਰੇ ਉੱਠ ਕੇ ਪੜ੍ਹ ਲੈਣਾ। ਇਹ ਆਖ ਰਾਜਾ ਸੇਠੀ ਚਲਾ ਗਿਆ। ਮੈਂ ਫੇਰ ਪੁਸਤਕ ਪੜ੍ਹਨ ਲੱਗ ਪਿਆ। ਇੱਕ ਵਜੇ ਦੇ ਕਰੀਬ ਮੈਂ ਬੱਤੀ ਬੰਦ ਕਰਕੇ ਲੇਟ ਗਿਆ।

ਛੇਤੀ ਹੀ ਮੇਰੇ ਨਾਲ ਜੋ ਵਾਪਰਿਆ ਉਸ ਬਾਰੇ ਮੈਂ ਕੀ ਦੱਸਾਂ? ਕਾਫ਼ੀ ਸਮਾਂ ਬੀਤ ਚੁੱਕਾ ਹੈ, ਪਰ ਸਾਰੀ ਘਟਨਾ ਅਜੇ ਵੀ ਮੇਰੇ ਦਿਮਾਗ਼ ਵਿੱਚ ਤਾਜ਼ੀ ਹੈ। ਮੈਂ ਨਹੀਂ ਕਹਿ ਸਕਦਾ ਕਿ ਉਸ ਸਮੇਂ ਮੈਂ ਕਿਸ ਅਵਸਥਾ ਵਿੱਚ ਸਾਂ। ਚਾਰੋਂ ਪਾਸੇ ਅਜੀਬ ਜਿਹੀ ਰੋਸ਼ਨੀ ਸੀ ਅਤੇ ਰੋਸ਼ਨੀ ਵਿੱਚ ਘੋੜੇ 'ਤੇ ਸਵਾਰ ਸਨ ਸਤਿਗੁਰੂ ਰਾਮ ਸਿੰਘ ਜੀ। ਉਹੀ ਚੇਹਰਾ ਜੋ ਅਸੀਂ ਰੋਜ਼ ਫ਼ੋਟੋ ਵਿੱਚ ਦੇਖਦੇ ਹਾਂ ਪਰ ਦਾਹੜਾ ਬਹੁਤਾ ਲੰਮਾ ਨਹੀਂ ਸੀ। ਦੇਖਦਿਆਂ ਹੀ ਮੈਂ ਸਮਝ ਗਿਆ ਕਿ ਇਹ 'ਸਤਿਗੁਰੂ ਜੀ' ਹੀ ਹਨ। ਮੈਨੂੰ ਬਚਨ ਕੀਤਾ- "ਲੈ ਆਇਆ ਏਂ ਇੱਟ?

ਹੁਣ ਤੇਰਾ ਮਕਾਨ ਬਣ ਜਾਵੇਗਾ।" ਇਹ ਦੂਸਰਾ ਬਚਨ ਸੀ ਅਤੇ ਇਹ ਵੀ ਅਧੂਰਾ ਹੀ ਰਿਹਾ, ਇੱਕ ਦੋ ਹੋਰ ਬਚਨ ਕੀਤੇ- ਖੋਜ ਕਰਨ ਬਾਰੇ। ਮੈਂ ਵਿਸਮਾਦ ਵਿੱਚ ਸਾਂ। ਘੋੜਸਵਾਰ ਜਿੱਥੇ ਸੀ ਓਥੇ ਕੱਚੀ ਮਿੱਟੀ ਸੀ, ਝੱਟ ਹੀ ਮੈਂ ਮੱਥਾ ਟੇਕਿਆ। ਜਿਉਂ ਹੀ ਮਥਾ ਟੇਕ ਕੇ ਉੱਪਰ ਉੱਠਿਆ- ਉਹ 'ਮੂਰਤ' ਗ਼ਾਇਬ ਸੀ, ਫੇਰ ਨਜ਼ਰ ਨਹੀਂ ਆਈ। ਉੱਪਰ ਦੇਖਿਆ ਪਰ ਕਿਤੇ ਵੀ ਘੋੜੇ 'ਤੇ ਅਸਵਾਰ ਮੂਰਤ ਨਜ਼ਰੀਂ ਨਹੀਂ ਪਈ। ਮੈਂ ਉੱਠ ਬੈਠਾ ਅਤੇ ਮੇਰਾ ਸਾਹ ਤੇਜ਼ੀ ਨਾਲ ਚੱਲ ਰਿਹਾ ਸੀ। ਮੈਂ ਪਰੇਸ਼ਾਨ ਹੋ ਗਿਆ ਕਿ 'ਮੱਥਾ ਟੇਕਣ ਦੀ ਕਾਹਲੀ ਕਿਉਂ ਕੀਤੀ? ਥੋੜ੍ਹੀ ਦੇਰ ਹੋਰ ਦਰਸ਼ਨ ਕਰਕੇ ਹੀ ਮੱਥਾ ਟੇਕਦਾ।' ਹੁਣ ਮੇਰੀ ਨੀਂਦ ਖ਼ਤਮ ਹੋ ਚੁੱਕੀ ਸੀ। ਅਗਲਾ ਸਮਾਂ ਏਸੇ ਦੁਬਿਧਾ ਵਿੱਚ ਲੰਘਾਇਆ ਅਤੇ ਨੇਤਰਾਂ ਵਿੱਚੋਂ ਜਲ ਜਾਂਦਾ ਰਿਹਾ। ਏਸੇ ਉਧੇੜ-ਬੁਣ ਵਿੱਚ ਸਵੇਰ ਹੋ ਗਈ।

ਇਸ਼ਨਾਨ ਪਾਣੀ ਕਰਕੇ ਨਿਤਨੇਮ ਕੀਤਾ। ਏਨੇ ਵਿੱਚ ਰਾਜਾ ਸੇਠੀ ਕਮਰੇ ਵਿੱਚ ਆਇਆ ਅਤੇ ਕਹਿਣ ਲੱਗਾ ਕਿ ਥੱਲੇ ਆ ਜਾਵੋ, ਫੇਰ ਗੁਰਦੁਆਰੇ ਜਾਣਾ ਹੈ। ਜਦੋਂ ਉਸਨੇ ਮੇਰੇ ਵੱਲ ਦੇਖਿਆ ਤਾਂ ਕਹਿਣ ਲੱਗਾ ਕੀ ਗਲ ਹੈ, ਤੁਹਾਡੇ ਨੇਤਰ ਸੁੱਜੇ ਹੋਏ ਹਨ ਅਤੇ ਚੇਹਰੇ 'ਤੇ ਪਰੇਸ਼ਾਨੀ ਜਿਹੀ ਜਾਪਦੀ ਹੈ, ਕੀ ਗਲ ਹੈ? ਪਹਿਲਾਂ ਤਾਂ ਮੈਂ ਕੁਛ ਨਾ ਦੱਸ ਸਕਿਆ ਫੇਰ। ਮੈਂ ਰਾਜਾ ਸੇਠੀ ਨੂੰ ਰਾਤ ਵਾਲੀ ਸਾਰੀ ਗਲ਼ ਦਸ ਦਿੱਤੀ ਅਤੇ ਏਨਾ ਹੀ ਕਿਹਾ- ਮੈਂ ਥੱਲੇ ਆ ਰਿਹਾ ਹਾਂ। ਰਾਜਾ ਸੇਠੀ ਚਲਾ ਗਿਆ। ਮੈਂ ਕੱਪੜੇ ਬਦਲੇ ਤੇ ਤਿਆਰ ਹੋ ਕੇ ਥੱਲੇ ਆ ਗਿਆ।ਹੇਠਾਂ ਹਰਪਾਲ ਸਿੰਘ ਤੇ ਉਸਦੇ ਸਾਥੀ ਬੈਠੇ ਹੋਏ ਸਨ। ਉਨ੍ਹਾਂ ਸਭ ਨੇ ਮੇਰੇ ਚੇਹਰੇ ਵੱਲ ਦੇਖਿਆ ਅਤੇ ਮੈਨੂੰ ਪੁੱਛਿਆ ਕਿ ਕੀ ਗਲ ਹੈ, ਨੀਂਦ ਨਹੀਂ ਆਈ? ਅਜੇ ਮੈਂ ਕੁਛ ਨਹੀਂ ਸਾਂ ਬੋਲਿਆ ਕਿ ਰਾਜਾ ਸੇਠੀ ਨੇ ਪਹਿਲਾਂ ਹੀ ਰਾਤ ਦੀ ਘਟਨਾ ਬਾਰੇ ਸਭ ਕੁਝ ਦੱਸ ਦਿੱਤਾ। ਸਭ ਬਹੁਤ ਹੈਰਾਨ ਹੋਏ ਅਤੇ ਅਸੀਂ ਸਭ ਗੁਰਦੁਆਰੇ ਚਲੇ ਗਏ। ਉਨ੍ਹਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦਾ ਦੌਰਾ ਕਰ ਰਹੇ ਸਨ। ਥਾਈਲੈਂਡ ਸਵੇਰੇ 9-10 ਵਜੇ ਦਾ ਸਮਾਂ ਸੀ। ਰਾਜਾ ਸੇਠੀ ਨੇ ਕੌਰਡਲੈਸ ਫ਼ੋਨ ਤੋਂ ਪਾਤਸ਼ਾਹ ਜੀ ਨੂੰ ਫ਼ੋਨ ਮਿਲਾਇਆ ਅਤੇ ਸਾਰੀ ਗਲ਼ ਅਰਜ਼ ਕਰ ਦਿੱਤੀ। ਪਾਤਸ਼ਾਹ ਜੀ ਨੇ ਸੇਠੀ ਨੂੰ ਹੁਕਮ ਕੀਤਾ ਕਿ 'ਹਿਸਟੋਰੀਅਨ' ਨਾਲ ਗਲ਼ ਕਰਵਾਓ। ਉਸ ਸਮੇਂ ਮੈਂ ਸੇਠੀ ਤੋਂ ਲਗਪਗ 30 ਕੁ ਫੁੱਟ ਦੂਰ ਸਾਂ ਅਤੇ ਉਹ ਦੌੜਦਾ ਆਇਆ ਅਤੇ ਮੈਨੂੰ ਕਿਹਾ ਕਿ ਪਾਤਸ਼ਾਹ ਜੀ ਫ਼ੋਨ ਤੇ ਹਨ, ਗਲ਼ ਕਰ। ਜਦੋਂ ਫ਼ੋਨ 'ਤੇ ਪਾਤਸ਼ਾਹ ਜੀ ਨੇ ਮੈਨੂੰ ਹੁਕਮ ਕੀਤਾ ਕਿ ਰਾਤਵਾਲੀ ਗਲ਼ ਦੱਸ, ਤਾਂ ਮੈਂ ਕੁਛ ਬੋਲ ਨਾ ਸਕਿਆ ਅਤੇ ਉੱਚੀ ਉੱਚੀ ਭੁੱਬਾਂ ਮਾਰ ਕੇ ਰੋਣ ਲੱਗ ਪਿਆ ਅਤੇ ਕੌਰਡਲੈਸ ਫ਼ੋਨ ਸੇਠੀ ਨੂੰ ਫੜਾ ਦਿੱਤਾ। ਕੁਛ ਦਿਨਾਂ ਬਾਅਦ ਮੈਂ ਦਿੱਲੀ ਆ ਗਿਆ।

ਪਾਤਸ਼ਾਹ ਜੀ ਵੀ ਇੰਗਲੈਂਡ ਦਾ ਦੌਰਾ ਖ਼ਤਮ ਕਰਕੇ ਦਿੱਲੀ ਆ ਗਏ ਅਤੇ ਹੰਸਪਾਲ ਜੀ ਦੀ ਕੋਠੀ ਰੁਕੇ। ਮੈਨੂੰ ਬੁਲਾਇਆ ਗਿਆ। ਪਹਿਲੀ ਮੰਜ਼ਲ ਦੀ ਬੈਠਕ ਵਿੱਚ ਸਨ ਪਾਤਸ਼ਾਹ ਜੀ। ਉਸ ਸਮੇਂ ਕੋਲ ਰਛਪਾਲ ਸਿੰਘ ਅਤੇ ਹੰਸਪਾਲ ਜੀ ਸਨ। ਮੈਂ ਚਰਨਾਂ ਤੇ ਮੱਥਾ ਟੇਕ ਕੇ ਬੈਠ ਗਿਆ। ਮੈਨੂੰ ਨਹੀਂ ਪਤਾ ਕਿ ਪਾਤਸ਼ਾਹ ਜੀ ਨੇ ਕਿਸ ਕਰਕੇ ਮੈਨੂੰ ਬੁਲਾਇਆ ਸੀ। ਪਾਤਸ਼ਾਹ ਜੀ ਨੇ ਹੰਸਪਾਲ ਜੀ ਨੂੰ ਹੁਕਮ ਕੀਤਾ ਕਿ ਇੱਕ ਗਲਾਸ ਜਲ ਲਿਆਓ। ਜਲ ਆ ਗਿਆ ਤਾਂ ਮੈਨੂੰ ਹੁਕਮ ਕੀਤਾ ਕਿ ਛਕ ਲਵੋ। ਇਸ ਤੋਂ ਬਾਅਦ ਹੁਕਮ

ਹੋਇਆ ਕਿ ਸਾਰੀ ਗਲ ਦੱਸ। ਮੈਂ ਸਾਰੀ ਗਲ ਦੱਸ ਦਿੱਤੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਵਜੋਂ ਮੇਰੇ ਸਿਰ ਤੇ ਹੱਥ ਰੱਖਿਆ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਫੇਰ ਮੈਂ ਰੰਗੂਨ, ਮੌਲਮੀਨ ਅਤੇ ਮਰਗੋਈ ਥਾਂਵਾਂ ਤੇ ਜਾ ਕੇ ਖੋਜ ਦਾ ਕੰਮ- ਇਤਿਹਾਸਕ ਪ੍ਰਮਾਣਾਂ ਅਨੁਸਾਰ- ਕੀਤਾ। ਇਸ ਕੰਮ ਲਈ ਮੈਨੂੰ ਕਈ ਵਾਰੀ ਬਰਮਾ ਜਾਣਾ ਪਿਆ ਅਤੇ 'ਸ੍ਰੀ' ਜੀ ਮੇਰਾ ਹੌਸਲਾ ਵਧਾਉਂਦੇ ਰਹੇ। ਇਸ ਤਰ੍ਹਾਂ. ਜੋ ਬੀਜ-ਬਿੰਦੂ ਮੇਰੇ ਕੋਮਲ ਮਨ ਵਿਚ ਮੇਰੇ ਪਿਤਾ ਸੰਤ ਕਿਰਪਾਲ ਸਿੰਘ ਜੀ ਨੇ ਪੰਜ ਕੁ ਸਾਲ ਦੀ ਉਮਰ ਵਿੱਚ ਬੀਜਿਆ ਸੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਨੂੰ, ਬਰਮਾ ਅਤੇ ਰੰਗੂਨ ਨੂੰ, ਪੁਖ਼ਤਾ ਕੀਤਾ।ਆਪ ਜੀ ਵੱਲੋਂ ਮਿਲੇ ਆਸ਼ੀਰਵਾਦ ਦੇ ਨਾਲ ਨਾਲ, ਨਾਮਧਾਰੀ ਇਤਿਹਾਸ ਦੇ ਖੋਜ-ਕੰਮ ਵਿੱਚ ਨੌਕਰੀ ਛੱਡ ਕੇ ਸਤਿਗੁਰੂ ਜੀ ਪਾਸ ਆਉਣ ਲਈ ਮੇਰੀ ਪਤਨੀ ਦੇਵੀ ਸੁਦਰਸ਼ਨ ਕੌਰ ਨੇ ਜੋ ਹੌਸਲਾ ਦਿੱਤਾ, ਉਸ ਦਾ ਵੀ ਕੋਈ ਮੁੱਲ ਨਹੀਂ ਹੈ।

ਮੇਰੀ ਪਤਨੀ, ਜਿਸ ਨੇ ਮੈਨੂੰ ਨਾਮਧਾਰੀ ਇਤਿਹਾਸ ਦੇ ਖੋਜ-ਕੰਮ ਲਈ ਪ੍ਰੇਰਿਤ ਕੀਤਾ, ਅੱਜ ਮੇਰੇ ਪਾਸ ਨਹੀਂ ਹੈ। ਮੈਂ ਜੋ ਇਤਿਹਾਸਕ ਲੇਖ ਲਿਖੇ ਹਨ, ਉਹਨਾਂ ਨੂੰ ਪੁਸਤਕ ਰੂਪ ਦੇ ਕੇ 'ਦੇਵੀ' ਸੁਦਰਸ਼ਨ ਕੌਰ ਨੂੰ ਯਾਦ ਕਰਨਾ ਚਾਹੁੰਦਾ। ਇਹ ਲੇਖ ਵਿਦਵਾਨਾਂ, ਲੇਖਕਾਂ ਅਤੇ ਪ੍ਰਚਾਰਕਾਂ ਲਈ ਦਿਸ਼ਾ-ਨਿਰਦੇਸ਼ ਦਾ ਕੰਮ ਕਰਨਗੇ।

ਵਰਮਾਨ ਸਮੇ ਵਿਚ ਬਹੁਤ ਤੇਜੀ ਨਾਲ ਹਰ ਖ਼ੇਤਰ ਵਿਚ ਤਰੱਕੀ ਹੋ ਰਹੀ ਹੈ, ਬਦਲਾਅ ਹੋ ਰਹੇ ਹਨ। ਹਰ ਕਿਸੇ ਨੂੰ ਆਪਣੀਆਂ ਵਿਚਾਰਾਂ ਸਮਾਜ ਦੇ ਦੂਸਰੇ ਹਰ ਖ਼ੇਤਰ ਵਿਚ ਪਹੁੰਚਾਣ ਦੇ ਢੰਗ ਤਰੀਕੇ ਮੁਹੱਈਆ ਹੋ ਗਏ ਹਨ, ਭਾਵੇਂ ਉਹ ਠੀਕ ਹੋਣ ਜਾਂ ਨਾ ਹੋਣ। ਐਸੇ ਵਾਤਾਵਰਨ ਵਿਚ ਸਿਆਣਪ ਵਾਲਾ ਪ੍ਰਚਾਰ ਬਹੁਤ ਮਾਇਨੇ ਰੱਖਦਾ ਹੈ। ਆਪਣੀ ਹੋਂਦ ਅਤੇ ਠੀਕ ਇਤਿਹਾਸ ਅਤੇ ਸੰਧਰਭਾਂ ਨੂੰ ਬਚਾਈ ਰੱਖਣ ਦੇ ਵਿਸ਼ੇਸ਼ ਜਤਨਾਂ ਦੀ ਲੋੜ ਵੱਧ ਗਈ ਹੈ। ਦੁਸਰੇ ਪਾਸੇ ਨਾਮਧਾਰੀ ਸਮਾਜ ਨੂੰ ਅਵੇਸਲੇਪਨ ਤੋਂ ਬਚਾਉਣ ਦੀ ਲੋੜ ਹੈ। ਆਪਣੀਆਂ ਪ੍ਰੰਪਰਾਵਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜ ਵਿਚ ਜੋ ਕ੍ਰਾਂਤੀਕਾਰੀ ਪ੍ਰਵਰਤਨ ਲਿਆਂਦੇ ਸਨ, ਉਨ੍ਹਾਂ ਨੂੰ ਪ੍ਰਚਾਰਨ ਦੀ ਵਿਸ਼ੇਸ਼ ਲੋੜ ਬਣ ਗਈ ਹੈ ਜਿਵੇਂ ਕਿ-ਅਨੰਦ ਮਰਯਾਦਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ ਹੀ ਸੀ, 'ਸਸਕਾਰ' ਦੀ ਰਸਮ ਵੀ ਸਤਿਗੁਰੂ ਜੀ ਨੇ ਹੀ ਸ਼ੁਰੂ ਕਰਵਾਈ ਸੀ। ਇਸ ਤੱਥ ਦਾ ਆਪਣੇ ਸਮਾਜ ਨੂੰ ਹੀ ਨਹੀਂ ਪਤਾ ਫੇਰ ਪ੍ਰਚਾਰ ਕਿਵੇਂ ਹੋ ਸਕਦਾ ਹੈ। ਹੋਰ ਵੀ ਕਈ ਖੇਤਰ ਹਨ ਜੋ ਨਾਮਧਾਰੀ ਸਮਾਜ ਦੇ ਹਿੱਸੇ ਵਿਚ ਆਉਂਦੇ ਹਨ, ਪਰ ਇਹਨਾਂ ਬਾਰੇ ਅਵੇਸਲੇਪਨ ਤੋਂ ਦੁਸਰਿਆਂ ਨੇ ਆਪਣੇ ਪੱਖ ਵਿਚ ਕਰ ਲਏ ਹੋਏ ਹਨ। ਇਨ੍ਹਾਂ ਗੱਲਾਂ ਵੱਧ ਧਿਆਨ ਦੇਣ ਦੀ ਬੜੀ ਅਤੇ ਉਚੇਚੀ ਲੋੜ ਹੈ। ਵਿਸ਼ੇਸ਼ ਵਿਚਾਰਾਂ ਅਤੇ ਲੇਖਾ ਦੀ ਲੋੜ ਹੈ।

ਭਾਵੇਂ ਮੇਰੇ ਲੇਖਾਂ ਨੂੰ ਪੁਸਤਕ ਦਾ ਰੂਪ ਦੇਣ ਲਈ ਪਹਿਲਾਂ ਵੀ ਕਈ ਵਾਰੀ ਕਰਤਾਰ ਸਿੰਘ 'ਨੀਲਧਾਰੀ' ਜੀ ਹੱਲਾਸ਼ੇਰੀ ਦਿੰਦੇ ਰਹੇ ਸਨ, ਉਸ ਸਮੇਂ ਮੇਰੀ ਪਤਨੀ ਮੇਰੇ ਕੋਲ ਸੀ, ਮੈਂ ਇਹਨਾਂ ਲੇਖਾਂ ਨੂੰ ਪੁਸਤਕ ਦਾ ਰੂਪ ਦੇਣ ਬਾਰੇ ਜ਼ਿਆਦਾ ਸੰਜੀਦਾ ਨਹੀਂ ਸਾਂ, ਪਰ ਹੁਣ ਜਦੋਂ ਮੇਰੀ ਪਤਨੀ ਮੇਰਾ ਸਾਥ ਛੱਡ ਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਜਾ ਬਿਰਾਜੀ ਹੈ ਅਤੇ ਉਸੇ ਨੇ ਮੈਨੂੰ ਹੱਲਾਸ਼ੇਰੀ ਦੇ ਕੇ, ਘਰ ਦੀਆਂ

ਚਿੰਤਾਵਾਂ ਤੋਂ ਮੁਕਤ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਨੁਸਾਰ 'ਨਾਮਧਾਰੀ ਇਤਿਹਾਸ ਦੀ ਖੋਜ' ਵੱਲ ਪ੍ਰੇਰਿਆ ਸੀ, ਉਸ ਦਿੱਤੇ ਗਏ ਉੱਦਮ ਦੇ ਪ੍ਰਤੀ ਸਤਿਕਾਰ ਵਜੋਂ ਇਹ ਲੇਖਾਂ ਦੀ ਪੁਸਤਕ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਆਪਣੀ ਪਤਨੀ 'ਦੇਵੀ' ਸੁਦਰਸ਼ਨ ਕੌਰ ਦੀ ਯਾਦ ਨੂੰ ਭੇਂਟ ਕਰ ਰਿਹਾ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਉਸ ਨੂੰ 'ਜੰਨਤ-ਨਸ਼ੀਂ' ਰੱਖਣ, ਇਹੋ ਮੇਰੀ ਅਰਦਾਸ ਹੈ।

**– ਜਸਵਿੰਦਰ ਸਿੰਘ ਹਿਸਟੋਰਿਅਨ**



## ਬਾਬਾ ਬੰਦਾ ਬਹਾਦਰ ਅਤੇ ਕੁਝ ਯਥਾਰਥਵਾਦੀ ਤੱਥ

ਬੰਦਾ ਬਹਾਦਰ ਦੀ ਸੂਰਬੀਰਤਾ ਅਤੇ ਲਾਸਾਨੀ ਸੰਘਰਸ਼ ਕਰਨ ਦੀ ਭਾਵਨਾ ਅਤੇ ਹੌਸਲੇ ਨੇ ਪੰਜਾਬ ਦੇ ਇਤਿਹਾਸ, ਵਿਸ਼ੇਸ਼ ਕਰਕੇ ਸਿੱਖ ਇਤਿਹਾਸ ਨੂੰ ਇਕ ਅਹਿਮ ਮੋੜ ਦਿੱਤਾ। ਪਹਿਲੀ ਵਾਰੀ ਸਿੰਘਾਂ ਨੂੰ ਇਹ ਅਹਿਸਾਸ ਹੋਇਆ ਕਿ 'ਖ਼ਾਲਸਾ ਰਾਜ' ਹਕੀਕਤ ਵਿੱਚ ਪ੍ਰਾਪਤ ਕੀਤਾ ਜਾ ਸਕਦਾ ਹੈ- ਕੇਵਲ ਯੋਗ ਅਗਵਾਈ ਅਤੇ ਦ੍ਰਿੜ੍ਹ ਇਰਾਦੇ ਦੀ ਹੀ ਲੋੜ ਹੈ। ਇੱਕ ਬੈਰਾਗੀ ਫ਼ਕੀਰ ਮਾਧੋ ਦਾਸ ਦੀ ਪਿੱਠ ਉੱਤੇ ਦਸਮ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਨੇ ਹੱਥ ਕੀ ਧਰ ਦਿੱਤਾ, ਉਸ ਦੀ ਕਾਇਆ-ਕਲਪ ਹੀ ਕਰ ਦਿੱਤੀ। ਬੈਰਾਗੀ ਫ਼ਕੀਰ ਲਾਸਾਨੀ ਯੋਧਾ ਬਣ ਗਿਆ ਅਤੇ ਥੋੜ੍ਹੇ ਜਿਹੇ ਸਮੇਂ ਵਿੱਚ ਹੀ ਉਸ ਦੀ ਸੁਯੋਗ ਅਗਵਾਈ ਹੇਠ ਖ਼ਾਲਸੇ ਨੇ ਪੰਜਾਬ ਵਿੱਚ ਤੜਥੱਲੀ ਮਚਾ ਦਿੱਤੀ, ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਅਤੇ ਮੁਗ਼ਲ-ਹਾਕਮਾਂ ਦੀ ਨੀਂਦ ਹਰਾਮ ਕਰ ਦਿੱਤੀ। ਖ਼ਾਲਸੇ ਨੇ ਆਪਣੇ ਜਨਮ (1699 ਈ.) ਦੀ ਵੈਸਾਖੀ ਪਿਛੋਂ ਗਿਆਰਾਂ ਕੁ ਸਾਲਾਂ ਦੇ ਛੋਟੇ ਜਿਹੇ ਸਮੇਂ ਵਿੱਚ ਹੀ ਪੰਜਾਬ ਦੇ ਕਈ ਹਿੱਸਿਆ ਉੱਤੇ ਆਪਣਾ ਅਧਿਕਾਰ ਜਮਾ ਲਿਆ 'ਅਤੇ ਗੁਰੂ ਸਾਹਿਬਾਨਾਂ ਦੇ ਨਾਂ 'ਤੇ ਸਿੱਕੇ ਚਲਾ ਦਿੱਤੇ। ਇਹਨਾਂ ਸਾਰਿਆਂ ਕੰਮਾਂ ਦਾ ਸਿਹਰਾ ਬੰਦਾ ਬਹਾਦਰ ਦੇ ਸਿਰ ਜਾਂਦਾ ਹੈ। ਬਾਬਾ ਬੰਦਾ ਬਹਾਦਰ ਜੀ ਦੇ ਲਾਸਾਨੀ ਕਾਰਨਾਮਿਆਂ ਨੇ ਹਾਲਾਤ ਨੂੰ ਐਸਾ ਗੇੜ ਦਿੱਤਾ ਜੋ ਅੱਗੇ ਚਲ ਕੇ 'ਸਰਕਾਰ ਖ਼ਾਲਸਾ' ਵਿੱਚ ਤਬਦੀਲ ਹੋ ਗਿਆ।

ਸਰਹਿੰਦ ਉੱਤੇ ਬਾਬਾ ਬੰਦਾ ਬਹਾਦਰ ਦੀ ਫਤਿਹ ਕਈ ਪੱਖਾਂ ਤੋਂ ਵਿਸ਼ੇਸ਼ ਮਹੱਤਵ ਰੱਖਦੀ ਹੈ। ਸਰਹਿੰਦ ਇੱਕ ਤਾਕਤਵਰ ਸੂਬਾ ਸੀ ਅਤੇ ਇਸ ਦੇ ਸੂਬੇਦਾਰ ਵਜ਼ੀਰ ਖਾਂ ਦਾ ਦਿੱਲੀ ਤਖ਼ਤ ਨਾਲ ਵਿਸ਼ੇਸ਼ ਪ੍ਰੇਮ ਸੀ, ਜਿਸ ਕਰਕੇ ਉਸਨੂੰ ਦਿੱਲੀ ਤੋਂ ਹਰ ਤਰ੍ਹਾਂ ਦੀ ਫ਼ੌਜੀ ਅਤੇ ਮਾਇਕ ਮਦਦ ਮਿਲਦੀ ਰਹਿੰਦੀ ਸੀ। ਪੱਛਮ ਵੱਲੋਂ ਹੁੰਦੇ ਹਮਲਿਆਂ ਤੋਂ ਲਾਹੌਰ ਅਤੇ ਸਰਹਿੰਦ, ਦੋ ਮੁੱਖ ਸੁਰੱਖਿਆ ਚੌਕੀਆਂ ਸਨ ਅਤੇ ਇਸ ਕਰਕੇ ਇਹਨਾਂ ਦੀ ਫ਼ੌਜੀ ਤਾਕਤ ਬਣਾਈ ਰੱਖਣੀ ਦਿੱਲੀ-ਤਖ਼ਤ ਲਈ ਜ਼ਰੂਰੀ ਹੁੰਦੀ ਸੀ। ਲਾਹੌਰ ਦਾ ਸੂਬੇਦਾਰ ਅਤੇ ਪੰਜਾਬ ਦੇ ਹੋਰ ਛੋਟੇ ਛੋਟੇ ਰਿਆਸਤਦਾਰ ਵੀ ਸਰਹਿੰਦ ਦੀ ਮਦਦ ਉੱਤੇ ਸਨ। ਸਿੱਖਿਆ ਪ੍ਰਾਪਤ ਫ਼ੌਜੀਆਂ ਅਤੇ ਫ਼ੌਜੀ-ਅਸਲੇ, ਤੋਪਾਂ ਬੰਦੂਕਾਂ ਵੀ ਉਸ ਪਾਸ ਹੁੰਦਿਆਂ ਹੋਇਆਂ ਤੇ ਪੂਰੀ ਸਿਖ਼ਲਾਈ ਪ੍ਰਾਪਤ ਮੁਸਲਮਾਨੀ ਫ਼ੌਜ ਇੱਕ ਐਸੇ ਯੋਧੇ ਪਾਸੋਂ ਹਾਰ ਗਈ, ਜੋ ਲਗਪਗ ਤਿੰਨ ਕੁ ਸਾਲ ਪਹਿਲਾਂ ਹੀ ਇਸ ਪਾਸੇ ਆਇਆ ਸੀ ਅਤੇ ਉਸ ਪਾਸ ਜੋ ਮਰਜੀਵੜਿਆਂ ਦੀ ਫ਼ੌਜ ਸੀ, ਉਹ ਨਾ ਤਾਂ ਸਿਖ਼ਲਾਈ ਪ੍ਰਾਪਤ ਸੀ ਅਤੇ ਨਾ ਹੀ ਉਹਨਾਂ ਪਾਸ ਲੋੜ ਅਨੁਸਾਰ

ਤੋਪਾਂ-ਬੰਦੂਕ ਆਦਿ ਸ਼ਸਤ੍ਰ ਹੀ ਸਨ। ਤਾਦਾਦ ਵੀ 'ਵਿਰੋਧੀਆਂ' ਤੋਂ ਕਾਫ਼ੀ ਘੱਟ ਸੀ। ਜੋ ਇੱਕ ਚੀਜ਼ ਉਹਨਾਂ ਤੋਂ ਵੱਧ ਸੀ, ਉਹ ਸੀ ਮਰ-ਮਿਟਣ ਦਾ ਜਜ਼ਬਾ ਅਤੇ ਗੁਰੂ ਦਾ ਅਸ਼ੀਰਵਾਦ। ਇਸ ਜਜ਼ਬੇ ਅਤੇ ਅਸ਼ੀਰਵਾਦ ਸਦਕਾ ਹੀ ਬਾਬਾ ਬੰਦਾ ਬਹਾਦਰ ਨੇ ਸੂਬਾ ਸਰਹਿੰਦ ਨੂੰ ਚੱਪੜ ਚਿੜ੍ਹੀ ਦੀ ਲੜਾਈ ਵਿੱਚ ਮੌਤ ਦੇ ਘਾਟ ਉਤਾਰ ਕੇ ਸਰਹਿੰਦ ਉਤੇ ਕਬਜ਼ਾ ਕਰ ਲਿਆ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੇ ਕਤਲ ਦਾ ਬਦਲਾ ਲੈ ਲਿਆ ਸੀ।

ਚੱਪੜ-ਚਿੜ੍ਹੀ ਦੀ ਲੜਾਈ ਅਤੇ ਸਰਹਿੰਦ ਫ਼ਤਿਹ ਕੀਤੇ ਗਏ ਨੂੰ ਤਿੰਨ ਸੌ ਸਾਲ ਪੂਰੇ ਹੋ ਚੁੱਕੇ ਹਨ ਅਤੇ ਇਸ ਅਵਸਰ 'ਤੇ ਬਾਬਾ ਬੰਦਾ ਬਹਾਦਰ ਦੇ ਲਾਸਾਨੀ ਕਾਰਨਾਮਿਆਂ ਨੂੰ ਯਾਦ ਕੀਤਾ ਗਿਆ, ਸੰਮੇਲਨ ਕੀਤੇ ਗਏ ਅਤੇ ਅਖ਼ਬਾਰਾਂ ਵਿੱਚ ਸਰਹਿੰਦ-ਫ਼ਤਿਹ ਅਤੇ ਬਾਬਾ ਬੰਦਾ ਬਹਾਦਰ ਬਾਰੇ ਵਿਸ਼ੇਸ਼ ਸਪਲੀਮੈਂਟ ਕੱਢੇ ਗਏ। 14 ਮਈ 2010 ਨੂੰ ਪੰਜਾਬ ਦੇ ਉੱਘੇ ਅਖ਼ਬਾਰ 'ਅਜੀਤ' ਦਾ 'ਬਾਬਾ ਬੰਦਾ ਬਹਾਦਰ ਵਿਸ਼ੇਸ਼ ਅੰਕ' ਪੜ੍ਹਨ ਦਾ ਅਵਸਰ ਮਿਲਿਆ। ਬੜੇ ਵਧੀਆ ਲੇਖ ਹਨ ਇਸ ਵਿੱਚ ਵਿਦਵਾਨਾਂ ਦੇ। ਖ਼ਾਸ ਕਰਕੇ ਡਾ. ਜਸਪਾਲ ਸਿੰਘ, ਡਾ. ਹਰਚੰਦ ਸਿੰਘ ਸਰਹੰਦੀ ਅਮਰੀਕਾ ਤੋਂ ਵਿਦਵਾਨ ਡਾ. ਸਵਰਾਜ ਸਿੰਘ ਅਤੇ ਡਾ. ਰਘਬੀਰ ਸਿੰਘ ਬੈਂਸ ਦੇ ਲੇਖ ਵਿਸ਼ੇਸ਼ ਸਲਾਹੁਣਯੋਗ ਹਨ। ਇਹਨਾਂ ਲੇਖਾਂ ਵਿੱਚ ਸਰਹਿੰਦ ਫਤਿਹ ਅਤੇ ਬਾਬਾ ਬੰਦਾ ਬਹਾਦਰ ਅਤੇ ਸਿੰਘਾਂ ਦੀਆਂ ਬੇਮਿਸਾਲ ਸ਼ਹਾਦਤਾਂ ਬਾਰੇ ਚੰਗੀ ਤਰ੍ਹਾਂ ਚਾਨਣਾ ਪਾਇਆ ਗਿਆ ਹੈ। ਅਮਰੀਕਾ ਦੇ ਵਿਦਵਾਨ ਡਾ. ਸਵਰਾਜ ਸਿੰਘ ਦਾ ਲੇਖ 'ਬਾਬਾ ਬੰਦਾ ਸਿੰਘ ਬਹਾਦਰ ਤੋਂ ਮਹਾਰਾਜਾ ਦਲੀਪ ਸਿੰਘ ਤੱਕ- ਸਿੱਖ ਇਨਕਲਾਬ ਦਾ ਸਫ਼ਰ' ਵਿਸ਼ੇਸ਼ ਨਜ਼ਰੀਏ ਤੋਂ ਲਿਖਿਆ ਗਿਆ ਹੈ ਜੋ ਲੀਕ ਤੋਂ ਥੋੜ੍ਹਾ ਹਟ ਕੇ ਹੈ, ਪਰ ਹੈ ਬਹੁਤ ਦਿਲਚਸਪ ਅਤੇ ਜਾਣਕਾਰੀ ਭਰਪੂਰ। ਇਹਨਾਂ ਦੋਨ੍ਹਾਂ ਨਾਇਕਾਂ ਵਿੱਚ ਇੱਕ ਵਿਸ਼ੇਸ਼ ਸਮਾਨਤਾ ਮੈਨੂੰ ਨਜ਼ਰ ਪੈਂਦੀ ਹੈ- ਦੋਨ੍ਹੋਂ ਘਰੇਲੂ ਭਾਈਚਾਰੇ ਦੀ ਬੇ-ਇਤਫ਼ਾਕੀ ਦਾ ਸ਼ਿਕਾਰ ਹੋਏ ਸਨ। ਜੋ ਲੋਕ ਮਹਾਰਾਜਾ ਰਣਜੀਤ ਸਿੰਘ ਦੀਆਂ ਬਖਸ਼ਿਸ਼ਾਂ ਦਾ ਸਦਕਾ ਉੱਚੀਆਂ ਪਦਵੀਆਂ 'ਤੇ ਪੁੱਜੇ ਸਨ ਅਤੇ ਜਿਨ੍ਹਾਂ ਨੂੰ ਜਗੀਰਦਾਰੀਆਂ ਮਿਲੀਆਂ ਸਨ, ਉਹਨਾਂ ਨੇ ਹੀ ਮਹਾਰਾਜੇ ਦੀ ਮਿਰਤੂ ਤੋਂ ਬਾਅਦ ਵਿਸ਼ਵਾਸਘਾਤ ਕੀਤੇ ਅਤੇ ਅੰਤਮ ਸਿੱਖ ਮਹਾਰਾਜੇ ਦਲੀਪ ਸਿੰਘ ਨੂੰ ਮਦਦ ਤਾਂਕੀ ਦੇਣੀ ਸੀ ਮਹਾਰਾਣੀ ਵਿਕਟੋਰੀਆ ਪਾਸੋਂ ਮਾਫ਼ੀ ਮੰਗਣ ਦੀ ਨੇਕ ਸਲਾਹ ਦਿੱਤੀ। ਜਿਨ੍ਹਾਂ ਨੂੰ ਮਹਾਰਾਜਾ ਦਲੀਪ ਸਿੰਘ ਆਪਣਾ 'ਲਹੂ ਤੇ ਮਾਸ' ਦੱਸਦਾ ਸੀ, ਉਹਨਾਂ ਹੀ ਕਹਿ ਦਿੱਤਾ ਸੀ ਕਿ 'ਤੂੰ ਤੇ ਕੀ, ਅੱਜ ਅਗਰ ਰਣਜੀਤ ਵੀ ਆ ਜਾਏ, ਉਹ ਵੀ ਸਾਨੂੰ ਮਹਾਰਾਣੀ ਵਿਕਟੋਰੀਆ ਦੀ ਰਾਜ-ਭਗਤੀ ਤੋਂ ਨਹੀਂ ਹਟਾ ਸਕਦਾ।' ਲੱਖਾਂ ਸ਼ਹਾਦਤਾਂ ਅਤੇ ਵੱਡੇ ਤਸੀਹੇ ਝੱਲ ਕੇ ਪ੍ਰਾਪਤ ਕੀਤਾ 'ਖ਼ਾਲਸਾ ਰਾਜ' ਬੇ-ਇਤਫਾਕੀ ਨੇ ਢਹਿ-ਢੇਰੀ ਕਰ ਦਿੱਤਾ। ਡਾ. ਸਵਰਾਜ ਸਿੰਘ ਆਪਣੇ ਲੇਖ ਵਿੱਚ ਲਿਖਦੇ ਹਨ- "ਨਾਮਧਾਰੀ ਲਹਿਰ ਤੋਂ ਸਿਵਾਏ ਉਸਨੂੰ ਸਿੱਖਾਂ ਅਤੇ ਪੰਜਾਬੀਆਂ ਵੱਲੋਂ ਵੱਡਾ ਹੁੰਗਾਰਾ ਨਹੀਂ ਮਿਲ ਸਕਿਆ।" ਇਹ ਗੱਲ ਹੈ ਵੀ ਠੀਕ, ਮਹਾਰਾਜਾ ਦਲੀਪ ਸਿੰਘ ਬਾਰੇ ਦਸਤਾਵੇਜ਼ਾਂ ਵਿੱਚ ਇੱਕ ਥਾਂ ਤੇ ਲਿਖਿਆ ਹੋਇਆ ਹੈ- 'ਸਿਰਫ ਕੂਕੇ ਅਤੇ ਨਿਹੰਗ ਹੀ ਮਹਾਰਾਜੇ ਦੀ ਸਹਾਇਤਾ ਦੇ ਇਛੁੱਕ ਹਨ।' ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨਾਲ ਹੋਈ

ਆਪਣਿਆਂ ਦੀ ਬੇਇਤਫ਼ਾਕੀ ਅਤੇ ਪਾੜ ਕਾਰਨ ਇਹ ਯੋਧਾ ਜਰਨੈਲ ਫੜਿਆ ਗਿਆ ਅਤੇ ਤਸੀਹੇ ਦੇ ਕੇ ਕਤਲ਼ ਕਰ ਦਿੱਤਾ ਗਿਆ। ਇਸ ਬਾਰੇ ਥੋੜ੍ਹੀ ਚਰਚਾ ਅੱਗੇ ਚੱਲ ਕੇ ਕਰਾਂਗੇ।

ਵਿਸ਼ੇਸ਼ ਸਪਲੀਮੈਂਟ ਦੇ ਲੇਖ ਵਿੱਚ ਦੋ ਨਿੱਕੀਆਂ-ਨਿੱਕੀਆਂ ਜਾਣਕਾਰੀਆਂ ਹੋਰ ਵਧਾ ਦੇਣ ਦਾ ਜੀਅ ਕਰਦਾ ਹੈ। ਪਹਿਲੀ- ਜਦੋਂ ਬਾਬਾ ਬੰਦਾ ਬਹਾਦਰ ਨੂੰ ਗ੍ਰਿਫ਼ਤਾਰ ਕਰਕੇ ਲਿਆਇਆ ਜਾ ਰਿਹਾ ਸੀ- ਮੁਸਲਮਾਨਾਂ ਵਿਚ ਇਹ ਖ਼ੌਫ਼ ਭਰਿਆ ਪਿਆ ਸੀ ਕਿ ਬਾਬਾ ਬੰਦਾ ਬਹਾਦਰ ਕਰਾਮਾਤੀ ਹੈ ਅਤੇ ਉਸ ਦਾ ਫੜਿਆ ਜਾਣਾ ਮੁਸ਼ਕਿਲ ਹੈ। ਜਦੋਂ ਬੰਦਾ ਫੜਿਆ ਗਿਆ ਸੀ, ਉਸ ਨੂੰ ਜ਼ੰਜ਼ੀਰਾਂ ਨਾਲ ਬੰਨ੍ਹ ਕੇ ਅਤੇ ਲੋਹੇ ਦੇ ਪਿੰਜਰੇ ਵਿੱਚ ਕੈਦ ਕਰਕੇ ਦਿੱਲੀ ਲਿਆਂਦਾ ਗਿਆ। ਇੱਕ ਪਹਿਰੇ ਵਾਲਾ ਪਿੰਜਰੇ ਵਿੱਚ ਬਾਬਾ ਜੀ ਦੇ ਨਾਲ ਪਿੱਛੇ ਖੜ੍ਹਾ ਰਹਿੰਦਾ ਸੀ ਨੰਗੀ ਤਲਵਾਰ ਲੈ ਕੇ ਕਿ ਅਗਰ ਬਾਬਾ ਬੰਦਾ ਬਹਾਦਰ ਪਿੰਜਰੇ ਚੋਂ ਭੱਜਣ ਦਾ ਜਤਨ ਕਰੇ ਤਾਂ ਜੁ ਪਹਿਰੇ ਵਾਲਾ ਉਹਨਾਂ ਨੂੰ ਕਤਲ਼ ਕਰ ਦੇਵੇ। ਏਥੋਂ ਤੱਕ ਸਭ ਨੇ ਲਿਖਿਆ ਹੈ।

ਬਾਬਾ ਜੀ ਨੂੰ ਹੋਰ ਜ਼ਲੀਲ ਕਰਨ ਖ਼ਾਤਰ ਲਾਲ ਚੋਗਾ ਪਵਾ ਕੇ ਸਿਰ ਉਤੇ ਲੱਕੜ ਦਾ ਟੋਪ ਪਵਾਇਆ ਹੋਇਆ ਸੀ, ਜਿਸ ਵਿੱਚ ਪੰਜ ਸੇਰ ਮਿੱਟੀ ਭਰੀ ਹੋਈ ਸੀ। ਬਾਬਾ ਜੀ ਮਿੱਟੀ ਅਤੇ ਟੋਪ ਦੇ ਭਾਰ ਨਾਲ ਨਾ ਤਾਂ ਸਿੱਧੇ ਬੈਠ ਸਕਦੇ ਸਨ ਅਤੇ ਨਾ ਹੀ ਸਿਰ ਉੱਚਾ ਕਰ ਸਕਦੇ ਸਨ। ਇਸੇ ਹਾਲਾਤ ਵਿੱਚ ਬਾਬਾ ਜੀ ਨੂੰ ਬਾਦਸ਼ਾਹ ਦੇ ਸਨਮੁਖ ਲੈ ਜਾਇਆ ਗਿਆ ਸੀ। ਦਿੱਲੀ ਵਿੱਚ ਬਾਬਾ ਬੰਦਾ ਬਹਾਦਰ ਅਤੇ ਸਿੱਖਾਂ ਦੇ ਇਸ ਜਲੂਸ ਨੂੰ ਦੇਖ ਕੇ ਲਿਖਣ ਵਾਲਿਆਂ ਵਿੱਚ ਖ਼ਾਫ਼ੀ ਖ਼ਾਂ, ਮਿਰਜ਼ਾ ਮੁਹੰਮਦ ਹਾਰਸੀ, ਸੱਯਦ ਮੁਹੰਮਦ ਅਤੇ ਇੱਕ ਅੰਗਰੇਜ਼ ਐਡਵਰਡ ਸਟੀਫਸਨ ਵੀ ਸੀ।

ਏਸੇ ਤਰ੍ਹਾਂ, ਪਹਿਲੋਂ ਜਦੋਂ ਗੁਰਦਾਸ ਨੰਗਲ ਦੀ ਗੜ੍ਹੀ ਵਿੱਚ ਭੁੱਖੇ ਅਤੇ ਪਿਆਸ ਪੱਖੋਂ ਨਿਰਬਲ ਹੋਏ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਸੀ, ਕਿਸੇ ਨੇ ਇਹ ਅਫ਼ਵਾਹ ਉਡਾ ਦਿੱਤੀ ਕਿ ਗ੍ਰਿਫ਼ਤਾਰ ਸਿੱਖਾਂ ਨੇ ਸੋਨੇ ਦੀਆਂ ਮੋਹਰਾਂ ਨਿਗਲ ਲਈਆਂ ਹੋਈਆਂ ਹਨ। ਅਸ਼ਰਫੀਆਂ ਦੇ ਲਾਲਚ ਵਿੱਚ ਮੁਸਲਮਾਨਾਂ ਨੇ ਅਨੇਕ ਸਿੱਖਾਂ ਦੇ ਬੜੀ ਹੀ ਬੇਰਹਿਮੀ ਨਾਲ ਪੇਟ ਪਾੜ ਦਿੱਤੇ ਅਤੇ ਉਹਨਾਂ ਦੇ ਸਿਰ ਵੱਢ ਕੇ ਬਰਛਿਆਂ 'ਤੇ ਲਟਕਾ ਕੇ ਨਾਲ ਲੈ ਤੁਰੇ ਸਨ। ਕੈਸਾ ਘੋਰ ਬੇ-ਦਰਦ ਅਤਿਆਚਾਰ ਸੀ।

ਬਾਬਾ ਬੰਦਾ ਬਹਾਦਰ ਅਤੇ ਉਹਨਾਂ ਦੇ ਸਾਥੀ ਸਿੱਖਾਂ ਪਾਸੋਂ ਲਗਪਗ ਤਿੰਨ ਮਹੀਨੇ ਖਜ਼ਾਨਿਆਂ ਬਾਰੇ ਪੁੱਛ-ਪੜਤਾਲ ਕੀਤੀ ਜਾਂਦੀ ਰਹੀ ਅਤੇ ਜਦੋਂ ਬਾਦਸ਼ਾਹ ਨੂੰ ਇਸ ਕੰਮ ਵਿੱਚ ਸਫ਼ਲਤਾ ਨਾ ਮਿਲੀ ਤਾਂ ਉਸ ਨੇ ਬੰਦੇ ਨੂੰ ਕਤਲ਼ ਕਰਨ ਦਾ ਹੁਕਮ ਦੇ ਦਿੱਤਾ। ਇਤਿਹਾਸ ਗਵਾਹ ਹੈ- ਕਿੰਨੇ ਭਿਆਨਕ ਤਸੀਹੇ ਦੇ ਕੇ ਬਾਬਾ ਜੀ ਨੂੰ ਸ਼ਹੀਦ ਕੀਤਾ ਗਿਆ। 'ਦਰ ਪਾਇ ਮੀਨਾਰ' (ਅਰਥਾਤ ਮੀਨਾਰ ਦੇ ਪੈਰਾਂ ਕੋਲ), 'ਕੁਤਬ-ਮਿਨਾਰ' ਪਾਸ ਲੈ ਜਾ ਕੇ ਪਹਿਲਾਂ ਬਾਬਾ ਜੀ ਦੇ ਅਬੋਧ ਪੁੱਤਰ ਨੂੰ ਛੁਰੇ ਮਾਰ ਕੇ ਕਤਲ਼ ਕੀਤਾ ਗਿਆ ਅਤੇ ਪੁੱਤਰ ਦਾ ਤੜਫਦਾ ਕਲੇਜਾ ਬਾਬਾ ਜੀ ਦੇ ਮੂੰਹ ਵਿੱਚ ਤੁੰਨ ਦਿੱਤਾ ਗਿਆ ਅਤੇ ਫੇਰ ਜੰਬੂਰਾਂ ਨਾਲ ਉਹਨਾਂ ਦਾ ਮਾਸ ਨੋਚਿਆ ਗਿਆ। ਐਸੀ ਬੇ-ਰਹਿਮ ਅਤੇ ਘੋਰ ਪੀੜਾਦਾਇਕ ਮੌਤ

ਸਮੇਂ ਵੀ ਬਾਬਾ ਜੀ ਸ਼ਾਂਤ ਅਤੇ ਅਡੋਲ ਰਹੇ। ਇਹ ਤੱਥ ਉਹਨਾਂ ਨੂੰ 'ਹੱਠ-ਯੋਗੀ' ਸਿੱਧ ਕਰਦਾ ਹੈ।

ਸਰਹਿੰਦ ਫਤਿਹ ਲਈ ਚੱਪੜ-ਚਿੜ੍ਹੀ ਦੀ ਲੜਾਈ ਅਤੇ ਬਾਬਾ ਬੰਦਾ ਬਹਾਦਰ ਦੀ ਗ੍ਰਿਫ਼ਤਾਰੀ ਨਾਲ ਸੰਬੰਧ ਰੱਖਦੇ ਦੋ ਤੱਥ ਮੈਂ ਪਾਠਕਾਂ ਦੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ। ਕਿਸੇ ਵੀ ਵਿਦਵਾਨ ਨੇ ਇਸ ਪਾਸੇ ਸੰਕੇਤ ਮਾਤਰ ਵੀ ਜ਼ਿਕਰ ਨਹੀਂ ਕੀਤਾ। ਪਹਿਲਾ ਤੱਥ ਹੈ ਚੱਪੜ ਚਿੜੀ ਦੀ ਲੜਾਈ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਆਪ ਸਹਾਈ ਹੋਣ ਬਾਰੇ ਅਤੇ ਦੂਸਰਾ ਹੈ ਆਪਸੀ ਮਤਭੇਦ ਅਤੇ ਬਾਬਾ ਬੰਦਾ ਬਹਾਦਰ ਦੀ ਗ੍ਰਿਫ਼ਤਾਰੀ ਹੋਣ ਬਾਰੇ।

**ਤੱਥ ਪਹਿਲਾ- ਚੱਪੜ-ਚਿੜ੍ਹੀ ਦੀ ਲੜਾਈ ਵਿੱਚ ਗੁਰੂ ਗੋਬਿੰਦ ਸਿੰਘ ਜੀ**

ਸਰਹਿੰਦ ਦੇ ਨਵਾਬ ਵਜ਼ੀਰ ਖ਼ਾਂ ਨਾਲ ਫ਼ੈਸਲਾਕੁੰਨ ਲੜਾਈ ਚੱਪੜ-ਚਿੜ੍ਹੀ ਦੇ ਮੈਦਾਨ ਵਿੱਚ ਹੋਈ ਸੀ, ਜੋ ਸ਼ਹਿਰ ਸਰਹਿੰਦ ਤੋਂ ਥੋੜ੍ਹਾ ਕੁ ਬਾਹਰ ਵੱਲ ਸੀ। ਡਾ. ਹਰਚੰਦ ਸਿੰਘ ਸਰਹਿੰਦੀ ਨੇ ਆਪਣੇ ਲੇਖ 'ਚੱਪੜ ਚਿੜੀ ਦੇ ਫ਼ੈਸਲਾਕੁੰਨ ਯੁੱਧ ਵਿੱਚ ਵਜ਼ੀਰ ਖ਼ਾਂ ਦੀ ਮੌਤ ਕਿਵੇਂ ਹੋਈ' ਵਿੱਚ ਅਖ਼ਬਾਰਾਤ-ਏ-ਮੁਅੱਲਾ ਦਾ ਜ਼ਿਕਰ ਕੀਤਾ ਹੈ। 'ਅਖ਼ਬਾਰਾਤ-ਦਰਬਾਰ-ਮੁਅੱਲਾ' ਅਨੁਸਾਰ ਚੱਪੜ ਚਿੜ੍ਹੀ ਦੀ ਲੜਾਈ ਵਿੱਚ 25 ਰੱਬੀ ਉਲ ਅੱਵਲ, 'ਸੰਨ 4 ਬਹਾਦਰ ਸ਼ਾਹੀ' ਅਨੁਸਾਰ 14 ਮਈ ਦਿਨ ਸ਼ਨੀਵਾਰ ਬਣਦਾ ਹੈ। ਬਾਦਸ਼ਾਹ ਬਹਾਦੁਰ ਸ਼ਾਹ ਦੇ ਦਰਬਾਰੀ ਰਿਕਾਰਡਾਂ ਵਿੱਚ ਚੱਪੜ ਚਿੜ੍ਹੀ ਦੀ ਲੜਾਈ ਅਤੇ ਸੂਬੇਦਾਰ ਵਜ਼ੀਰ ਖ਼ਾਂ ਦੇ ਮਾਰੇ ਜਾਣ ਦਾ ਸਪਸ਼ਟ ਜ਼ਿਕਰ ਕੀਤਾ ਹੋਇਆ ਹੈ। ਇਸ ਦਿਨ ਬਾਦਸ਼ਾਹ ਦੇ ਅਖ਼ਬਾਰ-ਨਵੀਸ ਦੀਆਂ ਦੋ ਰਿਪੋਰਟਾਂ ਉਪਲੱਬਧ ਹਨ ਅਤੇ ਇਤਿਹਾਸਕਾਰ ਜਾਦੂਨਾਥ ਸਰਕਾਰ ਨੇ ਇਹਨਾਂ ਫ਼ਾਰਸੀ ਸਰੋਤਾਂ ਦਾ ਅੰਗਰੇਜ਼ੀ ਵਿੱਚ ਤਰਜਮਾ ਕੀਤਾ ਹੋਇਆ ਹੈ। ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਸਿੱਖਾਂ ਦੇ ਭਾਈਚਾਰੇ ਨਾਲ ਸੰਬੰਧਤ ਫ਼ਾਰਸੀ ਸਰੋਤਾਂ ਨੂੰ ਇਕੱਠਿਆਂ ਕਰਕੇ ਇੱਕ ਪੁਸਤਕ 'ਮਾਖ਼ਜ਼ ਤਵਾਰੀਖ ਸਿੱਖਾਂ' ਛਪਵਾ ਦਿੱਤੀ ਸੀ, ਜਿਸ ਦੇ 85 ਕੁ ਸਫ਼ੇ ਹਨ। ਇਸੇ ਪੁਸਤਕ ਦੇ ਅਖ਼ੀਰ 'ਤੇ ਬਾਦਸ਼ਾਹ ਦੇ ਅਖ਼ਬਾਰ-ਨਵੀਸ ਵੱਲੋਂ ਭੇਜੀਆਂ ਚੱਪੜ ਚਿੜ੍ਹੀ ਦੀ ਲੜਾਈ ਨਾਲ ਸੰਬੰਧਤ ਰਿਪੋਰਟਾਂ ਵੀ ਛਪੀਆਂ ਹੋਈਆਂ ਹਨ। ਸਰਹਿੰਦੀ ਜੀ ਦੇ ਲੇਖ ਪੜ੍ਹਦਿਆਂ ਜਦੋਂ ਉਹਨਾਂ ਨੇ 'ਅਖਬਾਰਾਤ-ਏ-ਮੁਅੱਲਾ' ਦਾ ਜ਼ਿਕਰ ਕੀਤਾ ਤਾਂ ਸੋਚਿਆ ਸੀ ਸ਼ਾਇਦ ਅੱਗੇ ਚੱਲਕੇ ਚੱਪੜ ਚਿੜ੍ਹੀ ਦੀ ਲੜਾਈ ਬਾਰੇ ਉਪਰੋਕਤ ਰਿਪੋਰਟਾਂ ਦਾ ਜ਼ਿਕਰ ਆਵੇਗਾ ਪਰ ਇਸ ਤਰ੍ਹਾਂ ਦਾ ਸਰਹਿੰਦੀ ਜੀ ਨੇ ਕੋਈ ਜ਼ਿਕਰ ਨਹੀਂ ਕੀਤਾ। ਇਹਨਾਂ ਰਿਪੋਰਟਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਲੜਾਈ ਵਿੱਚ ਆ ਕੇ ਸਹਾਇਤਾ ਕਰਨ ਦਾ ਜ਼ਿਕਰ ਮਿਲਦਾ ਹੈ। ਦੋਨੋਂ ਰਿਪੋਰਟਾਂ '25 ਰੱਬੀ ਉਲ ਅੱਵਲ' ਦੀਆਂ ਹਨ।

**ਰਿਪੋਰਟ ਪਹਿਲੀ-** ਪਹਿਲੀ ਰਿਪੋਰਟ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ- ਬਰ ਮੌਜ਼ਿਆ ਚਕ ਤੁਅਲਕਾ ਪਰਗਨਾ ਪਟੀ ਕਿ ਮਾਰੂਫ ਬਾ ਚਕ ਗੁਰੂ ਅਸਤ ਇਤਿਫ਼ਾਕ ਜੰਗੇ ਉਫ਼ਤਾਦ ਸਿਖਾਨ ਖ਼ਾਲਸਾ........ ਅਰਥਾਤ ਪੱਟੀ ਦੇ ਇਲਾਕੇ ਪਿੰਡ ਚੱਕ, ਜੋ ਕਿ 'ਗੁਰੂ ਚੱਕ' ਦੇ ਨਾਂ ਨਾਲ ਮਸ਼ਹੂਰ ਹੈ, ਲੜਾਈ ਸ਼ੁਰੂ ਹੋਈ। 'ਸਿਖਾਨ ਖ਼ਾਲਸਾ' ਅਰਥਾਤ 'ਬੰਦੇ ਦੇ ਸਿੱਖਾਂ ਨੂੰ' ਇਸ ਲੜਾਈ ਦੀ ਫ਼ਤਿਹ ਪ੍ਰਾਪਤ ਹੋਈ........ ਕਹਿੰਦੇ ਹਨ ਕਿ ਇਹ ਸਿਖਾਨ ਖ਼ਾਲਸਾ

(ਬੰਦੇ ਦੇ ਸਿੱਖਾਂ) ਨੇ ਹਮਲਾ ਕੀਤਾ ਹੈ। ........."ਮੇ ਗੋਇੰਦ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਆਮਦਾਹ ਸ਼ਰੀਕ ਬ-ਮਰਦਮ ਸ਼ਦਾ ਵ ਬਾਅਜ਼ ਔਕਾਤ ਬਰ ਜਬਾਂ ਹਾਮੇ ਆਰੰਦ ਕਿ ਯਕ ਸਯਦ ਅਜ਼ਗੈਬ ਬਹਮ ਹਮੀਦਾ, ਵਾ ਈ ਫਿਰਕਾ ਹਾ ਈ ਕਦਰ ਦਸਤਗਾਹ ਰਸੀਦਾ।"....... ਅਰਥਾਤ- ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਆ ਕੇ ਆਪਣੇ ਸਿੱਖਾਂ ਨਾਲ (ਲੜਾਈ ਵਿੱਚ) ਸ਼ਾਮਲ ਹੋਏ। ਕਦੇ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਇੱਕ ਸੱਯਦ ਗੁਪਤਵਾਸ ਤੋਂ ਆ ਗਏ ਜਿਸ ਨਾਲ ਸਿੱਖਾਂ ਦੇ ਇਸ ਫ਼ਿਰਕੇ ਨੂੰ ਇਸ ਕਦਰ ਤਾਕਤ ਹਾਸਿਲ ਹੋਈ।"

ਗੱਲ ਅੱਗੇ ਤੋਰਨ ਤੋਂ ਪਹਿਲਾਂ ਮੈਂ ਪਾਠਕਾਂ ਨੂੰ ਦੱਸ ਦੇਣਾ ਯੋਗ ਸਮਝਦਾ ਹਾਂ ਕਿ ਬਾਦਸ਼ਾਹ ਦੇ ਅਖ਼ਬਾਰ-ਨਵੀਸਾਂ ਅਤੇ ਫ਼ਾਰਸੀ ਦੇ ਲੇਖਕਾਂ ਨੇ ਅਨੇਕ ਥਾਵਾਂ ਤੇ ਬਾਬਾ ਬੰਦਾ ਬਹਾਦਰ ਨੂੰ 'ਗੁਰੂ' ਕਰਕੇ ਵੀ ਲਿਖਿਆ ਹੋਇਆ ਹੈ ਕਿਉਂਕਿ ਉਹ ਖ਼ਾਲਸੇ ਦਾ ਜਥੇਦਾਰ, ਅਥਵਾ ਮੁਖ਼ੀ ਜੁ ਸੀ। ਫ਼ਾਰਸੀ ਸਰੋਤਾਂ ਵਾਲਿਆਂ ਨੇ ਮੁਖ਼ੀ, ਜਥੇਦਾਰ ਬਾਬਾ ਜੀ ਨੂੰ 'ਗੁਰੂ' ਲਿਖ ਦਿੱਤਾ, ਜੋ ਹਾਲਾਤ ਅਤੇ ਇਬਾਰਤ ਤੋਂ ਸਮਝ ਪੈ ਜਾਂਦੀ ਹੈ। ਕਈ ਥਾਈਂ ਬਾਬਾ ਜੀ ਲਈ 'ਸਿਖਾਨ ਖ਼ਾਲਸਾ' ਵੀ ਲਿਖਿਆ ਗਿਆ ਹੈ- ਇਸ ਦੇ ਅਰਥ 'ਖ਼ਾਲਸੇ ਦੇ ਸਿੱਖਾਂ' ਨਹੀਂ ਸਗੋਂ 'ਬੰਦੇ ਦੇ ਸਿੱਖਾਂ' ਬਣਦਾ ਹੈ, ਜਿਵੇਂ ਉਪਰੋਕਤ ਰਿਪੋਰਟ ਵਿੱਚ ਆਉਂਦਾ ਹੈ। ਦੂਸਰੀ ਰਿਪੋਰਟ ਵਿੱਚ ਗੱਲ ਹੋਰ ਸਪਸ਼ਟ ਹੋ ਜਾਵੇਗੀ।

**ਰਿਪੋਰਟ ਦੂਸਰੀ-** 25 ਰੱਬੀ ਉਲ ਅੱਵਲ, 1122 ਹਿਜ਼ਰੀ, ਸੰਨ 4 ਬਹਾਦਰ ਸ਼ਾਹੀ (ਜੇਠ ਵਦੀ 11 ਸੰਮਤ 1767 ਬਿ) ਇਕਾਦਸੀ-

-ਸਾਬਕ ਹਕੀਕਤ ਸਿਖਾਂਨਿ ਖਾਲਸਾ ਵ ਹਮ ਰਸੀਦਨ ਗੁਰੂ ਗੋਬਿੰਦ ਸਿੰਘ ਮੁਫ਼ਸਲ ਮਾਰੂਜ਼ ਦਾਸ਼ਤਾ ਬ ਅਰਜ਼ ਆਲੀ ਰਸੀਦਾਂ ਬਾਸੰਦ ਤਾਂ ਈ ਵਕਤ ਵਜ਼ੀਰ ਖ਼ਾਂ ਸਿੱਧ ਰਾਹ ਈ ਜਮਾਇਤ ਬੂਦ।...... ਅਰਥਾਤ- "ਪਹਿਲਾਂ ਖ਼ਾਲਸੇ (ਬੰਦੇ) ਦੇ ਸਿੱਖਾਂ ਅਤੇ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੇ (ਜੰਗ ਵਿੱਚ) ਪਹੁੰਚਣ ਦੀ ਹਕੀਕਤ ਬਾਬਤ ਖ਼ਬਰ ਪਹੁੰਚਾ ਦਿੱਤੀ ਗਈ ਸੀ, ਤਾਂ ਜੁ ਵਜ਼ੀਰ ਖ਼ਾਂ ਉਹਨਾਂ ਦੀ ਰਾਹ ਰੋਕ ਲਵੇ।........ ਹੁਣ ਇਹ ਖ਼ਬਰ ਹੈ ਕਿ (ਸਰਹੰਦ) ਪਰਗਨੇ ਦੇ ਨੇੜੇ ਸ਼ਨੀਵਾਰ 25 ਰੱਬੀ ਉਲ ਅੱਵਲ ਨੂੰ ਇਕਾਦਸ਼ੀ ਵਾਲੇ ਦਿਨ ਵਜ਼ੀਰ ਖ਼ਾਂ ਨਾਲ ਜੰਗ ਹੋਈ। ਤੀਸਰੇ ਪਹਿਰ (ਤਕ) ਘਮਾਸਾਨ ਦੀ ਜੰਗ ਅਤੇ ਵੱਢ-ਕੱਟ ਦਾ ਬਜ਼ਾਰ ਗਰਮ ਰਿਹਾ। ਇਸ ਤੋਂ ਮਗਰੋਂ ਵਜ਼ੀਰ ਖ਼ਾਂ ਦੇ ਤੀਰ ਲੱਗਾ ਅਤੇ ਉਹ ਮਰ ਗਿਆ। ਖ਼ਾਲਸੇ (ਬੰਦੇ) ਦੇ ਸਿੱਖਾਂ ਦਾ ਸਰਹੰਦ 'ਤੇ ਕਬਜ਼ਾ ਹੋ ਗਿਆ ਹੈ ਅਤੇ ਉਹਨਾਂ ਨੇ ਤਾਕੀਦ ਕੀਤੀ ਹੈ ਕਿ ਐਤਵਾਰ ਤੋਂ ਕੋਈ ਜਾਨਵਰ ਨਾ ਮਾਰਿਆ ਜਾਵੇ।"

ਉਪਰੋਕਤ ਰਿਪੋਰਟਾਂ ਵਿੱਚ 'ਸਿਖਾਨ ਖ਼ਲਸਾ' ਵ ਹਮ ਰਸੀਦਨ 'ਗੁਰੂ ਗੋਬਿੰਦ ਸਿੰਘ' ਦੇ ਨਾਮ ਅਲਗ ਅਲਗ ਦਿੱਤੇ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਲੜਾਈ ਵਿੱਚ ਪਹੁੰਚਣ ਅਤੇ ਸਹਾਈ ਹੋਣ ਬਾਰੇ ਸਪਸ਼ਟ ਲਿਖਿਆ ਹੋਇਆ ਹੈ। ਇਹਨਾਂ ਰਿਪੋਰਟਾਂ ਦੀ ਕਾਫ਼ੀ ਹੱਦ ਤਕ ਪੁਸ਼ਟੀ ਰਤਨ ਸਿੰਘ ਭੰਗੂ ਕਰਤਾ 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਚੱਪੜ ਚਿੜ੍ਹੀ ਦੀ ਲੜਾਈ ਦਾ ਵਰਣਨ ਕਰਨ ਸਮੇਂ ਤੋਂ ਵੀ ਹੁੰਦੀ ਹੈ।

**ਰਤਨ ਸਿੰਘ ਭੰਗੂ-**'ਪ੍ਰਾਚੀਨ ਪੰਥ ਪ੍ਰਕਾਸ਼':-ਰਤਨ ਸਿੰਘ ਭੰਗੂ ਉਨ੍ਹੀਵੀਂ ਸਦੀ ਦੇ ਸ਼ੁਰੂ

ਦਾ ਲਿਖਾਰੀ ਹੈ ਅਤੇ 'ਪ੍ਰਾਚੀਨ ਪੰਥ ਪ੍ਰਕਾਸ਼' ਉਸਦੀ ਮਹੱਤਵਪੂਰਨ ਰਚਨਾ ਹੈ। ਰਤਨ ਸਿੰਘ ਭੰਗੂ, ਸ੍ਰੀ ਦਰਬਾਰ ਸਾਹਿਬ ਵਿਖੇ ਮੱਸੇ ਰੰਘੜ ਦਾ ਸਿਰ ਵੱਢਣ ਵਾਲੇ ਮਹਿਤਾਬ ਸਿੰਘ ਮੀਰਾਂਕੋਟੀਏ ਦਾ ਪੋਤਰਾ ਅਤੇ ਰਾਏ ਸਿੰਘ ਦਾ ਪੁੱਤਰ ਸੀ। ਰਤਨ ਸਿੰਘ ਭੰਗੂ ਆਪਣੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਜ਼ਿਕਰ ਕਰਦਾ ਹੈ ਕਿ ਜਦੋਂ ਚੱਪੜ ਚਿੜ੍ਹੀ ਦੀ ਗਹਿਗੱਚ ਲੜਾਈ ਚੱਲ ਰਹੀ ਸੀ, ਉਸ ਸਮੇਂ ਬਾਬਾ ਬੰਦਾ ਬਹਾਦਰ ਲੜਾਈ ਦੇ ਮੈਦਾਨ ਦੇ ਥੋੜ੍ਹਾ ਪਿੱਛੇ ਉੱਚੀ ਥਾਂ 'ਤੇ ਬੈਠੇ ਹੋਏ ਲੜਾਈ ਨੂੰ ਦੇਖ ਰਹੇ ਸਨ ਅਤੇ ਨਾਲ ਹੀ ਦੂਰ ਵੱਲ ਝਾਕ ਰਹੇ ਸਨ ਜਿਵੇਂ ਉਹ ਕਿਸੇ ਦੇ ਆਉਣ ਦੀ ਉਡੀਕ ਕਰ ਰਹੇ ਹੋਣ। ਘਮਾਸਾਨ ਦਾ ਯੁੱਧ ਮੱਚਿਆ ਹੋਇਆ ਸੀ। ਸੂਬੇ ਸਰਹਿੰਦ ਦੀਆਂ ਫ਼ੌਜਾਂ ਪਾਸ ਤੋਪਾਂ ਅਤੇ ਬੰਦੂਕਾਂ ਕਾਫ਼ੀ ਸਨ ਅਤੇ ਦੂਸਰੇ ਪਾਸੇ ਸਿੱਖਾਂ ਪਾਸ ਛੋਟੇ ਰਹਿਕਲੇ ਅਤੇ ਤਲਵਾਰਾਂ ਹੀ ਸਨ। ਲੜਾਈ ਵਿੱਚ ਵਜ਼ੀਰ ਖਾਂ ਦੀਆਂ ਫ਼ੌਜਾਂ ਦਾ ਪੱਲੜਾ ਭਾਰੀ ਹੋਇਆ ਹੋਇਆ ਸੀ। ਐਸੇ ਸਮੇਂ ਮੈਦਾਨ ਵਿੱਚ ਸਿੰਘਾਂ ਦੇ ਹੌਸਲੇ ਵਧਾਉਣ ਵਾਸਤੇ ਬਾਬਾ ਬੰਦਾ ਬਹਾਦਰ ਦੀ ਸ਼ਮੂਲੀਅਤ ਜ਼ਰੂਰੀ ਸੀ ਤਾਂ ਜੁ ਸਿੰਘਾਂ ਦੀਆਂ ਫੌਜਾਂ ਦੇ ਪੈਰ ਉੱਖੜ ਨਾ ਜਾਣ। ਜਥੇਦਾਰ ਆਲੀ ਸਿੰਘ ਅਤੇ ਬਾਜ ਸਿੰਘ ਇਹ ਸਾਰੇ ਹਾਲਾਤ ਦੇਖ ਕੇ ਬਾਬਾ ਜੀ ਪਾਸ ਪੁੱਜੇ ਅਤੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਸਵਾਰ ਹੋ ਕੇ ਮੈਦਾਨ ਵਿੱਚ ਆਉਣ।

*ਆਲੀ ਸਿੰਘ ਬਾਜ ਸਿੰਘ ਹਾਥ ਜੋੜੇ।*
*ਬੈਠੇ ਹੋ ਇਮ ਚੜ੍ਹੋ ਨਾ ਘੋੜੇ।*
*ਤਬ ਬੰਦੇ ਉਨ ਸਬਹਨ ਕਹਯੋ।*
*ਏਕ ਪਹਿਰ ਤੁਮ ਤਕੜੇ ਰਹਯੋ।*

ਇਸ ਤੇ ਸਿੱਖਾਂ ਕਿਹਾ ਕਿ ਐਸੀ ਭਿਆਨਕ ਜੰਗ ਹੋ ਰਹੀ ਹੈ, ਸਾਥੋਂ ਤਾਂ ਘੜੀਆਂ ਵੀ ਨਹੀਂ ਕੱਢੀਆਂ ਜਾ ਰਹੀਆਂ- ਤੁਸੀਂ ਮੈਦਾਨ ਵਿੱਚ ਚੱਲੋ। ਇਸ ਤੇ ਫੇਰ ਬੰਦੇ ਨੇ ਸਿੱਖਾਂ ਨੂੰ ਚਾਰ ਘੜੀਆਂ ਹੋਰ ਜੰਗ ਦੀਆਂ ਕਾਇਮ ਰਹਿ ਕੇ ਕੱਢਣ ਨੂੰ ਕਹਿਆ।

*ਫਿਰ ਬੰਦੈ ਖਾਲਸੇ ਕਹਯੋ,*
*ਤੁਮ ਘੜੀਆਂ ਚਾਰ ਲੜਾਉ।*
*ਮਾਲਕ ਤੇ ਹੱਥ ਜੋੜ ਕੈ*
*ਔਰ ਮੈ ਲੈਗ ਬਖਸਾਇ।*

ਚੌਪਈ॥

*ਸਿਖਨ ਕਹਿਯੋ ਘੜੀ ਇਕ ਭਾਰੀ।*
*ਹਮਤੋ ਪਲ ਨਹਿ ਸਕੈ ਸੰਭਾਰੀ।*
*ਕਿਮ ਹਮ ਇਨ ਸੰਗ ਪੁਜੈ ਲਗਾਈ।*
*ਮਾਰੇ ਤੋਪਨ ਕੇ ਅਬੋਂ ਉਡ ਜਾਹੀ।*
*ਚਾਰ ਘੜੀ ਹਮ ਕਬ ਇਨ ਠਲੈ।*
*ਤੁਮ ਬਿਨ ਬਚੈ ਨ ਹਮ ਇਕ ਪਲੈ।*

ਸਿੰਘਾਂ ਦਾ ਪਾਸਾ ਕਮਜ਼ੋਰ ਪੈ ਰਿਹਾ ਸੀ ਪਰ ਬੰਦਾ ਚਾਰ ਘੜੀਆਂ ਲੜਾਈ ਦੀਆਂ

ਹੋਰ ਕੱਢਣ ਨੂੰ ਕਹਿ ਰਿਹਾ ਸੀ। ਸਿੰਘਾਂ ਵਿੱਚ ਚਰਚਾ ਚੱਲ ਪਈ ਕਿ ਇਹ ਤਾਂ ਫ਼ਕੀਰ ਹੈ ਅਤੇ ਪਿਛੇ ਬੈਠਾ ਹੋਇਆ ਹੈ, ਸਾਡੀ ਤੋਪਾਂ ਸਾਹਮਣੇ ਕੋਈ ਪੇਸ਼ ਨਹੀਂ ਜਾ ਰਹੀ। ਇਹ ਤਾਂ ਪਾਸਾ ਕਮਜ਼ੋਰ ਹੁੰਦੇ ਦੇਖ ਕੇ ਭੱਜ ਜਾਵੇਗਾ। ਬਾਬਾ ਜੀ ਨੂੰ ਫੇਰ ਲੜਾਈ ਵਿੱਚ ਚੱਲਣ ਦੀ ਅਰਜ਼ ਕੀਤੀ ਗਈ। ਹੁਣ ਬੰਦਾ ਇੱਕ ਉੱਚੀ ਥਾਂ ਤੇ ਜਾ ਕੇ ਬੈਠ ਗਿਆ।

*ਉੱਚੀ ਰੋੜੀ ਦੇਖਿਕੈ ਬੰਦਾ ਬੈਠਯੋ ਜਾਇ।*
*ਬਜੀਰੈ ਗੋਲੰਦਾਜ ਸਦ ਆਖਯੋ ਦੇਹੁ ਉਡਾਇ।*
*ਚੁਪ ਕਰ ਬੰਦਾ ਬਹਿ ਰਹਯੋ ਪਰਯੋ ਲੜਾਈ ਗਾਢ।*
*ਗੋਲੀ ਗੋਲੈ ਬਹੁਤ ਪਵੈ ਬੰਦਾ ਭਯੋ ਨਾ ਠਾਢ।*

ਸਿੱਖ ਸਰਦਾਰਾਂ ਦੀ ਬੇਚੈਨੀ ਅਤੇ ਲੜਾਈ ਦੀ ਹਾਲਤ ਬੰਦੇ ਪਾਸੋਂ ਛੁਪੀ ਨਹੀਂ ਸੀ। ਕੁਝ ਸਮੇਂ ਬਾਅਦ ਬੰਦਾ ਉਠ ਖੜੋਤਾ ਅਤੇ ਘੋੜਾ ਮੰਗਵਾਇਆ ਅਤੇ ਬੋਲਾ ਕੀਤਾ-

*ਕਹਿ ਹਸਿ ਬੰਦੇ ਘੋੜੇ ਮੰਗਯੋ ਮਾਲਕ ਪਹੁੰਚਯੋ ਆਇ।*
*ਮਾਰ ਲੇਵੋ ਲੂਟ ਕਹਿ ਦਯੋ ਸੋ ਤੀਰ ਚਲਾਇ।*

ਬੰਦੇ ਨੇ ਦੂਰ ਦੇਖਿਆ ਅਤੇ ਜੋਸ਼ ਨਾਲ ਬੋਲਾ ਕੀਤਾ- 'ਮਾਲਕ ਪਹੁੰਚਯੋ ਆਇ, ਮਾਰ ਲੇਵੋ ਲੂਟ' ਕਹਿ ਕੇ ਤੀਰ ਚਲਾ ਦਿੱਤੇ ਅਤੇ ਲੜਾਈ ਦੇ ਮੈਦਾਨ ਵਿੱਚ ਆ ਗਿਆ। ਮਾਲਕ ਦੇ ਆਉਣ ਨਾਲ ਲੜਾਈ ਦਾ ਨਕਸ਼ਾ ਹੀ ਬਦਲ ਗਿਆ, ਵਜ਼ੀਰ ਖ਼ਾਂ ਦੀਆਂ ਫ਼ੌਜਾਂ ਦੇ ਪੈਰ ਉੱਖੜ ਗਏ ਅਤੇ ਉਹ ਆਪਣੇ ਰਿਸ਼ਤੇਦਾਰਾਂ ਸਹਿਤ ਆਪ ਵੀ ਲੜਾਈ ਵਿੱਚ ਮਾਰਿਆ ਗਿਆ।

ਸਵਾਲ ਇਹ ਪੈਦਾ ਹੁੰਦਾ ਹੈ ਕਿ ਬੰਦੇ ਦਾ ਇਹ 'ਮਾਲਕ ਕੌਣ ਹੋ ਸਕਦਾ ਸੀ' ਜਿਸ ਨੂੰ ਉਹ ਉੱਚੀ ਥਾਂ ਤੇ ਚੜ੍ਹ ਕੇ ਉਡੀਕਦਾ ਸੀ ? ਇਸ 'ਰਹੱਸ' ਨੂੰ ਅਖ਼ਬਾਰਾਤ-ਦਰਬਾਰ-ਮੁਅੱਲਾ ਦੇ ਅਖ਼ਬਾਰ-ਨਵੀਸ ਦੀ ਉਸ ਰਿਪੋਰਟ ਨਾਲ ਮੇਲ ਕੇ ਅਗਰ ਦੇਖਿਆ ਜਾਵੇ ਤਾਂ ਸਾਰੀ ਗੱਲ ਸਮਝ ਆ ਸਕਦੀ ਹੈ ਜਿਸ ਵਿੱਚ ਲਿਖਿਆ ਸੀ ਕਿ "ਯਕ ਸੱਯਦ ਅਜ਼ਗੈਬੋ ਬਹਮ ਰਸੀਦਾ, ਵਾ ਈ ਕਦਰ ਦਸਤਗਾਹ ਰਸੀਦਾ। ਅਤੇ- ਸਾਬਕ ਹਕੀਕਤ ਸਿਖਾਨ ਖਾਲਸਾ ਵ ਹਮ ਰਸੀਦਨ ਗੁਰੂ ਗੋਬਿੰਦ ਸਿੰਘ ਮੁਫਸਲ ਪਾਰੂਜ ਦਾਸ਼ਤਾ।".......

ਮੈਂ ਇਸ ਬਾਰੇ ਹੋਰ ਵਿਚਾਰ ਵਿਦਵਾਨਾਂ ਗੋਚਰੇ ਛੱਡਦਾ ਹੋਇਆ ਸਿਰਫ਼ ਏਨਾਂ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਮਾਲਕ ਦੇ ਪੁੱਜਣ ਨਾਲ ਸਾਰੀ ਲੜਾਈ ਦਾ ਨਕਸ਼ਾ ਹੀ ਬਦਲ ਗਿਆ ਸੀ, ਉਹ ਕੌਣ ਹੋ ਸਕਦਾ ਸੀ? ਇਨ੍ਹਾਂ ਤੱਥਾਂ ਬਾਰੇ ਵੀ ਗ਼ੌਰ ਕੀਤਾ ਜਾਣਾ ਚਾਹੀਦਾ ਹੈ।



# ਬਾਬਾ ਬੰਦਾ ਬਹਾਦਰ ਜੀ ਦੀ ਗ੍ਰਿਫ਼ਤਾਰੀ ਅਤੇ ਮਤਭੇਦ

ਜਿਸ ਸਮੇਂ ਬਾਬਾ ਬੰਦਾ ਬਹਾਦਰ ਅਤੇ ਗ੍ਰਿਫ਼ਤਾਰ ਕੀਤੇ ਗਏ ਉਸਦੇ ਸਾਥੀਆਂ ਦਾ ਮਾਰਮਿਕ ਜਲੂਸ ਦਿੱਲੀ ਵਿੱਚ ਕੱਢਿਆ ਜਾ ਰਿਹਾ ਸੀ ਅਤੇ ਰੋਜ਼ ਸੌ-ਸੌ ਦੀ ਤਾਦਾਦ ਵਿੱਚ ਸਿੱਖਾਂ ਦਾ ਕਤਲ ਕੀਤਾ ਜਾ ਰਿਹਾ ਸੀ, ਮਾਤਾ ਸੁੰਦਰੀ ਜੀ ਅਤੇ ਉਹਨਾਂ ਦੇ ਪਾਲਕ ਪੁੱਤਰ ਅਜੀਤ ਸਿੰਘ ਆਪਣੇ ਸਿੱਖਾਂ ਸੇਵਕਾਂ ਨਾਲ (ਸ਼ਾਹ ਜਹਾਨਾ ਬਾਦ) ਦਿੱਲੀ ਵਿੱਚ ਹੀ ਸਨ। 'ਬੰਸਾਵਲੀ ਨਾਮੇ' ਦਾ ਲਿਖਾਰੀ ਭਾਈ ਕੇਸਰ ਸਿੰਘ ਛਿੱਬਰ ਉਸ ਸਮੇਂ ਸੱਤ ਅੱਠ ਸਾਲ ਦਾ ਸੀ ਅਤੇ ਆਪਣੇ ਪਿਤਾ ਭਾਈ ਗੁਰਬਖਸ਼ ਸਿੰਘ ਨਾਲ ਦਿੱਲੀ ਵਿੱਚ ਮਾਤਾ ਸੁੰਦਰੀ ਜੀ ਦੀ ਸੇਵਾ ਵਿੱਚ ਸੀ। ਉਸਨੇ ਵੀ 'ਬੰਸਾਵਲੀ ਨਾਮੇ' ਦੇ ਚਰਨ ਗਿਆਰ੍ਹਵੇਂ ਵਿੱਚ ਸਿੱਖਾਂ ਨੂੰ ਪਕੜ ਕੇ ਦਿੱਲੀ ਲਿਆਉਣ ਬਾਰੇ ਜ਼ਿਕਰ ਕੀਤਾ ਹੈ।-

*ਬਹੁਤ ਸਿੱਖ ਪਕੜੇ ਦਿਲੀ ਲੈ ਗਏ। ਸੱਤਿ ਸੈ ਗਾਡਾ ਸਿਰਾਂ ਦਾ ਨਾਲ ਲੈ ਲਏ।*
*ਦਿੱਲੀ ਅਤੇ ਲਾਹੌਰ ਦੇ ਰਾਹ ਵਿਚਿ, ਸਿੱਖਾਂ ਦੇ ਸਿਰਾਂ ਦੇ ਬਣੇ ਮੁਨਾਰੇ।*
*ਐਤਨੇ ਸਿੱਖ ਤੁਰਕਾਂ ਆਹੇ ਮਾਰੇ। ਜੋ ਪਕੜੇ ਗਏ ਦਿਲੀ ਸੋ ਕੈਦਿ ਪਾਏ।*
*ਇਕ ਸਿਉ ਸਿਖ ਰੋਜ਼, ਚਾਂਦਨੀ ਚਉਕ ਵਿਚਿ ਤੁਰਕਿ ਮਰਵਾਏ।.............*

ਮਾਤਾ ਸੁੰਦਰੀ ਜੀ ਬੜੇ ਮਹੱਤਵਾਕਾਂਕਸ਼ੀ ਸਨ ਅਤੇ ਚਾਹੁੰਦੇ ਸਨ ਕਿ ਹਰ ਥਾਂ ਸਿੱਖਾਂ ਵਿਚ ਉਹਨਾਂ ਦੀ ਹੀ ਚੱਲੇ। ਇਹੋ ਕਾਰਨ ਸੀ- ਮਾਤਾ ਸੁੰਦਰੀ ਜੀ, ਅਜੀਤ ਸਿੰਘ ਅਤੇ ਬਾਬਾ ਬੰਦਾ ਬਹਾਦਰ ਦੇ ਆਪਸ ਵਿੱਚ ਮਤਭੇਦ ਦਾ। ਉਸ ਸਮੇਂ ਦੇ ਫ਼ਾਰਸੀ ਸਰੋਤਾਂ, ਮਾਤਾ ਜੀ ਅਤੇ ਬਾਬਾ ਬੰਦਾ ਬਹਾਦਰ ਜੀ ਦੇ ਹੁਕਮਨਾਮਿਆਂ, ਕੇਸਰ ਸਿੰਘ ਛਿੱਬਰ ਅਤੇ ਸਰੂਪ ਦਾਸ ਭੱਲੇ ਦੀਆਂ ਰਚਨਾਵਾਂ ਨੂੰ ਗ਼ੌਰ ਨਾਲ ਅਤੇ ਨਿਰਪੱਖ ਰੂਪ ਵਿੱਚ ਵਿਚਾਰਿਆ ਜਾਵੇ ਤਾਂ ਹਕੀਕਤ ਸਾਹਮਣੇ ਆ ਜਾਂਦੀ ਹੈ -ਪੰਥਕ ਮਤਭੇਦਾਂ ਦੀ ਅਤੇ ਇਸ ਦੇ ਪਰਿਣਾਮ-ਸਰੂਪ ਬਾਬਾ ਜੀ ਦੀ ਗ੍ਰਿਫ਼ਤਾਰੀ ਦੀ।

ਦੱਖਣ ਵਿੱਚ ਨਾਂਦੇੜ ਵਿਖੇ 1708 ਈ. ਵਿੱਚ ਜਦੋਂ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ 'ਚਲਿਤ੍ਰ' ਅਥਵਾ 'ਨਰ ਨਾਟਕ' ਵਰਤਾਅ ਗਏ ਤਾਂ ਦਿੱਲੀ ਵਿੱਚ ਮਾਤਾ ਸੁੰਦਰੀ ਜੀ ਗੁਰੂ ਗੱਦੀ ਲਗਾ ਕੇ ਬੈਠ ਗਏ। ਉਸ ਸਮੇਂ ਪਾਲਕ-ਪੁੱਤਰ ਅਜੀਤ ਸਿੰਘ ਵੀ ਗੱਦੀ ਲਗਾ ਕੇ ਦਿੱਲੀ ਵਿੱਚ ਹੀ ਗੁਰੂ ਬਣ ਬੈਠ ਗਿਆ। ਦਿੱਲੀ ਵਿੱਚ ਉਸ ਸਮੇਂ ਜਿੰਨੀ ਕੁਝ ਸੰਗਤ ਸੀ ਉਸ 'ਚੋਂ ਕੁਝ ਮਾਤਾ ਜੀ ਨੂੰ ਗੁਰੂ ਮੰਨ ਕੇ ਮੱਥਾ ਟੇਕਦੇ ਅਤੇ ਕੁਝ ਅਜੀਤ ਸਿੰਘ ਗੁਰੂ ਮੰਨਦੇ ਅਤੇ ਮੱਥਾ ਟੇਕਦੇ ਸਨ। ਏਹੋ ਮਾਤਾ ਜੀ ਅਤੇ ਅਜੀਤ ਸਿੰਘ ਵਿਚਕਾਰ ਮਤਭੇਦ ਦਾ ਵੱਡਾ ਕਾਰਨ ਬਣਿਆ। ਦਿੱਲੀ ਮੁਗ਼ਲ-ਹਕੂਮਤ ਦੀ ਰਾਜਧਾਨੀ ਸੀ ਅਤੇ ਸੁਰੱਖਿਆ ਪੱਖੋਂ ਰਾਜ-

ਦਰਬਾਰ ਨਾਲ ਸੁਖਾਂਵੀਂ ਸਾਂਝ ਵੀ ਰੱਖਣੀ ਜ਼ਰੂਰੀ ਸੀ। ਇਸ ਲਈ ਮਾਤਾ ਜੀ ਅਤੇ ਅਜੀਤ ਸਿੰਘ ਸਮੇਂ ਸਮੇਂ ਮੁਗ਼ਲ-ਦਰਬਾਰ ਵਿਚ ਹਾਜ਼ਰ ਹੋ ਕੇ ਹਾਜ਼ਰੀ ਭਰ ਆਉਂਦੇ ਸਨ। ਕਈ ਵਾਰੀ ਅਜੀਤ ਸਿੰਘ ਇਕੱਲਿਆਂ ਵੀ ਬਾਦਸ਼ਾਹ ਦੇ ਹਜ਼ੂਰ 'ਨਤਮਸਤੱਕ' ਹੁੰਦਾ ਅਤੇ ਕੁਝ ਮੋਹਰਾਂ ਨਿਸਾਰ ਕਰਦਾ। ਦਰਬਾਰੀ ਰਿਕਾਰਡਾਂ ਵਿੱਚ ਇਸ ਤੱਥ ਦੇ ਪ੍ਰਮਾਣ ਮਿਲਦੇ ਹਨ।

'ਚੱਪੜ ਚਿੜੀ ਦੀ ਇਤਿਹਾਸਕ ਲੜਾਈ' ਤੋਂ ਪਹਿਲਾਂ, ਜਦੋਂ ਬਾਦਸ਼ਾਹ ਬਹਾਦਰ ਸ਼ਾਹ ਰਾਜਸਥਾਨ ਦੇ ਟੋਡੇ ਦੇ ਪੜਾਓ ਤੇ ਸੀ, ਗੁਰੂ ਜੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਮਾਤਾ ਸੁੰਦਰੀ ਸਮੇਤ ਬਹਾਦਰ ਸ਼ਾਹ ਨੂੰ ਮਿਲੇ ਅਤੇ ਫੇਰ ਰਾਜਧਾਨੀ ਸ਼ਾਹ ਜਹਾਨਾ ਬਾਦ (ਦਿੱਲੀ) ਵਿਖੇ 'ਜੈ ਸਿੰਘ ਪੁਰੇ' ਆ ਟਿਕੇ। ਏਸੇ ਤਰ੍ਹਾਂ ਹੀ 26 ਸਤੰਬਰ ਨੂੰ ਜਦੋਂ ਬਾਦਸ਼ਾਹ ਦਾ ਡੇਰਾ 'ਚੁਬਲਸੀ' ਸੀ, ਛਤ੍ਰਸਾਲ ਬੁੰਦੇਲਾ (ਜਿਸਦੀ ਸੁਰੱਖਿਆ ਵਿੱਚ ਇਹ ਪਰਵਾਰ ਸੀ), ਬਾਬਾ ਅਜੀਤ ਸਿੰਘ ਜਹਾਨਾਬਾਦ (ਦਿੱਲੀ) ਤੋਂ ਆ ਕੇ ਬਾਦਸ਼ਾਹ ਦੇ ਹਾਜ਼ਰ ਹੋਇਆ ਅਤੇ ਪੰਜ ਮੋਹਰਾਂ ਬਾਦਸ਼ਾਹ ਤੋਂ ਨਿਛਾਵਰ ਕੀਤੀਆਂ ਅਤੇ ਬਾਦਸ਼ਾਹ ਪਾਸੋਂ ਸ਼ਮਸ਼ੀਰ, ਢਾਲ ਅਤੇ ਜਾਮਾ ਜੋੜਾ ਇਨਾਮ ਪਾਇਆ।

ਬਾਦਸ਼ਾਹ ਬਹਾਦਰ ਸ਼ਾਹ ਦਾ ਕਾਫ਼ਿਲਾ ਜਦੋਂ ਹੁਸ਼ਿਆਰਪੁਰ ਲਾਗੇ ਸੀ ਤਾਂ ਉਸ ਸਮੇਂ ਵੀ ਅਜੀਤ ਸਿੰਘ ਬਾਦਸ਼ਾਹ ਪਾਸ ਆ ਹਾਜ਼ਰ ਹੋਇਆ ਅਤੇ ਅਜੀਤ ਸਿੰਘ ਨੇ ਪੰਜ ਮੋਹਰਾਂ ਬਾਦਸ਼ਾਹ 'ਤੇ ਨਿਸਾਰ ਕੀਤੀਆਂ ਅਤੇ ਇਨਾਮ ਪਾਇਆ। 'ਅਖ਼ਬਾਰਾਤ-ਦਰਬਾਰ ਮੁਅੱਲਾ' ਵਿੱਚ ਇਹਨਾਂ ਮਿਲਣੀਆਂ ਦਾ ਜ਼ਿਕਰ ਕੀਤਾ ਮਿਲਦਾ ਹੈ। ਬਾਦਸ਼ਾਹ ਬਹਾਦਰ ਸ਼ਾਹ ਦੀ ਰਾਜਗੱਦੀ ਦਾ ਛੇਵਾਂ ਸਾਲ ਲੱਗਣ ਲੱਗਾ ਅਤੇ ਇਸ ਖੁਸ਼ੀ ਵਿੱਚ ਸਮਾਗਮ ਹੋਣ ਲੱਗੇ। ਦਸੰਬਰ 1711 ਈ. ਦਾ ਅਖ਼ੀਰ ਆ ਗਿਆ ਅਤੇ ਬਾਦਸ਼ਾਹ ਦਾ ਡੇਰਾ ਲਾਹੌਰ ਦੇ ਕੋਲ ਪੁੱਜ ਗਿਆ। ਸਮਾਗਮ ਦੇ ਮੌਕੇ ਦਾ ਲਾਹਾ ਲੈਂਦਿਆਂ ਹੋਇਆ ਪੁਤ੍ਰੇਲਾ ਅਜੀਤ ਸਿੰਘ ਨੇ ਵੀ, ਸਰਬਰਾਹ ਖ਼ਾਨ ਦੀ ਮਾਰਫ਼ਤ, ਬਾਦਸ਼ਹ ਪਾਸ ਹਾਜ਼ਰ ਹੋ ਕੇ ਆਪਣੀ ਹਾਜ਼ਰੀ ਲਗਵਾਈ ਅਤੇ ਨੌਂ ਮੋਹਰਾਂ ਭੇਟ ਕੀਤੀਆਂ। ਇਹਨਾਂ ਦਿਨਾਂ ਵਿੱਚ ਬਾਦਸ਼ਾਹ ਦੀ ਤਬੀਅਤ ਖ਼ਰਾਬ ਹੋਣ ਲੱਗ ਪਈ ਸੀ। 'ਅਖ਼ਬਾਰਾਤ- ਦਰਬਾਰ ਮੁਅੱਲਾ' ਅਨੁਸਾਰ ਮੁਗ਼ਲ-ਦਰਬਾਰ ਨੇ ਇਸ ਖੁਸ਼ੀ ਦੇ ਮੌਕੇ 'ਤੇ ਅਤੇ ਆਪਣਾ ਅੰਤ ਨੇੜੇ ਆਉਂਦਾ ਜਾਣ ਬਾਦਸ਼ਾਹ ਬਹਾਦਰ ਸ਼ਾਹ ਨੇ ਬਾਬਾ ਅਜੀਤ ਸਿੰਘ ਨੂੰ ਸਰਕਾਰੀ ਨਜ਼ਰਬੰਦੀ ਤੋਂ ਮੁਕਤ ਕਰ ਦਿੱਤਾ ਅਤੇ 'ਗੁਰੂ ਚੱਕ'ਵਾਲੀ ਜਾਗੀਰ ਉਸ ਦੇ ਨਾਂ 'ਵਾ-ਗੁਜ਼ਾਰ' ਕਰ ਦਿੱਤੀ।ਇਸ ਤੋਂ ਪਹਿਲਾਂ ਅਜੀਤ ਸਿੰਘ ਬੁੰਦੇਲੇ ਰਾਜੇ ਦੀ ਹਿਫ਼ਾਜ਼ਤ ਵਿੱਚ ਹੁੰਦਾ ਸੀ।

ਅਜੀਤ ਸਿੰਘ ਨਜ਼ਰਬੰਦੀ ਤੋਂ ਖ਼ਲਾਸੀ ਪਾ ਕੇ ਅਤੇ 'ਗੁਰੂ ਚੱਕ' ਜਾਗੀਰ ਆਪਣੇ ਨਾਂ 'ਵਾ-ਗੁਜ਼ਾਰ' ਕਰਵਾ ਕੇ ਜਦੋਂ ਜਹਾਨਾਬਾਦ (ਦਿੱਲੀ) ਪੁੱਜਾ ਤਾਂ ਮਾਤਾ ਸੁੰਦਰੀ ਜੀ ਨੇ ਛੇਤੀ ਹੀ ਆਪਣੇ ਬੰਦੇ 'ਰਾਮਦਾਸ ਪੁਰੇ' ਭੇਜ ਕੇ ਜਾਗੀਰ ਦਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈ ਲਿਆ ਅਤੇ ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ ਦਾ ਮੁੱਖ-ਗ੍ਰੰਥੀ ਅਤੇ ਜਾਗੀਰ ਦਾ ਪ੍ਰਬੰਧਕ ਥਾਪ ਦਿੱਤਾ। ਇਸ ਤਰ੍ਹਾਂ ਮਾਤਾ ਸੁੰਦਰੀ ਜੀ ਅਤੇ ਪਾਲਕ ਪੁੱਤਰ ਅਜੀਤ ਸਿੰਘ ਵਿਚਕਾਰ ਮਤਭੇਦ ਬਣ ਗਏ। ਮਾਤਾ ਜੀ ਦਾ 'ਦਿੱਲੀ ਦਰਬਾਰ' ਵਿੱਚ ਰਸੂਖ਼ ਸੀ। ਮਾਤਾ ਜੀ ਅਤੇ ਅਜੀਤ ਸਿੰਘ ਦੇ ਮਤਭੇਦ ਵਧਦੇ ਗਏ ਅਤੇ ਉਹ ਆਪਹੁਦਰੀਆਂ ਕਰਨ ਲੱਗ ਪਿਆ,

ਜਿਸ ਦਾ ਸਿੱਟਾ ਬਾਦਸ਼ਾਹ ਫ਼ੁਰਖਸੀਅਰ ਸਮੇਂ ਉਸ ਦੀ ਮੌਤ ਨਾਲ ਨਿਕਲਿਆ। ਬਾਬਾ ਅਜੀਤ ਸਿੰਘ ਦੀ ਮਿਰਤੂ ਤੋਂ ਬਾਅਦ ਉਸਦਾ ਪੁੱਤਰ ਹਠੀ ਸਿੰਘ ਗੱਦੀ ਤੇ ਬੈਠਾ ਅਤੇ ਅਜੀਤ ਸਿੰਘ ਦੇ ਸੇਵਕ ਇਸ ਬੇ-ਇਤਫ਼ਾਕੀ ਅਤੇ ਕਿਸੇ ਅਣਹੋਣੀ ਤੋਂ ਡਰਦਿਆਂ ਉਸ ਨੂੰ ਮਥੁਰਾ ਲੈ ਗਏ ਜਿੱਥੇ ਉਸਦੀ ਗੱਦੀ ਚੱਲਦੀ ਰਹੀ। ਕੁਝ ਸਮਾਂ ਪਾ ਕੇ ਹਠੀ ਸਿੰਘ ਆਪਣੀ ਮਾਤਾ ਦੇ ਨਾਲ ਮਥੁਰਾ ਤੋਂ ਬੁਰਹਾਨਪੁਰ ਚਲੇ ਗਏ, ਜਿੱਥੇ ਅੱਜਕਲ 'ਬੜੀ ਸੰਗਤ' ਗੁਰਦੁਆਰਾ ਹੈ- ਉਸਦੇ ਪਿਛਲੇ ਪਾਸੇ ਹਠੀ ਸਿੰਘ ਅਤੇ ਉਸਦੀ ਮਾਤਾ ਦੇ ਦੇਹੁਰੇ ਬਣੇ ਹੋਏ ਹਨ।

ਦੂਸਰੇ ਪਾਸੇ- ਬਾਬਾ ਬੰਦਾ ਬਹਾਦਰ ਨਾਲ ਵੀ ਮਾਤਾ ਜੀ ਦੇ ਮਤਭੇਦ ਉੱਭਰ ਆਏ। ਬਾਬੇ ਬੰਦੇ ਨੇ ਪੰਜਾਬ ਆ ਕੇ ਤਰਥੱਲੀ ਮਚਾ ਦਿੱਤੀ ਅਤੇ ਕਈ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਮਾਤਾ ਜੀ ਦਾ ਦਿੱਲੀ ਬਾਦਸ਼ਾਹੀ ਦਰਬਾਰ ਵਿੱਚ ਰਸੂਖ਼ ਸੀ ਅਤੇ ਇੱਥੇ ਸੁੱਖ ਨਾਲ ਅਤੇ ਸੁਰੱਖਿਅਤ ਰਹਿਣ ਲਈ ਜ਼ਰੂਰੀ ਸੀ ਕਿ ਰਾਜ ਦਰਬਾਰ ਨਾਲ ਉਹਨਾਂ ਦੇ ਸੰਬੰਧ ਸੁਖ਼ਾਵੇਂ ਹੋਣ।ਬਾਬਾ ਜੀ ਦੀਆਂ ਕਾਰਵਾਈਆਂ ਦੀਆਂ ਸ਼ਿਕਾਇਤਾਂ ਦਿੱਲੀ ਵਿਖੇ ਮਾਤਾ ਸੁੰਦਰੀ ਪਾਸ ਪੁੱਜਦੀਆਂ ਰਹਿੰਦੀਆਂ ਸਨ। ਬਾਬੇ ਬੰਦੇ ਉੱਤੇ ਸੂਬੇਦਾਰਾਂ ਅਤੇ ਫ਼ੌਜ ਦਾ ਅਸਰ ਨਾ ਹੁੰਦਾ ਦੇਖ ਕੇ ਇਹ ਕੰਮ ਮੁਗ਼ਲ-ਦਰਬਾਰ ਮਾਤਾ ਜੀ ਦੀ ਮਾਰਫ਼ਤ ਕਰਵਾਉਣਾ ਚਾਹੁੰਦਾ ਸੀ ਅਤੇ ਮਾਤਾ ਜੀ 'ਸ਼ਾਹੀ ਦਰਬਾਰ' ਨੂੰ ਨਾਰਾਜ਼ ਵੀ ਨਹੀਂ ਸਨ ਕਰ ਸਕਦੇ, ਕਿਉਂਕਿ ਦਿੱਲੀ ਜੁ ਰਹਿੰਦੇ ਸਨ। ਇਸ ਲਈ ਜਦੋਂ ਬੰਦੇ ਨੇ ਸਰਹਿੰਦ "ਫਤਿਹ" ਕਰ ਲਿਆ ਤਾਂ ਮਾਤਾ ਜੀ ਨੇ ਬੰਦੇ ਨੂੰ ਲਿਖਿਆ ਕਿ ਉਸਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲੈ ਲਿਆ ਹੈ ਅਤੇ ਹੁਣ ਉਹ ਲੁੱਟ-ਮਾਰ ਕਰਨੀ ਛੱਡ ਦੇਵੇ ਅਤੇ ਬਾਦਸ਼ਾਹ ਪਾਸੋਂ ਜਾਗੀਰ ਲੈ ਕੇ ਅਮਨ-ਚੈਨ ਨਾਲ ਰਹੇ।ਮਾਤਾ ਸੁੰਦਰੀ ਜੀ 'ਚੱਪੜ ਚਿੜੀ ਦੀ ਲੜਾਈ ਤੋਂ ਪਹਿਲਾਂ' ਵੀ ਬੰਦੇ ਨੂੰ ਲੜਨ ਤੋਂ ਰੋਕਦੇ ਸਨ ਪਰ.......। ਬਾਬਾ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਜਦੋਂ ਤੱਕ ਉਹ ਆਪ ਸਰਗਰਮ ਹਨ, ਓਨਾਂ ਚਿਰ ਹੀ ਜਥੇਬੰਦੀ ਦਾ ਜ਼ੋਰ ਰਹਿਣਾ ਹੈ। ਇੱਕ ਵਾਰੀ ਜਾਗੀਰ ਲੈ ਕੇ ਬੈਠ ਗਏ ਤਾਂ ਜ਼ੋਰ ਅਤੇ ਜੋਸ਼ ਹੌਲੀ ਹੌਲੀ ਮੱਠੇ ਪੈ ਜਾਣਗੇ ਅਤੇ ਫੇਰ ਮੌਕਾ ਦੇਖ ਕੇ ਸਰਕਾਰੀ ਅਮਲਾ ਉਹਨਾਂ ਨੂੰ ਮਾਰ ਮੁਕਾਏਗਾ- ਰਹਿਮ ਨਹੀਂ ਕਰੇਗਾ। ਇਸ ਲਈ ਬੰਦੇ ਨੇ ਮਾਤਾ ਜੀ ਦੀ ਗੱਲ ਨਾ ਮੰਨੀ ਅਤੇ ਯੋਗ ਜਵਾਬ ਭੇਜ ਦਿੱਤਾ। ਇਸ 'ਤੇ ਮਾਤਾ ਸੁੰਦਰੀ ਜੀ ਕਾਫ਼ੀ ਨਾਰਾਜ਼ ਹੋ ਗਏ।

ਫ਼ਰਵਰੀ, 1714 ਈ. ਵਿਚ ਸ਼ਾਹੀ ਫੌਜ ਲੈ ਕੇ ਅਬਦੁਲ ਸਮੁੰਦ ਖ਼ਾਂ ਨੇ ਬਾਬਾ ਜੀ ਪਾਸੋਂ ਸਢੌਰਾ ਅਤੇ ਲੋਹਗੜ੍ਹ ਜਿੱਤ ਲਏ ਅਤੇ ਮਜਬੂਰੀ ਵੱਸ ਬਾਬੇ ਬੰਦੇ ਨੂੰ ਜੰਮੂ ਦੇ ਪਰਬਤਾਂ ਵਿੱਚ ਹਰਨ ਹੋਣਾ ਪਿਆ। ਐਸੇ ਸਮੇਂ ਪੰਥਕ ਫੁੱਟ ਸਾਹਮਣੇ ਆ ਗਈ। ਭਾਈ ਰਣਧੀਰ ਸਿੰਘ ਸਿੱਖ ਹਿਸਟਰੀ ਰਿਸਰਚ ਸਕਾਲਰ 'ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ' ਪੁਸਤਕ ਵਿੱਚ 'ਭੰਗੂ' ਸਰਦਾਰ ਅਤੇ ਗਿਆਨੀ ਗਿਆਨ ਸਿੰਘ ਦੀਆਂ ਲਿਖਤਾਂ ਮੂਜਬ ਪੰਨਾ 205 ਤੇ ਲਿਖਦਾ ਹੈ-

"ਕਈਆਂ ਕਾਰਨਾਂ ਕਰਕੇ ਹਕੂਮਤ ਦੀਆਂ ਸਾਜ਼ਸ਼ਾਂ ਦੇ ਸਦਕੇ 'ਤੱਤ ਖ਼ਾਲਸਾ' (ਅਕਾਲ ਪੁਰਖੀਏ ਸਿੰਘ) ਬਾਬਾ ਬੰਦਾ ਜੀ ਨਾਲੋਂ ਨਿੱਖੜ ਗਏ ਸਨ। ਸਢੌਰੇ ਤੇ ਲੋਹਗੜ੍ਹ ਉੱਤੇ

ਦੁਬਾਰਾ ਕਬਜ਼ੇ ਅਤੇ ਘੇਰੇ ਦਾ ਜ਼ਿਕਰ ਹੀ ਇਹਨਾਂ ਸੱਜਣਾਂ (ਉਪਰੋਕਤ ਲੇਖਕਾਂ) ਨੇ ਨਹੀਂ ਕੀਤਾ। ਇਸ ਤੋਂ ਇਹੋ ਟੋਹ ਲੱਗਦੀ ਹੈ ਕਿ ਇਸ ਘੇਰੇ ਵਿੱਚ ਬਾਬਾ ਜੀ ਨਾਲ ਕੇਵਲ 'ਬੰਦਈ ਸਿੱਖ' ਹੀ ਸਨ।

"ਤੱਤ ਖ਼ਾਲਸਾ (ਦੇ ਸਿੱਖ) ਮਾਤਾ (ਸੁੰਦਰੀ) ਸਾਹਿਬ ਦੀ ਆਗਿਆ ਤੇ ਬੇਦੀ-ਸੋਢੀ ਸਾਹਿਬਜ਼ਾਦਿਆਂ ਦੀ ਸਲਾਹ ਮੰਨ ਕੇ 'ਚੱਕ ਗੁਰੂ' ਦੀ ਜਾਗੀਰ ਵਿੱਚ ਨਿਚੱਲੇ ਬਹਿ ਕੇ, ਤਮਾਸ਼ਾ ਦੇਖ ਰਹੇ ਸਨ। ਅੱਗੇ ਚੱਲ ਕੇ ਪੰਨਾ 209 ਤੇ ਲਿਖਦੇ ਹਨ- "ਸੋ ਇਸ ਤਰ੍ਹਾਂ ਦਾ ਤਕੜਾ ਪਹਿਰਾ ਤੇ 12 ਪੋਹ ਵਾਲੇ ਹੁਕਮਨਾਮੇ ਵਾਲੀਆਂ ਕੁਝ 'ਵੈਸ਼ਨੋਈ ਬੰਨ੍ਹੋਗੀਰੀਆਂ' ਜਿਨ੍ਹਾਂ ਸਿੰਘਾਂ ਨੂੰ ਮਾਫ਼ਕ ਨਾ ਆਈਆਂ, ਉਹਨਾਂ ਮਾਤਾ ਸੁੰਦਰੀ ਦੀ ਆਗਿਆ ਦਾ ਸਹਾਰਾ ਲੈ ਕੇ ਸੂਧੇ-ਸਾਦੇ ਸਿੰਘਾਂ ਨੂੰ ਬਾਬਾ ਜੀ ਨਾਲੋਂ ਨਿਖੇੜ ਲਿਆ। ਸਢੌਰੇ-ਲੋਹਗੜ੍ਹ ਦੀ ਲੱਕ-ਤੋੜਵੀਂ ਹਾਰ, ਏਥੇ ਚੰਦਰੀ-ਫੁੱਟ ਦੀ ਸਜ਼ਾ ਸਮਝਣੀ ਚਾਹੀਦੀ ਹੈ।"

ਸਮਕਾਲੀ ਲਿਖਾਰੀ ਭਾਈ ਕੇਸਰ ਸਿੰਘ ਛਿੱਬਰ ਨੇ ਵੀ ਇਸ ਫੁੱਟ ਬਾਰੇ 'ਬੰਸਾਵਲੀ ਨਾਮੇ' ਵਿੱਚ ਜ਼ਿਕਰ ਕੀਤਾ ਹੈ ਪਰ ਉਸ ਦੀ ਸੂਈ ਮਾਤਾ ਜੀ ਵੱਲ ਨਾ ਜਾ ਕੇ ਬੰਦੇ ਵੱਲ ਨੂੰ ਮੁੜ ਜਾਂਦੀ ਹੈ। ਕਾਰਨ ਸਮਝਿਆ ਜਾ ਸਕਦਾ ਹੈ- ਕੇਸਰ ਸਿੰਘ ਛਿੱਬਰ ਬਚਪਨ ਤੋਂ ਹੀ ਆਪਣੇ ਪਿਤਾ ਗੁਰਬਖਸ਼ ਸਿੰਘ ਨਾਲ ਦਿੱਲੀ ਮਾਤਾ ਜੀ ਦੀ ਸੇਵਾ ਵਿੱਚ ਰਿਹਾ ਸੀ ਅਤੇ ਮਾਤਾ ਜੀ ਪ੍ਰਤੀ ਉਸਦੀ ਭਗਤੀ ਹੋਣੀ ਸੁਭਾਵਿਕ ਹੀ ਸੀ। ਦੂਸਰੀ ਗੱਲ- 'ਬੰਸਾਵਲੀ ਨਾਮਾ' ਲਿਖੇ ਜਾਣ ਤੋਂ ਪਹਿਲਾਂ ਬਾਬਾ ਜੀ ਦਿੱਲੀ ਵਿਖੇ ਸ਼ਹੀਦੀ ਪਾ ਗਏ ਸਨ ਅਤੇ ਉਹਨਾਂ ਤੋਂ ਬਾਅਦ ਬਾਬਾ ਜੀ ਦਾ ਪੱਖ ਪੂਰਨ ਵਾਲਾ ਕੋਈ ਨਹੀਂ ਸੀ। ਜਦੋਂ ਕਿ ਦੂਸਰੇ ਪਾਸੇ, ਮਾਤਾ ਜੀ ਬੰਦੇ ਦੀ ਸ਼ਹੀਦੀ ਤੋਂ ਕਾਫ਼ੀ ਸਾਲ ਬਾਅਦ ਤੱਕ ਜਿਉਂਦੇ ਰਹੇ ਸਨ ਅਤੇ ਪੰਥ ਵਿੱਚ ਉਹਨਾਂ ਨੇ ਆਪਣੀ ਪਕੜ ਬਣਾਈ ਰੱਖੀ ਸੀ। ਇਸ ਕਰਕੇ ਵੀ ਬਾਅਦ ਦੇ ਲਿਖਾਰੀ ਬਾਬੇ ਬੰਦੇ ਉਤੇ ਅਨਾਪ-ਸ਼ਨਾਪ ਇਲਜ਼ਾਮ ਲਾਈ ਗਏ। ਬਾਬਾ ਬੰਦਾ ਬਹਾਦਰ ਮਾਤਾ ਸੁੰਦਰੀ ਜੀ ਦਾ ਪ੍ਰਭਾਵ ਨਹੀਂ ਸੀ ਕਬੂਲਦਾ ਅਤੇ ਮਾਤਾ ਜੀ ਪੰਥ 'ਤੇ ਆਪਣਾ ਪ੍ਰਭਾਵ ਬਣਾਈ ਰੱਖਣਾ ਚਾਹੁੰਦੇ ਸਨ। ਬਸ ਇਹੀ ਕਾਰਨ ਸੀ ਆਪਸੀ ਮਤਭੇਦ ਦਾ ਅਤੇ ਇਸੇ ਸਦਕਾ ਕਈ ਇਲਜ਼ਾਮ ਘੜ ਕੇ ਬਾਬੇ ਬੰਦੇ ਉੱਤੇ ਲਗਾਏ ਗਏ ਅਤੇ ਉਸ ਦੇ ਸਾਥੀਆਂ ਨੂੰ ਦੋ-ਫਾੜ ਕਰ ਦਿੱਤਾ ਗਿਆ।

ਬਾਬਾ ਬੰਦਾ ਬਹਾਦਰ ਦਾ ਆਪਣਾ ਕੋਈ ਨਿਜੀ ਮਨੋਰਥ ਨਹੀਂ ਸੀ, ਉਹ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਵਜਾ ਰਿਹਾ ਸੀ। ਉਸਨੂੰ ਬਾਦਸ਼ਾਹੀ ਦਰਬਾਰ ਦੀ ਖ਼ੁਸ਼ੀ ਦੀ ਕੋਈ ਲੋੜ ਨਹੀਂ ਸੀ, ਪਰ ਮਾਤਾ ਸੁੰਦਰੀ ਜੀ ਨੂੰ ਸੀ। ਮੁਗ਼ਲ ਦਰਬਾਰੀਆਂ ਦੀ ਖ਼ੁਸ਼ੀ ਲਈ ਖ਼ਾਲਸੇ ਵਿੱਚ ਫੁੱਟ ਪਵਾਈ ਗਈ। 1712 ਈ. ਵਿੱਚ ਪਹਾੜੀ ਰਾਜੇ ਨੇ ਧੋਖੇ ਨਾਲ ਬਾਬਾ ਜੀ ਨੂੰ ਕੈਦ ਕਰ ਲਿਆ ਸੀ ਤਾਂ ਉਹਨਾਂ ਦੇ ਸਾਥੀਆਂ ਨੇ ਹੱਲਾ ਕਰਕੇ ਬਾਬਾ ਜੀ ਨੂੰ ਛੁਡਵਾ ਲਿਆ ਸੀ। ਪਰ ਜਦੋਂ ਬਾਬਾ ਜੀ 'ਗੁਰਦਾਸ ਨੰਗਲ ਦੀ ਗੜ੍ਹੀ' ਵਿੱਚ ਫਸ ਗਏ ਸਨ ਤਾਂ ਘੇਰਾ ਲਗਪਗ ਨੌਂ ਮਹੀਨੇ ਤੱਕ ਚੱਲਿਆ, ਬਾਹਰੋਂ ਕਿਸੇ ਦਲ ਨੇ ਬਾਬਾ ਜੀ ਦੀ ਮਦਦ ਨਹੀਂ ਕੀਤੀ। ਨੌਂ ਮਹੀਨੇ ਦੇ ਘੇਰੇ ਦੌਰਾਨ ਬਰਸਾਤਾਂ ਵੀ ਆਈਆਂ, ਦੋਨ੍ਹਾਂ ਧਿਰਾਂ ਨੂੰ ਅੰਨ ਪਾਣੀ ਦੀ ਘਾਟ ਵੀ ਰਹੀ। ਅੰਦਰ ਘਿਰੇ ਸਿੰਘ ਤਾਂ ਔਖੇ ਸਨ ਹੀ, ਘੇਰਾ ਪਾਈ ਮੁਗ਼ਲ ਫੌਜ ਵੀ

ਘੱਟ ਪ੍ਰੇਸ਼ਾਨ ਨਹੀਂ ਸੀ। ਨੌਂ ਮਹੀਨੇ ਦੇ ਘੇਰੇ ਸਮੇਂ ਉਹ ਤਾਂ ਔਖੇ ਅਤੇ ਅਵੇਸਲੇ ਹੋ ਗਏ ਸਨ ਤਾਂ ਹੀ ਬਾਬਾ ਬਿਨੋਦ ਸਿੰਘ 'ਤ੍ਰਿਹਣ' ਆਪਣੇ ਸਾਥੀਆਂ ਨਾਲ ਜਾਨਾਂ ਬਚਾਅ ਕੇ ਗੜ੍ਹੀ 'ਚੋਂ ਨਿਕਲ ਗਏ ਸਨ। ਪਰ ਬਾਹਰ ਆ ਕੇ ਉਹਨਾਂ ਨੇ ਅਥਵਾ ਦੂਸਰੇ ਦਲਾਂ ਨੇ ਬਾਬਾ ਜੀ ਦੀ ਮਦਦ ਕਰਨ ਦਾ ਕੋਈ ਜਤਨ ਨਹੀਂ ਸੀ ਕੀਤਾ, ਜੋ ਕਿ ਕੀਤਾ ਜਾਣਾ ਚਾਹੀਦਾ ਸੀ। ਅਗਲੀ ਗੱਲ ਤੋਂ ਪਤਾ ਲੱਗ ਜਾਵੇਗਾ ਕਿ ਬਾਬਾ ਬਿਨੋਦ ਸਿੰਘ ਤ੍ਰਿਹਣ ਕਿਸ ਦੇ ਇਸ਼ਾਰੇ 'ਤੇ ਬਾਬਾ ਬੰਦਾ ਬਹਾਦਰ ਨੂੰ ਛੱਡ ਕੇ ਬਾਹਰ ਨਿਕਲ ਆਏ ਸਨ ਅਤੇ ਬਾਹਰੋਂ ਉਹਨਾਂ ਕਿਉਂ ਮਦਦ ਨਹੀਂ ਕੀਤੀ।

'ਮਹਿਮਾ ਪ੍ਰਕਾਸ਼' ਦੇ ਕਰਤਾ ਸਰੂਪ ਦਾਸ ਭੱਲੇ ਅਨੁਸਾਰ- ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਜੋ ਸਿੰਘ ਫੜ ਕੇ ਦਿੱਲੀ ਲਿਆਂਦੇ ਗਏ ਸਨ, ਉਹਨਾਂ ਵਿੱਚ ਬਾਬਾ ਬਿਨੋਦ ਸਿੰਘ ਤ੍ਰਿਹਣ ਦੇ ਪੁਤਰੇਲੇ ਬਾਬਾ ਕਾਨ੍ਹ ਸਿੰਘ ਤ੍ਰਿਹਣ ਵੀ ਸਨ। ਮਾਤਾ ਸੁੰਦਰੀ ਜੀ ਨੇ ਅਹਿਲਕਾਰਾਂ ਦੇ ਵਸੀਲੇ ਨਾਲ ਉਹਨਾਂ ਨੂੰ ਬੰਦੀਖ਼ਾਨੇ 'ਚੋਂ ਕਢਵਾ ਲਿਆ ਸੀ ਅਤੇ ਉਹਨਾਂ ਦੀ ਥਾਂ ਕੋਈ ਹੋਰ ਅੰਦਰ ਧੱਕ ਕੇ ਗਿਣਤੀ ਪੂਰੀ ਰੱਖੀ ਗਈ ਸੀ। ਇਸ ਤਰ੍ਹਾਂ ਬਾਬਾ ਬਿਨੋਦ ਸਿੰਘ ਨੂੰ ਗੜ੍ਹੀ ਅੰਦਰ ਘਿਰੇ ਬੰਦੇ ਬਹਾਦਰ ਨੂੰ ਇਕੱਲਿਆਂ ਛੱਡਣ ਦਾ ਇਨਾਮ ਮਿਲਿਆ। ਸਿੰਘਾਂ ਦੇ ਕਤਲਾਂ ਤੋਂ ਤਿੰਨ ਮਹੀਨੇ ਬਾਅਦ ਬਾਬਾ ਬੰਦਾ ਬਹਾਦਰ ਨੂੰ ਕਤਲ ਕੀਤਾ ਗਿਆ ਸੀ- ਵੱਡੇ ਤਸੀਹੇ ਦੇ ਕੇ। ਉਹਨਾਂ ਲਈ ਅਥਵਾ ਹੋਰ ਕਿਸੇ ਲਈ ਮਾਤਾ ਜੀ ਨੇ ਦਿੱਲੀ ਰਹਿੰਦਿਆਂ ਹੋਇਆ ਵੀ ਕੋਈ ਚਾਰਾ ਕਿਉਂ ਨਾ ਕੀਤਾ? ਬੰਦੇ ਨੇ ਖ਼ਾਲਸੇ ਦਾ ਗੌਰਵ ਵਧਾਇਆ ਸੀ, ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲਿਆ ਸੀ, ਗੁਰੂਆਂ ਦੇ ਨਾਂ 'ਤੇ ਸਿੱਕੇ ਚਲਾਏ ਸਨ ਅਤੇ 'ਖ਼ਾਲਸਾ ਰਾਜ' ਦਾ ਸੰਕਲਪ ਉਜਾਗਰ ਕੀਤਾ ਸੀ। ਮਾਤਾ ਜੀ ਨੇ ਬਾਬਾ ਜੀ ਦੇ ਘਿਰੇ ਹੋਣ ਸਮੇਂ ਮਦਦ ਕਰਨ ਲਈ ਕਿਉਂ ਨਾ ਜਥਿਆਂ ਨੂੰ ਹੁਕਮ ਦਿੱਤੇ? ਸਗੋਂ ਪੰਥਕ-ਫੁੱਟ ਨੂੰ ਹੱਲਾਸ਼ੇਰੀ ਦਿੱਤੀ।

ਉਪਰੋਕਤ ਸਾਰੀਆਂ ਗੱਲਾਂ ਦਾ ਨਿਚੋੜ ਇਹ ਨਿਕਲਦਾ ਹੈ ਕਿ ਬਾਬਾ ਬੰਦਾ ਬਹਾਦਰ ਦੀ ਦੁਖਾਂਤਕ ਸ਼ਹੀਦੀ ਦੀ ਵੱਡੀ ਜ਼ੁੰਮੇਵਾਰੀ ਮਾਤਾ ਸੁੰਦਰੀ ਜੀ 'ਤੇ ਆਉਂਦੀ ਹੈ। ਅਭਿਲਾਖੀ ਹੋਣ ਕਰਕੇ ਮਾਤਾ ਜੀ ਚਾਹੁੰਦੇ ਸਨ ਕਿ ਜੋ ਕੋਈ ਉਹਨਾਂ ਨਾਲ ਇਤਫ਼ਾਕ ਨਹੀਂ ਰੱਖਦਾ, ਉਹ ਦੂਰ ਹੋ ਜਾਵੇ।

ਡਾ. ਹਰਚੰਦ ਸਿੰਘ ਸਰਹਿੰਦੀ ਨੇ ਆਪਣੇ ਲੇਖ ਦੇ ਅਖ਼ੀਰ ਵਿੱਚ ਲਿਖਿਆ ਹੈ-

"ਸਿੱਖ ਭਾਈਚਾਰੇ ਨੂੰ ਅਕਸਰ ਹੀ ਇਹ ਉਲ੍ਹਾਮਾ ਦਿੱਤਾ ਜਾਂਦਾ ਹੈ ਕਿ ਉਸਨੇ ਬਾਬਾ ਬੰਦਾ ਬਹਾਦਰ ਵਰਗੇ ਸੂਰਬੀਰ ਯੋਧੇ ਨਾਲ ਇਨਸਾਫ਼ ਨਹੀਂ ਕੀਤਾ। ਸੱਚਮੁੱਚ ਹੀ ਅਸੀਂ ਘਰ ਵਿੱਚ ਹੀ ਕੰਧ ਓਹਲੇ ਪਏ ਉਸ ਘੜੇ ਜਿਡੇ ਮੋਤੀ ਦੀ ਪਛਾਣ ਨਹੀਂ ਕਰ ਸਕੇ। ਸੋ ਇਸ ਅਵਸਰ ਤੋਂ ਲਾਭ ਉਠਾਉਂਦਿਆਂ, ਸਿੱਖ ਭਾਈਚਾਰੇ ਨੂੰ ਇੱਕ ਜੁੱਟ ਹੋ ਕੇ ਹੰਭਲਾ ਮਾਰਨਾ ਚਾਹੀਦਾ ਹੈ, ਤਾਂ ਜੁ ਬਾਬਾ ਬੰਦਾ ਬਹਾਦਰ ਦੇ ਕਰਜ਼ ਦੀ ਪੰਡ ਨੂੰ ਕੌਮ ਦੇ ਸਿਰੋਂ ਲਾਹ ਕੇ ਸੁਰਖ਼ਰੂ ਹੋਇਆ ਜਾ ਸਕੇ।"

ਸਰਹਿੰਦੀ ਜੀ ਨੇ ਬੜੀ ਚੰਗੀ ਗੱਲ ਕਹੀ ਹੈ। ਜਦੋਂ ਚੱਪੜ ਚਿੜੀ ਅਤੇ ਸਰਹਿੰਦ ਫਤਿਹ ਦੇ ਤਿੰਨ ਸੌ ਸਾਲਾ ਸਮਾਗਮ ਮਨਾਏ ਜਾ ਰਹੇ ਹਨ, ਮੈਂ ਵਿਦਵਾਨਾਂ ਨੂੰ ਬੇਨਤੀ ਕਰਦਾ ਹਾਂ

ਕਿ ਬਿਨਾਂ ਪੱਖਪਾਤ ਤੋਂ, ਯਥਾਰਥਵਾਦੀ-ਨਜ਼ਰੀਆ ਅਪਣਾ ਕੇ ਬਾਬਾ ਜੀ ਨਾਲ ਜੋ ਇਨਸਾਫ਼ ਨਹੀਂ ਹੋਇਆ, ਉਸ ਨੂੰ ਠੀਕ ਤਰ੍ਹਾਂ ਨਾਲ ਸਾਹਮਣੇ ਲਿਆਂਦਾ ਜਾਵੇ ਅਤੇ 'ਘੜੇ ਜਿੱਡੇ ਮੋਤੀ' ਦੀ ਸਹੀ ਪਛਾਣ ਕੀਤੀ ਜਾਵੇ।



# ਮਹਾਰਾਣੀ ਜਿੰਦਾਂ ਦੀ ਚੁਨਾਰ ਦੇ ਕਿਲੇ 'ਚੋਂ ਫ਼ਰਾਰੀ

ਗੰਗਾ ਨਦੀ ਦੇ ਕਿਨਾਰੇ ਚੁਨਾਰ ਦਾ ਬਹੁਤ ਪੁਰਾਣਾ ਅਤੇ ਮਜ਼ਬੂਤ ਕਿਲਾ ਹੈ। ਅੱਜਕਲ ਇਹ ਕਿਲਾ ਮਿਰਜ਼ਾਪੁਰ ਜ਼ਿਲ੍ਹੇ ਵਿੱਚ ਪੈਂਦਾ ਹੈ ਅਤੇ ਜਦੋਂ ਮਹਾਰਾਣੀ ਜਿੰਦਾਂ ਨੂੰ ਇਸ ਕਿਲੇ ਵਿੱਚ ਨਜ਼ਰਬੰਦ ਕੀਤਾ ਗਿਆ ਸੀ, ਉਸ ਸਮੇਂ ਇਹ ਕਿਲਾ ਬਨਾਰਸ ਜ਼ਿਲ੍ਹੇ ਦਾ ਹਿੱਸਾ ਹੁੰਦਾ ਸੀ।

19 ਅਪ੍ਰੈਲ 1849 ਈ. ਨੂੰ ਚੁਨਾਰ ਦੇ ਕਿਲੇ ਦੀਆਂ ਟੱਲੀਆਂ ਖੜਕ ਗਈਆਂ ਅਤੇ ਰੌਲਾ ਪੈ ਗਿਆ ਕਿ ਮਹਾਰਾਣੀ ਜਿੰਦਾਂ ਕਿਲੇ ਵਿੱਚ ਨਹੀਂ ਹੈ, ਫ਼ਰਾਰ ਹੋ ਗਈ ਹੈ। ਪਰ ਇਹ ਕਿਵੇਂ ਹੋ ਸਕਦਾ ਸੀ? ਕਿਲੇ ਦੇ ਕਪਤਾਨ ਅਨੁਸਾਰ ਤਾਂ ਮਹਾਰਾਣੀ ਨੂੰ ਆਪਣੇ ਕੈਦਖ਼ਾਨੇ ਵਿੱਚ ਹੋਣਾ ਚਾਹੀਦਾ ਸੀ ਪਰ ਪੜਤਾਲ ਕਰਨ 'ਤੇ ਮਹਾਂਰਾਣੀ ਜਿੰਦਾ ਕਿਲੇ ਵਿੱਚ ਨਹੀਂ ਮਿਲੀ।

19 ਅਪ੍ਰੈਲ ਨੂੰ ਚੁਨਾਰ ਦੇ ਕਿਲੇ ਦੇ ਮੁੱਖ ਦਰਵਾਜ਼ੇ 'ਤੇ ਇੱਕ ਖ਼ਤ ਪਿਆ ਹੋਇਆ ਮਿਲਿਆ, ਜਿਸ ਨੇ ਅੰਗਰੇਜ਼ੀ ਪ੍ਰਸ਼ਾਸਨ ਨੂੰ ਹੈਰਾਨ ਕੀਤਾ ਅਤੇ ਨਾਮੋਸ਼ੀ ਵਿੱਚ ਪਾ ਦਿੱਤਾ। ਕਿਲੇ ਦੇ ਦਰਵਾਜ਼ੇ 'ਤੇ ਜੋ ਚਿੱਠੀ ਪਈ ਮਿਲੀ ਸੀ, ਉਹ ਮਹਾਰਾਣੀ ਜਿੰਦਾਂ ਵੱਲੋਂ ਲਿਖੀ ਗਈ ਦੱਸੀ ਜਾਂਦੀ ਸੀ, ਜਿਸ ਵਿੱਚ ਸੂਚਿਤ ਕੀਤਾ ਗਿਆ ਸੀ ਕਿ 'ਤੁਸਾਂ ਮੈਨੂੰ ਪਿੰਜਰੇ ਵਿੱਚ ਬੰਦ ਕਰਕੇ ਜਿੰਦਾ ਲਗਾ ਦਿੱਤਾ, ਪਰ ਤੁਹਾਡੇ ਸਾਰੇ ਜੰਦਰਿਆਂ ਅਤੇ ਸੰਤਰੀਆਂ ਦੇ ਹੁੰਦਿਆਂ ਵੀ ਮੈਂ ਆਪਣੇ ਜਾਦੂ ਦੇ ਜ਼ੋਰ ਨਾਲ ਕਿਲੇ 'ਚੋਂ ਨਿਕਲ ਗਈ ਹਾਂ.........। ਮੈਂ ਤੁਹਾਨੂੰ ਸਾਫ਼ ਕਹਿ ਦਿੱਤਾ ਸੀ ਕਿ ਮੈਨੂੰ ਏਨੇ ਤਸੀਹੇ ਨਾ ਦਿਉ। ਹੁਣ ਤੁਸੀਂ ਵੇਖੋਗੇ ਕਿ ਅੰਤ ਪੰਜਾਬ ਦਾ ਕੀ ਫ਼ੈਸਲਾ ਹੁੰਦਾ ਹੈ ਤੇ ਫੇਰ ਤੁਹਾਨੂੰ ਸਮਝ ਆਵੇਗੀ।'

ਪੰਜਾਬ ਦੀ ਬਦ-ਕਿਸਮਤ ਮਹਾਰਾਣੀ ਜਿੰਦਾਂ 5 ਅਪ੍ਰੈਲ 1849 ਈ. ਨੂੰ ਬਨਾਰਸ ਤੋਂ ਚੁਨਾਰ ਦੇ ਕਿਲੇ ਵਿੱਚ ਭੇਜੀ ਗਈ ਸੀ ਕਿਉਂਕਿ ਉਸਨੇ ਬਨਾਰਸ ਵਿੱਚ ਨਜ਼ਰਬੰਦੀ ਦੌਰਾਨ ਉੱਥੋਂ ਫ਼ਰਾਰ ਹੋਣ ਦਾ ਜਤਨ ਕੀਤਾ ਸੀ। ਇਸ ਤੋਂ ਪਹਿਲਾਂ ਉਸਨੂੰ ਚੁੱਪ-ਚਾਪ ਸ਼ੇਖ਼ੂਪੁਰੇ ਦੇ ਕਿਲੇ ਦੀ ਕੈਦ 'ਚੋਂ ਕੱਢ ਕੇ ਫ਼ਿਰੋਜ਼ਪੁਰ ਰਾਹੀਂ 23 ਮਈ 1848 ਈ. ਨੂੰ ਬਨਾਰਸ ਭੇਜ ਕੇ ਕੈਦ ਕਰ ਦਿੱਤਾ ਸੀ ਤਾਂ ਜੁ ਅੰਗਰੇਜ਼ਾਂ ਦੀਆਂ ਕੁਟਿਲ ਚਾਲਾਂ ਵਿੱਚ ਕੋਈ ਵਿਘਨ ਨਾ ਪਵੇ। ਬਨਾਰਸ ਵਿਖੇ ਕੈਦ ਕਰਦਿਆਂ ਮਹਾਰਾਣੀ ਨੂੰ ਗਵਰਨਰ-ਜਨਰਲ ਵੱਲੋਂ ਸਖ਼ਤ ਤਾੜਨਾ ਕਰ ਦਿੱਤੀ ਗਈ ਸੀ ਕਿ ਅਗਰ ਉਸਨੇ ਅੰਗਰੇਜ਼ੀ ਸਾਮਰਾਜ ਵਿਰੁੱਧ ਉੱਥਲ-ਪੁੱਥਲ ਮਚਾਉਣ ਜਾਂ ਕਿਸੇ ਵੀ ਤਰ੍ਹਾਂ ਦਾ ਨੁਕਸਾਨ ਪਹੁੰਚਾਉਣ ਵਾਲੀਆਂ ਹਰਕਤਾਂ ਕੀਤੀਆਂ ਅਤੇ ਅਜਿਹੇ ਮਨਸੂਬਿਆਂ ਤੋਂ ਬਾਜ਼ ਨਾ ਆਈ ਜਿਨ੍ਹਾਂ ਕਾਰਨ ਉਹਨਾਂ ਦੇ ਰਾਜ-ਪ੍ਰਬੰਧ ਵਿੱਚ ਪਰੇਸ਼ਾਨੀ ਆਵੇ, ਤਾਂ ਉਸ ਨੂੰ ਚੁਨਾਰ ਦੇ ਮਜ਼ਬੂਤ ਕਿਲੇ ਵਿੱਚ ਨਜ਼ਰਬੰਦ ਕਰ ਦਿੱਤਾ ਜਾਵੇਗਾ।

ਮਹਾਰਾਣੀ ਜਿੰਦਾਂ ਦਾ ਮਾਸਕ ਭੱਤਾ ਵੀ ਘਟਾਅ ਕੇ ਇੱਕ ਹਜ਼ਾਰ ਰੁਪਏ ਮਹੀਨਾ ਕਰ ਦਿੱਤਾ ਗਿਆ।

ਜੂਨ 1839 ਈ. ਵਿਚ, ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਦੇ ਨਾਲ ਹੀ, ਪੰਜਾਬ ਦੇ ਅਤੇ ਲਾਹੌਰ ਦਰਬਾਰ ਦੇ ਬੁਰੇ ਦਿਨ ਸ਼ੁਰੂ ਹੋ ਗਏ ਸਨ। ਲਾਹੌਰ ਦਰਬਾਰ ਵਿੱਚ ਐਸੀ ਮਾਰ-ਕਾਟ ਅਤੇ ਹਫ਼ੜਾ-ਦਫ਼ੜੀ ਮੱਚੀ ਕਿ ਲਗਪਗ ਛੇ ਸਾਲਾਂ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਹੀ 36 ਉੱਘੇ ਸਰਦਾਰ ਅਤੇ ਸ਼ਾਹੀ ਘਰਾਣੇ ਦੇ ਲੋਕ ਤਲਵਾਰ ਦੇ ਘਾਟ ਉਤਾਰ ਦਿੱਤੇ ਗਏ। ਹਰ ਪਾਸੇ ਬੁਰਛਾਗਰਦੀ ਅਤੇ ਹਫ਼ੜਾ-ਦਫ਼ੜੀ ਮੱਚ ਗਈ। ਗੱਦੀ ਉੱਤੇ ਬੈਠਣ ਵਾਲੇ ਅਤੇ ਬੈਠਣ ਦੀ ਚਾਹ ਰੱਖਣ ਵਾਲੇ ਉੱਘੇ ਸਰਦਾਰ ਅਤੇ ਮੰਤਰੀ ਆਪਣੇ ਆਪ ਨੂੰ ਕਸੂਤੀ ਅਤੇ ਅਸੁਰੱਖਿਅਤ ਹਾਲਤ ਵਿਚ ਪਾ ਕੇ ਅੰਗਰੇਜ਼ਾਂ ਵੱਲ ਮਦਦ ਲਈ ਦੇਖ ਰਹੇ ਸਨ ਅਤੇ ਅੰਗਰੇਜ਼ ਚਾਹੁੰਦੇ ਵੀ ਇਹੋ ਹੀ ਸਨ। ਉਨ੍ਹਾਂ ਨੇ ਪੰਜਾਬ ਉੱਤੇ ਕਬਜ਼ਾ ਕਰਨ ਦਾ ਨਿਰਨਾ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿੱਚ ਹੀ ਕਰ ਲਿਆ ਸੀ, ਪਰ ਮੌਕਾ ਉਹਨਾਂ ਨੂੰ ਪਹਿਲੀ ਐਂਗਲੋ-ਸਿੱਖ ਲੜਾਈ ਤੋਂ ਬਾਅਦ 1846 ਈ. ਵਿੱਚ ਮਿਲਿਆ ਜਦੋਂ ਅੰਗਰੇਜ਼ ਰੈਜ਼ੀਡੈਂਟ ਲਾਹੌਰ ਆ ਬੈਠਾ।

ਮਹਾਰਾਣੀ ਜਿੰਦਾਂ ਲਗਪਗ 21 ਸਾਲ ਦੀ ਨੌਜਵਾਨ ਔਰਤ ਸੀ ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋਇਆ। ਉਸ ਸਮੇਂ ਬਾਲਕ ਦਲੀਪ ਸਿੰਘ ਮਸਾਂ ਦਸ ਕੁ ਮਹੀਨਿਆਂ ਦਾ ਸੀ। ਜਿੰਦਾਂ ਕਿਸੇ ਕੁਲੀਨ ਘਰਾਣੇ ਚੋਂ ਨਹੀਂ ਸੀ, ਉਹ ਮਹਾਰਾਜੇ ਦੇ ਗੁਜਰਾਂਵਾਲੀਏ ਸੇਵਾਦਾਰ ਦੀ ਲੜਕੀ ਸੀ। ਕ੍ਰਿਸਟੀ ਕੈਂਪਬੈਲ ਅਨੁਸਾਰ ਜਿੰਦਾਂ ਦਿਲ ਖਿੱਚਵੀਂ, ਆਕਰਸ਼ਕ ਇੱਕ ਨਾਚੀ ਸੀ। ਉਸ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹ ਮਹਾਰਾਜੇ ਦੀ ਵਿਲਾਸਤਾ ਦਾ ਹੀ ਨਤੀਜਾ ਸੀ, ਭਾਵੇਂ ਜਿੰਦਾਂ ਨਾਲ ਵਿਆਹ ਸਮੇਂ ਰਣਜੀਤ ਸਿੰਘ ਸਰੀਰਕ ਤੌਰ 'ਤੇ ਬੀਮਾਰ ਹੀ ਰਹਿੰਦਾ ਸੀ। ਰਣਜੀਤ ਸਿੰਘ ਦੇ ਦੇਹਾਂਤ ਸਮੇਂ ਮਹਾਰਾਜੇ ਦੀਆਂ ਚੁਤਾਲੀ ਰਾਣੀਆਂ ਸਨ, ਜਿਨ੍ਹਾਂ ਚੋਂ ਮੁੱਖ ਚਾਰ ਰਾਣੀਆਂ ਆਪਣੀਆਂ ਪੰਜ ਗੋਲੀਆਂ ਸਮੇਤ ਮਹਾਰਾਜੇ ਦੇ ਨਾਲ ਸਤੀ ਹੋ ਗਈਆਂ ਸਨ। ਜਾਪਦਾ ਹੈ ਕਿ ਬਾਲਕ ਦਲੀਪ ਸਿੰਘ ਦੇ ਦਸ ਮਹੀਨਿਆਂ ਦਾ ਹੋਣ ਕਰਕੇ ਜਿੰਦਾਂ ਸਤੀ ਹੋਣ ਤੋਂ ਬਚ ਗਈ ਸੀ। ਲਾਹੌਰ ਦਰਬਾਰ ਵਿੱਚ ਮੱਚੀ ਬੁਰਛਾਗਰਦੀ ਦੌਰਾਨ ਮਹਾਰਾਣੀ ਜਿੰਦਾਂ ਨੂੰ ਆਪਣੇ ਪੁੱਤਰ ਦਲੀਪ ਸਿੰਘ ਦੀ ਸਲਾਮਤੀ ਦੀ ਹਰ ਵੇਲੇ ਚਿੰਤਾ ਰਹਿੰਦੀ ਸੀ ਕਿਉਂਕਿ ਬਾਲਕ ਦਲੀਪ ਸਿੰਘ ਵੀ ਰਾਜਗੱਦੀ ਦੇ ਵਾਰਸਾਂ ਵਿੱਚੋਂ ਇੱਕ ਸੀ। ਕੁਛ ਕੱਟਾ-ਵੱਢ ਤੋਂ ਬਾਅਦ ਰਾਜਾ ਹੀਰਾ ਸਿੰਘ ਡੋਗਰਾ ਆਪੂੰ ਪ੍ਰਧਾਨ ਮੰਤਰੀ ਬਣ ਗਿਆ ਅਤੇ ਉਸਨੇ ਸਤੰਬਰ 1843 ਈ. ਵਿੱਚ ਬਾਲਕ ਦਲੀਪ ਸਿੰਘ ਨੂੰ ਲਾਹੌਰ ਦਰਬਾਰ ਦਾ ਮਹਾਰਾਜਾ ਐਲਾਨ ਕਰ ਦਿੱਤਾ ਪਰ ਛੇਤੀ ਹੀ ਕੁੰਵਰ ਕਸ਼ਮੀਰਾ ਸਿੰਘ ਅਤੇ ਪਿਸ਼ੌਰਾ ਸਿੰਘ ਦੇ ਮਾਰੇ ਜਾਣ ਤੋਂ ਬਾਅਦ ਰਾਜਾ ਹੀਰਾ ਸਿੰਘ ਵੀ ਮਾਰਿਆ ਗਿਆ। ਹੁਣ ਮਹਾਰਾਣੀ ਜਿੰਦਾਂ ਆਪਣੇ ਪੁੱਤਰ ਮਹਾਰਾਜੇ ਦੀ 'ਰਾਖੀ' ਬਣ ਗਈ ਅਤੇ ਛੇਤੀ ਹੀ ਉਸਨੇ ਆਪਣੇ ਭਰਾ ਜਵਾਹਰ ਸਿੰਘ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ।

ਜਿੰਦਾਂ ਭਾਵੇਂ ਕਿਸੇ ਉੱਚੇ ਖ਼ਾਨਦਾਨ ਚੋਂ ਨਹੀਂ ਸੀ ਪਰ ਹੈ ਸੀ ਕਾਫ਼ੀ ਸਮਝਦਾਰ ਔਰਤ। ਰਾਜ ਦਰਬਾਰ ਦੀ ਮਾਰਕਾਟ ਨੇ ਪੁੱਤਰ ਦੀ ਸਲਾਮਤੀ ਲਈ ਉਸ ਨੂੰ ਹੋਰ ਵੀ

ਸਮਝਦਾਰ ਬਣਾ ਦਿੱਤਾ ਸੀ। ਭਾਵੇਂ ਉਸਦੇ ਨਿਜੀ ਚਰਿਤ੍ਰ ਵਿੱਚ ਥੋੜ੍ਹਾ ਸਮਾਂ ਕਮਜ਼ੋਰੀ ਆਈ ਸੀ, ਪਰ ਛੇਤੀ ਹੀ ਉਸਨੇ ਆਪਣੇ ਆਪ ਨੂੰ ਸੰਭਾਲ ਲਿਆ। ਜਿੰਦਾਂ ਅਪਣੇ 'ਰਾਜ ਦਰਬਾਰ' ਵਿੱਚ ਅੰਗਰੇਜ਼ਾਂ ਦੇ ਦਖ਼ਲਅੰਦਾਜ਼ੀ ਨੂੰ ਚੰਗਾ ਨਹੀਂ ਸੀ ਮੰਨਦੀ, ਇਸ ਲਈ ਅੰਗਰੇਜ਼ ਰੈਜ਼ੀਡੈਂਟ ਉਸ ਪ੍ਰਤੀ ਸ਼ੰਕਤ ਸੀ। 1843 ਈ. ਵਿੱਚ ਹੀ ਅੰਗਰੇਜ਼ਾਂ ਨੇ ਮਹਾਰਾਣੀ ਜਿੰਦਾਂ ਦੇ ਸੁਭਾਅ ਅਤੇ ਸਿਆਣਪ ਨੂੰ ਜਾਣ ਲਿਆ ਸੀ। ਏਸੇ ਸਾਲ ਲਾਰਡ ਐਲਨਬਰਾ ਨੇ ਇੰਗਲੈਂਡ ਵਿਖੇ ਡਿਊਕ ਆਫ਼ ਵੈਲਿੰਗਟਨ ਨੂੰ ਲਿਖਿਆ ਸੀ- "ਬਾਲਕ ਦਲੀਪ ਸਿੰਘ ਦੀ ਮਾਤਾ ਬੜੇ ਪੱਕੇ ਜਿਗਰੇ ਵਾਲੀ ਔਰਤ ਹੈ।" ਲਾਰਡ ਡਲਹੌਜ਼ੀ ਅਨੁਸਾਰ- "ਪੰਜਾਬ ਵਿੱਚ ਉਹ ਇੱਕੋ ਇੱਕ ਵਿਅਕਤੀ ਹੈ, ਜੋ ਦਲੇਰ ਅਤੇ ਸੂਝਬੂਝ ਦੀ ਮਾਲਕ ਹੈ।"

ਅੰਗਰੇਜ਼ ਚੰਗੀ ਤਰ੍ਹਾਂ ਜਾਣਦੇ ਸਨ ਕਿ ਲਾਹੌਰ ਉੱਤੇ ਪੂਰਨ ਤੌਰ 'ਤੇ ਕਬਜ਼ੇ ਵਿੱਚ ਸਿਰਫ਼ ਮਹਾਰਾਣੀ ਜਿੰਦਾਂ ਹੀ ਉਹਨਾਂ ਲਈ ਵੱਡਾ ਅੜਿੱਕਾ ਬਣੇਗੀ। ਇਸ ਲਈ ਅੰਗਰੇਜ਼ ਗਵਰਨਰ ਜਨਰਲ ਨੇ, ਜੋ ਕਿ ਬਿਆਸ ਦਰਿਆ ਕੰਢੇ ਡੇਰਾ ਲਗਾਈ ਬੈਠਾ ਸੀ, 7 ਦਸੰਬਰ 1846 ਈ. ਨੂੰ ਇੱਕ ਚਿੱਠੀ ਰਾਹੀਂ ਤਾਕੀਦ ਕੀਤੀ ਸੀ ਕਿ 'ਪੰਜਾਬ ਉੱਤੇ ਕਬਜ਼ਾ ਜਾਰੀ ਰੱਖਣ ਲਈ ਜੋ ਵੀ ਸਮਝੌਤਾ ਕੀਤਾ ਜਾਵੇ, ਉਸ ਅਨੁਸਾਰ ਰਾਣੀ ਜਿੰਦਾਂ ਨੂੰ ਦਰਬਾਰੀ ਤਾਕਤ ਤੋਂ ਵਾਂਝਿਆਂ ਕਰ ਦਿੱਤਾ ਜਾਵੇ।' 16 ਦਸੰਬਰ ਨੂੰ ਹੋਏ 'ਭਾਰੋਵਾਲ ਦੀ ਸੰਧੀ' ਅਥਵਾ ਸਮਝੌਤੇ ਨੇ ਮਹਾਰਾਣੀ ਦੇ ਨਸੀਬਾਂ ਉੱਤੇ ਬਰਬਾਦੀ ਦੀ ਮੋਹਰ ਲਗਾ ਦਿੱਤੀ। ਉਸ ਕੋਲ ਕੋਈ ਤਾਕਤ ਨਹੀਂ ਸੀ ਰਹਿ ਗਈ ਅਤੇ ਉਸ ਦੀ ਬਦਕਿਸਮਤੀ ਦਾ ਐਸਾ ਦੌਰ ਸ਼ੁਰੂ ਹੋਇਆ ਜੋ ਉਸਦੀ ਮੌਤ ਨਾਲ ਹੀ ਜਾ ਕੇ ਖ਼ਤਮ ਹੋਇਆ।

ਮਹਾਰਾਣੀ ਦੀ ਬਦਨਸੀਬੀ ਦਾ ਐਸਾ ਦੌਰ ਸ਼ੁਰੂ ਹੋਇਆ, ਜਿਸ ਨੂੰ ਰੋਕਣਾ ਉਸਦੇ ਵੱਸ ਵਿੱਚ ਨਹੀਂ ਸੀ। ਲਾਹੌਰ ਦਰਬਾਰ ਦੀ ਬੁਰਛਾਗ਼ਰਦੀ ਨੇ ਉਸ ਨੂੰ ਹੋਰ ਵੀ ਪਰੇਸ਼ਾਨੀ ਵਿੱਚ ਪਾ ਦਿੱਤਾ ਅਤੇ ਉਸਦੇ ਹੁੰਦਿਆਂ ਹੋਇਆਂ ਵੀ ਭੂਤਰੀ ਹੋਈ ਫ਼ੌਜ ਨੇ ਦਰਿਆ ਪਾਰ ਕਰਨ ਦਾ ਨਿਰਨਾ ਲੈ ਲਿਆ ਸੀ। ਇਸ ਵਿੱਚ ਅੰਗਰੇਜ਼ਾਂ ਦੀ ਹੀ ਚਾਲ ਸੀ। ਉਸ ਦੀਆਂ ਅੱਖਾਂ ਸਾਹਮਣੇ ਉਸਦੇ ਭਰਾ ਜਵਾਹਰ ਸਿੰਘ ਦਾ ਕਤਲ ਕਰ ਦਿੱਤਾ ਗਿਆ ਸੀ। ਰੋਂਦੀ ਤੜਫ਼ਦੀ ਮਹਾਰਾਣੀ ਦੀ ਕਿਸੇ ਨਾ ਸੁਣੀ ਅਤੇ ਪੁੱਤਰ ਦੀ ਸਲਾਮਤੀ ਲਈ ਉਹ ਸਭ ਕੁਝ ਜਰ ਗਈ। ਗ਼ੱਦਾਰ ਅਤੇ ਭੂਤਰੇ ਹੋਏ ਜਰਨੈਲਾਂ ਨੇ ਲੜਾਈ ਦੀ ਹਾਰ ਦਾ ਜ਼ੁੰਮਾਂ ਵੀ ਰਾਣੀ ਜਿੰਦਾਂ ਦੇ ਸਿਰ ਮੜ੍ਹ ਦਿੱਤਾ ਜਿਸ ਵਿੱਚ ਉਸਦਾ ਕੋਈ ਹੱਥ ਨਹੀਂ ਸੀ। ਹਾਲਾਤ ਅਤੇ ਦਸਤਾਵੇਜ਼ਾਂ ਨੂੰ ਚੰਗੀ ਤਰ੍ਹਾਂ ਘੋਖਣ ਤੋਂ ਪਤਾ ਲੱਗਦਾ ਹੈ ਕਿ ਨਾ ਤਾਂ ਮਹਾਰਾਣੀ ਨੇ ਅੰਗਰੇਜ਼ਾਂ ਨੂੰ ਪੰਜਾਬ ਵਿੱਚ ਬੁਲਾਇਆ ਸੀ, ਨਾ ਹੀ ਫ਼ੌਜ ਨੂੰ ਲੜਾਈ ਦਾ ਹੁਕਮ ਦਿੱਤਾ ਸੀ ਅਤੇ ਨਾ ਹੀ, ਜਿਵੇਂ ਅਖ਼ੌਤੀ ਤੌਰ ਤੇ ਕਿਹਾ ਜਾਂਦਾ ਸੀ, ਬਾਰੂਦ ਦੀ ਥਾਂ ਬੋਰੀਆਂ ਵਿੱਚ ਸਰ੍ਹੋਂ ਹੀ ਭੇਜੀ ਸੀ। ਇਹ ਸਭ ਗ਼ੱਦਾਰ ਜਰਨੈਲਾਂ ਦਾ ਕੀਤਾ ਕਤਰਿਆ ਸੀ। ਕੁਝ ਸਮਕਾਲੀਨ ਕਵੀਆਂ ਨੇ ਆਪਣੀਆਂ ਵਾਰਾਂ ਵਿੱਚ ਮਹਾਂਰਾਣੀ ਬਾਰੇ ਐਸੀ ਹੀ ਭੰਡੀ ਕੀਤੀ ਸੀ।

ਭਾਰੋਵਾਲ ਦੀ ਸੰਧੀ ਤੋਂ ਬਾਅਦ ਹਰ ਤਰ੍ਹਾਂ ਨਾਲ ਤਾਕਤ ਅਤੇ ਕੰਮਕਾਰ ਤੋਂ ਵਿਹਲੀ ਮਹਾਰਾਣੀ ਕੋਲ ਹੁਣ ਕੋਈ ਕੰਮ ਨਹੀਂ ਸੀ, ਸਿਵਾਏ ਮਹਿਲ ਵਿੱਚ ਖ਼ਾਲੀ ਸਮਾਂ ਗੁਜ਼ਾਰਨ ਦੇ। ਪਰ ਛੇਤੀ ਹੀ ਉਹ ਸੰਭਲ ਗਈ ਅਤੇ ਅਸੀਂ ਅੱਗੇ ਚੱਲ ਕੇ ਦੇਖਾਂਗੇ ਕਿ ਉਸ ਔਖੇ

ਮਾਹੌਲ ਵਿੱਚ ਵੀ ਜਿੰਦਾਂ ਨੇ ਅੰਗਰਜ਼ਾਂ ਅੱਗੇ ਝੁਕਣ ਦੀ ਬਜਾਏ ਨਤੀਜੇ ਭੁਗਤਣ ਨੂੰ ਹੀ ਤਰਜੀਹ ਦਿੱਤੀ।ਅੰਗਰੇਜ਼ਾਂ ਦੇ ਪੰਜਾਬ ਵਿੱਚ ਆ ਜਾਣ ਕਰਕੇ, ਛਾਉਣੀਆਂ ਵਿੱਚ ਅੰਗਰੇਜ਼ੀ ਫ਼ੌਜਾਂ ਨੂੰ ਗਊ-ਮਾਸ ਪਰੋਸਣ ਅਤੇ ਸ੍ਰੀ ਦਰਬਾਰ ਸਾਹਿਬ ਅੰਦਰ ਜੁੱਤੀਆਂ ਸਣੇ ਫਿਰਨ ਤੋਂ ਲੋਕ ਔਖੇ ਸਨ ਪਰ ਫ਼ਰਵਰੀ 1847 ਈ. ਵਿੱਚ 'ਪ੍ਰੇਮਾ ਸਾਜਸ਼ ਕਾਂਡ' ਨੇ ਉਸਦੇ ਜਤਨਾਂ ਨੂੰ ਪਲੀਤਾ ਲਗਾ ਦਿੱਤਾ। ਅੰਗਰੇਜ਼ਾਂ ਨੇ ਮਹਾਰਾਣੀ ਨੂੰ ਹੀ ਮੁੱਖ ਜ਼ੁੰਮੇਵਾਰ ਮੰਨਿਆ।

ਛੇਤੀ ਹੀ ਜਿੰਦਾਂ ਦੀ ਕਿਸਮਤ ਨੇ ਹੋਰ ਮੋੜ ਲੈ ਲਿਆ। ਕੁਝ ਮਹੀਨੇ ਬਾਅਦ ਹੀ 7 ਅਗਸਤ 1847 ਈ. ਨੂੰ ਗ਼ੱਦਾਰ ਤੇਜ ਸਿੰਘ ਨੂੰ ਰਾਜੇ ਦਾ ਖ਼ਿਤਾਬ ਦੇਣ ਦਾ ਐਲਾਨ ਹੋਇਆ। ਮਹਾਰਾਣੀ ਗੁੱਸੇ ਨਾਲ ਭਰ ਗਈ ਅਤੇ ਉਸਨੇ ਬਾਲਕ ਮਹਾਰਾਜੇ ਨੂੰ ਮਨ੍ਹਾ ਕਰ ਦਿੱਤਾ ਕਿ ਉਹ ਗੱਦਾਰ ਦੇ ਮੱਥੇ 'ਤੇ ਰਾਜੇ ਦਾ ਤਿਲਕ ਨਾ ਲਗਾਵੇ। ਬਾਲਕ ਮਹਾਰਾਜੇ ਨੇ ਤੇਜ ਸਿੰਘ ਨੂੰ ਤਿਲਕ ਦੇਣ ਤੋਂ ਮਨ੍ਹਾਂ ਕਰ ਦਿੱਤਾ, ਜਿਸ ਦਾ ਗੁੱਸਾ ਵੀ ਮਹਾਰਾਣੀ ਨੂੰ ਹੀ ਝੱਲਣਾ ਪਿਆ ਅਤੇ ਉਸ ਨੂੰ 22 ਸੇਵਕਾਵਾਂ ਨਾਲ ਲਾਹੌਰ ਕਿਲੇ ਦੇ ਸੰਮਣ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ ਪਰ ਛੇਤੀ ਹੀ 19 ਅਗਸਤ 1847 ਨੂੰ, ਬਾਲਕ ਮਹਾਰਾਜੇ ਨੂੰ ਸੈਰ ਦੇ ਬਹਾਨੇ ਅੰਗਰੇਜ਼ 'ਸ਼ਾਲਾਮਾਰ ਬਾਗ਼' ਲੈ ਗਏ। ਪਿੱਛੋਂ, ਜ਼ਬਰਦਸਤੀ ਵਾਲਾਂ ਤੋਂ ਘਸੀਟ ਕੇ ਮਹਾਰਾਣੀ ਜਿੰਦਾਂ ਨੂੰ ਪਾਲਕੀ ਵਿੱਚ ਬਿਠਾ ਕੇ ਸ਼ੇਖੂਪੁਰੇ ਦੇ ਕਿਲੇ ਵਿੱਚ ਭੇਜ ਦਿੱਤਾ, ਜਿੱਥੇ ਉਸ ਨਾਲ ਅਤਿ ਦਾ ਮਾੜਾ ਸਲੂਕ ਕੀਤਾ ਗਿਆ ਅਤੇ ਪਾਣੀ ਅਤੇ ਰੋਟੀ ਤੋਂ ਵੀ ਤਰਸਾਇਆ ਗਿਆ। ਇਸ ਜੁਦਾਈ ਤੋਂ ਲਗਪਗ ਚੌਦਾਂ ਸਾਲ ਬਾਅਦ ਹੀ ਜਿੰਦਾਂ ਕਲਕੱਤੇ ਆਪਣੇ ਪੁੱਤਰ ਨੂੰ ਮਿਲ ਸਕੀ ਸੀ।

ਸ਼ੇਖੂਪੁਰੇ ਦੇ ਕਿਲੇ ਵਿੱਚ ਕੈਦ ਮਹਾਰਾਣੀ ਜਿੰਦਾਂ ਪੁੱਤਰ-ਵਿਯੋਗ ਅਤੇ ਭੈੜੇ ਸਲੂਕ ਕਰਕੇ ਬਹੁਤ ਦੁਖ਼ੀ ਸੀ। ਉਸਦੇ ਦੁੱਖ ਉਸਦੀਆਂ ਲਿਖੀਆਂ ਗਈਆਂ ਚਿੱਠੀਆਂ ਤੋਂ ਚੰਗੀ ਤਰ੍ਹਾਂ ਜ਼ਾਹਰ ਹੁੰਦੇ ਹਨ। 20 ਅਗਸਤ 1847 ਈ. ਤੋਂ 15 ਮਈ 1848 ਈ. ਤੱਕ ਜਿੰਦਾਂ ਬੜੀ ਹੀ ਤਰਸਯੋਗ ਹਾਲਤ ਵਿੱਚ ਕੈਦ ਰਹੀ, ਪਰ ਫਿਰ ਵੀ ਉਸਨੇ ਅੰਗਰੇਜ਼ਾਂ ਵਿਰੁੱਧ ਆਪਣੇ ਜਤਨ ਜਾਰੀ ਰੱਖੇ। ਏਥੇ ਵੀ ਗ਼ੱਦਾਰਾਂ ਨੇ ਭੇਦ ਖੋਲ੍ਹ ਦਿੱਤੇ ਅਤੇ ਉਸਦੇ ਦੋ ਸਹਿਯੋਗੀਆਂ ਗੰਗਾ ਰਾਮ ਅਤੇ ਸਾਬਕਾ ਜਰਨੈਲ ਕਾਹਨ ਸਿੰਘ ਨੂੰ ਫੜ ਕੇ ਫ਼ਾਂਸੀ ਦੇ ਦਿੱਤੀ ਗਈ। ਪਹਿਲਾਂ ਪ੍ਰੇਮਾ ਸਾਜਸ਼ ਕੇਸ, ਫੇਰ ਤੇਜ ਸਿੰਘ ਨੂੰ ਤਿਲਕ ਦੇਣ ਤੋਂ ਰੋਕਣਾ ਅਤੇ ਹੁਣ ਉਸ ਦੇ ਸਾਥੀਆਂ ਦੇ ਪਕੜੇ ਜਾਣ 'ਤੇ ਅੰਗਰੇਜ਼ਾਂ ਨੇ ਉਸ ਨੂੰ ਪੰਜਾਬ ਤੋਂ ਬਾਹਰ ਭੇਜਣ ਦਾ ਨਿਰਨਾ ਕਰ ਲਿਆ ਅਤੇ ਮਹਾਰਾਣੀ ਨੂੰ ਸ਼ੇਖੂਪੁਰੇ ਦੇ ਕਿਲੇ ਚੋਂ ਕੱਢ ਕੇ ਫ਼ਿਰੋਜ਼ਪੁਰ ਰਾਹੀਂ 23 ਮਈ 1848 ਈ. ਨੂੰ ਬਨਾਰਸ ਭੇਜ ਕੇ ਨਜ਼ਰਬੰਦ ਕਰ ਦਿੱਤਾ ਅਤੇ ਚੇਤਾਵਨੀ ਦੇ ਦਿੱਤੀ ਗਈ ਅਗਰ ਉਸਨੇ ਉੱਥੋਂ ਭੱਜਣ ਅਤੇ ਅੰਗਰੇਜ਼ੀ ਸ਼ਾਸਨ ਨੂੰ ਨੁਕਸਾਨ ਪਹੁੰਚਾਉਣ ਦੇ ਜਤਨ ਕੀਤੇ ਤਾਂ ਉਸਨੂੰ ਚੁਨਾਰ ਦੇ ਕਿਲੇ ਵਿੱਚ ਭੇਜ ਦਿੱਤਾ ਜਾਵੇਗਾ। ਜਿੰਦਾਂ ਦੇ 'ਪੰਜਾਬ ਤੋਂ ਨਿਕਾਲੇ' ਦੇ ਦਸਾਂ ਮਹੀਨਿਆਂ ਦੇ ਅੰਦਰ-ਅੰਦਰ ਹੀ ਅੰਗਰੇਜ਼ਾਂ ਨੇ ਪੰਜਾਬ ਉੱਤੇ ਪੂਰਨ ਰੂਪ ਵਿੱਚ ਕਬਜ਼ਾ ਕਰ ਲਿਆ।

ਮਹਾਰਾਣੀ ਜਿੰਦਾਂ ਦੇ ਦੁੱਖ ਅਤੇ ਬਦਕਿਸਮਤੀ ਅਜੇ ਚੱਲ ਹੀ ਰਹੇ ਸੀ ਜਿਸ ਦਾ ਅੰਦਾਜ਼ਾ ਲਗਾਉਣਾ ਔਖਾ ਹੈ। ਉਹ ਆਪਣੇ ਪੁੱਤਰ ਅਤੇ ਵਤਨ ਤੋਂ ਦੂਰ ਸੀ, ਉਸ ਦੇ ਕਈ

ਸਹਿਯੋਗੀ ਜਾਂ ਤਾਂ ਕੈਦ ਕਰ ਲਏ ਗਏ, ਫਾਂਸੀ ਲਗਾ ਦਿੱਤੇ ਗਏ ਅਥਵਾ ਪੰਜਾਬ ਤੋਂ ਬਾਹਰ ਨਜ਼ਰਬੰਦ ਕਰ ਦਿੱਤੇ ਗਏ ਸਨ। ਦੀਵਾਨ ਮੂਲਰਾਜ ਅਤੇ ਭਾਈ ਮਹਾਰਾਜ ਸਿੰਘ ਦੇ ਜਤਨ ਵੀ ਸਫ਼ਲ ਨਹੀਂ ਸਨ ਹੋ ਰਹੇ। ਮਹਾਰਾਣੀ ਜਿੰਦਾਂ ਨੇ ਹੌਸਲਾ ਬਣਾਈ ਰੱਖਿਆ, ਪੰਜਾਬ ਨਾਲ ਸੰਪਰਕ ਬਣਾਈ ਰੱਖੇ ਅਤੇ ਬਨਾਰਸ ਤੋਂ ਭੱਜ ਕੇ ਪੰਜਾਬ ਪਹੁੰਚਣ ਦੀ ਵਿਓਂਤ ਬਣਾਈ। ਬਨਾਰਸ ਤੋਂ ਫ਼ਰਾਰ ਹੋਣ ਲਈ ਉਸਨੇ ਪਹਿਲੋਂ ਆਪਣੀ ਇੱਕ ਦਾਸੀ ਹਰਗੋ ਨੂੰ ਬਾਹਰ ਕੱਢਿਆ, ਪਰ ਛੇਤੀ ਹੀ ਉਹ ਪਕੜੀ ਗਈ। ਉਸ ਤੋਂ ਭੇਦ ਖੁੱਲ੍ਹਿਆ ਕਿ ਮਹਾਰਾਣੀ ਜਿੰਦਾਂ ਵੀ ਬਨਾਰਸ ਤੋਂ ਫ਼ਰਾਰ ਹੋਣ ਦੀ ਜੁਗਤ ਵਿੱਚ ਹੈ। ਏਸੇ ਦੌਰਾਨ ਪੰਜਾਬ ਤੋਂ ਉਸਦੀਆਂ ਚਿੱਠੀਆਂ ਦੀਆਂ ਖ਼ਬਰਾਂ ਵੀ ਬਨਾਰਸ ਪਹੁੰਚ ਗਈਆਂ। ਉਸ ਦੀ ਰਾਖੀ ਕਰਨ ਵਾਲੇ ਮੇਜਰ ਮੈਗਰੇਗਰ, ਪੋਲਿਟੀਕਲ ਏਜੰਟ ਨੇ ਮਹਾਰਾਣੀ ਨੂੰ ਤੁਰੰਤ ਚੁਨਾਰ ਭੇਜਣ ਦਾ ਨਿਰਨਾ ਕਰ ਲਿਆ।

5 ਅਪ੍ਰੈਲ 1848 ਈ. ਨੂੰ ਸਵੇਰੇ ਸਵੇਰੇ ਮਹਾਰਾਣੀ ਦੀ ਕੈਦਗਾਹ ਦੇ ਬਾਹਰ ਇੱਕ ਪਾਲਕੀ ਲਿਆ ਕੇ ਰੱਖ ਦਿੱਤੀ ਗਈ ਅਤੇ ਰਾਣੀ ਨੂੰ ਉਸ ਵਿੱਚ ਬੈਠਣ ਦਾ ਹੁਕਮ ਦਿੱਤਾ ਗਿਆ। ਲੈਫਟੀਨੈਂਟ ਨੈਲਸਨ ਉਸ ਸਮੇਂ ਪਿਆਦਾ ਫ਼ੌਜ ਦੀਆਂ ਦੋ ਕੰਪਨੀਆਂ ਅਤੇ ਰਸਾਲੇ ਨਾਲ ਮੌਜੂਦ ਸੀ। ਮਹਾਰਾਣੀ ਨੇ ਰੋ ਰੋ ਕੇ ਉਸ ਨਾਲ ਹੋ ਰਹੇ ਭੈੜੇ ਸਲੂਕ ਦਾ ਵਿਰੋਧ ਕੀਤਾ ਪਰ ਸਭ ਵਿਅਰਥ। ਉਸਨੂੰ ਸੋਲ੍ਹਾਂ ਦਾਸੀਆਂ ਸਮੇਤ ਚੁਨਾਰ ਦੇ ਕਿਲੇ ਵਿੱਚ ਪਹੁੰਚਾ ਦਿੱਤਾ ਗਿਆ। ਗਵਰਨਰ ਜਨਰਲ ਦੇ ਏਜੰਟ ਮੈਗਰੇਗਰ ਨੇ ਚੁਨਾਰ ਕਿਲੇ ਦੇ ਕਮਾਂਡੈਂਟ ਕੈਪਟਨ ਰੀਸ ਨੂੰ ਸਾਫ਼ ਤੌਰ 'ਤੇ ਖ਼ਬਰਦਾਰ ਕੀਤਾ ਕਿ ਬਨਾਰਸ ਤੋਂ ਮਹਾਰਾਣੀ ਨੇ ਫ਼ਰਾਰ ਹੋਣ ਦਾ ਜਤਨ ਕੀਤਾ ਸੀ, ਇਸ ਲਈ ਉਹ ਰਾਣੀ ਦਾ ਵਿਸ਼ੇਸ਼ ਖਿਆਲ ਰੱਖੇ ਅਤੇ ਸਾਵਧਾਨ ਰਹੇ। ਕੰਮਾਂਡੈਂਟ ਕੈਪਟਨ ਰੀਸ ਨੇ ਸ਼ਨਾਖਤ ਲਈ ਪਾਲਕੀ ਵਿੱਚ ਬੈਠੀ ਮਹਾਰਾਣੀ ਨੂੰ ਸ਼ਨਾਖ਼ਤ ਲਈ ਹੱਥ ਬਾਹਰ ਕੱਢਣ ਲਈ ਕਿਹਾ ਪਰ ਮਹਾਰਾਣੀ ਨੇ ਉੱਤਰ ਦਿੱਤਾ ਕਿ ਉਹ ਪਰਦੇਦਾਰ ਸੁਆਣੀ ਹੈ ਅਤੇ ਉਸਨੇ ਪਾਲਕੀ ਚੌਂ ਹੱਥ ਬਾਹਰ ਕੱਢਣ ਤੋਂ ਨਾਂਹ ਕਰ ਦਿੱਤੀ। ਕੈਪਟਨ ਰੀਸ ਨੇ ਮਹਾਰਾਣੀ ਦੀ ਆਵਾਜ਼ ਨੂੰ ਹੀ ਸ਼ਨਾਖਤ ਵਜੋਂ ਦਿਮਾਗ਼ ਵਿੱਚ ਬਿਠਾ ਲਿਆ। ਕੈਪਟਨ ਰੀਸ ਰੋਜ਼ ਆਉਂਦਾ ਅਤੇ ਪਰਦੇ ਦੇ ਪਿੱਛੋਂ ਮਹਾਰਾਣੀ ਨਾਲ ਦੋ ਚਾਰ ਗਲਾਂ ਕਰ ਤਸੱਲੀ ਕਰਕੇ ਚਲਾ ਜਾਂਦਾ। ਪਰ 19 ਅਪ੍ਰੈਲ ਨੂੰ ਰੌਲਾ ਪੈ ਗਿਆ ਅਤੇ ਕਿਲੇ ਦੀਆਂ ਟੱਲੀਆਂ ਖੜਕ ਗਈਆਂ। ਹਰ ਪਾਸੇ ਭਾਲ ਹੋਈ ਪਰ ਜੋ ਖ਼ਤ ਕਿਲੇ ਦੇ ਬਾਹਰ ਪਿਆ ਮਿਲਿਆ ਸੀ, ਉਸ ਅਨੁਸਾਰ ਪੜਤਾਲ ਕਰਨ ਤੋਂ ਪਤਾ ਲੱਗਾ ਕਿ ਮਹਾਰਾਣੀ ਕਿਲੇ ਵਿੱਚੋਂ ਗ਼ਾਇਬ ਹੈ ਅਤੇ ਫ਼ਰਾਰ ਹੋ ਗਈ ਹੈ।

ਸੁਰੱਖਿਆ ਦੇ ਭਾਰੀ ਬੰਦੋਬਸਤ ਅਤੇ ਵਿਸ਼ੇਸ਼ ਸਾਵਧਾਨੀ ਰੱਖਣ ਦੇ ਬਾਵਜੂਦ ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲੇ 'ਚੋਂ ਫ਼ਰਾਰ ਹੋ ਗਈ ਸੀ। ਇਹ ਮਹਾਰਾਣੀ ਦੇ ਹੌਸਲੇ ਵਾਲਾ ਜਤਨ ਸੀ ਅਤੇ ਅੰਗਰੇਜ਼ਾਂ ਦੇ ਮੂੰਹ 'ਤੇ ਕਰਾਰੀ ਚਪੇੜ। ਲਾਰਡ ਡਲਹੌਜ਼ੀ ਉਸ ਸਮੇਂ ਸ਼ਿਮਲੇ ਪਹਾੜਾਂ ਦੀ ਸੈਰ ਕਰ ਰਿਹਾ ਸੀ। ਪਤਾ ਲੱਗਣ 'ਤੇ ਉਹ ਬਹੁਤ ਨਾਰਾਜ਼ ਹੋਇਆ ਅਤੇ ਪੜਤਾਲ ਕੀਤੀ ਗਈ। ਪਤਾ ਲੱਗਾ ਕਿ 5 ਅਪ੍ਰੈਲ ਨੂੰ ਮਹਾਰਾਣੀ ਦੇ ਚੁਨਾਰ ਦੇ ਕਿਲੇ ਵਿਚ ਪਹੁੰਚਣ ਦੇ ਅਗਲੇ ਦਿਨ, ਅਰਥਾਤ 6 ਅਪ੍ਰੈਲ ਨੂੰ, ਇੱਕ ਔਰਤ ਚੁਨਾਰ ਦੇ ਕਿਲੇ ਵਿੱਚ

ਆਈ ਜੋ ਆਪਣੇ ਆਪ ਨੂੰ ਮਹਾਰਾਣੀ ਦੀ ਦਰਜਣ ਦੱਸਦੀ ਸੀ ਅਤੇ ਉਹ ਮਹਾਰਾਣੀ ਦੇ ਕੱਪੜੇ ਸੀਣ ਆਈ ਸੀ। 6 ਅਪ੍ਰੈਲ ਸ਼ਾਮ ਨੂੰ ਕੇਵਲ ਉਹੀ ਔਰਤ ਕਿਲੇ ਚੋਂ ਬਾਹਰ ਗਈ ਸੀ ਹੋਰ ਕੋਈ ਨਹੀਂ। ਹੋਰ ਪੜਤਾਲ ਕਰਨ 'ਤੇ ਪਤਾ ਲੱਗਾ ਕਿ ਮਹਾਰਾਣੀ ਜਿੰਦਾਂ ਦੀ ਬਨਾਰਸ ਵਾਲੀ ਦਰਜਣ ਤਾਂ 15 ਅਪ੍ਰੈਲ ਤੱਕ ਬਨਾਰਸ ਆਪਣੇ ਘਰ ਵਿੱਚ ਹੀ ਸੀ, ਬਾਹਰ ਗਈ ਹੀ ਨਹੀਂ। ਇਸ ਲਈ ਇਹ ਮੰਨ ਲਿਆ ਗਿਆ ਕਿ ਜਿੰਦਾਂ 6 ਅਪ੍ਰੈਲ ਨੂੰ, ਅਰਥਾਤ ਚੁਨਾਰ ਦੇ ਕਿਲੇ ਵਿੱਚ ਪਹੁੰਚਣ ਤੋਂ ਅਗਲੇ ਦਿਨ ਹੀ ਫ਼ਰਾਰ ਹੋ ਗਈ ਸੀ। ਇਹ ਹੈਰਾਨੀਜਨਕ ਅਤੇ ਹੌਸਲੇ ਭਰਿਆ ਕਦਮ ਸੀ। ਜਦੋਂ ਤੱਕ ਸਰਕਾਰ ਨੂੰ ਮਹਾਰਾਣੀ ਦੇ ਫ਼ਰਾਰ ਹੋਣ ਬਾਰੇ ਪਤਾ ਲੱਗਾ, ਮਹਾਰਾਣੀ ਨਿਪਾਲ ਦੀ ਸਰਹੱਦ 'ਤੇ ਪਹੁੰਚ ਗਈ ਸੀ ਅਤੇ ਉਸਨੇ ਆਪਣਾ ਇੱਕ ਦੂਤ 'ਨਿਪਾਲ ਨਰੇਸ਼' ਰਾਣਾ ਜੰਗ ਬਹਾਦਰ ਪਾਸ ਸ਼ਰਨ ਲੈਣ ਲਈ ਭੇਜਿਆ।

29 ਅਪ੍ਰੈਲ ਨੂੰ ਮਹਾਰਾਣੀ ਜਿੰਦਾ ਕਾਠਮੰਡੂ ਵਿੱਚ ਦਾਖ਼ਲ ਹੋਈ ਅਤੇ ਉਸ ਦੀ ਬਦਕਿਸਮਤੀ ਨੂੰ, ਉੱਥੇ ਹੀ ਉਸ ਨੂੰ ਸ਼ੇਰ ਸਿੰਘ ਦੀ ਬਗ਼ਾਵਤ ਫੇਲ੍ਹ ਹੋਣ ਅਤੇ ਫ਼ੌਜਾਂ ਦੇ ਅੰਤਮ ਤੌਰ 'ਤੇ ਹਥਿਆਰ ਸੁੱਟ ਦੇਣ ਬਾਰੇ ਪਤਾ ਲੱਗਾ। ਮਹਾਰਾਣੀ ਨੂੰ ਪਿਛਲੇ ਕਈ ਮਹੀਨਿਆਂ ਤੋਂ ਪੰਜਾਬ ਦੇ ਹਾਲਾਤ ਬਾਰੇ ਪਤਾ ਨਹੀਂ ਸੀ। ਪਹਿਲੋਂ ਸਿਰਫ਼ ਉਸਨੂੰ ਚੇਲਿਆਂਵਾਲੀ ਲੜਾਈ ਵਿੱਚ ਅੰਗਰੇਜ਼ਾਂ ਦੀ ਹਾਰ ਬਾਰੇ ਹੀ ਪਤਾ ਸੀ। ਉਹ ਚਾਹੁੰਦੀ ਸੀ ਕਿਸੇ ਵੀ ਤਰ੍ਹਾਂ ਉਹ ਕੈਦ 'ਚੋਂ ਨਿਕਲ ਕੇ ਪੰਜਾਬ ਆ ਜਾਵੇ ਅਤੇ ਅੰਗਰੇਜ਼ਾਂ ਵਿਰੁੱਧ ਮਾਹੌਲ ਤਿਆਰ ਕਰੇ। ਪਰ ਉਸ ਦੀ ਮਾੜੀ ਕਿਸਮਤ, ਸਭ ਕੁਝ ਬਦਲ ਗਿਆ।

ਭਾਵੇਂ ਮਹਾਰਾਣੀ ਜਿੰਦਾਂ ਦੇ ਜਤਨ ਸਫ਼ਲ ਨਹੀਂ ਸਨ ਹੋ ਸਕੇ, ਪਰ ਫੇਰ ਵੀ ਉਸ ਦੀ ਹਿੰਮਤ ਦੀ ਦਾਦ ਦੇਣੀ ਪਵੇਗੀ ਕਿ ਚੁਨਾਰ ਜਿਹੇ ਮਜ਼ਬੂਤ ਕਿਲੇ 'ਚੋਂ ਵਿਸ਼ੇਸ਼ ਨਿਗ਼ਰਾਨੀ ਦੇ ਬਾਵਜੂਦ ਉਹ ਕਿਲੇ ਚੋਂ ਫ਼ਰਾਰ ਹੋਣ ਵਿੱਚ ਸਫ਼ਲ ਹੋ ਗਈ, ਉਹ ਵੀ ਕਿਲੇ ਵਿੱਚ ਪਹੁੰਚਣ ਦੇ ਅਗਲੇ ਹੀ ਦਿਨ। ਮਹਾਰਾਣੀ ਨੇ ਇਸ ਤਰ੍ਹਾਂ ਲਾਰਡ ਡਲਹੌਜ਼ੀ ਨੂੰ ਇਕ 'ਦਲੇਰ ਔਰਤ' ਹੋਣ ਦਾ ਸਬੂਤ ਦੇ ਦਿੱਤਾ। ਜਿੰਦਾਂ ਦੀ ਹੈਰਾਨੀ ਭਰੀ ਫ਼ਰਾਰੀ ਤੋਂ ਲਗਪਗ ਬਾਰਾਂ ਸਾਲ ਬਾਅਦ ਮਹਾਂਰਾਣੀ ਜ਼ਿੰਦਾਂ ਆਪਣੇ ਪੁੱਤਰ ਦਲੀਪ ਸਿੰਘ ਨੂੰ ਕਲਕੱਤੇ ਜਾ ਕੇ ਮਿਲੀ ਤੇ ਉਸਦੇ ਨਾਲ ਹੀ ਇੰਗਲੈਂਡ ਚਲੀ ਗਈ ਜਿੱਥੇ ਜਲਦੀ ਹੀ ਮਗਰੋਂ ਉਹਦੀ ਮੌਤ ਹੋ ਗਈ।ਮਰਨ ਤੋਂ ਬਾਅਦ ਉਸਦਾ ਅੰਤਮ ਸਸਕਾਰ ਅੰਗਰੇਜ਼ਾਂ ਦੇ ਵਿਰੋਧ ਕਾਰਨ ਅਤੇ ਸਿੱਖਾਂ ਦੇ ਸੁਝਾਅ ਦੇਣ ਕਾਰਨ ਪੰਜਾਬ ਵਿੱਚ ਨਹੀਂ ਸੀ ਹੋ ਸਕਿਆ।ਦਲੀਪ ਸਿੰਘ ਉਸਦਾ ਸਸਕਾਰ ਬੰਬਈ ਲਾਗੇ ਨਾਸਿਕ ਵਿਖੇ ਕਰਕੇ ਵਾਪਸ ਇੰਗਲੈਂਡ ਚਲਾ ਗਿਆ।

ਕੁਝ ਵੀ ਹੋਵੇ, ਸਧਾਰਨ ਘਰਾਣੇ ਦੀ ਹਿੰਮਤ ਵਾਲੀ ਜਿੰਦਾਂ ਨੇ ਤਕੜੇ ਪਹਿਰੇ 'ਚੋਂ ਫ਼ਰਾਰ ਹੋ ਕੇ ਸਿਆਣਪ ਅਤੇ ਹਿੰਮਤ ਦਿਖਾ ਦਿੱਤੀ।



# ਮਹਾਰਾਜਾ ਦਲੀਪ ਸਿੰਘ ਅਤੇ ਨਾਮਧਾਰੀ ਸਮਾਜ

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਗਾਥਾ ਸਿੱਖ ਇਤਿਹਾਸ ਵਿੱਚ ਜਿੰਨੀ ਸੂਰਬੀਰਤਾ ਅਤੇ ਮਾਣ ਭਰੀ ਹੈ, ਉਸਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਦੀ ਗਾਥਾ ਓਨੀਂ ਹੀ ਬਦਕਿਸਮਤੀ ਵਾਲੀ ਹੈ। ਇਸ ਮੰਦਭਾਗੇ ਮਹਾਰਾਜੇ ਨੂੰ ਨਾ ਤਾਂ ਆਪਣੇ ਦੇਸ਼ ਅਤੇ ਧਰਮ ਨਾਲ ਸੰਬੰਧਿਤ ਲੋਕਾਂ ਦਾ ਪਿਆਰ ਅਤੇ ਸਾਥ ਮਿਲਿਆ ਅਤੇ ਨਾ ਹੀ ਮਹਾਰਾਣੀ ਵਿਕਟੋਰੀਆ ਦਾ, ਜੋ ਉਸ ਨੂੰ ਆਪਣਾ ਪੁੱਤਰ ਮੰਨਦੀ ਹੁੰਦੀ ਸੀ। ਬਾਹਰ ਦਿਆਂ ਨੇ ਤਾਂ ਮਹਾਰਾਜੇ ਨੂੰ ਅਣਗੌਲਿਆ ਕੀਤਾ ਹੀ, ਪਰ ਉਸਦੇ ਆਪਣੇ ਲੋਕਾਂ, ਜੋ ਉਸਦੇ ਪਿਤਾ ਸ਼ੇਰ-ਏ-ਪੰਜਾਬ ਦੀਆਂ ਬਖਸ਼ਿਸ਼ਾਂ ਨਾਲ ਅਮੀਰ ਅਤੇ ਉੱਚੇ ਰੁਤਬੇ 'ਤੇ ਪਹੁੰਚੇ ਸਨ ਅਤੇ ਜਿਨ੍ਹਾਂ ਨੂੰ ਮਹਾਰਾਜਾ ਦਲੀਪ ਸਿੰਘ 'ਲਹੂ ਅਤੇ ਮਾਸ' ਦੇ ਰਿਸ਼ਤੇ ਦਾ ਵਾਸਤਾ ਪਾਉਂਦਾ ਸੀ, ਤਰਲੇ ਪਾਂਦਾ ਸੀ, ਉਨ੍ਹਾਂ ਨੇ ਵੀ ਕੇਵਲ ਅੱਖਾਂ ਹੀ ਨਹੀਂ ਫੇਰੀਆਂ ਸਗੋਂ ਉਸਦੀ ਦਰਦ-ਭਰੀ ਅਪੀਲ 'ਤੇ ਮਦਦ ਦੇਣ ਦੀ ਬਜਾਏ ਉਸਨੂੰ 'ਝੂਠਾ ਅਤੇ ਦਗਾਬਾਜ਼' ਕਹਿੰਦਿਆਂ ਹੋਇਆਂ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ ਦੀ ਰਾਜ-ਭਗਤੀ ਅਤੇ ਵਫ਼ਾਦਾਰੀ ਕਰਨ ਦੀ 'ਸਿਆਣੀ ਸਲਾਹ' ਦੇ ਦਿੱਤੀ। ਉਸਦੇ ਹਮ-ਵਤਨੀ ਸਿੱਖਾਂ ਨੇ ਉਸਨੂੰ ਸਪਸ਼ਟ ਲਿਖ ਦਿੱਤਾ ਸੀ ਕਿ ਉਹ ਤਾਂ ਕੀ, ਅਗਰ ਮਹਾਰਾਜਾ ਰਣਜੀਤ ਸਿੰਘ ਵੀ ਹੋਵੇ ਤਾਂ ਵੀ ਉਹਨਾਂ ਦੀ ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ ਨੂੰ ਕਮਜ਼ੋਰ ਨਹੀਂ ਕੀਤਾ ਜਾ ਸਕਦਾ। ਰਾਜਸੀ ਮਾਹੌਲ ਵਿੱਚ ਜੰਮਿਆ ਪਲਿਆ ਮਹਾਰਾਜਾ ਇਹ ਸਭ ਨਾ ਸਹਾਰਦਾ ਹੋਇਆ ਛੇਤੀ ਹੀ ਨਿਰਾਸ ਹੋ ਕੇ ਮੁਫ਼ਲਿਸੀ ਦੀ ਹਾਲਤ ਵਿੱਚ ਪੈਰਿਸ ਵਿੱਚ ਚੜ੍ਹਾਈ ਕਰ ਗਿਆ।

**ਵਿਚਾਰਾ ਦਲੀਪ ਸਿੰਘ**

ਮਹਾਰਾਜਾ ਦਲੀਪ ਸਿੰਘ ਸ਼ਾਇਦ ਬੇਗ਼ਾਨਿਆਂ ਕੋਲੋਂ ਪ੍ਰਾਪਤ ਸਿੱਖਿਆ ਕਾਰਨ ਆਪਣੇ ਪਿਤਾ ਸ਼ੇਰ-ਏ-ਪੰਜਾਬ ਤੋਂ ਸਿਆਣਪ, ਦੂਰਦਰਸ਼ਤਾ ਅਤੇ ਰਾਜਨੀਤੀ ਵਿੱਚ ਬਿਲਕੁਲ ਉਲਟ ਸੀ। ਕਿਸਮਤ ਵੀ ਉਸਦੀ ਮੰਦਭਾਗੀ ਹੀ ਰਹੀ। ਦਲੀਪ ਸਿੰਘ ਓਦੋਂ ਲਗਪਗ ਇੱਕ ਸਾਲ ਦਾ ਸੀ ਜਦੋਂ ਉਸ ਦਾ ਪਿਤਾ ਅਤੇ ਪੰਜਾਬ ਦੀ ਸ਼ਾਨ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਿਆ। ਲਗਪਗ ਪੰਜ ਕੁ ਸਾਲ ਦੀ ਉਮਰੇ ਉਹ ਆਪਣੀ ਮਾਤਾ ਜਿੰਦਾਂ ਦੀ ਤਾਬਿਆ ਪੰਜਾਬ ਦਾ ਮਹਾਰਾਜਾ ਬਣਿਆ, ਪਰ ਛੇਤੀ ਹੀ ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਪਹਿਲੀ ਲੜਾਈ ਤੋਂ ਬਾਅਦ, ਨੌਂ ਸਾਲ ਦਾ ਹੀ ਹੋਇਆ ਸੀ ਕਿ ਉਸਦੀ ਮਾਤਾ ਮਹਾਰਾਣੀ ਜਿੰਦਾਂ ਨੂੰ ਪੁੱਤਰ ਨਾਲੋਂ ਜੁਦਾ ਕਰ ਦਿੱਤਾ ਗਿਆ। ਬਾਲਕ ਦਲੀਪ ਸਿੰਘ ਦੀ ਬਦਕਿਸਮਤੀ ਅਜੇ ਏਥੇ ਹੀ ਨਹੀਂ ਰੁਕੀ। ਅੰਗਰੇਜ਼ਾਂ ਨਾਲ ਸਿੱਖਾਂ ਦੀ ਦੂਸਰੀ ਲੜਾਈ

ਖ਼ਤਮ ਹੁੰਦਿਆਂ ਹੀ, 'ਖ਼ਾਲਸਾ ਦਰਬਾਰ' ਦਾ ਆਖ਼ਰੀ ਦਰਬਾਰ ਲੱਗਾ ਅਤੇ ਬਾਲਕ ਮਹਾਰਾਜੇ ਨੂੰ ਨਵੀਂ ਸੰਧੀ ਉੱਤੇ ਦਸਤਖ਼ਤ ਕਰਨ ਨੂੰ ਕਿਹਾ ਗਿਆ। ਕੇਵਲ ਗਿਆਰਾਂ ਸਾਲਾਂ ਦੀ ਉਮਰ ਸੀ ਬਾਲਕ ਦਲੀਪ ਸਿੰਘ ਦੀ, ਅਜੇ ਸੰਧੀਆਂ ਦੀਆਂ ਸ਼ਰਤਾਂ ਬਾਰੇ ਉਸਨੂੰ ਭਾਵੇਂ ਕੋਈ ਗਿਆਨ ਨਹੀਂ ਸੀ, ਫੇਰ ਵੀ ਪੰਜਾਬ ਦੇ ਮਹਾਰਾਜੇ ਨੇ ਖੁਸ਼ੀ-ਖੁਸ਼ੀ ਉਸ ਸੰਧੀ-ਪੱਤਰ ਉੱਤੇ ਦਸਤਖ਼ਤ ਕਰ ਦਿੱਤੇ। ਹੁਣ ਅੰਗਰੇਜ਼ ਪੰਜਾਬ ਦੇ ਮਾਲਕ ਸਨ।

ਅੰਗਰੇਜ਼ਾਂ ਨਾਲ ਹੋਈ ਸੰਧੀ ਨੂੰ ਅਜੇ ਨੌਂ ਮਹੀਨੇ ਹੀ ਹੋਏ ਸਨ ਕਿ ਨਵੇਂ ਸ਼ਾਸਕਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਤੋਂ ਬਾਹਰ ਫਤਿਹਗੜ੍ਹ (ਯੂ.ਪੀ.) ਭੇਜ ਦਿੱਤਾ, ਤਾਂ ਜੁ ਉਨ੍ਹਾਂ ਦੇ ਰਾਜ ਨੂੰ ਜ਼ਰਾ ਵੀ ਖ਼ਤਰਾ ਨਾ ਰਹੇ ਅਤੇ ਸਿੱਖਾਂ ਵਿੱਚ ਅੰਗਰੇਜ਼ਾਂ ਪ੍ਰਤੀ ਫ਼ਰਮਾ-ਬਰਦਾਰੀ ਭਰੀ ਜਾ ਸਕੇ। ਦਸੰਬਰ 1849 ਈ. ਤੋਂ ਬਾਅਦ ਇਸ ਸ਼ੇਰ-ਏ-ਪੰਜਾਬ ਦੇ ਪੁੱਤਰ ਨੂੰ ਮੁੜ ਕਦੇ ਪੰਜਾਬ ਦੇਖਣਾ ਨਸੀਬ ਨਹੀਂ ਹੋਇਆ। ਜੀਵਨ ਦੇ ਆਖ਼ਰੀ ਵਰ੍ਹਿਆਂ ਵਿੱਚ ਮੁੜ ਪੰਜਾਬ ਆਉਣ ਦੀ ਲਾਲਸਾ ਸਹਿਤ ਹੀ ਦਲੀਪ ਸਿੰਘ 22 ਅਕਤੂਬਰ 1893 ਨੂੰ ਅਤੀ ਤਰਸਯੋਗ ਹਾਲਤ ਵਿੱਚ ਪੈਰਿਸ ਵਿਖੇ ਚੜ੍ਹਾਈ ਕਰ ਗਿਆ।

ਸਿੱਖ ਸਮਾਜ ਨੇ ਮਹਾਰਾਜਾ ਦਲੀਪ ਸਿੰਘ ਨੂੰ ਜੀਉਂਦਿਆਂ ਸਮੇਂ ਤਾਂ ਵਿਸਾਰੀ ਹੀ ਰੱਖਿਆ ਸੀ, ਸਗੋਂ ਚੜ੍ਹਾਈ ਕਰ ਜਾਣ ਉਪਰੰਤ ਵੀ ਉਸ ਨੂੰ ਇਤਿਹਾਸ ਵਿੱਚ ਕੋਈ ਮਹੱਤਤਾ ਨਹੀਂ ਦਿੱਤੀ ਅਤੇ ਨਾ ਹੀ ਯਾਦ ਕੀਤਾ। ਇੱਥੋਂ ਤੱਕ ਕਿ ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿੱਚ ਮਹਾਰਾਜੇ ਦੀ ਲੜਕੀ ਜਦੋਂ ਪੰਜਾਬ ਆਈ ਤਾਂ ਵੀ ਸਿੱਖ ਸਮਾਜ ਦੀ ਬੇਰੁਖ਼ੀ ਕਾਇਮ ਸੀ। ਮਹਾਰਾਜਾ ਦਲੀਪ ਸਿੰਘ ਦੇ ਪੈਰਿਸ ਵਿਖੇ ਚੜ੍ਹਾਈ ਕਰ ਜਾਣ ਉਪਰੰਤ ਉਸਦੀ ਮ੍ਰਿਤਕ ਦੇਹ ਨੂੰ ਉਸਦੀ ਨਿਜੀ ਜਾਗੀਰ- Elveden Estate (Bedford, England) ਵਿਖੇ ਲੈ ਆਂਦਾ ਗਿਆ ਸੀ ਅਤੇ ਉਥੇ ਚਰਚ ਦੇ ਬਾਹਰ ਮਹਾਰਾਜੇ ਨੂੰ ਦਫ਼ਨਾ ਦਿਤਾ ਗਿਆ ਸੀ। ਮਹਾਰਾਜੇ ਦੀ ਕਬਰ ਅੱਜ ਵੀ ਉਥੇ ਮੌਜੂਦ ਹੈ ਅਤੇ ਉਸਦੇ ਨਾਲ ਹੀ ਦੋ ਹੋਰ ਕਬਰਾਂ ਹਨ- ਮਹਾਰਾਜੇ ਦੀ ਪਤਨੀ ਬੰਬਾ ਅਤੇ ਇਨ੍ਹਾਂ ਦੇ ਸਭ ਤੋਂ ਛੋਟੇ ਪੁੱਤਰ ਐਡਵਰਡ ਦੀਆਂ।

**ਮੈਮੋਰੀਅਲ**

ਇੰਗਲੈਂਡ ਵਿੱਚ ਰਹਿਣ ਵਾਲੇ ਸਿੱਖ ਕਦੇ-ਕਦਾਈਂ ਮਹਾਰਾਜੇ ਨੂੰ ਯਾਦ ਕਰ ਲੈਂਦੇ ਹਨ। ਉਨ੍ਹਾਂ ਦੀ ਕਬਰ 'ਤੇ ਆਉਂਦੇ ਜਾਂਦੇ ਕਈ ਸ਼ਰਧਾਲੂ ਫੁੱਲ ਵੀ ਚੜ੍ਹਾ ਜਾਂਦੇ ਹਨ। ਮਹਾਰਾਜਾ ਦਲੀਪ ਸਿੰਘ ਦੇ ਗੁਜ਼ਰ ਜਾਣ ਦੇ ਸੌ ਸਾਲ ਪੂਰੇ ਹੋ ਜਾਣ 'ਤੇ ਇੰਗਲੈਂਡ ਦੇ ਸਿੱਖਾਂ ਨੇ ਸੰਨ 1993 ਈ. ਵਿੱਚ ਉਤਸ਼ਾਹ ਨਾਲ ਉਸਦੀ ਸ਼ਤਾਬਦੀ ਮਨਾਈ। 'ਮਹਾਰਾਜਾ ਦਲੀਪ ਸਿੰਘ ਸ਼ਤਾਬਦੀ ਟ੍ਰਸਟ' ਬਣਿਆ। ਸ੍ਰ. ਹਰਇੰਦਰ ਸਿੰਘ ਇਸਦੇ ਡਾਇਰੈਕਟਰ ਅਤੇ ਕੋ-ਆਰਡੀਨੇਟਰ ਸਨ। 'ਨਾਨਕ ਠਾਟ ਈਸ਼ਰ ਦਰਬਾਰ', ਵੁਲਵਰਹੈਂਪਟਨ ਦੇ ਸਹਿਯੋਗ ਨਾਲ ਮੁੜ ਮਹਾਰਾਜੇ ਨੂੰ ਯਾਦ ਕੀਤਾ ਗਿਆ ਪਰ ਭਾਰਤ ਵਿੱਚ ਕੋਈ ਖ਼ਾਸ ਹਲਚਲ ਨਹੀਂ ਹੋਈ।

29 ਜੁਲਾਈ 1999 ਨੂੰ ਥੈਡਫੋਰਡ ਸ਼ਹਿਰ ਵਿੱਚ ਮਹਾਰਾਜਾ ਦਲੀਪ ਸਿੰਘ ਦੀ ਘੋੜੇ ਉੱਤੇ ਸਵਾਰ ਮੂਰਤੀ ਲਗਾਈ ਗਈ ਹੈ, ਜਿਸਦੀ ਘੁੰਡ-ਚੁਕਾਈ ਦੀ ਰਸਮ ਸ਼ਾਹੀ ਰਾਜਕੁਮਾਰ ਚਾਰਲਸ ਨੇ ਇੱਕ ਸ਼ਾਨਦਾਰ ਜਲਸੇ ਵਿੱਚ ਕੀਤੀ। ਇੰਗਲੈਂਡ ਦੇ ਸਿੱਖਾਂ ਦਾ ਇਹ ਪੁਰਸ਼ਾਰਥ ਸ਼ਲਾਘਾਯੋਗ ਹੈ ਜੋ ਮਹਾਰਾਜਾ ਦਲੀਪ ਸਿੰਘ ਟ੍ਰਸਟ ਦੇ ਕਈ ਸਾਲਾਂ ਦੇ ਉੱਦਮ ਸਦਕਾ ਪੂਰਾ

ਹੋਇਆ ਹੈ। ਭਾਵੇਂ ਮਹਾਰਾਜਾ ਦਲੀਪ ਸਿੰਘ ਦਾ ਜੀਵਨ ਕੈਸਾ ਵੀ ਸੀ, ਪਰ ਉਹ ਹੈ ਤਾਂ ਇਤਿਹਾਸ ਦਾ ਹਿੱਸਾ ਸੀ, ਪੰਜਾਬ ਦੀ ਸ਼ਾਨ ਸ਼ੇਰ-ਏ-ਪੰਜਾਬ ਦਾ ਪੁੱਤਰ ਅਤੇ 'ਖ਼ਾਲਸਾ ਰਾਜ' ਦਾ ਆਖ਼ਰੀ ਬਾਦਸ਼ਾਹ ਸੀ। ਉਸ ਨੂੰ ਪੰਜਾਬ ਦੇ ਇਤਿਹਾਸ ਵਿੱਚ ਯੋਗ ਥਾਂ ਮਿਲਣੀ ਚਾਹੀਦੀ ਹੈ।

**ਦਲੀਪ ਸਿੰਘ ਇੰਗਲੈਂਡ ਵਿੱਚ**

ਦਲੀਪ ਸਿੰਘ ਨੂੰ ਫਤਿਹਗੜ੍ਹ (ਯੂ.ਪੀ.) ਭੇਜ ਕੇ ਹੀ ਅੰਗਰੇਜ਼ਾਂ ਦੀ ਤਸੱਲੀ ਨਹੀਂ ਹੋਈ। ਲਾਰਡ ਡਲਹੌਜ਼ੀ ਨੇ ਐਸਾ ਵਾਤਾਵਰਨ ਬਣਾਇਆ ਕਿ ਮਹਾਰਾਜੇ ਨੂੰ ਇਸਾਈ ਬਣਾ ਕੇ ਇੰਗਲੈਂਡ ਭੇਜ ਦਿੱਤਾ, ਜਿੱਥੇ ਉਹ ਬੜੀ ਹੀ ਸ਼ਾਨੋ-ਸ਼ੌਕਤ ਨਾਲ ਰਹਿੰਦਾ ਰਿਹਾ।ਸੰਨ 1863 ਈ. ਵਿੱਚ ਮਹਾਰਾਣੀ ਜਿੰਦਾਂ ਇੰਗਲੈਂਡ ਵਿਖੇ ਚੜ੍ਹਾਈ ਕਰ ਗਈ ਅਤੇ ਇਸੇ ਸਾਲ ਹੀ ਮਹਾਰਾਜੇ ਨੇ ਲੰਡਨ ਦੇ ਨੇੜੇ ਵੱਡਾ ਖ਼ਰਚ ਕਰਕੇ 17.000 ਏਕੜ ਤੋਂ ਵੱਧ ਦੀ ਇਕ Estate (ਜਾਗੀਰ) ਖ਼ਰੀਦੀ। ਮਹਾਰਾਣੀ ਜਿੰਦਾਂ ਬਹੁਤ ਹੀ ਥੋੜ੍ਹਾ ਸਮਾ ਆਪਣੇ ਪੁੱਤਰ ਕੋਲ ਰਹਿ ਸਕੀ। ਇੰਨੇ ਥੋੜ੍ਹੇ ਸਮੇਂ ਦੌਰਾਨ ਹੀ ਮਹਾਰਾਣੀ ਨੇ ਦਲੀਪ ਸਿੰਘ ਨੂੰ ਕਈ ਤਰ੍ਹਾਂ ਦੀਆਂ ਸਿੱਖਿਆਵਾਂ ਦਿੱਤੀਆਂ, ਪੰਜਾਬ ਵਿੱਚ ਪਈਆਂ ਜਾਇਦਾਦਾਂ ਬਾਰੇ ਦੱਸਿਆ ਅਤੇ ਅੰਗਰੇਜ਼ਾਂ ਦੀ ਕੂਟਲਨੀਤੀ ਤੋਂ ਉਸਨੂੰ ਜਾਣੂ ਕਰਵਾਇਆ। ਇਹਨਾਂ ਗਲਾਂ ਦਾ ਅਸਰ ਹੋਣਾ ਅਜੇ ਸ਼ੁਰੂ ਹੀ ਹੋਇਆ ਸੀ ਕਿ ਮਹਾਰਾਣੀ ਜਿੰਦਾਂ ਚੜ੍ਹਾਈ ਕਰ ਗਈ। ਮਹਾਰਾਜਾ ਫੇਰ ਆਪਣੇ ਸ਼ੌਕਾਂ ਵਿੱਚ ਪੈ ਗਿਆ- ਵੱਡੇ ਖ਼ਰਚ ਕਰਦਾ, ਮਿੱਤਰਾਂ ਨੂੰ ਮਹਿੰਗੀਆਂ ਪਾਰਟੀਆਂ ਦਿੰਦਾ। ਉਹ ਸ਼ਿਕਾਰ, ਸ਼ਰਾਬ ਅਤੇ ਸ਼ਬਾਬ ਵਿੱਚ ਡੁੱਬਦਾ ਚਲਾ ਗਿਆ। ਉਸਦੇ ਖ਼ਰਚ ਵਧਦੇ ਗਏ ਅਤੇ ਪੈਨਸ਼ਨ ਘਟਦੀ ਗਈ।

ਐਲਵੀਡਨ ਐਸਟੇਟ ਥੈਡਫੋਰਡ ਇਲਾਕੇ ਵਿੱਚ ਹੈ, ਜੋ ਏ-11 ਸੜਕ 'ਤੇ ਲੰਡਨ ਤੋਂ ਕਾਰ ਰਾਹੀਂ ਦੋ ਕੁ ਘੰਟਿਆਂ ਦਾ ਰਸਤਾ ਹੈ। ਇਤਿਹਾਸ ਨਾਲ ਸੰਬੰਧਿਤ ਹੋਣ ਕਰਕੇ ਮੈਂ ਪੰਜਾਬ ਦੇ ਸ਼ਾਹੀ ਘਰਾਣੇ ਦੇ ਦੁਖਾਂਤ ਦਾ ਉਹ ਪੜਾਅ ਦੇਖਣਾ ਚਾਹੁੰਦਾ ਸਾਂ, ਜਿਸਨੂੰ ਸਿੱਖ ਜਗਤ ਨੇ ਮਹੱਤਵਹੀਣ ਸਮਝੀ ਰੱਖਿਆ।

ਮਈ 1999 ਵਿੱਚ ਮੈਂ ਇੰਗਲੈਂਡ ਗਿਆ ਸਾਂ। ਮਹਾਰਾਜਾ ਦਲੀਪ ਸਿੰਘ ਬਾਰੇ ਕੁਝ ਵਿਚਾਰਾਂ ਮੈਂ ਇਤਿਹਾਸ ਖੋਜੀ ਸੁਰਜੀਤ ਸਿੰਘ 'ਜੀਤ' ਨਾਲ ਕੀਤੀਆਂ। ਕੁਝ ਦਿਨਾਂ ਲਈ ਮੈਨੂੰ ਸੰਤ ਵਾਸਦੇਵ ਸਿੰਘ ਭਮਰਾ ਪਾਸ ਵੁਲਵਰਹੈਂਪਟਨ ਵੀ ਜਾਣਾ ਪਿਆ। ਮਿਡਲੈਂਡ ਦੀ ਸੰਗਤ ਨੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਰਿਕਾਰਡਾਂ ਨੂੰ ਸੰਭਾਲਣ ਅਤੇ ਖੋਜ ਦੇ ਕੰਮ ਵਿੱਚ ਸਹਿਯੋਗ ਦਿੰਦਿਆਂ ਹੋਇਆ ਮੈਨੂੰ ਕੰਪਿਊਟਰ ਮੁਹੱਈਆ ਕਰਵਾਉਣ ਦਾ ਉਪਰਾਲਾ ਕੀਤਾ ਸੀ। ਇਹਨਾਂ ਦਿਨਾਂ ਵਿੱਚ ਹੀ ਮੈਂ ਮਹਾਰਾਜਾ ਦਲੀਪ ਸਿੰਘ ਦੀ ਸਮਾਧ ਦੇਖਣ ਦੀ ਇੱਛਾ ਸੰਤ ਵਾਸਦੇਵ ਸਿੰਘ ਭਮਰਾ ਅੱਗੇ ਰੱਖੀ। ਉਹਨਾਂ ਨੇ ਆਪਣੇ ਸਹਿਯੋਗੀ ਜੁਗਿੰਦਰ ਸਿੰਘ ਭਮਰਾ ਨਾਲ ਵਿਚਾਰ ਕਰਕੇ ਬਰਮਿੰਘਮ ਗੁਰਦੁਆਰੇ ਦੇ ਮੀਤ-ਪ੍ਰਧਾਨ ਸੰਤ ਮਹਿੰਦਰ ਸਿੰਘ ਸੰਧੂ ਅਤੇ ਮੋਹਨ ਸਿੰਘ ਟਾਂਡੇ ਨੂੰ ਦੱਸਿਆ। ਇਹਨਾਂ ਸਭ ਨੇ ਨਾਲ ਚਲ ਕੇ ਮੇਰੀ ਮਦਦ ਕਰਨ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਸੰਬੰਧਤ ਥਾਵਾਂ ਦਿਖਾਲਣ ਦਾ ਪ੍ਰਬੰਧ ਕਰ ਦਿੱਤਾ।

**ਸੰਸਥਾਗਤ ਕੰਮ**

ਇੰਗਲੈਂਡ ਵਿੱਚ ਰਹਿੰਦੇ ਤਿੰਨ ਨਾਮਧਾਰੀ ਸਿੰਘਾਂ ਨੇ ਆਪਣੇ ਆਪਣੇ ਢੰਗ ਨਾਲ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਆਪਣੇ ਨਾਮਧਾਰੀ ਸਮਾਜ ਲਈ ਇੱਕ ਸੰਸਥਾ ਵਰਗਾ ਕੰਮ ਕੀਤਾ ਸੀ, ਸਹਿਯੋਗ ਦਿੱਤਾ ਹੈ। ਇਹ ਸਨ ਵਾਸਦੇਵ ਸਿੰਘ ਭਮਰਾ ਵੁਲਵਰਹੈਂਪਟਨ, ਗਿਆਨੀ ਤੇਜਾ ਸਿੰਘ ਕੁਵੈਂਟਰੀ ਅਤੇ ਸੁਰਜੀਤ ਸਿੰਘ 'ਜੀਤ' ਲੰਡਨ। ਸੰਤ ਵਾਸਦੇਵ ਸਿੰਘ ਭਮਰਾ ਨੂੰ ਅਫ਼ਰੀਕਾ ਵਿੱਚ ਰਹਿੰਦਿਆਂ ਤੋਂ ਹੀ ਅਖ਼ਬਾਰਾਂ ਅਤੇ ਲੇਖਾਂ ਦੀਆਂ ਕਤਰਨਾਂ ਅਤੇ ਪੁਸਤਕਾਂ ਸੰਭਾਲਣ ਦਾ ਸ਼ੌਕ ਸੀ। ਇੰਗਲੈਂਡ ਜਾ ਕੇ ਭਮਰਾ ਜੀ ਅਖ਼ਬਾਰਾਂ ਜਾਂ ਮੈਗਜ਼ੀਨਾਂ ਵਿੱਚ ਨਾਮਧਾਰੀ ਸਮਾਜ ਬਾਰੇ ਜੋ ਛਪਦਾ, ਸੰਭਾਲ ਲੈਂਦੇ ਰਹੇ। ਇਸ ਤੋਂ ਇਲਾਵਾ ਵਿਸ਼ੇਸ਼ ਇਸ਼ਤਿਹਾਰ ਅਤੇ ਪ੍ਰਚਾਰ ਸਮੱਗਰੀ, ਫੋਟੋਆਂ ਆਦਿ ਵੀ ਇਕੱਠੀਆਂ ਕਰਕੇ ਚੰਗੇ ਢੰਗ ਨਾਲ ਫ਼ਾਈਲਾਂ ਵਿੱਚ ਸੰਭਾਲ ਕੇ ਰੱਖਦੇ। ਇਸ ਤਰ੍ਹਾਂ, ਭਮਰਾ ਜੀ ਨੇ ਲੇਖਕਾਂ ਵਾਸਤੇ ਨਾਮਧਾਰੀ ਸਮਾਜ ਦੀ ਚੋਖੀ ਸਮੱਗਰੀ ਰਿਕਾਰਡ ਵਜੋਂ ਇਕੱਤਰ ਕੀਤੀ। ਵਾਸਦੇਵ ਸਿੰਘ ਭਮਰਾ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਚਾਰ ਸਕੱਤਰ ਸਨ ਅਤੇ ਅਖ਼ਬਾਰਾਂ ਅਤੇ ਰਸਾਲਿਆਂ ਨਾਲ ਤਾਲਮੇਲ ਬਣਾ ਕੇ ਰੱਖਦੇ ਸਨ ਅਤੇ ਉਹਨਾਂ ਨੂੰ ਨਾਮਧਾਰੀ ਸਮਾਜ ਅਤੇ ਸਤਿਗੁਰੂ ਜੀ ਬਾਰੇ ਵਿਸ਼ੇਸ਼ ਜਾਣਕਾਰੀ ਮੁਹੱਈਆ ਕਰਵਾਉਂਦੇ ਸਨ। ਆਪ ਇੰਟਰ-ਫ਼ੇਥ ਗਰੁੱਪ, ਵੁਲਵਰਹੈਂਪਟਨ (Inter Faith Group, Wolverhampton) ਦੇ ਮੀਤ-ਚੇਅਰਮੈਂਨ ਵੀ ਰਹੇ। ਇਹਨਾਂ ਨੇ ਉੱਦਮ ਕਰਕੇ ਉਪਰੋਕਤ ਸੰਸਥਾ ਵਿੱਚ ਨਾਮਧਾਰੀ ਸਮਾਜ ਅਤੇ ਸਤਿਗੁਰੂ ਜੀ ਦੀਆਂ ਪੁਸਤਕਾਂ ਰੱਖਵਾਈਆਂ ਅਤੇ ਫੋਟੋਆਂ ਲਗਵਾਈਆਂ। ਇਹਨਾਂ ਉੱਥੇ ਕਈ ਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਵੀ ਪੁਆਏ। ਧਰਮਾਂ ਬਾਰੇ ਇੰਗਲੈਂਡ ਵਿੱਚ ਛਪਦੀਆਂ ਡਾਇਰੈਕਟਰੀਆਂ ਵਿੱਚ ਨਾਮਧਾਰੀ ਸਮਾਜ ਬਾਰੇ ਜਾਣਕਾਰੀ ਛਪਵਾਉਣ ਵਿੱਚ ਸੰਤ ਵਾਸਦੇਵ ਸਿੰਘ ਭਮਰਾ ਜੀ ਸਹਿਯੋਗ ਕਰਦੇ ਰਹਿੰਦੇ ਸਨ।

ਗਿਆਨੀ ਤੇਜਾ ਸਿੰਘ ਨੇ ਇੰਗਲੈਂਡ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਹਜ਼ਾਰਾਂ ਹੀ ਗੁਰਬਾਣੀ, ਸੰਗੀਤ, ਜਥੇਦਾਰਾਂ ਦੇ ਜੀਵਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾਂ ਦੀਆਂ ਕੈਸਟਾਂ ਰਿਕਾਰਡ ਕਰ ਕਰ ਕੇ ਵੰਡੀਆਂ। ਸੰਗਤਾਂ ਵਿੱਚ ਸ਼ਰਧਾ ਅਤੇ ਪਿਆਰ ਭਰਨ ਲਈ ਐਸੇ ਉੱਦਮ ਬੜੇ ਸਹਾਈ ਹੁੰਦੇ ਹਨ। ਇਸ ਤੋਂ ਇਲਾਵਾ ਗਿਆਨੀ ਜੀ ਵਧੀਆ ਵਿਦਵਾਨ ਸਨ ਅਤੇ ਸਿਆਣੇ ਲੇਖਕ ਵੀ ਸਨ।

ਤੀਸਰੇ ਵਿਅਕਤੀ ਸਨ ਸੁਰਜੀਤ ਸਿੰਘ 'ਜੀਤ' ਜੋ ਫੋਰੈਸਟ ਗੇਟ ਲੰਡਨ ਵਿਖੇ ਰਹਿੰਦੇ ਸਨ। ਨਾਮਧਾਰੀ ਇਤਿਹਾਸ ਦੇ ਬੁਨਿਆਦੀ ਦਸਤਾਵੇਜ਼, ਜੋ ਇੰਗਲੈਂਡ ਦੀਆਂ ਲਾਇਬਰੇਰੀਆਂ ਵਿੱਚ ਪਏ ਹੋਏ ਹਨ, ਅਥਵਾ ਉੱਥੇ ਨਿਜੀ ਲਾਇਬਰੇਰੀਆਂ ਵਿੱਚ ਪਏ ਹੋਏ ਹਨ, ਲੱਭ-ਲੱਭ ਕੇ ਇਹਨਾਂ ਨੇ ਇਕੱਠੇ ਕੀਤੇ। ਇਸ ਕੰਮ ਵਿੱਚ ਲੰਮਾ ਸਬਰ, ਸਿਆਣਪ ਅਤੇ ਵੱਡਾ ਖ਼ਰਚਾ ਹੁੰਦਾ ਹੈ। 'ਜੀਤ' ਜੀ ਨੇ ਲੰਮਾ ਸਮਾਂ ਲਗਾ ਕੇ ਅਤੇ ਖ਼ਰਚਾ ਕਰਕੇ ਦੁਰਲੱਭ ਦਸਤਾਵੇਜ਼, ਪੁਰਾਤਨ ਪੁਸਤਕਾਂ, ਧਾਰਮਕ ਗ੍ਰੰਥ ਅਤੇ ਹੋਰ ਵੀ ਸਹਿਯੋਗੀ ਇਤਿਹਾਸਕ-ਸਮੱਗਰੀ ਇਕੱਤਰ ਕੀਤੀ। ਬਹੁਤ ਸਾਰੀਆਂ ਫੋਟੋ ਕਾਪੀਆਂ ਅਤੇ ਮਾਈਕ੍ਰੋ ਫਿਲਮਾਂ ਦੇ ਰੂਪ ਵਿੱਚ ਇਤਿਹਾਸਕ-ਖਜ਼ਾਨਾ ਇਕੱਠਾ ਕੀਤਾ। 'ਜੀਤ' ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਂ

'ਤੇ ਉਹਨਾਂ ਨੂੰ ਸਮਰਪਤ ਇੱਕ ਵੱਡੀ ਲਾਇਬਰੇਰੀ ਬਣਾਈ ਜੋ ਰਿਸਰਚ ਸਕਾਲਰਾਂ ਅਤੇ ਇਤਿਹਾਸਕਾਰਾਂ ਲਈ ਖਿੱਚ ਦਾ ਕੇਂਦਰ ਸੀ। ਇਸ ਤੋਂ ਇਲਾਵਾ ਸੁਰਜੀਤ ਸਿੰਘ 'ਜੀਤ' ਕਈ ਸੰਸਥਾਵਾਂ ਨਾਲ ਜੁੜੇ ਹੋਏ ਸਨ। 'ਜੀਤ' ਜੀ ਇੰਗਲੈਂਡ ਵਿਚ ਆਯੋਜਿਤ ਕੀਤੇ ਜਾਂਦੇ ਇਤਿਹਾਸ ਸਬੰਧੀ ਸੈਮੀਨਾਰਾਂ ਵਿੱਚ ਵੀ ਜਾਂਦੇ ਤੇ ਆਪਣੇ ਖੋਜ-ਪਰਚੇ ਵੀ ਪੜ੍ਹਦੇ। ਵਿਦਵਾਨ ਹੋਣ ਦੇ ਨਾਲ ਨਾਲ 'ਜੀਤ' ਜੀ ਵਧੀਆ ਲੇਖਕ ਵੀ ਸਨ।

**ਜਾਣ ਲਈ ਤਿਆਰੀ**

ਮਹਾਰਾਜਾ ਦਲੀਪ ਸਿੰਘ ਦੀ ਸਮਾਧੀ 'ਤੇ ਅਸਾਂ ਪਹਿਲੀ ਵਾਰੀ ਜਾਣਾ ਸੀ ਅਤੇ ਓਥੋਂ ਬਾਰੇ ਕੋਈ ਖ਼ਾਸ ਜਾਣਕਾਰੀ ਕਿਸੇ ਪਾਸ ਵੀ ਨਹੀਂ ਸੀ। ਵੁਲਵਰਹੈਂਪਟਨ ਇੰਟਰਫੇਥ ਗਰੁੱਪ ਦੀ ਇਕ ਕਲਰਕ ਮਿਸ ਲੀ ਬਾਰੇ ਪਤਾ ਲੱਗਾ ਕਿ ਉਸਦੀ ਮਾਂ ਥੈਡਫੋਰਡ ਵਿਖੇ ਮਹਾਰਾਜਾ ਦਲੀਪ ਸਿੰਘ ਬਾਰੇ ਬਣੇ ਮਿਊਜ਼ੀਅਮ 'ਪੁਰਾਤਨ ਘਰ' (Ancient House) ਦੇ ਕੋਲ ਹੀ ਰਹਿੰਦੀ ਹੈ। ਉਸ ਨੂੰ ਉੱਧਰ ਜਾਣ ਦਾ ਸਾਰਾ ਰਾਹ ਪਤਾ ਸੀ। ਲੀ ਸਾਡੇ ਨਾਲ ਚੱਲ ਕੇ ਗਾਈਡ ਕਰਨ ਲਈ ਖੁਸ਼ੀ ਖੁਸ਼ੀ ਤਿਆਰ ਹੋ ਗਈ। ਸਭ ਨਾਲ ਵਿਚਾਰ-ਵਟਾਂਦਰਾ ਕਰਕੇ 2 ਜੂਨ ਨੂੰ ਜਾਣਾ ਪੱਕਾ ਕਰ ਲਿਆ। ਭਮਰਾ ਜੀ ਦੇ ਘਰੋਂ ਬੀਬੀ ਚਰਨ ਕੌਰ ਮਹਾਰਾਜੇ ਦੀ ਸਮਾਧ 'ਤੇ ਚੜ੍ਹਾਉਣ ਲਈ ਕੋਰੋਨੇਸ਼ਨ ਦੇ ਲਾਲ ਅਤੇ ਚਿੱਟੇ ਫੁੱਲ ਲੈ ਆਈ ਅਤੇ ਲੰਗਰ-ਪਾਣੀ ਦੀ ਤਿਆਰੀ ਵਿੱਚ ਜੁਟ ਗਈ।

**ਸੁਰਖ਼-ਸਫ਼ੈਦ**

ਕੋਰੋਨੇਸ਼ਨ ਦੇ ਲਾਲ ਅਤੇ ਸਫ਼ੈਦ ਫੁੱਲ ਦੇਖ ਕੇ ਮੈਨੂੰ ਨਾਮਧਾਰੀ ਸਮਾਜ ਦੇ ਰੂਸ ਨਾਲ ਸੰਬੰਧਾਂ ਦਾ ਵਾਕਿਆ ਯਾਦ ਆ ਗਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਸ ਸਮੇਂ ਬਰਮਾ ਦੀ ਮਰਗੋਈ ਜੇਲ੍ਹ ਵਿਖੇ ਨਜ਼ਰਬੰਦ ਸਨ ਪਰ ਰੂਸ ਨਾਲ ਸਤਿਗੁਰੂ ਜੀ ਦਾ ਸੰਪਰਕ ਲਗਾਤਾਰ ਚੱਲ ਰਿਹਾ ਸੀ। ਨਾਮਧਾਰੀ ਸਮਾਜ ਦੇ ਨੁਮਾਇੰਦੇ, ਸਤਿਗੁਰੂ ਹਰੀ ਸਿੰਘ ਜੀ ਦਾ ਹੁਕਮ ਲੈ ਕੇ, ਰੂਸ ਜਾਂਦੇ ਅਤੇ ਬਰਮਾ ਤੋਂ ਸਤਿਗੁਰੂ ਰਾਮ ਸਿੰਘ ਵੱਲੋਂ ਭੇਜੇ ਸੰਦੇਸ਼ ਲੈ ਕੇ ਰੂਸ ਪੁੱਜਦੇ। ਇਸੇ ਤਰ੍ਹਾਂ ਰੂਸ ਦੇ ਉੱਤਰ ਪਹਿਲਾਂ ਸ੍ਰੀ ਭੈਣੀ ਸਾਹਿਬ ਅਤੇ ਫੇਰ ਬਰਮਾ ਸਤਿਗੁਰੂ ਰਾਮ ਸਿੰਘ ਜੀ ਤੱਕ ਪਹੁੰਚਦੇ। ਇਹਨਾਂ ਤੱਥਾਂ ਨਾਲ ਸੰਬੰਧਤ ਅਨੇਕਾਂ ਦਸਤਾਵੇਜ਼ ਸਰਕਾਰੀ ਰਿਕਾਰਡਾਂ ਵਿੱਚ ਪਏ ਹੋਏ ਹਨ।

ਅੰਗਰੇਜ਼ੀ ਸਾਮਰਾਜ ਵਿਰੁੱਧ ਰੂਸ ਨਾਲ ਤਾਲਮੇਲ ਅਤੇ ਗੱਲਬਾਤ ਕਰਨ ਵਿੱਚ ਰੂਸ ਅਤੇ ਅੰਗਰੇਜ਼ਾਂ ਲਈ ਕਈ ਵਾਰ 'ਸੰਕੇਤਕ' ਸ਼ਬਦਾਂ ਦਾ ਪ੍ਰਯੋਗ ਵੀ ਹੁੰਦਾ, ਜੋ ਸਾਵਧਾਨੀ ਲਈ ਜ਼ਰੂਰੀ ਹੁੰਦਾ ਸੀ। ਆਪਸ ਵਿੱਚ ਲਿਖੇ ਜਾਂਦੇ ਅਤੇ ਵਰਤੇ ਜਾਂਦੇ ਸੰਕੇਤਕ ਸ਼ਬਦ (Password) ਸਨ- 'ਸੁਰਖ਼' ਅਤੇ 'ਸਫ਼ੈਦ'। ਇਹ ਸੰਕੇਤਕ ਸ਼ਬਦ ਰੂਸ ਦੇ ਜਨਰਲ ਨਾਲ ਵਿਚਾਰ ਕਰਕੇ ਹੀ ਬਣਾਏ ਗਏ ਸਨ। ਜਨਵਰੀ 1884 ਦੀ ਇੱਕ 'ਗੁਪਤ' ਫ਼ਾਈਲ ਵਿੱਚ ਲਿਖਿਆ ਹੈ-

"The secret pass-word 'Red' and 'White' was arranged by Gurcharan Singh with the General at Samarkand."

'ਸੁਰਖ਼' ਸ਼ਬਦ ਅੰਗਰੇਜ਼ਾਂ ਵਾਸਤੇ ਅਤੇ 'ਸਫ਼ੈਦ' ਰੂਸ ਵਾਸਤੇ ਸੰਕੇਤਕ ਰੂਪ ਵਿੱਚ

ਵਰਤਿਆ ਜਾਂਦਾ ਸੀ। ਰੂਸ ਤੋਂ ਪਾਤਸ਼ਾਹ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾਂ ਨਾਂ) ਦੇ ਨਾਂ ਫ਼ਾਰਸੀ ਵਿੱਚ ਲਿਖੇ ਪੱਤਰ ਵਿੱਚ ਵੀ ਸੰਕੇਤਕ ਸ਼ਬਦ 'ਸੁਰਖ਼' ਅਤੇ 'ਸਫ਼ੈਦ' ਦਾ ਜ਼ਿਕਰ ਆਉਂਦਾ ਹੈ। ਇਸ ਪੱਤਰ ਦਾ ਅੰਗਰੇਜ਼ੀ ਵਿੱਚ ਉਲੱਥਾ ਇਸ ਤਰ੍ਹਾਂ ਹੈ-

"Translation of a letter in Persi an bearing the seal of the Russian Governor of Katta Kurghan, addressed to Budh Singh (Guru Hari Singh) and Jas Ram, in the name of God-

To the powerful, noble and mighty Raja Budh Singh and Subedar Jas Ram. Be it known to you that the bearer of the letter will deliver the answer of those in higher authority to the communication between us. Be pleased to act upon it. In truth it will be quickly fulfilled. The pass-word "Red and White" has been noted."

ਉਪਰੋਕਤ ਪੱਤਰ ਅਤੇ ਤੱਥ ਨੈਸ਼ਨਲ ਆਰਕਾਈਵਜ਼ ਆਫ ਇੰਡੀਆ ਦੀ Foreign K.W. Secret E, January 1884, No. 40-95 ਦੀ ਫ਼ਾਈਲ ਵਿੱਚ ਪਏ ਦੇਖੇ ਜਾ ਸਕਦੇ ਹਨ ਜਾਂ ਇਹਨਾਂ ਨੂੰ ਮੇਰੀ ਪੁਸਤਕ Kuka Movement-- Freedom Struggle in Punjab ਦੇ ਪੰਨਾ 173-177 ਤੇ ਦੇਖਿਆ ਜਾ ਸਕਦਾ ਹੈ।

ਇਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਆਪਣੇ ਹੁਕਮਨਾਮਿਆਂ ਵਿੱਚ ਰੂਸ ਅਤੇ ਅੰਗਰੇਜ਼ਾਂ ਬਾਰੇ ਸੰਕੇਤਕ ਸ਼ਬਦ 'ਸਰੂਪ ਸਿੰਘ' ਅਤੇ 'ਬਿਲਾ ਸਿੰਘ' ਵਰਤੇ ਹਨ। 'ਸਰੂਪ ਸਿੰਘ' ਰੂਸ ਲਈ ਅਤੇ 'ਬਿਲਾ ਸਿੰਘ' ਅੰਗਰੇਜ਼ਾਂ ਲਈ ਸੰਕੇਤ ਸਨ, ਜਿਵੇਂ-

"ਹੋਰ ਤੁਸੀਂ ਹੁਣੇ ਛੇਤੀ ਸਿੰਘ ਨਾ ਭੇਜਿਓ। ਕੁਛ ਸਰੂਪ ਸਿੰਘ ਦਾ ਮੇਲ ਦੇਖ ਕੇ ਆਵੇ।" (ਹੁਕਮ ਨਾਮਾ-11)

"ਸਰੂਪ ਸਿੰਘ ਪੰਜਾਬ ਮੈ ਆਵੇ ਤਦ ਲਿਖਣਾ" (ਹੁਕਮਨਾਮਾ-24)

"ਅਤੇ ਇਕੁ ਹੋਰੁ ਬਾਰਤਾ ਕਰੀ ਜਰੂਰਿ, ਜੋ ਏਥੋ ਸਿਆਮ ਸਿੰਘ ਤਖਾਣ ਗਿਆ ਹੈ ਉਹ ਅਬ੍ਰਸਰ ਦਾ ਹੈ। ਓਹ ਆਖ ਗਿਆ ਹੈ ਜਾਦਾ ਹੋਆ ਜੋ ਮੈ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ ਓਸਦੇ ਪਾਸ ਸਾਰਾ ਹਵਾਲੁ ਦੇਈ ਲਿਖਕੇ ਸਰੂਪ ਸਿੰਘ ਦਾ ਤੇ ਬਿਲਾ ਸਿੰਘ ਦਾ ਜਰੂਰ।" (ਹੁਕਮਨਾਮਾ-32)

ਅੱਜ ਵੀ ਇਹ ਸੰਯੋਗ ਹੀ ਸੀ ਕਿ ਦਲੀਪ ਸਿੰਘ ਦੀ ਸਮਾਧੀ ਤੇ ਚੜ੍ਹਾਉਣ ਲਈ ਕੋਰੋਨੇਸ਼ਨ ਦੇ ਫੁੱਲ ਵੀ 'ਸਫੈਦ' ਅਤੇ 'ਲਾਲ' ਹੀ ਆਏ।

**ਰਵਾਨਗੀ**

2 ਜੂਨ 1999 ਬੁੱਧਵਾਰ ਸਵੇਰੇ ਥੈਡਫੋਰਡ ਅਤੇ ਐਲਵੀਡਨ ਜਾਣ ਦੀ ਤਿਆਰੀ ਹੋ ਰਹੀ ਸੀ। ਬਾਹਰ ਰੁਕ-ਰੁਕ ਕੇ ਮੀਂਹ ਪੈ ਰਿਹਾ ਸੀ। ਮਿਸ ਲੀ ਠੀਕ ਸਮੇਂ 'ਤੇ ਛਤਰੀ ਲਈ ਆ ਪੁੱਜੀ। ਜੁਗਿੰਦਰ ਸਿੰਘ ਭਮਰਾ ਆਪਣੀ ਗੱਡੀ ਲੈ ਕੇ ਆ ਗਿਆ ਅਤੇ ਵਾਸਦੇਵ ਸਿੰਘ ਭਮਰਾ ਦੇ ਦਾਮਾਦ ਰਨਬੀਰ ਸਿੰਘ ਸਾਰੀ ਯਾਤਰਾ ਦੀ ਵੀਡੀਓ ਕਰਨ ਲਈ ਆਪਣੇ ਕੈਮਰੇ ਲੈ ਕੇ ਪਹੁੰਚ ਗਏ। ਬੀਬੀ ਚਰਨ ਕੌਰ ਨੇ ਖਾਣ-ਪੀਣ ਦਾ ਸਮਾਨ ਪੈਕ ਕੀਤਾ ਅਤੇ

ਇਸ ਤਰ੍ਹਾਂ ਵੂਲਵਰਹੈਂਪਟਨ ਤੋਂ ਅਸੀਂ ਕਰਤਾਰ ਸਿੰਘ ਡੋਗਰੇ ਦੀ ਪਤਨੀ ਬਲਬੀਰ ਕੌਰ ਸਹਿਤ ਬਰਮਿੰਘਮ ਲਈ ਤੁਰ ਪਏ। ਬਰਮਿੰਘਮ ਗੁਰਦੁਆਰੇ ਦੇ ਮੀਤ-ਪ੍ਰਧਾਨ ਸੰਤ ਮਹਿੰਦਰ ਸਿੰਘ ਅਤੇ ਮੋਹਨ ਸਿੰਘ ਟਾਂਡੇ ਵੈਨ ਲੈ ਕੇ ਤਿਆਰ ਸਨ। ਦੋਵੋਂ ਕਾਰਾਂ ਉੱਥੇ ਹੀ ਛੱਡ ਕੇ ਅਸੀਂ ਸਭ ਥੈਡਫੋਰਡ ਲਈ ਚੱਲ ਪਏ।

**ਥੈਡਫੋਰਡ ਸ਼ਹਿਰ**

ਥੈਡਫੋਰਡ ਸ਼ਹਿਰ ਬਰਮਿੰਘਮ ਤੋਂ ਤਿੰਨ ਕੁ ਘੰਟਿਆਂ ਦਾ ਰਸਤਾ ਹੈ ਕਾਰ ਰਾਹੀਂ। ਪੁਰਾਣਾ ਖ਼ੂਬਸੂਰਤ ਸ਼ਹਿਰ ਹੈ ਥੈਡਫੋਰਡ। ਖ਼ੂਬਸੂਰਤ ਮਕਾਨ ਅਤੇ ਸਾਫ਼-ਸੁਥਰੀਆਂ ਸੜਕਾਂ ਬੜਾ ਹੀ ਮਨਮੋਹਕ ਦ੍ਰਿਸ਼ ਸੀ। ਥੈਡਫੋਰਡ ਸ਼ਹਿਰ ਬਹੁਤ ਪੁਰਾਣਾ ਹੈ ਅਤੇ ਇੱਥੇ ਕਈ ਪੁਰਾਣੀਆਂ ਥਾਵਾਂ ਦੇਖਣ ਵਾਲੀਆਂ ਹਨ। ਮੌਸਮ ਭਾਰੀ ਸੀ ਅਤੇ ਰੁਕ ਰੁਕ ਕੇ ਬਾਰਸ਼ ਹੋ ਰਹੀ ਸੀ। ਸਾਡੇ ਕੋਲ ਸਮਾਂ ਵੀ ਥੋੜ੍ਹਾ ਸੀ ਅਤੇ ਜਿਸ ਕੰਮ ਲਈ ਅਸੀਂ ਆਏ ਸਾਂ, ਓਧਰ ਵੀ ਕਾਫੀ ਸਮਾਂ ਲੱਗਣਾ ਸੀ, ਇਸ ਕਰਕੇ ਅਸੀਂ ਸ਼ਹਿਰ ਵਿੱਚ ਕਿਤੇ ਨਹੀਂ ਰੁਕੇ ਅਤੇ ਸਿੱਧੇ ਮਹਾਰਾਜਾ ਦਲੀਪ ਸਿੰਘ ਨਾਲ ਸੰਬੰਧਤ ਮਿਊਜ਼ੀਅਮ 'ਪੁਰਾਤਨ ਘਰ' ਪਹੁੰਚ ਗਏ।

ਇੱਕ ਹਜ਼ਾਰ ਸਾਲ ਤੋਂ ਵੀ ਵੱਧ ਪੁਰਾਣੇ ਸ਼ਹਿਰ ਵਿੱਚ 1272 ਈ. ਤੋਂ ਸ਼ਹਿਰ ਦੇ ਸਾਰੇ ਮੇਅਰਾਂ ਦੀ ਜਾਣਕਾਰੀ ਮੁਹੱਈਆ ਹੈ। 1189-1199 ਈ. ਤੋਂ ਇੱਥੇ ਮੇਅਰ ਬਣਨੇ ਸ਼ੁਰੂ ਹੋ ਗਏ ਸਨ ਅਤੇ ਇਸ ਸ਼ਹਿਰ ਨੂੰ ਮਾਣ ਹੈ ਕਿ ਉਹ ਇੰਗਲੈਂਡ ਦੇ ਪਹਿਲੇ ਤਿੰਨ ਸ਼ਹਿਰਾਂ ਵਿੱਚੋਂ ਇੱਕ ਹੈ, ਜਿਸਨੂੰ ਮੇਅਰ ਚੁਣਨ ਦਾ ਹੱਕ ਪ੍ਰਾਪਤ ਹੋਇਆ ਸੀ। ਦਿਨ ਦੇ 12.30 ਵਜੇ ਜਦੋਂ ਅਸੀਂ ਮਿਊਜ਼ੀਅਮ ਪੁੱਜੇ, ਮਿਸ ਲੀ ਦੀ ਮਾਂ **Ruby Talbot** ਰੂਬੀ ਟਾਲਬੋਟ ਇੰਤਜ਼ਾਰ ਕਰਦੀ ਖੜ੍ਹੀ ਸੀ। ਮਿਸ ਲੀ ਜਿਸਦਾ ਪੂਰਾ ਨਾਂ **Lee Talbot** ਹੈ, ਨੇ ਕਲ੍ਹ ਹੀ ਫ਼ੋਨ 'ਤੇ ਦੱਸ ਦਿੱਤਾ ਸੀ ਅਤੇ ਮਿਊਜ਼ੀਅਮ ਦੇ ਪ੍ਰਬੰਧਕਾਂ ਨੂੰ ਵੀ ਫ਼ੋਨ ਕਰ ਦਿੱਤਾ ਸੀ।

**ਮਿਊਜ਼ੀਅਮ- ਪੁਰਾਤਨ ਘਰ**

'ਪੁਰਾਤਨ ਘਰ' ਮਿਊਜ਼ੀਅਮ 15ਵੀਂ ਸਦੀ ਦਾ ਲਕੜੀ ਦਾ ਬਣਿਆ ਹੋਇਆ ਮਕਾਨ ਹੈ, ਜਿਸ ਨੂੰ 1921 ਈ. ਵਿੱਚ ਮਹਾਰਾਜਾ ਦਲੀਪ ਸਿੰਘ ਦੇ ਪੁੱਤਰ ਫ਼੍ਰੈਡਰਿਕਸ ਨੇ ਇੱਕ ਵਪਾਰੀ ਤੋਂ ਖ਼ਰੀਦ ਕੇ ਥੈਡਫੋਰਡ ਸ਼ਹਿਰ ਨੂੰ ਮਿਊਜ਼ੀਅਮ ਬਣਾਉਣ ਲਈ ਦਾਨ ਕਰ ਦਿੱਤਾ ਸੀ। ਫ਼੍ਰੈਡਰਿਕਸ ਨੇ ਆਪਣੇ ਪਿਤਾ ਦੀ ਯਾਦ ਵਿੱਚ ਕਈ ਦੁਰਲੱਭ ਵਸਤਾਂ ਵੀ ਇਸ ਮਿਊਜ਼ੀਅਮ ਨੂੰ ਦਾਨ ਕਰ ਦਿੱਤੀਆਂ ਸਨ। 1924 ਈ. ਵਿੱਚ ਇਸ ਮਿਊਜ਼ੀਅਮ ਦਾ ਉਦਘਾਟਨ ਹੋਇਆ ਸੀ। ਇਸ ਥਾਂ 'ਤੇ ਪੁਰਾਤਨ ਸਮਾਜ ਨਾਲ ਸੰਬੰਧਤ ਕਈ ਚੀਜ਼ਾਂ-ਵਸਤਾਂ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਸੰਬੰਧਤ ਕੁਝ ਫੋਟੋਆਂ ਤੇ ਦਸਤਾਵੇਜ਼ਾਂ ਦੀਆਂ ਕਾਪੀਆਂ ਪਈਆਂ ਹੋਈਆਂ ਹਨ। ਇੱਕ ਦੁਰਲੱਭ ਪੁਸਤਕ **The Annexation of the Punjab and the Maharaja Duleep Singh** ਦੀ ਇੱਕ ਕਾਪੀ ਵੀ ਇੱਥੇ ਪਈ ਹੈ ਜੋ **Evans Bell** ਨੇ ਲਿਖੀ ਸੀ। ਇਸੇ ਪੁਸਤਕ ਨੂੰ ਇੱਕ ਨਾਮਧਾਰੀ ਦੀਵਾਨ ਬੂਟਾ ਸਿੰਘ ਨੇ 1885 ਈ. ਵਿੱਚ ਗੁਰਮੁਖੀ ਵਿੱਚ ਤਰਜਮਾ ਕਰਵਾ ਕੇ, ਛਪਵਾ ਕੇ ਵੰਡੀ ਸੀ ਅਤੇ ਇਸ ਤਰ੍ਹਾਂ ਅੰਗਰੇਜ਼ਾਂ ਨੂੰ ਪਰੇਸ਼ਾਨੀ ਵਿੱਚ ਪਾਇਆ ਸੀ। ਇਸ ਮਿਊਜ਼ੀਅਮ ਵਿੱਚ ਬਾਈਬਲ ਦੀ ਉਹ ਕਾਪੀ ਵੀ ਪਈ ਹੋਈ ਹੈ, ਜੋ 1854 ਈ. ਵਿੱਚ ਇੰਗਲੈਂਡ ਨੂੰ ਰਵਾਨਾ ਹੋਣ ਸਮੇਂ ਹਿੰਦ

ਦੇ ਗਵਰਨਰ-ਜਨਰਲ ਲਾਰਡ ਡਲਹੌਜ਼ੀ ਨੇ ਮਹਾਰਾਜਾ ਦਲੀਪ ਸਿੰਘ ਨੂੰ ਵਿਦਾਈ ਦੇ ਤੋਹਫ਼ੇ ਵਜੋਂ ਦਿੱਤੀ ਸੀ।

**ਬਾਈਬਲ**

ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਦੂਸਰੀ ਲੜਾਈ ਤੋਂ ਪਹਿਲਾਂ ਰੌਬਰਟ ਨੇਪੀਅਰ ਨੇ 3 ਅਕਤੂਬਰ 1848 ਨੂੰ ਰੈਜ਼ੀਡੈਂਟ ਸਰ ਫ੍ਰੈਡਰਿਕ ਕਰੀ ਨੂੰ ਲਿਖਿਆ ਸੀ-

"ਮੇਰਾ ਵਿਚਾਰ ਹੈ ਕਿ ਅਸੀਂ ਪੰਜਾਬ ਲੈ ਲਈਏ ਤੇ ਸਰਦਾਰਾਂ ਨੂੰ ਉੱਕਾ ਹੀ ਖ਼ਤਮ ਕਰਕੇ ਰੱਖ ਦਈਏ। ਆਗੂਆਂ ਤੋਂ ਬਿਨਾਂ ਲੋਕ ਕੁਝ ਵੀ ਨਹੀਂ ਹੁੰਦੇ।"

ਇਹੋ ਹੀ ਨੀਤੀ ਸੀ ਅੰਗਰੇਜ਼ਾਂ ਦੀ ਜਿਸ ਅਧੀਨ ਉਨ੍ਹਾਂ ਨੇ ਸਿੱਖ ਸਮਾਜ ਨੂੰ 'ਨੇਤਾ-ਵਿਹੀਨ' ਕਰ ਦਿੱਤਾ। ਪਹਿਲਾਂ ਮਹਾਰਾਣੀ ਜਿੰਦਾਂ ਨੂੰ ਪੰਜਾਬ 'ਚੋਂ ਕੱਢਿਆ, ਫਿਰ ਬਾਲਕ ਦਲੀਪ ਸਿੰਘ ਨੂੰ ਪੰਜਾਬ 'ਚੋਂ ਕੱਢ ਕੇ ਫਤਿਹਗੜ੍ਹ ਅਤੇ ਫੇਰ ਇੰਗਲੈਂਡ ਭੇਜ ਦਿੱਤਾ। ਫਤਿਹਗੜ੍ਹ ਰੱਖਣ ਸਮੇਂ ਅੰਗਰੇਜ਼ਾਂ ਨੇ ਬਾਲਕ ਮਹਾਰਾਜੇ ਦਾ ਸਾਰਾ ਵਾਤਾਵਰਨ ਹੀ ਇਸਾਈਅਤ ਭਰਿਆ ਰੱਖਿਆ, ਜਿਸਦਾ ਨਤੀਜਾ ਇਹ ਹੋਇਆ ਕਿ ਉਸ ਵਾਤਾਵਰਨ ਦੇ ਪ੍ਰਭਾਵ ਵਿੱਚ ਆ ਕੇ ਮਹਾਰਾਜਾ ਦਲੀਪ ਸਿੰਘ ਇਸਾਈ ਬਣ ਗਿਆ। ਇਸ ਤਰ੍ਹਾਂ ਮਹਾਰਾਜਾ ਦਲੀਪ ਸਿੰਘ ਪਹਿਲਾ ਭਾਰਤੀ ਮਹਾਰਾਜਾ ਸੀ, ਜੋ ਇਸਾਈ ਬਣਿਆ ਸੀ। ਅੰਗਰੇਜ਼ਾਂ ਲਈ ਇਹ ਇੱਕ ਵੱਡੀ ਸਫ਼ਲਤਾ ਸੀ। ਖ਼ੁਸ਼ੀ ਦੇ ਇਸ ਮੌਕੇ ਨੂੰ ਲਾਰਡ ਡਲਹੌਜ਼ੀ ਨੇ ਆਪਣੇ ਮਿੱਤਰ Sir George Cuper ਨੂੰ ਲਿਖੇ 12 ਮਾਰਚ 1853 ਦੇ ਪੱਤਰ ਵਿੱਚ ਇਹਨਾਂ ਸ਼ਬਦਾਂ ਦੁਆਰਾ ਪ੍ਰਗਟ ਕੀਤਾ-

"A strange and interesting event has now to be recorded in the history of India.......I mean the baptism of Maharaja Duleep Singh........This is the first Indian prince of many who have succumbed to our power, or we have acknowledged it, that has adopted the faith of the stranger."

ਮਹਾਰਾਜੇ ਦੇ ਇਸਾਈ ਬਣ ਜਾਣ ਦੇ ਸਾਲ ਮਗਰੋਂ ਹੀ ਲਾਰਡ ਡਲਹੌਜ਼ੀ ਨੇ ਦਲੀਪ ਸਿੰਘ ਨੂੰ ਇੰਗਲੈਂਡ ਭੇਜ ਦੇਣ ਦਾ ਪ੍ਰਬੰਧ ਕਰ ਦਿੱਤਾ। ਇੰਗਲੈਂਡ ਰਵਾਨਾ ਹੋਣ ਤੋਂ ਪਹਿਲਾਂ ਮਹਾਰਾਜਾ ਦਲੀਪ ਸਿੰਘ ਲਾਰਡ ਡਲਹੌਜ਼ੀ ਨੂੰ ਮਿਲਿਆ। ਡਲਹੌਜ਼ੀ ਨੇ Parting Gift- 'ਜੁਦਾ ਹੋਣ ਸਮੇਂ ਦੇ ਤੋਹਫ਼ੇ' ਦੇ ਤੌਰ ਤੇ ਸੁਨਹਿਰੀ ਜਿਲਦ ਵਾਲੀ ਬਾਈਬਲ ਦਲੀਪ ਸਿੰਘ ਨੂੰ ਭੇਟਾ ਕੀਤੀ, ਜਿਸ ਉਤੇ ਉਸ ਨੇ ਆਪਣੇ ਹੱਥ ਨਾਲ ਲਿਖਿਆ ਸੀ-

"To His Highness Maharaja Duleep Singh. This Holy Book in which he has been led by God's Grace to find an inheritance, riches for them all earthly kingdoms is presented with sincere respect and regards by his faithful friend Dalhousie. April 18, 1854."

ਮੈਨੂੰ ਇਸ 'Parting Gift' ਵਾਲੀ ਬਾਈਬਲ ਬਾਰੇ ਪਤਾ ਸੀ ਅਤੇ ਇਹ ਵੀ ਪਤਾ ਸੀ ਕਿ ਡਲਹੌਜ਼ੀ ਨੇ ਇਸ ਵਿੱਚ ਕੀ ਲਿਖਿਆ ਸੀ। ਮੈਂ ਲਾਰਡ ਡਲਹੌਜੀ ਦੀ ਲਿਖਤ ਨੂੰ

ਦੇਖਣਾ ਚਾਹੁੰਦਾ ਸਾਂ, ਤਾਂ ਜੁ ਪਤਾ ਲੱਗੇ ਕਿ ਕੀ ਮਿਊਜ਼ੀਅਮ ਵਿੱਚ ਰੱਖੀ ਹੋਈ ਬਾਈਬਲ ਠੀਕ ਓਹੀ ਹੈ ਜਾਂ ਕੇਵਲ ਦਿਖਾਵੇ ਵਜੋਂ ਹੀ ਰੱਖੀ ਗਈ ਹੈ। ਬਾਈਬਲ ਸ਼ੀਸ਼ੇ ਵਿੱਚ ਬੰਦ ਪਈ ਸੀ ਅਤੇ ਦਰਸ਼ਕ ਹੋਰਨਾਂ ਚੀਜ਼ਾਂ ਦੀ ਤਰ੍ਹਾਂ ਦੂਰੋਂ ਹੀ ਇਸ ਨੂੰ ਦੇਖ ਸਕਦੇ ਸਨ। ਪਰ ਮੈਂ ਤਾਂ ਬਾਈਬਲ ਦੀ ਪੜਤਾਲ ਕਰਨੀ ਚਾਹੁੰਦਾ ਸਾਂ, ਖੋਲ੍ਹ ਕੇ ਦੇਖਣੀ ਚਾਹੁੰਦਾ ਸਾਂ। ਮੈਂ ਵਾਸਦੇਵ ਸਿੰਘ ਭਮਰਾ ਜੀ ਨਾਲ ਗੱਲ ਕੀਤੀ। ਭਮਰਾ ਜੀ ਲੇਡੀ ਇੰਚਾਰਜ ਪਾਸ ਗਏ ਅਤੇ ਮੇਰਾ ਇਰਾਦਾ ਉਸ ਨੂੰ ਦੱਸਿਆ। ਮਿਊਜ਼ੀਅਮ ਦਾ ਡਾਇਰੈਕਟਰ ਕੁਝ ਦਿਨਾਂ ਦੀ ਛੁੱਟੀ 'ਤੇ ਸੀ ਅਤੇ ਅਲਮਾਰੀ ਦੀ ਚਾਬੀ ਉਸੇ ਕੋਲ ਰਹਿੰਦੀ ਸੀ, ਇਸ ਲਈ ਲੇਡੀ ਇੰਚਾਰਜ ਸਾਨੂੰ ਉਹ ਬਾਈਬਲ ਬਾਹਰ ਕੱਢ ਕੇ ਨਾ ਦਿਖਾ ਸਕੀ, ਪਰ ਉਸ ਨੇ ਭਮਰਾ ਜੀ ਦਾ ਪਤਾ ਲੈ ਲਿਆ ਅਤੇ ਇੱਕ ਹਫ਼ਤੇ ਦੇ ਅੰਦਰ ਅੰਦਰ ਹੀ ਪੱਤਰ ਰਾਹੀਂ ਉਸ ਨੇ ਦੱਸ ਦਿੱਤਾ ਕਿ ਉਸ ਬਾਈਬਲ ਵਿੱਚ ਡਲਹੌਜ਼ੀ ਨੇ ਕੀ ਲਿਖਿਆ ਹੋਇਆ ਸੀ।- ਅੰਗਰੇਜ਼ ਲੋਕ ਕਿੰਨੇ ਸਿਆਣੇ ਅਤੇ ਗੰਭੀਰ ਹੁੰਦੇ ਹਨ ਕੰਮ ਕਰਨ ਵਿੱਚ। ਵਾਪਸੀ ਤੋਂ ਪਹਿਲਾਂ ਭਮਰਾ ਜੀ ਨੇ ਕੁਝ ਜਾਣਕਾਰੀ ਵਾਲੀ ਸਮੱਗਰੀ ਮੈਨੂੰ ਖ਼ਰੀਦ ਕੇ ਦਿੱਤੀ।

ਬਾਈਬਲ ਦੇਖਣ ਵਾਲੀ ਗੱਲ ਭਮਰਾ ਜੀ ਨੇ ਯਾਦ ਰੱਖੀ ਅਤੇ ਮੇਰੇ ਭਾਰਤ ਆਉਣ ਤੋਂ ਥੋੜ੍ਹਾ ਸਮਾਂ ਬਾਅਦ ਉਹ ਫੇਰ ਥੈਡਫੋਰਡ ਗਏ। ਡਾਇਰੈਕਟਰ ਹਾਜ਼ਰ ਸੀ ਅਤੇ ਉਸਨੇ ਬੜੇ ਚਾਅ ਨਾਲ ਉਪਰੋਕਤ ਬਾਈਬਲ ਭਮਰਾ ਜੀ ਨੂੰ ਦਿਖਾਈ। ਉਹਨਾਂ ਕੁਝ ਫੋਟੋਆਂ ਖਿੱਚ ਕੇ ਮੈਨੂੰ ਭੇਜੀਆਂ ਵੀ। ਇਸ ਵਾਰੀ ਭਮਰਾ ਜੀ ਦੇ ਨਾਲ ਕੁਰਛੇਤਰ (ਭਾਰਤ) ਤੋਂ ਗਏ ਸੰਤ ਭਗਵਾਨ ਸਿੰਘ ਅਤੇ ਬੀਬੀ ਗਿਆਨ ਕੌਰ ਵੀ ਸਨ। ਗੱਡੀ ਇਸ ਵਾਰੀ ਵੀ ਰਨਬੀਰ ਸਿੰਘ ਹੀ ਚਲਾ ਕੇ ਗਿਆ।

**ਐਲਵੀਡਨ ਨੂੰ ਰਵਾਨਗੀ**

ਦੁਪਹਿਰੇ 3 ਵਜੇ ਤੋਂ ਉਪਰ ਦਾ ਸਮਾਂ ਹੋ ਚੁੱਕਾ ਸੀ। ਬੱਦਲ ਹੋਣ ਕਰਕੇ ਰੌਸ਼ਨੀ ਘਟਦੀ ਜਾ ਰਹੀ ਸੀ। ਅਸੀਂ ਸਭ ਨੇ ਐਲਵੀਡਨ ਐਸਟੇਟ ਨੂੰ ਰਵਾਨਾ ਹੋਣ ਦਾ ਮਨ ਬਣਾ ਲਿਆ। ਐਲਵੀਡਨ, ਜਿੱਥੇ ਮਹਾਰਾਜਾ ਦਲੀਪ ਸਿੰਘ ਦੀ ਕਬਰ ਹੈ, ਇਸ ਮਿਊਜ਼ੀਅਮ ਤੋਂ ਥੋੜ੍ਹੀ ਹੀ ਦੂਰੀ 'ਤੇ ਹੈ। ਮਿਸ ਲੀ ਤਾਂ ਮਿਊਜ਼ੀਅਮ ਪਹੁੰਚਦਿਆਂ ਹੀ ਆਪਣੀ ਮਾਂ ਦੇ ਨਾਲ ਘਰ ਚਲੀ ਗਈ ਸੀ, ਬਾਕੀ ਅਸੀਂ ਸਾਰੇ ਛੇਤੀ ਹੀ ਐਲਵੀਡਨ ਸਥਿੱਤ ਚਰਚ ਪਹੁੰਚ ਗਏ। ਮਹਾਰਾਜੇ ਦੀ ਜਾਇਦਾਦ, ਮਕਾਨ ਹੁਣ ਪ੍ਰਾਈਵੇਟ ਹੈ, ਵਿਕ ਚੁੱਕੀ ਹੋਈ ਹੈ। ਇਸ ਲਈ ਉਸ ਸ਼ਾਨਦਾਰ ਇਮਾਰਤ ਨੂੰ ਦੇਖ ਨਹੀਂ ਸੀ ਸਕਦੇ। ਸੜਕ ਦੇ ਇੱਕ ਪਾਸੇ ਵੈਨ ਖੜ੍ਹੀ ਕਰਕੇ ਅਸੀਂ ਸਾਰੇ ਉਸ ਥਾਂ ਉਤੇ ਜਾ ਪੁੱਜੇ, ਜਿੱਥੇ ਪੰਜਾਬ ਦਾ ਆਖ਼ਰੀ ਮਹਾਰਾਜਾ ਲੰਮੀ ਨੀਂਦੇ ਕਬਰ ਵਿੱਚ ਸੁੱਤਾ ਪਿਆ ਹੈ। ਮਹਾਰਾਜੇ ਦੀ ਕਬਰ ਚਰਚ ਦੇ ਅਹਾਤੇ ਵਿੱਚ ਹੈ ਅਤੇ ਇੱਥੇ ਹੋਰ ਵੀ ਬਹੁਤ ਸਾਰੀਆਂ ਕਬਰਾਂ ਹਨ। ਖੱਬੇ ਪਾਸੇ ਸਾਦੀਆਂ ਜਿਹੀਆਂ ਤਿੰਨ ਕਬਰਾਂ ਹਨ- ਮਹਾਰਾਜਾ ਦਲੀਪ ਸਿੰਘ, ਉਸਦੀ ਪਤਨੀ ਬੰਬਾ ਅਤੇ ਛੋਟੇ ਲੜਕੇ ਐਡਵਰਡ ਦਲੀਪ ਸਿੰਘਾ ਦੀਆਂ।

ਐਲਵੀਡਨ ਵਿਖੇ 17000 ਏਕੜ ਤੋਂ ਵੱਧ ਦੀ ਜਾਗੀਰ ਮਹਾਰਾਜਾ ਦਲੀਪ ਸਿੰਘ ਨੇ ਆਪਣੀ ਪੈਨਸ਼ਨ ਵਿੱਚੋਂ ਰਕਮ ਬਚਾਅ ਕੇ ਖ਼ਰੀਦੀ ਸੀ, ਜਿੱਥੇ ਉਹ ਬੜੀ ਹੀ ਸ਼ਾਨੋ-ਸ਼ੌਕਤ

ਨਾਲ ਰਹਿੰਦਾ ਸੀ। ਉਸ ਦੀ ਮਾਤਾ ਮਹਾਰਾਣੀ ਜਿੰਦਾਂ ਦੇ ਚੜ੍ਹਾਈ ਕਰ ਜਾਣ ਉਪਰੰਤ ਉਸ ਨੂੰ ਸਿਆਣੀ ਸਲਾਹ ਦੇਣ ਵਾਲਾ ਕੋਈ ਨਾ ਰਿਹਾ। ਮਾਹਰਾਣੀ ਜ਼ਿੰਦਾਂ ਨੂੰ ਵੀ ਮਹਾਰਾਜ ਦਲੀਪ ਸਿੰਘ ਦੇ ਨਾਲ ਇਕੋ ਮਹੱਲ ਵਿਚ ਅੰਗਰੇਜ਼ਾਂ ਨੇ ਨਹੀਂ ਸੀ ਰਹਿਣ ਦਿੱਤਾ। ਮਹਾਰਾਣੀ ਨੂੰ ਦਲੀਪ ਸਿੰਘ ਨਾਲੋਂ ਅਲੱਗ ਥਾਂ ਤੇ ਰੱਖਿਆ ਗਿਆ ਸੀ। ਅੰਗਰੇਜ਼ ਵੀ ਚਾਹੁੰਦੇ ਸਨ ਕਿ ਮਹਾਰਾਜਾ ਦਲੀਪ ਸਿੰਘ ਆਪਣੇ ਐਸ਼ੋ-ਇਸ਼ਰਤ ਵਾਲੇ ਸ਼ੁਗਲਾਂ-ਸ਼ੌਕਾਂ ਵਿੱਚ ਹੀ ਰੁੱਝਿਆ ਰਹੇ ਅਤੇ ਉਸਨੂੰ ਪੰਜਾਬ ਦੀ ਯਾਦ ਬਿਲਕੁਲ ਨਾ ਆਵੇ। ਪੰਜਾਬ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ 'ਕੂਕਾ ਅੰਦੋਲਨ' ਚੱਲ ਰਿਹਾ ਸੀ, ਜਿਸ ਤੋਂ ਅਗਰੇਜ਼ ਬਹੁਤ ਹੀ ਪ੍ਰੇਸ਼ਾਨ ਸਨ। ਇਸ ਲਈ ਮਹਾਰਾਜੇ ਦੇ ਇਰਦ-ਗਿਰਦ ਐਸੇ ਲੋਕਾਂ ਦਾ ਜਮਘਟ ਲੱਗਿਆ ਰਹਿੰਦਾ, ਜੋ ਉਸਨੂੰ ਸ਼ਿਕਾਰ ਅਤੇ ਸ਼ਰਾਬ ਵਿੱਚ ਲਗਾਈ, ਉਲਝਾਈ ਰੱਖਦੇ। ਆਪਣੀ ਦਰਿਆ-ਦਿਲੀ ਕਰਕੇ ਐਲਵੀਡਨ ਐਸਟੇਟ ਵਿੱਚ ਮਹਾਰਾਜਾ ਦਲੀਪ ਸਿੰਘ ਬਹੁਤ ਮਸ਼ਹੂਰ ਹੋ ਗਿਆ। ਪਿਆਰ ਨਾਲ ਓਥੋਂ ਦੇ ਲੋਕ ਉਸਨੂੰ 'Black Prince'- 'ਕਾਲਾ ਰਾਜਕੁਮਾਰ' ਸੱਦਦੇ ਸਨ।

ਸ਼ਾਹੀ ਜਲਾਲ ਅਤੇ ਰੋਹਬ ਦਿਖਾਉਣ ਅਤੇ ਮਹਿੰਗੀਆਂ ਪਾਰਟੀਆਂ ਕਰਦਿਆਂ ਮਹਾਰਾਜਾ ਦਲੀਪ ਸਿੰਘ ਦੇ ਖ਼ਰਚੇ ਵਧਦੇ ਹੀ ਗਏ ਅਤੇ ਪੈਨਸ਼ਨ ਦੀ ਰਕਮ ਘਟਦੀ ਗਈ। ਮਾਇਕ ਤੰਗੀ ਕਾਰਨ ਉਸਨੂੰ ਪੰਜਾਬ ਵਿਚ ਪਈਆਂ ਜਗੀਰਾਂ ਦੀ ਯਾਦ ਆਈ।ਪੈਨਸ਼ਨ ਵਧਾਉਣ ਲਈ ਮਹਾਰਾਜੇ ਨੇ ਸਰਕਾਰ ਨੂੰ ਕਈ ਵਾਰ ਬੇਨਤੀ ਕੀਤੀ ਪਰ ਬ੍ਰਿਟਿਸ਼ ਸਰਕਾਰ ਨੇ ਉਸਦੀ ਬੇਨਤੀ ਵੱਲ ਕੋਈ ਧਿਆਨ ਨਾ ਦਿੱਤਾ। ਆਪਣੇ ਵਿਹਾਰ ਨਾਲ ਮਹਾਰਾਜੇ ਨੇ ਮਹਾਰਾਣੀ ਵਿਕਟੋਰੀਆ ਨੂੰ ਵੀ ਗੁੱਸੇ ਕਰ ਲਿਆ। ਗੱਲ ਜਦੋਂ ਫੇਰ ਵੀ ਨਾ ਬਣੀ ਤਾਂ ਅੰਗਰੇਜ਼ਾਂ ਵੱਲੋਂ ਉਹਦਾ ਦਿਲ ਟੁੱਟ ਗਿਆ ਅਤੇ ਆਪਣੀਆਂ ਮੰਗਾਂ 'ਤੇ ਜ਼ੋਰ ਦੇਣ ਲਈ ਮਹਾਰਾਜੇ ਨੇ ਪੰਜਾਬ ਪਰਤਣ ਅਤੇ ਸਿੱਖਾਂ ਵਿਚ ਆਪਣਾ ਸੰਪਰਕ ਵਧਾਉਣ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ ਤਾਂ ਜੁ ਅੰਗਰੇਜ਼ ਡਰ ਕੇ ਉਸ ਵੱਲ ਧਿਆਨ ਦੇਣ।

**ਬਦਲਿਆ ਪੰਜਾਬ**

ਹੁਣ ਪੰਜਾਬ ਬਦਲ ਚੁੱਕਾ ਸੀ। ਸਭ ਰਈਸ ਅਤੇ ਸਿੱਖ ਸਰਦਾਰ ਅੰਗਰੇਜ਼ਾਂ ਦੇ ਫ਼ਰਮਾਬ੍ਰਦਾਰ (Faithful and Loyal) ਬਣ ਚੁੱਕੇ ਸਨ ਅਤੇ ਅੰਗਰੇਜ਼ਾਂ ਦੇ ਰਾਜ ਨੂੰ ਹੋਰ ਪੱਕਿਆਂ ਕਰਨ ਲਈ ਆਮ ਲੋਕਾਂ ਵਿੱਚ ਪ੍ਰਚਾਰ ਕਰ ਰਹੇ ਸਨ। ਧਾਰਮਿਕ ਅਦਾਰਿਆਂ 'ਤੇ ਵੀ ਅੰਗਰੇਜ਼ਾਂ ਨੇ ਆਪਣੇ ਵਫ਼ਾਦਾਰ ਬੰਦੇ ਹੀ ਬਿਠਾਏ ਹੋਏ ਸਨ। ਇਹ ਸਭ ਲੋਕ ਮਹਾਰਾਜਾ ਦਲੀਪ ਸਿੰਘ ਨੂੰ ਸਵੀਕਾਰ ਕਰਨ ਨੂੰ ਤਿਆਰ ਨਹੀਂ ਸਨ, ਸਗੋਂ ਉਸ ਦੀਆਂ ਖ਼ਬਰਾਂ ਪੰਜਾਬ ਸਰਕਾਰ ਤੱਕ ਪੁਚਾਉਂਦੇ ਰਹੇ। ਇਸ ਲਈ ਅੰਗਰੇਜ਼ਾਂ ਨੂੰ ਦਲੀਪ ਸਿੰਘ ਦੀਆਂ ਪੰਜਾਬ ਪਰਤਣ ਦੀਆਂ ਧਮਕੀਆਂ ਦੀ ਕੋਈ ਪਰਵਾਹ ਨਹੀਂ ਸੀ। ਜਿਨ੍ਹਾਂ ਨੂੰ ਦਲੀਪ ਸਿੰਘ ਨੇ ਦੇਸ਼, ਧਰਮ, 'ਲਹੂ ਅਤੇ ਮਾਸ' ਦਾ ਸਾਂਝਾ ਵਾਸਤਾ ਪਾ ਕੇ ਅਪੀਲਾਂ ਕੀਤੀਆਂ, ਉਨ੍ਹਾਂ ਸਾਰਿਆਂ ਨੇ ਹੀ ਉਸਨੂੰ 'ਨਾਂਹ' ਤਾਂ ਕੀਤੀ ਹੀ, ਸਗੋਂ ਮਹਾਰਾਣੀ ਵਿਕਟੋਰੀਆ ਤੋਂ ਮੁਆਫ਼ੀ ਮੰਗ ਕੇ ਉਸਦੀ ਫ਼ਰਮਾਬ੍ਰਦਾਰੀ ਕਰਨ ਦੀ 'ਸਿਆਣੀ' ਸਲਾਹ ਵੀ ਦੇ ਦਿੱਤੀ ਸੀ। ਪੰਜਾਬ ਵਿੱਚ ਕੇਵਲ ਨਾਮਧਾਰੀ ਸਮਾਜ ਹੀ ਸੀ ਜੋ ਅੰਗਰੇਜ਼ੀ ਸਾਮਰਾਜ ਵਿਰੁੱਧ ਲੜ ਰਿਹਾ

ਸੀ, ਪਰ ਦਲੀਪ ਸਿੰਘ ਨੇ ਉਨ੍ਹਾਂ ਨਾਲ ਕੋਈ ਸੰਪਰਕ ਕਰਨ ਦੀ ਕੋਸ਼ਿਸ਼ ਨਾ ਕੀਤੀ। ਆਪਣੇ ਦੇਸ਼ ਵਾਸੀਆਂ ਤੋਂ ਕੋਰੇ ਜਵਾਬ ਸੁਣ ਕੇ ਮਹਾਰਾਜਾ ਵਾਪਸ ਪਰਤ ਗਿਆ ਅਤੇ ਟੁੱਟੇ ਦਿਲ ਨਾਲ, ਬਿਮਾਰ ਹੋ ਕੇ ਪੈਰਿਸ ਵਿਖੇ ਚੜ੍ਹਾਈ ਕਰ ਗਿਆ।

**ਸ਼ਿਕਵਾ**

ਅੱਜ 2 ਜੂਨ 1999, ਮੈਂ ਬਰਮਿੰਘਮ ਦੀ ਨਾਮਧਾਰੀ ਸੰਗਤ ਨਾਲ ਉਸ ਬਦਨਸੀਬ ਮਹਾਰਾਜੇ ਦੀ ਕਬਰ 'ਤੇ ਖੜ੍ਹਾ ਸੀ, ਜੋ ਸਾਰੀ ਜ਼ਿੰਦਗੀ ਨਾਕਾਮੀ ਦੇ ਗੇੜ ਵਿੱਚ ਗੋਤੇ ਖਾਂਦਾ ਰਿਹਾ- ਆਪਣੀ ਬੇਸਮਝੀ ਕਾਰਨ। ਮੈਨੂੰ ਉਸਦੀ ਅਗਿਆਨਤਾ ਅਤੇ ਬਦਕਿਸਮਤੀ ਉੱਤੇ ਤਰਸ ਵੀ ਆ ਰਿਹਾ ਸੀ ਕਿ ਮਹਾਰਾਜੇ ਦੀ ਡਾਵਾਂਡੋਲ ਹਾਲਤ ਨੇ ਇਤਨੇ ਭੈੜੇ ਹਾਲਾਤ ਵਿੱਚ ਉਸਨੂੰ ਪਹੁੰਚਾਅ ਦਿੱਤਾ ਸੀ ਕਿ ਦੀਨਤਾ ਅਤੇ ਦਰਿਦ੍ਰਤਾ ਦੀ ਹਾਲਤ ਵਿੱਚ ਉਹ ਘਰੋਂ ਬਾਹਰ ਹੀ ਚੜ੍ਹਾਈ ਕਰ ਗਿਆ। ਭਾਵੇਂ ਹਾਲਾਤ ਉਸਨੂੰ ਚੰਗੇ ਨਹੀਂ ਸਨ ਮਿਲੇ ਪਰ ਸਿਆਣਪ ਉਸਨੇ ਵੀ ਨਹੀਂ ਦਿਖਾਈ ਅਤੇ ਨਤੀਜਨ ਸਭ ਪਾਸਿਆਂ ਤੋਂ ਨਿਰਾਸ਼ ਅਤੇ ਠੁਕਰਾਇਆ ਹੋਇਆ ਮਹਾਰਾਜਾ ਆਪਣੇ ਬੁਣੇ ਜਾਲ ਵਿੱਚ ਆਪ ਹੀ ਫ਼ਸਦਾ ਚਲਾ ਗਿਆ।

'ਕਾਲੇ ਰਾਜਕੁਮਾਰ' ਨੂੰ ਪੰਜਾਬ ਦੇ ਹਾਲਾਤ ਬਾਰੇ ਕੋਈ ਜ਼ਿਆਦਾ ਗਿਆਨ ਨਹੀਂ ਸੀ ਅਤੇ ਨਾ ਹੀ ਉਸ ਨੇ ਇਹ ਜਾਨਣ ਦਾ ਜਤਨ ਕੀਤਾ ਕਿ ਉਸ ਵੇਲੇ ਕੌਣ ਉਸਦਾ ਮਿੱਤਰ ਹੋ ਸਕਦਾ ਹੈ ਅਤੇ ਕੌਣ ਦੁਸ਼ਮਣ। ਪੰਜਾਬ ਦੇ ਸਿਰਕੱਢ ਲੋਕਾਂ ਦੇ ਮਨਾਂ ਦੀ ਸਥਿੱਤੀ ਕੀ ਸੀ? ਕੀ ਉਹ ਮਹਾਰਾਜੇ ਦੀ ਮਦਦ ਕਰਨ ਨੂੰ ਤਿਆਰ ਸਨ? ਸਿੱਖ ਸਰਦਾਰ, ਰਾਈਸ ਅਤੇ ਵੱਡੇ ਵੱਡੇ ਅਦਾਰਿਆਂ ਦੇ ਮੁਖ਼ੀ ਸਭ ਅੰਗਰੇਜ਼-ਭਗਤ ਹੋ ਚੁੱਕੇ ਸਨ ਅਤੇ ਆਮ ਲੋਕਾਂ ਵਿੱਚ ਵੀ ਅੰਗਰੇਜ਼ ਸਰਕਾਰ ਲਈ ਵਫ਼ਾਦਾਰੀ ਭਰ ਰਹੇ ਸਨ। ਇਹਨਾਂ ਵਿੱਚੋਂ ਅਗਰ ਇੱਕ ਦੋ ਵੀ ਮਹਾਰਾਜੇ ਦੀ ਮਦਦ ਵਾਸਤੇ ਨਿੱਤਰ ਵੀ ਪੈਂਦੇ ਤਾਂ ਵੀ ਕੁਝ ਹੋਣ ਵਾਲਾ ਨਹੀਂ ਸੀ।

**ਨਾਮਧਾਰੀ ਸਮਾਜ**

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਸਿੱਖਾਂ ਵਿੱਚ ਕੇਵਲ ਕੂਕੇ ਹੀ ਸਨ ਜਿਨ੍ਹਾਂ ਅੰਗਰੇਜ਼ਾਂ ਦੀ ਈਨ ਨਹੀਂ ਸੀ ਮੰਨੀ ਅਤੇ ਲਗਾਤਾਰ ਬਦੇਸ਼ੀ ਤਾਕਤ ਵਿਰੁੱਧ ਸੰਘਰਸ਼ ਕਰਦੇ ਰਹੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਅਤੇ ਪ੍ਰੇਰਨਾ ਸਦਕਾ ਨਾਮਧਾਰੀ ਸਮਾਜ ਨੇ ਪੰਜਾਬ ਤੋਂ ਬਾਹਰ ਰੂਸ, ਕਾਬੁਲ, ਕਸ਼ਮੀਰ, ਨਿਪਾਲ ਅਤੇ ਹੋਰ ਦੇਸੀ ਰਿਆਸਤਾਂ ਨਾਲ ਸੰਪਰਕ ਬਣਾ ਲਏ ਹੋਏ ਸਨ। ਰੂਸ ਨਾਲ ਦੂਤਾਂ ਦੇ ਮਾਰਫ਼ਤ ਲਗਾਤਾਰ ਸੰਪਰਕ ਬਣਿਆ ਹੋਇਆ ਸੀ। ਪੰਜਾਬ ਵਿੱਚ ਲੱਖਾਂ ਲੋਕ 'ਕੂਕਾ ਅੰਦੋਲਨ' ਨਾਲ ਜੁੜ ਚੁੱਕੇ ਸਨ ਅਤੇ ਚਾਹੁੰਦੇ ਸਨ ਕਿ ਅੰਗਰੇਜ਼ੀ ਸਾਮਰਾਜ ਚਲਾ ਜਾਵੇ ਜਿਸਨੇ ਚਲਾਕੀ ਅਤੇ ਕੁਟਿਲਤਾ ਨਾਲ ਪੰਜਾਬ ਉਤੇ ਕਬਜ਼ਾ ਕੀਤਾ ਸੀ। ਪ੍ਰਚਾਰ ਹੋਇਆ, ਸ਼ਹੀਦੀਆਂ ਹੋਈਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਉੱਘੇ ਪ੍ਰਚਾਰਕਾਂ (ਸੂਬਿਆਂ) ਸਹਿਤ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਗਿਆ ਅਤੇ ਸਾਰੇ ਪੰਜਾਬ ਵਿੱਚ ਕੂਕਾ ਸਮਾਜ ਉੱਤੇ 'ਸਖ਼ਤੀਆਂ ਦਾ ਦੌਰ' ਚਲਾ ਦਿੱਤਾ।ਅੰਗਰੇਜ਼ ਸਰਕਾਰ ਦੇ ਐਸੇ ਕਦਮ ਵੀ 'ਕੂਕਾ ਅੰਦੋਲਨ' ਨੂੰ ਕਮਜ਼ੋਰ ਨਾ ਕਰ ਸਕੇ, ਸਗੋਂ ਲੋਕ ਹੋਰ ਉਤਸ਼ਾਹ ਨਾਲ ਗੁਪਤ ਰੂਪ ਵਿੱਚ ਕੰਮ ਕਰਨ ਲੱਗ ਪਏ।

ਮੈਂ ਮਹਾਰਾਜੇ ਦੀ ਮੜ੍ਹੀ ਤੇ ਖੜ੍ਹਾ ਹੋ ਕੇ ਸ਼ਿਕਵਾ ਕਰ ਰਿਹਾ ਸਾਂ ਕਿ ਉਸਨੇ ਉਨ੍ਹਾਂ ਲੋਕਾਂ ਵੱਲ ਤਾਂ ਬਾਰ-ਬਾਰ ਚਿੱਠੀਆਂ ਲਿਖੀਆਂ, ਤਰਲੇ ਕੀਤੇ ਜੋ ਅੰਗਰੇਜ਼ੀ ਸਰਕਾਰ ਦੇ ਭਗਤ ਸਨ, ਵਫ਼ਾਦਾਰ ਸਨ, ਪਰ ਉਸਨੇ ਕਦੇ ਵੀ ਅੰਗਰੇਜ਼ਾਂ ਦੇ ਕੱਟੜ-ਵਿਰੋਧੀ ਅਤੇ ਦੇਸ਼-ਭਗਤ ਨਾਮਧਾਰੀਆਂ ਨਾਲ, ਉਸ ਸਮਾਜ ਨਾਲ ਤਾਲਮੇਲ ਕਰਨ ਦੀ ਕੋਈ ਕੋਸ਼ਿਸ਼ ਨਾ ਕੀਤੀ, ਜੋ ਅੰਗਰੇਜ਼ਾਂ ਵਿਰੁੱਧ ਹਰ ਸਮੇਂ ਉੱਠ ਖੜ੍ਹੇ ਹੋਣ ਅਤੇ ਮਦਦ ਕਰਨ ਨੂੰ ਤਿਆਰ ਸੀ। ਇਸ ਤੋਂ ਮਹਾਰਾਜੇ ਦੀ ਅਦੂਰਦਰਸ਼ਤਾ ਦਾ ਪਤਾ ਲੱਗਦਾ ਹੈ ਕਿ ਉਸਨੇ ਪੰਜਾਬ ਦੇ ਹਾਲਾਤ ਨੂੰ ਠੀਕ ਤਰ੍ਹਾਂ ਜਾਨਣ ਦਾ ਜਤਨ ਨਹੀਂ ਸੀ ਕੀਤਾ।

ਨਾਮਧਾਰੀ ਸਮਾਜ ਉੱਤੇ ਅੰਗਰੇਜ਼ੀ ਸਰਕਾਰ ਨੇ ਜੋ ਸਖ਼ਤੀਆਂ ਕੀਤੀਆਂ, ਜਿਸ ਤਰ੍ਹਾਂ ਦਾ ਦਮਨ-ਚੱਕਰ ਚਲਾਇਆ, ਉਸਦੀ ਭਾਵੇਂ ਇੱਕ ਰੌਚਕ ਅਤੇ ਲੰਮੀ ਦਾਸਤਾਨ ਹੈ ਅਤੇ ਇਸ ਲੇਖ ਦਾ ਵਿਸ਼ਾ ਨਹੀਂ ਹੈ। ਮੈਂ ਮਹਾਰਾਜੇ ਦੀ ਸਮਾਧੀ ਤੇ ਖਲੋਤਿਆਂ ਇਹੀ ਸੋਚ ਰਿਹਾ ਸਾਂ ਕਿ ਅਗਰ ਮਹਾਰਾਜੇ ਨੇ ਇਸ ਦੇਸ਼-ਭਗਤ ਸੰਸਥਾ ਨਾਲ ਗੰਭੀਰਤਾ ਸਹਿਤ ਤਾਲਮੇਲ ਕੀਤਾ ਹੁੰਦਾ ਤਾਂ ਸ਼ਾਇਦ ਨਾ ਤਾਂ ਉਸਦੀ ਐਸ ਤਰ੍ਹਾਂ ਦੀ ਹਾਲਤ ਹੁੰਦੀ ਅਤੇ ਨਾ ਹੀ ਉਹ ਅਣਗੌਲਿਆ ਰਹਿੰਦਾ। ਇੱਥੇ ਮੈਂ ਉਹਨਾਂ ਤੱਥਾਂ ਅਤੇ ਉੱਦਮਾਂ ਦਾ ਜ਼ਿਕਰ ਕਰਾਂਗਾ, ਜੋ ਆਪ ਹੀ ਨਾਮਧਾਰੀ ਸਮਾਜ ਨੇ ਮਹਾਰਾਜਾ ਦਲੀਪ ਸਿੰਘ ਦੀ ਮਦਦ ਕਰਨ ਵਾਸਤੇ ਕੀਤੇ ਸਨ- ਧਨ ਨਾਲ ਵੀ ਅਤੇ ਆਪਣੇ ਬੰਦਿਆਂ ਰਾਹੀਂ ਵੀ।

2 ਜੂਨ ਵਾਲੇ ਦਿਨ ਬ੍ਰਮਿੰਘਮ ਦੇ ਨਾਮਧਾਰੀ ਸਮਾਜ ਦੇ ਪਤਵੰਤਿਆਂ ਨਾਲ ਮੈਂ ਹੱਥਾਂ ਵਿੱਚ ਕੋਰੋਨੇਸ਼ਨ ਦੇ ਲਾਲ ਅਤੇ ਚਿੱਟੇ ਫੁੱਲ ਲਈ ਖੜੋਤਾ ਸਾਂ। ਰਨਬੀਰ ਸਿੰਘ ਵੀਡੀਓ ਕਰ ਰਿਹਾ ਸੀ। ਅਸੀਂ ਸਭ ਨੇ ਥੋੜ੍ਹੇ ਥੋੜ੍ਹੇ ਫੁੱਲ ਮਹਾਰਾਜਾ ਦਲੀਪ ਸਿੰਘ, ਉਸਦੀ ਪਤਨੀ ਬੰਬਾ ਅਤੇ ਉਨ੍ਹਾਂ ਦੇ ਛੋਟੇ ਪੁੱਤਰ ਐਡਵਰਡ ਦੀਆਂ ਸਮਾਧਾਂ 'ਤੇ ਚੜ੍ਹਾਏ। ਪੰਜਾਬ ਦੇ ਸਿੱਖ ਸਰਦਾਰਾਂ, ਰਈਸਾਂ ਅਤੇ ਜਥੇਬੰਦੀਆਂ ਨੇ, ਉਸ ਦੁਆਰਾ ਤਰਲੇ ਪਾਉਣ ਦੇ ਬਾਵਜੂਦ, ਉਸ ਨੂੰ ਦੁਤਕਾਰ ਦਿੱਤਾ ਸੀ- ਉਸਨੂੰ 'ਝੂਠਾ' ਅਤੇ 'ਦਗ਼ਾਬਾਜ਼' ਕਿਹਾ ਸੀ। ਇਸ ਬਾਰੇ ਥੋੜ੍ਹਾ ਜਿਹਾ ਜ਼ਿਕਰ ਅੱਗੇ ਚੱਲ ਕੇ ਕਰਾਂਗਾ।

ਨਾਮਧਾਰੀ ਸਮਾਜ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਜੱਦੋ-ਜਹਿਦ ਕਰ ਰਿਹਾ ਸੀ। ਜਨਵਰੀ 1872 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ੀ ਸਰਕਾਰ ਵੱਲੋਂ ਨਿਰਵਾਸਤ ਕਰ ਦੇਣ ਉਪਰੰਤ ਪੰਥ ਦੀ ਅਗਵਾਈ ਸਤਿਗੁਰੂ ਜੀ ਦੇ ਛੋਟੇ ਭਰਾਤਾ 'ਸਤਿਗੁਰੂ ਹਰੀ ਸਿੰਘ ਜੀ' ਪਾਸ ਆਈ। ਸਤਿਗੁਰੂ ਰਾਮ ਸਿੰਘ ਜੀ ਦੇ ਬਰਮਾ ਵਿੱਚ ਨਜ਼ਰਬੰਦੀ ਦੀ ਹਾਲਤ ਵਿੱਚ ਹੁੰਦਿਆਂ ਵੀ ਨਾਮਧਾਰੀ ਸਮਾਜ ਦੇ ਕੁਝ ਵਿਅਕਤੀਆਂ ਨੂੰ ਮਹਾਰਾਜਾ ਦਲੀਪ ਸਿੰਘ ਦੇ ਨਾਲ ਅੰਗਰੇਜ਼ਾਂ ਵਲੋਂ ਹੋ ਰਹੇ ਸਲੂਕ ਬਾਰੇ ਅਤੇ ਉਸ ਦੇ ਪੰਜਾਬ ਪ੍ਰਤੀ ਵਿਚਾਰਾਂ ਬਾਰੇ ਪਤਾ ਲੱਗਾ। ਇਹਨਾਂ ਨੇ ਅੰਗਰੇਜ਼ਾਂ ਵਿਰੁੱਧ 'ਕੂਕਾ ਅੰਦੋਲਨ' ਨੂੰ ਹੋਰ ਵੀ ਅਸਰਦਾਰ ਬਨਾਉਣ ਦੇ ਵਿਚਾਰ ਨਾਲ ਇੰਗਲੈਂਡ ਵਿੱਚ ਬੈਠੇ ਮਹਾਰਾਜੇ ਨਾਲ ਸੰਪਰਕ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਦਾਸ ਲਿਖੀ। ਉਸ ਸਮੇਂ ਤੱਕ ਮਹਾਰਾਜਾ ਦਲੀਪ ਸਿੰਘ ਤਨੋਂ, ਮਨੋਂ ਅਤੇ ਵਿਚਾਰਾਂ ਤੋਂ ਇਸਾਈ ਹੀ ਸੀ ਅਤੇ ਉਸ ਦੇ ਵਿਚਾਰ ਅਤੇ ਇਰਾਦੇ ਡਾਵਾਂਡੋਲ ਸਨ। ਇਹ ਗੱਲ ਲਗਪਗ

1880 ਈ. ਦੀ ਹੈ। ਮਹਾਰਾਜੇ ਨੇ ਖ਼ੁਦ ਵੀ ਆਪਣੇ ਭਵਿੱਖ ਬਾਰੇ ਕੋਈ ਨਿਸਚਿਤ ਵਿਚਾਰ ਨਹੀਂ ਸਨ ਬਣਾਏ ਹੋਏ। ਇਸ ਲਈ ਜਦੋਂ ਨਾਮਧਾਰੀ ਸਿੰਘਾਂ ਨੇ ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਕਰਨ ਲਈ ਅਰਦਾਸ ਘੱਲੀ ਤਾਂ ਸਤਿਗੁਰੂ ਜੀ ਨੇ ਇੱਕ ਹੁਕਮਨਾਮੇ ਵਿੱਚ ਲਿਖਿਆ-

"ਅਰ ਦਲੀਪ ਸਿੰਘ ਨੂੰ ਹਰਿਦਾਸ ਨਹੀਂ ਭੇਜਣੀ। ਉਸਨੇ ਤਾ ਗਾਇ ਖਾਇ ਲਈ ਹੈ, ਸਾਡਾ ਕੀ ਕੰਮ ਕਰਨਾ ਹੈ ਓਸਨੇ।"

ਉਪਰੋਕਤ ਵਿਚਾਰ ਜਿਸ ਸਮੇਂ ਦੇ ਸਨ, ਅਰਥਾਤ 1880 ਈਸਵੀ ਦੇ, ਓਦੋਂ ਮਹਾਰਾਜੇ ਦਾ ਅੰਗਰੇਜ਼ੀ ਸਰਕਾਰ ਵੱਲੋਂ ਮੋਹ ਭੰਗ ਨਹੀਂ ਸੀ ਹੋਇਆ ਅਤੇ ਆਚਾਰ ਅਤੇ ਵਿਹਾਰ ਪੱਖੋਂ ਉਹ ਪੂਰੀ ਤਰ੍ਹਾਂ ਇਸਾਈ ਹੀ ਸੀ। ਪੰਜਾਬ ਵੱਲ ਉਸਦੇ ਵਿਚਾਰ ਬਿਲਕੁਲ ਵੀ ਨਿੱਗਰ ਨਹੀਂ ਸਨ ਅਤੇ ਨਾ ਹੀ ਇਸ ਪਾਸੇ ਵੱਲ ਉਹ ਸਰਗਰਮ ਹੀ ਹੋਇਆ ਸੀ। ਪਰ ਛੇਤੀਂ ਹੀ ਸਮੇਂ ਨੇ ਮੋੜ ਖਾਧਾ। ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਦੀ ਕੋਈ ਵੀ ਗੱਲ ਨਾ ਸੁਣੀ। 1876 ਈ. ਤੋਂ 1882 ਈ, ਤੱਕ ਮਹਾਰਾਜੇ ਦੀਆਂ ਹਰਕਤਾਂ ਮਾਮੂਲੀ ਹੀ ਸਨ। ਕੇਵਲ 1882 ਈ. ਵਿੱਚ, ਜਦੋਂ ਉਸਨੂੰ ਯਕੀਨ ਹੋ ਗਿਆ ਕਿ ਅੰਗਰੇਜ਼ ਉਸਦੀਆਂ ਜਾਇਜ਼ ਮੰਗਾਂ ਵੀ ਨਹੀਂ ਮੰਨਦੇ, ਉਸਦਾ ਰੁਝਾਨ ਆਪਣੇ ਦੇਸ਼, ਪੰਜਾਬ ਵੱਲ ਹੋਇਆ। ਹੁਣ ਮਹਾਰਾਜਾ ਪੰਜਾਬ ਆਉਣ ਬਾਰੇ ਗੰਭੀਰਤਾ ਨਾਲ ਸੋਚਣ ਲੱਗਾ ਅਤੇ ਇਸ ਪਾਸੇ ਉੱਦਮ ਕਰਨਾ ਸ਼ੁਰੂ ਵੀ ਕਰ ਦਿੱਤਾ। ਆਪਣੇ ਰਿਸ਼ਤੇਦਾਰਾਂ ਅਤੇ ਕਰੀਬੀ ਮਿੱਤਰਾਂ ਨਾਲ ਸੰਬੰਧ ਵਧਾਏ ਅਤੇ ਪੱਤਰ ਲਿਖੇ। ਇਹਨਾਂ ਹੀ ਦਿਨਾਂ ਵਿੱਚ ਰੂਸ, ਟਰਕੀ ਦੇ ਮਸਲੇ 'ਤੇ ਇੰਗਲੈਂਡ ਤੋਂ ਬਦਲਾ ਲੈਣ ਲਈ ਅਫ਼ਗਾਨਿਸਤਾਨ ਅਤੇ ਭਾਰਤ ਵੱਲ ਫ਼ੌਜੀ ਹਰਕਤਾਂ ਵਧਾਉਣ ਲੱਗ ਪਿਆ। ਅੰਗਰੇਜ਼ੀ ਸਾਮਰਾਜ ਦੀਆਂ ਕੁਟਿਲ ਹਰਕਤਾਂ ਤੋਂ ਦੁਖ਼ੀ ਕਈ ਭਾਰਤੀ ਰਿਆਸਤਾਂ- ਦਿੱਲੀ, ਗਵਾਲੀਅਰ, ਜੈਪੁਰ, ਕਸ਼ਮੀਰ ਆਦਿ ਦੇ ਨੁਮਾਇੰਦੇ ਰੂਸ ਪਹੁੰਚ ਗਏ ਹੋਏ ਸਨ- ਅੰਗਰੇਜ਼ਾਂ ਵਿਰੁੱਧ ਰੂਸ ਦੀ ਸਹਾਇਤਾ ਲੈਣ ਲਈ। ਪੰਜਾਬ ਵਿੱਚ ਨਾਮਧਾਰੀ ਸਮਾਜ ਨੇ ਵੀ ਅੰਗਰੇਜ਼ੀ ਸਾਮਰਾਜ ਵਿਰੁੱਧ ਸੰਘਰਸ਼ ਛੇੜਿਆ ਹੋਇਆ ਸੀ ਅਤੇ ਕਈ ਕੂਕੇ ਸਮੇਂ-ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਸੰਦੇਸ਼ ਲੈ ਕੇ ਰੂਸ ਜਾਂਦੇ ਰਹਿੰਦੇ ਸਨ।

**ਵਫ਼ਾਦਾਰੀ**

ਮਹਾਰਾਜਾ ਦਲੀਪ ਸਿੰਘ ਨੇ ਅੰਗਰੇਜ਼ਾਂ ਦੇ ਵਿਹਾਰ ਤੋਂ ਦੁਖ਼ੀ ਹੋ ਕੇ ਮੁੜ ਆਪਣੇ ਵਤਨ ਵੱਲ ਮੂੰਹ ਕੀਤਾ। ਉਸ ਨੂੰ ਆਪਣੇ ਪੂਰਵਜਾਂ ਦੇ ਧਰਮ ਨੂੰ ਤਿਆਗ ਦੇਣ ਦੀ ਗ਼ਲਤੀ ਮਹਿਸੂਸ ਹੋਈ ਅਤੇ ਆਪਣੀਆਂ ਗ਼ਲਤੀਆਂ ਮੰਨਦਿਆਂ ਹੋਇਆਂ ਉਸਨੇ ਪੰਜਾਬ ਦੇ ਸਿੱਖ ਸਰਦਾਰਾਂ ਨੂੰ ਦਰਦ-ਭਰੀਆਂ ਚਿੱਠੀਆਂ ਲਿਖੀਆਂ। ਪੰਜਾਬ ਵਿੱਚ ਵਸਦੇ ਸਿੱਖ ਸਰਦਾਰ ਉਸਦੇ ਪਿਤਾ ਮਹਾਰਾਜਾ ਰਣਜੀਤ ਸਿੰਘ ਦੀਆਂ ਬਖਸ਼ਿਸ਼ਾਂ ਅਤੇ ਮਿਹਰਬਾਨੀਆਂ ਸਦਕਾ 'ਐਸ਼-ਭਰਪੂਰ ਸੁੱਖ' ਲੈ ਰਹੇ ਸਨ। ਮਹਾਰਾਜੇ ਨੂੰ ਯਕੀਨ ਸੀ ਕਿ ਇਹ ਲੋਕ ਉਸਦੀ ਅਪੀਲ ਸੁਣਦਿਆਂ ਸਾਰ ਹੀ ਨਿੱਗਰ ਸਹਿਯੋਗ ਦੇਣ ਲਈ ਤਿਆਰ ਹੋ ਜਾਣਗੇ ਅਤੇ ਅੰਗਰੇਜ਼ਾਂ ਵਿਰੁੱਧ ਉੱਠ ਖੜ੍ਹੇ ਹੋਣਗੇ। ਪਰ ਇਸ ਤਰ੍ਹਾਂ ਹੋਇਆ ਨਹੀਂ। ਉਸਨੂੰ ਪਤਾ ਹੀ ਨਹੀਂ ਸੀ ਕਿ ਪੰਜਾਬ ਦੇ ਸਿੱਖ ਸਰਦਾਰ, ਰਾਈਸ ਅਤੇ ਸਿੱਖ-ਸਭਾਵਾਂ ਦੇ ਮੁਖ਼ੀਆਂ ਦੇ

ਚੇਹਰੇ ਹੁਣ ਬਦਲੇ ਹੋਏ ਸਨ। ਉਹ ਸਭ ਬਰਕਤਾਂ ਭਾਵੇਂ ਸ਼ੇਰ-ਏ-ਪੰਜਾਬ ਦੀਆਂ ਹੰਢਾ ਰਹੇ ਸਨ, ਪਰ ਵਫ਼ਾਦਾਰੀ ਉਨ੍ਹਾਂ ਦੀ ਨਵੇਂ ਮਾਲਕ ਅੰਗਰੇਜ਼ਾਂ ਦੇ ਪ੍ਰਤੀ ਹੀ ਸੀ। ਇਸ ਲਈ ਪੰਜਾਬ ਦੇ ਸਿੱਖਾਂ ਨੇ ਮਹਾਰਾਜਾ ਦਲੀਪ ਸਿੰਘ ਦੀ ਮਦਦ ਤਾਂ ਕੀ ਕਰਨੀ ਸੀ, ਸਗੋਂ ਉਸਦੀਆਂ ਚਿੱਠੀਆਂ ਅੰਗਰੇਜ਼ ਹਾਕਮਾਂ ਕੋਲ ਪੇਸ਼ ਕਰਕੇ ਆਪਣੀ ਅੰਗਰੇਜ਼-ਭਗਤੀ ਦਾ ਸਬੂਤ ਦਿੱਤਾ ਅਤੇ ਆਪਣੇ ਪੂਰਵ-ਮਹਾਰਾਜੇ ਵੱਲੋਂ ਬਿਲਕੁਲ ਹੀ ਅੱਖਾਂ ਫੇਰ ਲਈਆਂ। ਕੇਵਲ ਠਾਕੁਰ ਸਿੰਘ ਸੰਧਾਵਾਲੀਏ ਅਤੇ ਇੱਕ ਦੋ ਹੋਰ ਵਿਅਕਤੀਆਂ ਨੇ ਕੁਝ ਉਪਰਾਲਾ ਕਰਨ ਦਾ ਜਤਨ ਕੀਤਾ।

ਸਿੱਖਾਂ ਵਿੱਚ ਆਪਣੇ ਪ੍ਰਤੀ ਵਫ਼ਾਦਾਰੀ ਦੇਖ ਕੇ ਅੰਗਰੇਜ਼ ਬਹੁਤ ਖ਼ੁਸ਼ ਸਨ। 1857 ਈ. ਦੇ ਗ਼ਦਰ ਤੋਂ ਬਾਅਦ ਇੱਕ ਪਾਸੇ ਤਾਂ ਸਿੱਖ ਸਰਦਾਰਾਂ ਨੇ ਅੰਗਰੇਜ਼ੀ ਰਾਜ ਨੂੰ ਮਜ਼ਬੂਤ ਕਰਨ ਦਾ ਯਤਨ ਕੀਤਾ, ਦੂਸਰੇ ਪਾਸੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀ ਸਮਾਜ ਨੇ ਗੋਰਿਆਂ ਨੂੰ ਭੜਥੂ ਪਾਈ ਰੱਖਿਆ। ਆਮ ਲੋਕ ਵੀ 'ਕੂਕਾ ਅੰਦੋਲਨ' ਵਿੱਚ ਹਰ ਤਰ੍ਹਾਂ ਨਾਲ ਸਾਥ ਦੇਣ ਨੂੰ ਤਿਆਰ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਰੰਗੂਨ ਭੇਜ ਦੇਣ ਨਾਲ ਅੰਗਰੇਜ਼ਾਂ ਦਾ ਸੰਕਟ ਮੁੱਕਿਆ ਨਹੀਂ, ਸਗੋਂ 'ਕੂਕਾ ਅੰਦੋਲਨ' ਹੋਰ ਵੀ ਗੰਭੀਰ ਹੋ ਕੇ ਚੱਲਣ ਲੱਗ ਪਿਆ। ਜਦੋਂ ਵੀ ਅਤੇ ਜਿੱਥੇ ਵੀ ਅੰਗਰੇਜ਼ੀ ਸਾਮਰਾਜ ਵਿਰੁੱਧ ਕੋਈ ਗੱਲ ਹੁੰਦੀ, ਕੂਕੇ ਸਰਗਰਮ ਹੋ ਜਾਂਦੇ। ਇਸ ਲਈ ਜਦੋਂ ਨਾਮਧਾਰੀ ਸਮਾਜ ਨੂੰ ਪਤਾ ਲੱਗਾ ਕਿ ਮਹਾਰਾਜਾ ਦਲੀਪ ਸਿੰਘ ਅੰਗਰੇਜ਼ਾਂ ਤੋਂ ਦੁਖ਼ੀ ਹੋ ਕੇ ਉਹਨਾਂ ਵਿਰੁੱਧ ਸੰਘਰਸ਼ ਕਰਨ ਦੀਆਂ ਤਿਆਰੀਆਂ ਕਰ ਰਿਹਾ ਹੈ ਅਤੇ ਪੰਜਾਬ ਵਾਪਸ ਆਉਣ ਦੀ ਵਿਓਂਤ ਬਣਾ ਰਿਹਾ ਹੈ, ਤਾਂ ਨਾਮਧਾਰੀ ਸਮਾਜ ਮਹਾਰਾਜੇ ਦੀ ਹਰ ਤਰ੍ਹਾਂ ਨਾਲ ਮਦਦ ਕਰਨ ਲਈ ਤਿਆਰ ਹੋ ਗਿਆ।

**ਨਾਮਧਾਰੀ ਸਮਾਜ ਵੱਲੋਂ 'ਮਹਾਰਾਜੇ' ਦੀ ਮਦਦ ਕਰਨ ਦੇ ਜਤਨ**

ਅੰਗਰੇਜ਼ੀ ਸਾਮਰਾਜ ਵਿਰੁੱਧ ਮਹਾਰਾਜਾ ਦਲੀਪ ਸਿੰਘ ਦੀ ਸਹਾਇਤਾ ਕਰਨਾ ਆਪਣਾ ਫ਼ਰਜ਼ ਸਮਝ ਕੇ ਨਾਮਧਾਰੀ ਸਿੰਘਾਂ ਨੇ ਕਈ ਤਰ੍ਹਾਂ ਨਾਲ ਮਹਾਰਾਜੇ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ। ਬਨਾਰਸੀ ਦਾਸ ਕੂਕਾ ਉਸ ਨੂੰ ਇੰਗਲੈਂਡ ਜਾ ਕੇ ਮਿਲਿਆ ਅਤੇ ਮਹਾਰਾਜੇ ਨੂੰ ਮੁੜ ਸਿੱਖੀ-ਧਰਮ ਧਾਰਨ ਲਈ ਪ੍ਰੇਰਿਆ। ਸਰਕਾਰੀ ਰਿਕਾਰਡਾਂ ਅਨੁਸਾਰ, ਮਹਾਰਾਜਾ ਦਲੀਪ ਸਿੰਘ ਬਨਾਰਸੀ ਦਾਸ ਕੂਕੇ ਤੋਂ ਐਨਾ ਪ੍ਰਭਾਵਿਤ ਹੋਇਆ ਸੀ ਕਿ ਉਹਨੇ ਬਨਾਰਸੀ ਦਾਸ ਨੂੰ ਆਪਣਾ ਗੁਰੂ ਹੀ ਮੰਨ ਲਿਆ। ਸਰਕਾਰੀ ਰਿਕਾਰਡਾਂ ਵਿੱਚ 'ਬਨਾਰਸੀ ਦਾਸ ਕੂਕਾ, ਮਹਾਰਾਜਾ ਦਲੀਪ ਸਿੰਘ ਦਾ 'ਗੁਰੂ' ਲਿਖਿਆ ਮਿਲਦਾ ਹੈ। ਥੋੜ੍ਹੇ ਸਮੇਂ ਬਾਅਦ ਹੀ ਮਹਾਰਾਜੇ ਨੇ ਅਦਨ ਮੁੜ ਵਿਖੇ ਪਾਹੁਲ ਛਕ ਲਈ ਅਤੇ ਆਪਣੇ ਵਡੇਰਿਆਂ ਦੇ ਧਰਮ ਨੂੰ ਗ੍ਰਹਿਣ ਕਰ ਲਿਆ। ਬਨਾਰਸੀ ਦਾਸ ਕੂਕੇ ਨੇ ਭਾਰਤ ਅਤੇ ਨਿਪਾਲ ਵਿੱਚ ਮਹਾਰਾਜੇ ਲਈ ਪ੍ਰਚਾਰ-ਯਾਤਰਾਵਾਂ ਕੀਤੀਆਂ ਅਤੇ ਉਸਦੀ ਸਹਾਇਤਾ ਲਈ ਮਾਇਆ ਇਕੱਠੀ ਕਰਕੇ ਭੇਜੀ। ਇਸੇ ਤਰ੍ਹਾਂ ਦੀਵਾਨ ਬੂਟਾ ਸਿੰਘ, ਜੋ ਕਿ ਉੱਘਾ ਨਾਮਧਾਰੀ ਸੀ, ਨੇ ਮਹਾਰਾਜੇ ਨਾਲ ਚਿੱਠੀ-ਪੱਤਰ ਰਾਹੀਂ ਤਾਲਮੇਲ ਬਣਾਈ ਰੱਖਿਆ ਅਤੇ ਮਾਇਕ ਸਹਾਇਤਾ ਵੀ ਭੇਜੀ। ਠਾਕੁਰ ਸਿੰਘ ਸੰਧਾਵਾਲੀਆ ਦੀ ਅਤੇ ਬਾਅਦ ਵਿੱਚ ਉਸਦੇ ਪੁੱਤਰਾਂ ਦੀ ਦੀਵਾਨ ਬੂਟਾ ਸਿੰਘ

ਸਰਗਰਮ ਹੋ ਕੇ ਮਦਦ ਕਰਦਾ ਰਿਹਾ। ਅਨੇਕਾਂ ਕੂਕੇ ਦਲੀਪ ਸਿੰਘ ਦੀ ਮਦਦ ਲਈ ਫ਼ੌਜ ਵਿੱਚ ਭਰਤੀ ਹੋਣ ਲਈ ਰੂਸ ਪੁੱਜੇ ਅਤੇ ਬੰਬਈ ਅਤੇ ਪਾਂਡੀਚਰੀ ਉਸ ਨੂੰ ਮਿਲਣ ਲਈ ਜਾਂਦੇ ਰਹੇ।

**ਸੌ ਸਾਖੀ**

ਅੰਗਰੇਜ਼ 'ਸੌ ਸਾਖੀ' ਤੋ ਬੜਾ ਭੈ ਖਾਂਦੇ ਸਨ। ਇਸ ਸਾਖੀ ਪੁਸਤੱਕ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਮਹਾਰਾਜਾ ਦਲੀਪ ਸਿੰਘ ਦੇ ਮੁੜ ਪੰਜਾਬ ਆਉਣ ਬਾਰੇ ਜ਼ਿਕਰ ਮਿਲਦਾ ਹੈ। ਨਾਮਧਾਰੀ ਸਮਾਜ ਵਿੱਚ 'ਸੌ ਸਾਖੀ' ਬਹੁਤ ਪ੍ਰਚਲਤ ਸੀ ਅਤੇ ਇਹ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਦਾ ਵਧੀਆ ਅਤੇ ਮਹੱਤਵਪੂਰਨ ਸਾਧਨ ਵੀ ਸੀ। ਇਸ ਲਈ ਹਿੰਦ ਦੀ ਅੰਗਰੇਜ਼ੀ ਸਰਕਾਰ ਨੇ ਇਸ ਉੱਤੇ ਪਾਬੰਦੀ ਲਗਾਈ ਹੋਈ ਸੀ। ਅੰਗਰੇਜ਼ਾਂ ਨੇ ਜਿੱਥੇ ਸਾਰੇ ਨਾਮਧਾਰੀ ਸਮਾਜ ਨਾਲ ਬਾਗ਼ੀਆਂ ਵਾਲਾ ਸਲੂਕ ਕੀਤਾ ਸੀ, ਸਖ਼ਤੀਆਂ ਕੀਤੀਆਂ ਸਨ, ਉੱਥੇ ਹਰ ਤਰ੍ਹਾਂ ਕੋਸ਼ਿਸ਼ ਕੀਤੀ ਸੀ ਕਿ ਕਿਸੇ ਤਰ੍ਹਾਂ ਅਤੇ ਕਿਤੇ ਵੀ ਮਹਾਰਾਜਾ ਦਲੀਪ ਸਿੰਘ ਦਾ ਨਾਂ ਨਾ ਲਿਆ ਜਾ ਸਕੇ, ਉਸਦੀ ਤਸਵੀਰ ਵੀ ਲੋਕਾਂ ਸਾਹਮਣੇ ਨਾ ਆਵੇ। ਅੰਗਰੇਜ਼ਾਂ ਦੇ ਇਸ ਕੰਮ ਵਿੱਚ 'ਉਹਨਾਂ ਦੇ ਵਫ਼ਾਦਾਰ ਸਿੱਖ ਸਰਦਾਰਾਂ ਅਤੇ ਧਾਰਮਿਕ ਅਸਥਾਨਾਂ ਦੇ ਮੁਖ਼ੀਆਂ' ਨੇ ਭਰਪੂਰ ਸਹਿਯੋਗ ਦਿੱਤਾ।

**ਬਾਗ਼ੀ ਪੁਸਤਕਾਂ**

ਦੀਵਾਨ ਬੂਟਾ ਸਿੰਘ 'ਸਿੰਘ ਸਭਾ' (ਅੰਮ੍ਰਿਤਸਰ) ਦਾ ਮੁਖ਼ੀ ਬਣ ਗਿਆ ਸੀ, ਪਰ ਅੰਗਰੇਜ਼-ਭਗਤ ਨਹੀਂ ਸੀ। ਉਹ ਕੂਕਾ ਸੀ ਅਤੇ ਮਹਾਰਾਜਾ ਦਲੀਪ ਸਿੰਘ ਲਈ ਉਸਨੇ ਬੜਾ ਕੰਮ ਕੀਤਾ। ਠਾਕੁਰ ਸਿੰਘ ਸੰਧਾਵਾਲੀਏ ਨਾਲ ਮਿਲ ਕੇ ਬੂਟਾ ਸਿੰਘ ਪੰਜਾਬ ਵਿੱਚ, ਮਹਾਰਾਜਾ ਦਲੀਪ ਸਿੰਘ ਦੇ ਹੱਕ ਵਿਚ ਪ੍ਰਚਾਰ ਕਰਦਾ ਅਤੇ ਮਾਇਆ ਇਕੱਠੀ ਕਰਕੇ ਉਸਨੂੰ ਭੇਜਦਾ ਸੀ। ਉਸਨੇ **'The Annexation of the Punjab and the Maharaja Duleep Singh'** ਪੁਸਤਕ ਦਾ ਗੁਰਮੁਖੀ ਵਿੱਚ ਉਲੱਥਾ ਛਾਪ ਕੇ ਵੰਡਿਆ ਤਾਂਕਿ ਆਮ ਲੋਕਾਂ ਨੂੰ ਅੰਗਰੇਜ਼ਾਂ ਦੀ ਕੁਟਿਲਤਾ ਬਾਰੇ ਪਤਾ ਲੱਗ ਸਕੇ। ਇਸ ਕਾਰਜ ਨੇ ਅੰਗਰੇਜ਼ਾਂ ਦੇ ਜ਼ਖਮਾਂ 'ਤੇ ਲੂਣ ਛਿੜਕਣ ਵਾਲਾ ਕੰਮ ਕੀਤਾ ਅਤੇ ਉਹ ਤਿਲਮਿਲਾ ਉੱਠੇ। ਅੰਗਰੇਜ਼ਾਂ ਦੇ ਵਫ਼ਾਦਾਰਾਂ ਨੂੰ ਵੀ ਇਹ ਉੱਦਮ ਚੰਗਾ ਨਾ ਲੱਗਾ। ਇਸੇ ਤਰ੍ਹਾਂ ਹੀ, ਇੱਕ ਹੋਰ ਪੁਸਤਕ ਉਨ੍ਹਾਂ ਦਿਨਾਂ ਵਿੱਚ ਛਪੀ ਸੀ- 'ਖ਼ੁਰਸ਼ੀਦ-ਖ਼ਾਲਸਾ'। 146 ਪੰਨਿਆਂ ਦੀ ਇਸ ਪੁਸਤਕ ਨੂੰ ਬਾਵਾ ਨਿਹਾਲ ਸਿੰਘ ਨੇ ਆਪਣੇ ਭਰਾ ਸਰਮੁੱਖ ਸਿੰਘ ਦੇ ਸਹਿਯੋਗ ਨਾਲ ਜਲੰਧਰ ਤੋਂ 'ਆਫ਼ਤਾਬ-ਏ-ਹਿੰਦ' ਪ੍ਰੈਸ 'ਚੋਂ ਛਪਵਾਇਆ ਸੀ। ਇਸ ਪੁਸਤਕ ਵਿੱਚ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਮਹਾਰਾਜਾ ਦਲੀਪ ਸਿੰਘ ਦਾ ਜ਼ਿਕਰ ਸੀ। ਐਸੀਆਂ ਚੀਜ਼ਾਂ ਛਪਣੀਆਂ ਇਕ ਤਰ੍ਹਾਂ ਨਾਲ ਸਰਾਸਰ 'ਅੰਗਰੇਜ਼ਾਂ ਵਿਰੁੱਧ ਬਗ਼ਾਵਤ' ਕਰਨ ਵਾਲੀ ਗੱਲ ਹੀ ਸੀ। ਇਹ ਪੁਸਤਕਾਂ ਅੰਗਰੇਜ਼ਾਂ ਦੇ ਵਫ਼ਾਦਾਰਾਂ ਨੂੰ ਕਿਵੇਂ ਚੰਗੀਆਂ ਲੱਗ ਸਕਦੀਆਂ ਸਨ? ਇਨ੍ਹਾਂ ਪੁਸਤਕਾਂ ਉਤੇ ਵੀ ਪਾਬੰਦੀਆਂ ਲੱਗੀਆਂ, ਮੈਮੋਰੈਂਡਮ ਨਿਕਲੇ ਅਤੇ ਦੀਵਾਨ ਬੂਟਾ ਸਿੰਘ, ਬਾਵਾ ਨਿਹਾਲ ਸਿੰਘ ਅਤੇ ਸਰੁਮੱਖ ਸਿੰਘ ਨੂੰ ਮੰਦਾ ਚੰਗਾ ਬੋਲਿਆ ਗਿਆ। 'ਸਿੰਘ ਸਭਾ, ਲਾਹੌਰ' ਜੋ ਅੰਗਰੇਜ਼ਾਂ ਦੀ ਵਫ਼ਾਦਾਰੀ ਵਿੱਚ ਸਭ ਤੋਂ ਮੂਹਰੇ ਸੀ, ਨੇ ਪੁਸਤਕਾਂ ਬਾਰੇ ਬੜਾ

ਰੌਲਾ ਪਾਇਆ ਪਰ 'ਸਿੰਘ ਸਭਾ, ਅੰਮ੍ਰਿਤਸਰ' ਦੇ ਆਗੂ ਚੁੱਪ ਰਹੇ। ਉਪਰੋਕਤ ਵਿਅਕਤੀਆਂ ਨੂੰ 'ਸਿੰਘ ਸਭਾ' ਵਿੱਚੋਂ ਛੇਕ ਦਿੱਤਾ ਗਿਆ। ਅੰਗਰੇਜ਼ੀ ਸਰਕਾਰ ਨੇ ਵੀ 'ਸਿੰਘ ਸਭਾ, ਅੰਮ੍ਰਿਤਸਰ' ਨੂੰ ਤਰਜੀਹ ਨਾ ਦੇ ਕੇ 'ਸਿੰਘ ਸਭਾ, ਲਾਹੌਰ' ਨੂੰ ਹਰ ਤਰ੍ਹਾਂ ਨਾਲ ਸਹਿਯੋਗ ਦੇ ਕੇ ਪ੍ਰਫੁੱਲਤ ਕੀਤਾ।

**ਤਸਵੀਰ**

ਇਸੇ ਤਰ੍ਹਾਂ 'ਖ਼ਾਲਸਾ ਦੀਵਾਨ' ਅੰਮ੍ਰਿਤਸਰ ਦੀ ਛਤਰ-ਛਾਇਆ ਹੇਠ 'ਨਾਨਕ ਪੰਥ ਪ੍ਰਕਾਸ਼ ਸਭਾ' ਵਲੋਂ ਇੱਕ ਨੁਮਾਇਸ਼ ਅੰਮ੍ਰਿਤਸਰ ਵਿਚ ਲਗਾਈ ਗਈ। ਇਸ ਨੁਮਾਇਸ਼ ਵਿੱਚ ਮਹਾਰਾਜਾ ਦਲੀਪ ਸਿੰਘ ਦੀ ਤਸਵੀਰ ਵੀ ਲਗਾਈ ਗਈ ਸੀ। ਫ਼ਰਮਾਬਰਦਾਰਾਂ ਦੇ ਰੌਲ਼ਾ ਪਾਉਣ 'ਤੇ ਤਸਵੀਰ ਲਗਾਉਣ ਵਾਲਿਆਂ ਉੱਤੇ ਕਾਰਵਾਈ ਕੀਤੀ ਗਈ। ਇੱਥੋਂ ਤੱਕ ਕਿ ਮਹਾਰਾਣੀ ਵਿਕਟੋਰੀਆ ਦੁਆਰਾ ਰਾਜ-ਪ੍ਰਬੰਧ ਮੁੜ ਸੰਭਾਲਣ ਦੀ ਖੁਸ਼ੀ ਵਿੱਚ ਅੰਮ੍ਰਿਤਸਰ ਵਾਲੇ ਸਿੱਖਾਂ ਵੱਲੋਂ ਭੇਜਿਆ ਮਾਣ-ਪੱਤਰ ਅਪ੍ਰਵਾਨ ਕਰ ਦਿੱਤਾ ਗਿਆ ਅਤੇ ਲਾਹੌਰ ਵਾਲਿਆਂ ਪਾਸੋਂ ਮਾਨ ਪੱਤਰ ਲੈ ਕੇ ਪ੍ਰਵਾਨ ਕਰ ਲਿਆ ਗਿਆ। ਕਾਰਨ ਸੀ-ਅੰਗਰੇਜ਼ ਐਸੇ ਸਿੱਖਾਂ ਨੂੰ ਕਦੀ ਵੀ ਪ੍ਰਵਾਨ ਨਹੀਂ ਸਨ ਕਰ ਸਕਦੇ, ਜਿਨ੍ਹਾਂ ਵਿੱਚ ਉਨ੍ਹਾਂ ਦੇ ਪ੍ਰਤੀ ਵਫ਼ਾਦਾਰੀ ਸ਼ੱਕੀ ਹੋਏ ਅਤੇ ਜੋ ਮਹਾਰਾਜਾ ਦਲੀਪ ਸਿੰਘ ਨਾਲ ਕਿਸੇ ਤਰ੍ਹਾਂ ਵੀ ਜੁੜੇ ਹੋਏ ਹੋਣ।

**ਵਫ਼ਾਦਾਰੀ ਕਿਸਦੀ ?**

ਮਹਾਰਾਜਾ ਦਲੀਪ ਸਿੰਘ ਪੰਜਾਬ ਦੇ ਸਿੱਖਾਂ ਨੂੰ ਗੁਰੂਆਂ ਅਤੇ ਧਰਮ ਦਾ ਵਾਸਤਾ ਪਾ ਪਾ ਕੇ ਅਤੇ ਉਨ੍ਹਾਂ ਨਾਲ 'ਲਹੂ ਅਤੇ ਮਾਸ' ਦੇ ਰਿਸ਼ਤੇ ਹੋਣ ਦੀ ਮਾਰਮਿਕ ਦੁਹਾਈ ਦੇ ਕੇ ਮਦਦ ਕਰਨ ਦੀਆਂ ਅਪੀਲਾਂ ਕਰਦਾ ਰਿਹਾ। ਉਹ ਸਿੱਖਾਂ ਪਾਸੋਂ ਮਾਇਕ ਅਤੇ ਬੰਦਿਆਂ ਦੀ ਮਦਦ ਚਾਹੁੰਦਾ ਸੀ ਤਾਂ ਜੁ ਕਿਸੇ ਨਾ ਕਿਸੇ ਤਰੀਕੇ ਨਾਲ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਿਆ ਜਾਵੇ। ਪਰ ਮਹਾਰਾਜੇ ਦੀ ਅਪੀਲ ਸਾਰਥਕ ਨਾ ਹੋ ਸਕੀ, ਸਗੋਂ ਉਸਦੀਆਂ ਚਿੱਠੀਆਂ ਦੇ ਉੱਤਰ ਵਿੱਚ ਸਿੱਖਾਂ ਨੇ ਜੋ ਕੁਝ ਉਸਨੂੰ ਲਿਖਿਆ, ਉਸ ਨਾਲ ਮਹਾਰਾਜੇ ਦਾ ਦਿਲ ਟੁੱਟ ਗਿਆ। ਐਸੀਆਂ ਚਿੱਠੀਆਂ ਦੇ ਕੁਝ ਨਮੂਨੇ ਪਾਠਕਾਂ ਦੇ ਗਿਆਤ ਲਈ ਪੇਸ਼ ਹਨ-

25 ਮਾਰਚ, 1886 ਈ. ਨੂੰ ਲੰਡਨ ਤੋਂ ਮਹਾਰਾਜਾ ਦਲੀਪ ਸਿੰਘ ਨੇ ਸਿੱਖਾਂ ਨੂੰ 'Your own flesh and blood' ਦੱਸਦਿਆਂ ਮਦਦ ਲਈ ਪੱਤਰ ਲਿਖਿਆ। ਇਸ ਪੱਤਰ ਦੀ ਜਾਣਕਾਰੀ ਅੰਗਰੇਜ਼ਾਂ ਤੱਕ ਪਹੁੰਚਾ ਦਿੱਤੀ ਗਈ ਅਤੇ ਨਾਲ ਹੀ ਸਰਕਾਰ ਨੂੰ ਸਲਾਹ ਦਿੱਤੀ ਗਈ ਕਿ ਮਹਾਰਾਜੇ ਨੂੰ ਭਾਰਤ ਆਉਣ ਤੋਂ ਰੋਕ ਦਿੱਤਾ ਜਾਵੇ ਨਹੀਂ ਤਾਂ ਸਿੱਖ ਵਿਗੜੇ ਕਾਬੂ ਨਹੀਂ ਆਉਣਗੇ। ਇਸ ਤਰ੍ਹਾਂ ਮਹਾਰਾਜਾ ਦਲੀਪ ਸਿੰਘ ਨੂੰ 'ਅਦਨ' ਹੀ ਰੋਕ ਦਿੱਤਾ ਗਿਆ, ਜਿੱਥੋਂ ਅੰਮ੍ਰਿਤ ਛਕ ਕੇ ਉਹ ਵਾਪਸ ਪਰਤ ਗਿਆ। ਫ਼ਰਮਾਬਰਦਾਰ ਸਿੱਖਾਂ ਦੇ ਦਲੀਪ ਸਿੰਘ ਬਾਰੇ ਅਤੇ ਅੰਗਰੇਜ਼ਾਂ ਬਾਰੇ ਵਿਚਾਰ ਇਹਨਾਂ ਸਤਰਾਂ ਤੋਂ ਹੋਰ ਵੀ ਸਪਸ਼ਟ ਹੋ ਜਾਂਦੇ ਹਨ-

".......They have denied to recognize the pretentions of Duleep Singh and have shown markedly how well satisfied they are with the British

sovereignty over them. The Sikhs have learnt that they can only prosper well under the rule of the British, and when comparing their present condition with those under the Sikh rulers, they have found that they are better treated by the English.........But Duleep Singh, backed by the Russian intrigue, is openly inviting the Sikhs to him. The Sikhs regard him as a false pretender, they would die for their Sovereign Empress, but they would never receive him as their ruler."

(ਇਹਨਾਂ 'ਸਿੱਖਾਂ' ਨੇ ਦਲੀਪ ਸਿੰਘ ਦੇ ਛੱਲ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ ਅਤੇ ਮੰਨਣ ਤੋਂ ਇਨਕਾਰ ਕਰਕੇ ਚੰਗੀ ਤਰ੍ਹਾਂ ਦੱਸ ਦਿੱਤਾ ਕਿ ਉਹ ਕਿਵੇਂ ਅੰਗਰੇਜ਼ੀ ਰਾਜ ਹੇਠ ਬੜੇ ਸੁਖੀ ਹਨ। ਸਿੱਖਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਉਹ ਅੰਗਰੇਜ਼ੀ ਰਾਜ ਹੇਠ ਰਹਿ ਕੇ ਚੰਗੀ ਤਰ੍ਹਾਂ ਵਧ ਫੁੱਲ ਸਕਦੇ ਹਨ ਅਤੇ ਉਹਨਾਂ ਸਿੱਖ ਰਾਜਿਆਂ ਹੇਠ ਵੱਸਣ ਅਤੇ ਹਾਲਾਤ ਨਾਲ ਤੁਲਨਾ ਕਰੀਏ ਤਾਂ ਪਤਾ ਲੱਗਦਾ ਹੈ ਕਿ ਅੰਗਰੇਜ਼ਾਂ ਦਾ ਵਰਤਾਉ ਵਧੇਰੇ ਚੰਗਾ ਹੈ।..... ਪਰ ਦਲੀਪ ਸਿੰਘ ਰੂਸੀ ਸਾਜ਼ਿਸ਼ ਦੀ ਚੁੱਕ ਨਾਲ ਖੁਲ੍ਹੇ ਤੌਰ ਤੇ ਸਿੱਖਾਂ ਨੂੰ ਆਪਣੇ ਵੱਲ ਸੱਦ ਰਿਹਾ ਹੈ। ਸਿੱਖ ਉਸ (ਦਲੀਪ ਸਿੰਘ) ਨੂੰ ਝੂਠਾ ਦਾਹਵੇਦਾਰ ਸਮਝਦੇ ਹਨ। ਉਹ ਆਪਣੀ ਮਲਿਕਾ ਲਈ ਮਰ ਮਿਟਣਗੇ ਪਰ ਉਸ (ਦਲੀਪ ਸਿੰਘ) ਨੂੰ ਕਦੇ ਵੀ ਆਪਣਾ ਮਹਾਰਾਜਾ ਨਹੀਂ ਮੰਨਣਗੇ।)

ਇੱਥੇ ਹੀ ਬਸ ਨਹੀ, ਸਿੱਖਾਂ ਨੇ ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ ਦੀ ਸਿਖ਼ਰ ਛੋਹਦਿਆਂ ਹੋਇਆ ਦਲੀਪ ਸਿੰਘ ਨੂੰ ਲਿਖ ਦਿੱਤਾ ਸੀ ਕਿ 'ਦਲੀਪ ਸਿੰਘ ਦਾ ਪੰਜਾਬੀਆਂ ਨੂੰ ਆਪਣੇ ਵੱਲ ਸਹਿਯੋਗ ਕਰਨ ਨੂੰ ਕਹਿਣਾ ਬੇਕਾਰ ਅਤੇ ਮੂਰਖ਼ਤਾ ਵਾਲੀ ਗੱਲ ਹੈ। ਦਲੀਪ ਸਿੰਘ ਵਿਚਾਰੇ ਦੀ ਗੱਲ ਤਾਂ ਕੀ ਹੈ (ਅੱਜ) ਰਣਜੀਤ ਸਿੰਘ ਵੀ ਪੰਜਾਬੀਆਂ ਦੀ ਵਫ਼ਾਦਾਰੀ ਨੂੰ ਕਮਜ਼ੋਰ ਨਹੀਂ ਕਰ ਸਕਦਾ।'

(Duleep Singh, in calling upon the Punjabis to side with him, is indulging in an utterly foolish and vain hope. Even for a Ranjit Singh it would be impossible to weaken the loyalty of the Punjabis, what to think of the poor foolish Duleep.) ਵਧੇਰੇ ਜਾਣਕਾਰੀਆਂ ਲਈ ਡਾ. ਗੰਡਾ ਸਿੰਘ ਦੀ ਪੰਪਾਂਦਤ ਪੁਸਤਕ' ਮਹਾਰਾਜਾ ਕੁਲੀਪ ਸਿੰਘ ਕੋਰਸਪੋਂਡੈਂਸ ਪੜੀ ਜਾ ਸਕਦੀ ਹੈ।

ਇੱਕ ਹੋਰ ਪੱਤਰ ਵਿੱਚ ਗੁਜਰਾਂਵਾਲੇ ਦੇ ਸਿੱਖਾਂ ਨੇ- ਜਿਨ੍ਹਾਂ ਨੂੰ ਮਹਾਰਾਜੇ ਨੇ ਆਪਣੀ ਅੰਗਰੇਜ਼ਾਂ ਵਿਰੁੱਧ ਸਹਾਇਤਾ ਕਰਨ ਲਈ ਚਿੱਠੀਆਂ ਪਾਈਆਂ ਸਨ- ਉਤਰ ਦਿੱਤਾ, 'ਇਹ ਜਿਹੜਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆ ਹੈਂ, ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਵਿੱਚ ਜਿਹੜਾ ਥੋੜ੍ਹੀ ਵੀ ਅਕਲ ਰੱਖਦਾ ਹੈ, ਉਹ ਵੀ ਤੇਰੀ ਮਦਦ ਦਾ ਨਾਂ ਨਹੀਂ ਲਏਗਾ। ਤੂੰ ਸਾਥੋਂ ਭੀ ਕੋਈ ਆਸ ਨਾ ਰੱਖੀਂ। ਅਸੀਂ ਤੈਨੂੰ, ਸੱਚੇ ਦਿਲ ਨਾਲ ਤੇਰੇ ਦਰਦੀ ਹੋ ਕੇ, ਆਖਦੇ ਹਾਂ ਕਿ ਤੂੰ ਅਜਿਹੇ ਭੈੜੇ ਖ਼ਿਆਲ ਛੱਡ ਕੇ ਸਾਡਾ ਆਖਾ ਮੰਨ ਤੇ ਲੰਡਨ ਨੂੰ ਮੁੜ ਜਾਹ ਅਤੇ (ਮਹਾਰਾਣੀ ਵਿਕਟੋਰੀਆ ਤੋਂ) ਮੁਆਫ਼ੀ ਮੰਗ ਲੈ। ਜੇ ਤੂੰ ਏਹ

ਸਾਡੀ ਮਤ ਲਈ ਤਾਂ ਸੁਖ ਪਾਏਂਗਾ ਤੇ ਅਸੀਂ ਵੀ ਖੁਸ਼ੀ ਮਨਾਵਾਂਗੇ। ਜੇ ਨਹੀਂ ਮੰਨੇਗਾ ਤਾਂ ਤੂੰ ਜਾਣ, ਪਰ ਸਾਡੀ ਵੱਲ ਫੇਰ ਕਦੇ ਅਜਿਹੀ ਚਿੱਠੀ ਨਾ ਭੇਜੀਂ।' ਹੋਰ ਵਧੇਰੇ ਜਾਣਕਾਰੀ ਲਈ ਡਾ. ਜਗਜੀਤ ਸਿੰਘ ਦੀ ਪੁਸਤੱਕ 'ਸਿੰਘ ਸਭਾ ਲਹਿਰ' ਪੜ ਲਵੋ।

ਆਪਣੇ ਹਮ-ਵਤਨਾਂ ਪਾਸੋਂ ਐਸੇ ਕੋਰੇ ਜਵਾਬ ਸੁਣ ਕੇ ਮਹਾਰਾਜੇ ਦਾ ਦਿਲ ਟੁੱਟ ਗਿਆ ਅਤੇ ਉਹਦਾ ਉਤਸ਼ਾਹ ਫਿੱਕਾ ਪੈ ਗਿਆ ਕਿਉਂਕਿ ਜਿਨ੍ਹਾਂ ਦੇ ਭਰੋਸੇ ਉਹ ਸੰਘਰਸ਼ ਕਰਨਾ ਚਾਹੁੰਦਾ ਸੀ, ਉਹੀ ਦਗ਼ਾ ਦੇ ਗਏ ਸਨ।

ਕਈ ਵਾਰੀ ਮਹਾਰਾਜਾ ਐਸੇ ਸਿੱਖਾਂ ਦੀ ਅੰਗਰੇਜ਼-ਭਗਤੀ ਜਾਣਦਿਆਂ ਹੋਇਆਂ ਖ਼ਤ-ਪੱਤਰੀ ਅਤੇ ਵਿਚਾਰ-ਵਟਾਂਦਰੇ ਤੋਂ ਆਪ ਅਤੇ ਆਪਣੇ ਪੰਜਾਬ ਵਿੱਚ ਰਹਿੰਦੇ ਹਮਦਰਦਾਂ ਤੋਂ ਬਚਣ ਲਈ ਯਤਨਸ਼ੀਲ ਰਹਿੰਦਾ। ਇੱਕ ਪੱਤਰ ਵਿੱਚ ਮਹਾਰਾਜੇ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੈਨੇਜਰ ਸ੍ਰ. ਮਾਨ ਸਿੰਘ, ਪਟਨਾ ਸਾਹਿਬ ਗੁਰਦੁਆਰੇ ਦੇ ਮਹੰਤ ਸੁਮੇਰ ਸਿੰਘ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸੀਨੀਅਰ ਗ੍ਰੰਥੀ ਤੋਂ ਬਚਣ ਲਈ ਲਿਖਿਆ ਸੀ। ਇਸ ਦਾ ਕਾਰਨ ਅੰਗਰੇਜ਼ ਇਸ ਤਰ੍ਹਾਂ ਦੱਸਦੇ ਸਨ-

"The reason for distrusting them is that they are suspected to be more friendly towards English Government than towards their religion."

(ਉਨ੍ਹਾਂ ਉਤੇ ਭਰੋਸਾ ਨਾ ਕਰਨ ਦਾ ਕਾਰਨ ਇਹ ਹੈ ਕਿ ਉਹ ਆਪਣੇ ਧਰਮ ਨਾਲੋਂ ਅੰਗਰੇਜ਼ੀ ਸਰਕਾਰ ਦੇ ਜ਼ਿਆਦਾ ਖ਼ੈਰ-ਖ਼ੁਆਹ ਹਨ)

ਪ੍ਰਸਿੱਧ ਇਤਿਹਾਸ ਲੇਖਕ ਪ੍ਰੋ. ਪਿਆਰਾ ਸਿੰਘ 'ਪਦਮ' ਆਪਣੀ ਪੁਸਤੱਕ 'ਸੰਖ਼ੇਪ ਸਿੱਖ ਇਤਿਹਾਸ' ਦੇ ਪੰਨਾ 231 'ਤੇ ਲਿਖਦੇ ਹਨ-

"1857 ਤੋਂ 1909 ਈ. ਤੱਕ ਸਿੱਖ 50 ਵਰ੍ਹੇ ਅੰਗਰੇਜ਼ਾਂ ਦੀ ਵਫ਼ਾਦਾਰੀ ਵਿੱਚ ਫਸੇ ਰਹੇ।"

ਇਹ ਗੱਲ ਕਾਫ਼ੀ ਹੱਦ ਤੱਕ ਠੀਕ ਹੈ, ਪਰ ਪੂਰੀ ਤਰ੍ਹਾਂ ਨਹੀਂ। ਸਿੱਖਾਂ ਵਿੱਚ ਨਾਮਧਾਰੀ ਸਮਾਜ ਨੇ ਕਦੇ ਵੀ ਅੰਗਰੇਜ਼ੀ ਹਕੂਮਤ ਨੂੰ ਸਵੀਕਾਰ ਨਹੀਂ ਕੀਤਾ ਅਤੇ ਲਗਾਤਾਰ ਅਨੇਕ ਤਰ੍ਹਾਂ ਦੇ ਕਸ਼ਟ ਝੱਲਦੇ ਹੋਏ ਸੰਘਰਸ਼ ਕੀਤਾ। ਜਿਸ ਤਰ੍ਹਾਂ ਸਿੱਖਾਂ ਨੇ ਆਪਣੇ ਪੂਰਵ ਮਹਾਰਾਜੇ ਦੀ ਮਦਦ ਕਰਨ ਦੀ ਬਜਾਏ ਅੰਗਰੇਜ਼ਾਂ ਦੀ ਫ਼ਰਮਾਬਰਦਾਰੀ ਕਰਦੇ ਹੋਏ, ਉਸਦਾ ਲਗਾਤਾਰ ਵਿਰੋਧ ਕੀਤਾ ਸੀ, ਠੀਕ ਇਸੇ ਤਰ੍ਹਾਂ ਦਾ ਵਿਵਹਾਰ ਅੰਗਰੇਜ਼-ਭਗਤਾਂ ਨੇ ਨਾਮਧਾਰੀ ਸਮਾਜ ਨਾਲ ਵੀ ਕੀਤਾ ਸੀ। ਅੰਗਰੇਜ਼ਾਂ ਵਿਰੁੱਧ ਇਨ੍ਹਾਂ ਲੋਕਾਂ ਨੇ ਸਹਾਇਤਾ ਨਹੀਂ ਸੀ ਕਰਨੀ ਤਾਂ ਨਾ ਕਰਦੇ, ਪਰ ਵਿਰੋਧ ਵੀ ਨਾ ਕਰਦੇ, ਜਾਸੂਸੀ ਨਾ ਕਰਦੇ ਅਤੇ ਗ਼ੈਰਾਂ ਨੂੰ ਕੂਕਿਆਂ ਉੱਪਰ ਤਸ਼ੱਦਦ ਭਰੀਆਂ ਕਾਰਵਾਈਆਂ ਕਰਨ ਵਿੱਚ ਸਹਿਯੋਗ ਤਾਂ ਨਾ ਦਿੰਦੇ। ਇੱਥੇ ਅਸੀਂ ਦੇਖਦੇ ਹਾਂ ਕਿ ਉਨ੍ਹੀਵੀਂ ਸਦੀ ਦਾ ਦੂਸਰਾ ਅੱਧ ਸਿੱਖ ਸਰਦਾਰਾਂ, ਸੰਸਥਾਵਾਂ ਅਤੇ ਧਾਰਮਿਕ ਅਸਥਾਨਾਂ ਦੇ ਮੁਖ਼ੀਆਂ ਵੱਲੋਂ ਅੰਗਰੇਜ਼ਾਂ ਦੀ ਵਫ਼ਾਦਾਰੀ ਦੇ ਕਾਰਨਾਮਿਆਂ ਨਾਲ ਭਰਿਆ ਪਿਆ ਹੈ।

ਨਾਮਧਾਰੀ ਸਮਾਜ ਨੇ ਮਹਾਰਾਜਾ ਦਲੀਪ ਸਿੰਘ ਦੇ ਬਦਲੇ ਹੋਏ ਵਿਚਾਰਾਂ ਅਤੇ

ਅੰਗਰੇਜ਼ਾਂ ਵਿਰੁੱਧ ਜੱਦੋ-ਜ਼ਹਿਦ ਕਰਨ ਦੀ ਭਾਵਨਾ ਵੱਧਦੀ ਦੇਖ ਕੇ ਉਸਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਪਰ ਮਹਾਰਾਜਾ ਮਦਦ ਲੈਣ ਲਈ ਸਮਰੱਥ ਨਹੀਂ ਸੀ ਦਿਸਦਾ। ਇਹ ਉਸ ਦੀ ਭਾਰੀ ਗ਼ਲਤੀ ਰਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਰਾਜਨੀਤਕ ਮਿਸ਼ਨ ਹੀ ਅੰਗਰੇਜ਼ਾਂ ਨੂੰ ਕੱਢ ਕੇ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਤੀ ਕਰਨ ਦਾ ਸੀ, ਇਸ ਲਈ ਕੂਕੇ ਸਿੰਘਾਂ ਨੇ ਮਹਾਰਾਜੇ ਨੂੰ ਮਾਇਆ ਅਤੇ ਵਿਅਕਤੀਆਂ ਦਾ ਸਹਿਯੋਗ ਦੇਣ ਦਾ ਜਤਨ ਜੀਤਾ। ਦੀਵਾਨ ਬੂਟਾ ਸਿੰਘ ਸ੍ਰ. ਠਾਕੁਰ ਸਿੰਘ ਸੰਧਾਵਾਲੀਏ ਨਾਲ ਮਿਲਕੇ ਮਹਾਰਾਜਾ ਦਲੀਪ ਸਿੰਘ ਲਈ ਕੰਮ ਕਰਦਾ ਸੀ। ਠਾਕੁਰ ਸਿੰਘ ਸੰਧਾਵਾਲੀਆ ਛੇਤੀ ਹੀ ਚੜ੍ਹਾਈ ਕਰ ਗਿਆ ਅਤੇ ਉਸ ਤੋਂ ਬਾਅਦ ਦੀਵਾਨ ਬੂਟਾ ਸਿੰਘ ਉਸਦੇ ਪੁੱਤਰਾਂ ਨੂੰ ਵੀ ਹਰ ਤਰ੍ਹਾਂ ਨਾਲ ਸਹਿਯੋਗ ਦਿੰਦਾ ਰਿਹਾ। ਦੀਵਾਨ ਬੂਟਾ ਸਿੰਘ ਧਨ ਇਕੱਠਾ ਕਰਕੇ ਵੀ ਮਹਾਰਾਜੇ ਨੂੰ ਭੇਜਦਾ ਰਿਹਾ ਅਤੇ ਲਗਾਤਾਰ ਉਸ ਨਾਲ ਖ਼ਤ-ਪੱਤਰੀ ਕਰਦਾ ਰਿਹਾ। ਬਨਾਰਸੀ ਦਾਸ ਕੂਕੇ ਬਾਰੇ ਜ਼ਿਕਰ ਪਿੱਛੇ ਆ ਹੀ ਚੁੱਕਾ ਹੈ। ਉਸ ਨੇ ਅਨੇਕਾਂ ਥਾਵਾਂ 'ਤੇ ਜਾ ਜਾ ਕੇ ਮਹਾਰਾਜੇ ਦੇ ਹੱਕ ਵਿੱਚ ਪ੍ਰਚਾਰ ਕੀਤਾ ਅਤੇ ਧਨ ਇਕੱਠਾ ਕਰਕੇ ਭੇਜਿਆ। ਅਨੇਕਾਂ ਨਾਮਧਾਰੀ-ਸਿੱਖ ਸਤਿਗੁਰੂ ਹਰੀ ਸਿੰਘ ਜੀ ਤੋਂ ਆਗਿਆ ਲੈ ਕੇ ਮਹਾਰਾਜੇ ਦੀ ਮਦਦ ਕਰਨ ਲਈ ਰੂਸ ਪਹੁੰਚੇ ਅਤੇ ਜਦੋਂ ਮਹਾਰਾਜਾ ਦਲੀਪ ਸਿੰਘ ਦੇ ਬੰਬਈ ਪੁੱਜਣ ਦੀਆਂ ਖ਼ਬਰਾਂ ਪੰਜਾਬ ਪੁੱਜੀਆਂ ਤਾਂ ਕਈ ਕੂਕੇ ਸਿੱਖ ਬੰਬਈ ਵੱਲ ਤੇ ਫੇਰ ਪਾਂਡੀਚਰੀ ਵੱਲ ਨੂੰ ਤੁਰ ਪਏ।

**ਮਦਦ**

ਅੰਗਰੇਜ਼ਾਂ ਵਿਰੁੱਧ ਜੱਦੋਜ਼ਹਿਦ ਕਰਨ ਲਈ ਮਹਾਰਾਜਾ ਦਲੀਪ ਸਿੰਘ ਪਾਸ ਧਨ ਦੀ ਬੜੀ ਕਮੀ ਸੀ। ਇਸ ਲਈ ਉਸ ਨੇ ਪੰਜਾਬ ਵਿੱਚ ਸਿੱਖਾਂ ਨੂੰ ਮਾਇਕ-ਮਦਦ ਲਈ ਚਿੱਠੀਆਂ ਪਾਈਆਂ ਪਰ ਕਿਸੇ ਵੀ ਮਦਦ ਨਾ ਕੀਤੀ। ਇੱਕ ਚਿੱਠੀ ਵਿੱਚ ਸਿੱਖ ਪ੍ਰਤੀ ਇੱਕ ਆਨਾ ਅਤੇ ਪੰਜਾਬੀ ਪ੍ਰਤੀ ਇੱਕ ਪੈਸਾ ਉਗ੍ਰਾਹ ਕੇ ਭੇਜਣ ਲਈ ਵੀ ਲਿਖਿਆ, ਪਰ ਸਭ ਵਿਅਰਥ ਰਿਹਾ। 1889 ਈ. ਵਿੱਚ ਨਾਮਧਾਰੀ ਸਮਾਜ ਦੇ 'ਮੁਖ਼ੀ' ਵੱਲੋਂ ਮਹਾਰਾਜਾ ਦਲੀਪ ਸਿੰਘ ਨੂੰ ਚੋਖੀ ਮਾਇਆ ਅਤੇ 80,000 ਤੋਂ ਲੈ ਕੇ 90,000 ਤੱਕ ਬੰਦਿਆਂ ਦੀ ਭਰਤੀ ਦੇਣ ਦੀ ਪੇਸ਼ਕਸ਼ ਕੀਤੀ ਗਈ। ਇਹ ਬਹੁਤ ਵੱਡੀ ਅਤੇ ਮਹੱਤਵਪੂਰਨ ਗੱਲ ਸੀ। ਪਰ ਮਹਾਰਾਜਾ ਇਸ ਪੇਸ਼ਕਸ਼ ਦਾ ਲਾਭ ਨਾ ਲੈ ਸਕਿਆ। 1889 ਈ. ਵਿੱਚ ਹੀ ਉਸ ਨੂੰ ਕਰਾਰੀਆਂ ਚਿੱਠੀਆਂ ਪੰਜਾਬ ਦੇ ਸਿੱਖਾਂ ਵੱਲੋਂ ਕੋਰਾ-ਜਵਾਬ ਦਿੰਦਿਆਂ ਦੀਆਂ ਗਈਆਂ ਸਨ, ਜਿਨ੍ਹਾਂ ਵਿੱਚ ਮਹਾਰਾਜੇ ਨੂੰ ਕਾਫ਼ੀ 'ਬੁਰਾ ਭਲਾ' ਕਿਹਾ ਗਿਆ ਸੀ। ਇਹਨਾਂ ਪੱਤਰਾਂ ਨੇ ਮਹਾਰਾਜੇ ਦਾ ਦਿਲ ਤੋੜ ਕੇ ਰੱਖ ਦਿੱਤਾ। ਜਿਨ੍ਹਾਂ ਕੋਲ ਉਹ ਕਸ਼ਟ ਝੱਲ ਕੇ ਜਾਣਾ ਚਾਹੁੰਦਾ ਸੀ, ਜੋ ਲੋਕ ਉਸਦੇ ਪਿਤਾ ਦੀਆਂ ਬਖਸ਼ਿਸ਼ਾਂ ਹੰਢਾ ਰਹੇ ਸਨ, ਉਨ੍ਹਾਂ ਦੀਆਂ ਪਲਟੀਆਂ ਅੱਖਾਂ ਦੇਖ ਕੇ ਦਲੀਪ ਸਿੰਘ ਦਾ ਹੌਸਲਾ ਟੁੱਟ ਗਿਆ ਅਤੇ ਉਹ ਪੈਰਿਸ ਵਿੱਚ ਬਿਮਾਰ ਪੈ ਗਿਆ। ਅਧਰੰਗ ਦੇ ਹਮਲੇ ਨੇ ਉਸਦੀ ਸਾਰੀ ਤਾਕਤ ਹੀ ਮੁਕਾ ਦਿੱਤੀ। ਉਸ ਨੇ ਬਿਸਤਰੇ 'ਤੇ ਪਿਆ ਹੋਇਆਂ ਹੀ 'ਨਮਕ ਹਰਾਮਾਂ' ਦੀ ਸਲਾਹ ਮੰਨਦਿਆਂ ਹੋਇਆ ਸਾਲ 1889 ਈ. ਵਿੱਚ ਹੀ ਮਹਾਰਾਣੀ ਵਿਕਟੋਰੀਆ ਨੂੰ ਪੱਤਰ ਲਿਖ ਕੇ ਖ਼ਿਮਾਂ ਮੰਗੀ। ਉਸਦੀ ਦਰਦਨਾਕ ਹਾਲਤ ਦੇਖ ਕੇ ਮਹਾਰਾਣੀ ਨੇ ਦਲੀਪ ਸਿੰਘ ਨੂੰ ਖ਼ਿਮਾ ਕਰ ਦਿੱਤਾ ਪਰ ਉਹ ਵਾਪਸ

ਇੰਗਲੈਂਡ ਨਹੀਂ ਪਰਤਿਆ। ਗ਼ਰੀਬੀ, ਬਿਮਾਰੀ ਅਤੇ ਨਾਕਾਮੀ ਨਾਲ ਲੜਦਾ ਹੋਇਆ, ਪੰਜਾਬ ਦਾ ਆਖ਼ਰੀ ਮਹਾਰਾਜਾ ਪੈਰਿਸ ਦੇ ਇੱਕ ਹੋਟਲ ਵਿੱਚ 22 ਅਕਤੂਬਰ 1893 ਨੂੰ ਚੜ੍ਹਾਈ ਕਰ ਗਿਆ। ਮੌਤ ਨੇ ਮਹਾਰਾਜਾ ਦਲੀਪ ਸਿੰਘ ਦੇ ਸਾਰੇ ਦੁੱਖਾਂ ਦਾ ਅੰਤ ਕਰ ਦਿੱਤਾ। ਬਾਅਦ ਵਿੱਚ ਉਸਨੂੰ ਐਲਵੀਡਨ ਵਿਖੇ ਲਿਆ ਕੇ ਚਰਚ ਦੇ ਅਹਾਤੇ ਵਿੱਚ ਦਫ਼ਨਾ ਦਿੱਤਾ ਗਿਆ। ਮਹਾਰਾਜੇ ਦੇ ਐਸੇ ਦੁਖ਼ਦਾਈ ਅੰਤ 'ਤੇ ਮੈਂ ਵੀ ਖ਼ੁਸ਼ ਨਹੀਂ ਸਾਂ। ਸੋਚਦਾ ਸਾਂ ਕਿ ਅਗਰ ਮਹਾਰਾਜਾ ਦਲੀਪ ਸਿੰਘ ਨੀਤੀ ਤੋਂ ਕੰਮ ਲੈਂਦਾ ਤਾਂ ਸ਼ਾਇਦ ਨਾਕਾਮੀ ਉਸ ਦੇ ਪੱਲੇ ਨਾ ਪੈਂਦੀ। ਘੱਟੋ-ਘੱਟ ਉਸਦਾ ਅੰਤਮ ਸੰਘਰਸ਼ ਤਾਂ ਸ਼ਾਨਦਾਰ ਹੀ ਹੁੰਦਾ। ਐਸੇ ਵਿਚਾਰ ਸਨ ਮਹਾਰਾਜ ਦੇ ਪ੍ਰਤੀ ਮੇਰੇ ਮਨ ਵਿੱਚ ਉਸ ਦੀ ਕਬਰ 'ਤੇ ਖੜੋਤਿਆਂ ਹੋਇਆਂ।

ਕਬਰਾਂ 'ਤੇ ਕਈ ਸ਼ਰਧਾਲੂ ਤਾਜ਼ੇ ਫੁੱਲ ਚੜ੍ਹਾਂ ਜਾਂਦੇ ਹਨ। ਜਿਸ ਸਮੇਂ ਮੈਂ ਇੰਗਲੈਂਡ ਵਿੱਚ ਰਹਿੰਦੇ ਨਾਮਧਾਰੀ ਸਮਾਜ ਦੇ ਪਤਵੰਤਿਆਂ ਨਾਲ ਮਹਾਰਾਜੇ ਦੀ ਕਬਰ 'ਤੇ ਕੋਰੋਨੇਸ਼ਨ ਦੇ ਫੁੱਲ ਚੜ੍ਹਾ ਰਿਹਾ ਸਾਂ, ਕੁਝ ਤਾਜ਼ੇ ਫੁੱਲ ਪਹਿਲੇ ਤੋਂ ਹੀ ਕਬਰ ਤੇ ਚੜ੍ਹਾਏ ਹੋਏ ਪਏ ਸਨ। ਸ਼ਾਮ ਹੋ ਚੁੱਕੀ ਸੀ, ਡੁੱਬਦਾ ਸੂਰਜ ਮਹਾਰਾਜਾ ਦਲੀਪ ਸਿੰਘ ਦੀ ਕਿਸਮਤ ਵਾਂਗੂੰ ਹੌਲੀ ਹੌਲੀ ਢਲ ਰਿਹਾ ਸੀ। ਬੱਦਲਾਂ ਨੇ ਵੀ ਸੂਰਜ ਦਾ ਤੇਜ ਬੇਅਸਰ ਕੀਤਾ ਹੋਇਆ ਸੀ, ਜਿਸ ਤਰ੍ਹਾਂ ਮਹਾਰਾਜੇ ਦੇ ਹੌਸਲੇ ਨੂੰ ਅੰਗਰੇਜ਼ੀ ਸਰਕਾਰ ਦੇ ਵਫ਼ਾਦਾਰ ਸਿੱਖ ਸਰਦਾਰਾਂ ਨੇ ਬੇਅਸਰ ਕਰ ਦਿੱਤਾ ਸੀ। ਅਸੀਂ ਸਭ ਵਾਪਸ ਮੁੜੇ, ਵੈਨ ਵਿਚ ਬੈਠਦਿਆਂ ਇੱਕ ਵਾਰ ਫੇਰ ਮੈਂ ਮਹਾਰਾਜੇ ਦੀ ਸਮਾਧ ਵੱਲ ਨਜ਼ਰ ਮਾਰੀ ਅਤੇ ਕਈ ਗਿਲੇ-ਸ਼ਿਕਵੇ ਲੈ ਕੇ ਗੱਡੀ ਵਿੱਚ ਬੈਠ ਗਿਆ।

ਮੈਨੂੰ ਮਹਾਰਾਜੇ ਦੀ ਹਾਲਤ ਅਤੇ ਬਦਕਿਸਮਤੀ ਉਤੇ ਤਰਸ ਆਇਆ। ਆਪਣੇ ਧਰਮ ਅਤੇ ਦੇਸ਼ ਨਾਲੋਂ ਬਦੇਸ਼ੀ ਹਕੂਮਤ ਪ੍ਰਤੀ ਜ਼ਿਆਦਾ ਵਫ਼ਾਦਾਰੀ ਰੱਖਣ ਵਾਲਿਆਂ ਉੱਤੇ ਵੀ ਗੁੱਸਾ ਸੀ ਅਤੇ ਬਦੇਸ਼ੀ ਹਕੂਮਤ ਵਿਰੁੱਧ ਲਗਾਤਾਰ ਸੰਘਰਸ਼ ਕਰਨ ਵਾਲੇ ਅਤੇ ਮਹਾਰਾਜਾ ਦਲੀਪ ਸਿੰਘ ਦੀ ਨਿਸਵਾਰਥ ਹੋ ਕੇ ਗੰਭੀਰਤਾ ਨਾਲ ਮਦਦ ਕਰਨ ਦੀ ਕੋਸ਼ਿਸ਼ ਕਰਨ ਵਾਲੇ ਨਾਮਧਾਰੀ ਸਮਾਜ ਦੇ ਉੱਦਮਾਂ ਤੇ ਸੰਤੋਖ ਅਤੇ ਫ਼ਖ਼ਰ ਵੀ ਸੀ। ਇਹ ਸਾਰੇ ਤੱਥ ਇਤਿਹਾਸ ਦੀ ਵਿਰਾਸਤ ਹਨ।

**ਦਸਤਾਵੇਜ਼**

'ਅੰਤਕਾ' 'ਤੇ ਪੁੱਜਣ ਤੋਂ ਪਹਿਲਾਂ ਮੈਂ ਸੰਖ਼ੇਪ ਵਿੱਚ ਕੁਝ ਪੁਰਾਣੇ ਦਸਤਾਵੇਜ਼ਾਂ ਨੂੰ ਪੇਸ਼ ਕਰਨਾ ਚਾਹੁੰਦਾ ਹਾਂ, ਜਿਸ ਤੋਂ ਪ੍ਰਤੱਖ ਹੋ ਸਕੇ ਕਿ ਵਾਸਤਵ ਵਿੱਚ ਹੀ ਨਾਮਧਾਰੀ ਸਮਾਜ ਅਥਵਾ ਕੂਕਿਆਂ ਨੇ ਮਹਾਰਾਜਾ ਦਲੀਪ ਸਿੰਘ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਹ ਦਸਤਾਵੇਜ਼ ਵਿਦਵਾਨਾਂ, ਲੇਖਕਾਂ ਅਤੇ ਇਤਿਹਾਸ-ਖੋਜੀਆਂ ਨੂੰ ਇੱਕ ਨਵੀਂ ਸੇਧ ਦੇ ਸਕਣ, ਉਸ ਚੈਪਟਰ ਦਾ ਖ਼ੁਲਾਸਾ ਕਰ ਸਕਣ ਜੋ ਅਜੇ ਤੱਕ ਅਣਗੌਲਿਆ ਰਹਿ ਗਿਆ ਹੈ ।

**(1) 'Political Inteligence' Punjab Police, 20 Mar 1886.**

'The Hindus, on the other hand pray that Dulip Singh and the Sikhs may never come into power again, but are of opinion that the Nihangs and Kukas may be foolish enough to join any demonstration got up in his favour.'

**(2) Demi-Official Letter from Punjab Govt......Dated 6 Oct 1885.**

....... The Kukas too are said to look forward to Dulip Singh's coming wth pleasure........

.......It is worthy of note that four Kukas started for Bombay to meet Dulip Singh........

.......The Kukas too have thrown in their lot with Dulip Singh. They openly say that the prophecy about the appearance of a just and great king from the west, who will emancipate them from the tyranny of the English, will be fulfilled through Dulip Singh, under whom they will be all powerful and will suppress kine-killing in india. Besides this, they believe that Ram Singh has miraculously gone over to lead Russia and Dulip Singh's advance on India......... They are neither on the increase nor on the decrease, but are in state of activity, ready to rise up on the slightest sign of trouble to the British Government.

**(3) 15 May 1886:** 4 Kukas started for Bombay to meet Dulip Singh.

**(4) Political Abstract of Intelligence, Punjab Police, Dated the 4th September 1886.**

A report is secretly current in the Firozepur Distt. that the Maharaja has voluntarily surrendered the pension he received from the British Government and has gone to Russia, where he is making arrangements for the enlistment of a large number of Sikhs and other Punjabis.

**(5)** It is rumoured that certain Kukas have applied to the Czar of Russia for permission to join the Russian army, if permitted 20,000 of the Sect are willing to enlist.

**(6) Extract of Intelligence, Dated 5th February 1887.**

-Mihan Singh of Sirhali is said to have been made a Mahant and to have arranged with Wariam Singh of Chak Ram Das, district Sialkot, to proceed to Russian territory two months hence. Mihan Singh is now at Bhaini.

**(7) 11 April 1887......** There is a man called Benarsi Babu, a Kuka Sikh now in Calcutta living in Sikh quarters and daily preaching sedition. He was the Guru of Dulip Singh, and lived with him for short time in

England.

The drift of his discourses is that Dulip Singh has joined Russians, that he is now at Heart, that he is going to invade India via Kashmir shortly and that all Sikhs ought to hold themselves in readlines to join him and restore the Kingdom of Ranjit Singh..... He keeps up a correspondence with Dulip Singh and is supposed to make collections for him, which go to pay the later's hotel bills at Paris, no doubt.....

**(8) Demi-Official, the Police Office Calcutta: Dated 14th April 1887.**

--The Benarsi Babu (the Kuka preacher of sedition) is now making arrangements to go to Pondicherry, where he will go to Thakur Singh, the Sardar, who left Punjab for French territory when Dulip Singh was stopped at Aden.......

**(9) 27 May, 1887**

.... You will remember writing demi-officially from Dehra to Mr. Lyall on the 18th April 1887 and enclosing a copy of a letter from the Commissioner of Police, Calcutta to the Secretary to the Government of Bengal about a Kuka called "Benarsi Babu" who was said to be daily preaching sedition in the Sikh quarters of Calcutta.

To this telegram, His Honour the Lieutenant Governer replied the following day that the release was unconditional, but that if he was supposed to be taking considerable funds to Pondicherry, he might be arrested; otherwise Mr. Lyall thought he might do less harm there than elsewhere.

In the demi-official letter of the Commissioner of Police, Calcutta, it was stated that 'Benarsi Babu' returned to Punjab in 1886, and was arrested for collecting arms and sentenced to a year's imprisonment........

**(10) A Report from MIRUT (Meerut) , the 17th May 1887.**

--Banarsi Babu is not a native of the Punjab, although he may be a Sikh by religion. As in Calcutta, all respectable people are known as Babus, this man probably has assumed the title. In the North-Western Provinces he is known as plain Benarsi Das.

**(11) 30 Aug 1887 (Confidential).**

---A Kuka known as Benarsi Babu, or Benarsi Das, who is said to have been Guru of Dulip Singh, and to have been with the Maharaja in England, has recently been preaching in Calcutta regarding Dulip Singh's intended return to India, with the help of Russia, and warning the Sikhs to hold themselves in readiness to join the Maharaja.

......You might have him watched, or find out what he has been doing. He is in correspondence with Dulip Singh, and is supposed to be collecting funds for the Maharaja. It is desirable not to lose sight of him, and I should be glad to have information of his movements.

**(12) (Cofidential Report) 11 Sep 1887.**

-- The Sikh soldiers of Hyderabad have sworn allegiance. 1,20,000 Kukas in the Punjab are reckoned on to rise at the critical moments; the Kukas are also said to be in direct communication with Russians in Central Asia.

--The Banarsi Babu, whose doings in Calcutta have already been reported, is a trusted emissary of Dulip Singh's party and has now gone to Nepal to ascertain which is likely to be the popular side there....

**(13) Police Office, Calcutta -23 Sep 1887.**

--This may be of some use to you; before his arrest Arur Singh told Mr. Pal about a native officer named Anup Singh, who visted Dulip Singh in England and related an instance where Dulip Singh, Benarsi Babu, Arur Singh and Anup Singh travelled in the same railway carriage to the Ford (Bedford) and Elvedon Hall.

**(14) 18 Sep 1887.**

--Sohan Lal for years been steward of Rani Kanwal Kaur, widow of Dharam Singh of Balabgarh... Last year or in 1885 Sohan Lal is believed to have gone to Egypt... On the 5th instant, Sohan Lal went to Dadri and met Jawala Singh , who immediately after an interview with Sohan Lal left for Lahore. There can be no doubt that the papers brought by Sohan Lal were made over at Dadri to Jawala Singh, who took them on. Narain Singh thinks that the papers he brought were addressed to petty Sikh Sardars, Kukas and Akalis and not to the Sikh Native States.

**(15) Abstracts From Memorundum, Dated 14 Apr 1888.**

--A trustworthy agent of mine visited recently Mangalan, the foster mother (?) of Dulip Singh who is said, in Rani Chand Kaur's time, to have exercised great influence in the Lahore State...... She commended Dewan Buta Singh for doing good service in the cause of Dulip Singh and said that he writes to her regularly all news from Punjab..... have sent money to Dulip Singh through Dewan Buta Singh.....

**(16) Nov-Dec, 1888.**

.....Three Sikhs from the Punjab about three months ago turned up at Katta Kurgan, a place situated at eighteen FARSAKHS from Bokhara in search of Dulip Singh. They applied to the Russian authorities for permission and expenses to enable them to go to join their 'lost Maharaja' where upon they were sent to Bokhara to be identified......

One of these men, a tall man with dark complexion is carpenter by profession and calls himself a native of the Amritsar district. The other two men, who are both short, one fat and the other a thin man, have 'wheatish complexion'...... probably one of the followers of Ram Singh Kuka.....

**(17) Calcutta, 12 Dec 1888.**

--We recently received information from Mashed of the arrival there in October last of three Hindustanis enroute to Moscow with letters and presents for Maharaja Dulip Singh. The names are Maha Singh, Sewal Singh and Wadu Singh. The first is said to be a Sikh of importance, tall, stout between 40 and 50 years old, long black beard partly twisted up with moustaches behind his ear.

**(18) The Tribune, dated 22 Oct 1889.**

-Maharaja Dulip Singh is yearning for Recovery of his Throne........Maharaja Dulip Singh has certainly gone mad, for his recent letter sent to us week before last is not explicable on any other ground. For his own good we will hold (?) (withhold?) the pubication of this manifesto which would forfeit what little sympathy people may have now for him owing to his financial embarrassment. Dulip Singh in calling upon the Punjabis to side with him is indulging in an utterly foolish

and vain hope. Even for a Ranjit Singh it would be impossible to weaken the loyalty of the Punjabis, what to think of the poor foolish Dulip.

**(19) 10 Oct 1887.**

'The reason for distrusting them is that they are suspected to be more friendly towards the English Government than towards their religion.'

(**These distrusting Sikhs were:- 1.** Sardar Maan Singh, C.I.E.,Manager of the Golden Temple, Amritsar. **2.** Bhai Sumer Singh, Manager of the Sikh Temple at Patna, and **3.** the senior Granthi of the Golden Temple, Amritsar - Writer)

**(20) (i) His Majesty, the Maharaj Dulip Singh, Sovereign of the Sikhs,**

Humbly Showeth,

...... ...We have received a deputation from a very influential & religious person who can gather about 80,000 or 90,000 brave men in our aid.

He has sent some presents for your Majesty which will be sent on by the Messagery Maritime with a full report on the subject.......

With Humble homages and Sri Wah Guru ji di Futeh.

We remain to be your Majesty's humble servents, Gurbachan Singh, Narinder Singh, Gurdit Singh.

Pondicherry, 7.5.89.

**(ii) To, His Majesty the Maharaja Duleep Singh, Sovereign of the Sikhs.**

Humbly Showeth,

We most humbly beg to inform your Majesty that we have this day posted the presents to your Majesty. They were received for your Majesty from the Head of the Kuka community, and though they are trifling in value, yet the spiritual leaders of the community do always give such things to those whom they respect and love highly. This man has offered the services of his disciples to your Majesty and they are really much devoted to your cause. He can muster brave and fighting persons from 80,000 and 90,000 strong.

He sent here a deputation which has already been reported, the members are not personally known to us but the head of deputation appeared to be a perfect gentleman and well-acquainted and really devoted to your cause. He has gone back with a promise to return in October with a large amount of money. We presented him with a valuable Khillut (dress of honor) in your Majesty's name and I had no difficulty in this as I had the clothes. This man is an intelligent one and he gave us useful and trustworthy information which is corroborated by other means too. He said that the man Luchmandas is going to Europe only to pay his respects to your Majesty and if he is allowed to go, he will pay in a large sum to you because he is a rich man....

With humble homages, and Sri Wah Guroo ji Di Futeh.

We remain your obedient servants, Gurbachan Singh, Narinder Singh, Gurdit Singh.

Pondicherry, 7th May 1889.

**ਅੰਤਕਾ**

ਇਤਿਹਾਸਕਾਰਾਂ ਨੇ ਪੰਜਾਬ ਵਿਚਲੇ ਅੰਗਰੇਜ਼ੀ ਸ਼ਾਸਨ-ਕਾਲ ਨੂੰ ਚੰਗੀ ਤਰ੍ਹਾਂ ਨਿਰਪੱਖਤਾ ਨਾਲ ਘੋਖ ਕੇ ਨਹੀਂ ਲਿਖਿਆ। ਜਿੱਥੇ ਮਹਾਰਾਜਾ ਰਣਜੀਤ ਸਿੰਘ ਦਾ ਗੁਣਗਾਨ ਕੀਤਾ ਜਾਂਦਾ ਹੈ, ਉਸ 'ਤੇ ਪੰਜਾਬ ਦਾ ਸਮਾਜ ਮਾਣ ਕਰਦਾ ਹੈ, ਉਸਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਬਾਰੇ, ਉਸ ਨਾਲ ਸਿੱਖ ਸਮਾਜ ਵੱਲੋਂ ਕੀਤੇ ਗਏ ਸਲੂਕ ਬਾਰੇ ਖੁੱਲ੍ਹ ਕੇ ਕਿਉਂ ਨਹੀਂ ਬੋਲਦਾ? ਜਿਨ੍ਹਾਂ ਨੇ ਬਦਕਿਸਮਤ ਮਹਾਰਾਜੇ ਦਾ ਵਿਰੋਧ ਕੀਤਾ ਅਤੇ ਜਿਨ੍ਹਾਂ ਨੇ ਬਿਨਾ ਸਵਾਰਥ ਦੇ, ਬਿਨਾ ਕਹਿਆਂ ਉਸਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ, ਸਭ ਬਾਰੇ ਨਿਰਪੱਖ ਹੋ ਕੇ ਇਤਿਹਾਸਕ ਵਿਸ਼ਲੇਸ਼ਣ ਹੋਣਾ ਚਾਹੀਦਾ ਹੈ। ਉਪਰ ਕੁਝ ਵਿਚਾਰ ਅਤੇ ਦਸਤਾਵੇਜ਼ ਮੈਂ ਪਾਠਕਾਂ ਸਾਹਮਣੇ ਰੱਖੇ ਹਨ। ਇਹਨਾਂ ਵਿੱਚ ਸਿੱਖ ਸਰਦਾਰਾਂ, ਰਜਵਾੜਿਆਂ, ਧਾਰਮਿਕ ਅਦਾਰਿਆਂ ਦੇ ਮੁਖੀਆਂ ਦਾ 'ਕਿਰਦਾਰ' ਵੀ ਸਪਸ਼ਟ ਹੋ ਜਾਂਦਾ ਹੈ, ਪ੍ਰਗਟ ਹੋ ਜਾਂਦਾ ਹੈ ਅਤੇ ਨਾਮਧਾਰੀ ਸਮਾਜ ਦਾ ਨਿਸਵਾਰਥ ਉੱਦਮ ਵੀ ਪ੍ਰਤੱਖ ਹੋ ਜਾਂਦਾ ਹੈ, ਜੋ ਉਹਨਾਂ ਨੇ ਮਹਾਰਾਜੇ ਦੀ ਮਦਦ ਲਈ ਕੀਤਾ ਸੀ। ਇਤਿਹਾਸਕ ਖੋਜ ਪੱਖੋਂ ਮਹਾਰਾਜਾ ਦਲੀਪ ਸਿੰਘ ਬਾਰੇ ਅਜੇ ਕੋਈ ਬਹੁਤਾ ਕੰਮ ਨਹੀਂ ਹੋਇਆ। ਆਸ ਕਰਦਾ ਹਾਂ, ਆਉਂਦੇ ਸਮੇਂ ਵਿੱਚ ਇਸ ਪਾਸੇ ਠੋਸ ਨਿੱਗਰ ਅਤੇ ਨਿਰਪੱਖ ਖੋਜ ਕਰਨ ਦੇ ਉੱਦਮ ਹੋਣਗੇ। ਪਤਾ ਲੱਗੇਗਾ ਕਿ ਕੌਣ ਬ੍ਰਿਟਿਸ਼ ਸਰਕਾਰ ਦੇ ਵਫ਼ਾਦਾਰ ਸਨ ਅਤੇ ਕੌਣ ਉਹਨਾਂ ਦੇ ਵਿਰੋਧ ਵਿੱਚ ਖੜ੍ਹੇ ਹੋਣ ਵਾਲੇ ਸਨ।

**ਸ਼ਲਾਘਾ-ਯੋਗ ਉੱਦਮ**

ਇੰਗਲੈਂਡ ਵਿੱਚ ਵਸਦੇ ਸਿੱਖਾਂ ਨੇ ਪਹਿਲਾਂ ਵੀ ਮਹਾਰਾਜਾ ਦਲੀਪ ਸਿੰਘ ਨੂੰ ਯਾਦ

ਰੱਖਿਆ ਅਤੇ 1993 ਈ. ਵਿੱਚ ਉਸਦੇ ਗੁਜ਼ਰ ਜਾਣ ਦੀ ਸ਼ਤਾਬਦੀ ਮਨਾਈ ਸੀ। ਸੰਨ 1999 ਈ. ਵਿਚ ਬ੍ਰੈਡਫੋਰਡ ਸ਼ਹਿਰ ਵਿੱਚ ਇੱਕ ਲੱਖ ਪੌਂਡ ਦਾ ਖ਼ਰਚਾ ਕਰਕੇ ਮਹਾਰਾਜਾ ਦਲੀਪ ਸਿੰਘ ਦੀ ਘੋੜੇ ਉਤੇ ਅਸਵਾਰ ਹੋਏ ਦੀ ਮੂਰਤੀ ਲਗਾਈ ਗਈ ਸੀ। ਜੁਲਾਈ 29, 1999 ਨੂੰ ਸ਼ਾਹੀ ਰਾਜਕੁਮਾਰ ਚਾਰਲਸ ਨੇ ਮਹਾਰਾਜੇ ਦੀ ਮੂਰਤੀ ਦਾ ਉਦਘਾਟਨ ਕੀਤਾ ਸੀ। 'ਮਹਾਰਾਜਾ ਦਲੀਪ ਸਿੰਘ ਸ਼ਤਾਬਦੀ ਮੈਮੋਰੀਅਲ ਟ੍ਰਸਟ'; ਦੀ ਕਈ ਸਾਲਾਂ ਦੀ ਮਿਹਨਤ ਸਦਕਾ ਇਹ ਸਭ ਮੁਮਕਿਨ ਹੋ ਸਕਿਆ ਸੀ। ਟ੍ਰਸਟ ਦੇ ਚੇਅਰਮੈਨ ਸ੍ਰ. ਹਰਬਿੰਦਰ ਸਿੰਘ ਅਤੇ ਉਹਨਾਂ ਦੇ ਸਹਿਯੋਗੀਆਂ ਦੇ ਇਸ ਉੱਦਮ ਦੀ ਮੈਂ ਬਹੁਤ ਸ਼ਲਾਘਾ ਕਰਦਾ ਹਾਂ ਅਤੇ ਵਧਾਈ ਦਿੰਦਾ ਹਾਂ। ਹੋ ਸਕਦਾ ਹੈ, ਉਨ੍ਹਾਂ ਦੇ ਇਸ ਉੱਦਮ ਨਾਲ ਦੇਸ਼-ਵਾਸੀਆਂ ਵਿੱਚ ਵੀ ਕੁਝ ਜਾਗ੍ਰਿਤੀ ਆ ਜਾਵੇ। ਇਸਦੇ ਨਾਲ ਹੀ 'ਮਹਾਰਾਜਾ ਦਲੀਪ ਸਿੰਘ ਸ਼ਤਾਬਦੀ ਮੈਮੋਰੀਅਲ ਟ੍ਰਸਟ' ਨੂੰ ਅਪੀਲ ਕਰਦਾ ਹਾਂ ਕਿ ਮਹਾਰਾਜੇ ਬਾਰੇ ਜ਼ਿਆਦਾ ਤੋਂ ਜ਼ਿਆਦਾ ਦਸਤਾਵੇਜ਼ ਅਤੇ ਸੰਬੰਧਤ ਵਸਤਾਂ ਵੀ ਇੱਕਠੀਆਂ ਕੀਤੀਆਂ ਜਾਣ, ਤਾਂ ਜੁ ਇਸ ਬਾਰੇ ਖੋਜ ਕਰਨ ਵਾਲਿਆਂ ਨੂੰ ਠੋਸ ਸਮੱਗਰੀ ਮੁਹੱਈਆ ਹੋ ਸਕੇ।



# 'ਨਾਮਧਾਰੀ ਲਹਿਰ' ਅਤੇ ਮਹਾਰਾਜਾ ਦਲੀਪ ਸਿੰਘ

1849 ਈ. ਵਿੱਚ ਪੰਜਾਬ ਪੂਰਨ ਤੌਰ ਤੇ ਅੰਗਰੇਜ਼ੀ ਸਾਮਰਾਜ ਦਾ ਹਿੱਸਾ ਬਣ ਗਿਆ। ਹੁਣ ਸਾਰੇ ਭਾਰਤ ਦੇ ਮਾਲਕ ਅੰਗਰੇਜ਼ ਸਨ। ਸਿੱਖਾਂ ਦੀ ਰਾਜਨੀਤਕ ਪ੍ਰਤਿਭਾ ਤਾਂ ਖ਼ਤਮ ਹੋ ਹੀ ਗਈ ਇਸ ਨਾਲ ਆਉਂਦੇ ਸਮੇਂ ਵਿੱਚ ਪੰਜਾਬ ਵਾਸੀਆਂ ਨੂੰ ਧਾਰਮਿਕ ਅਤੇ ਆਰਥਿਕ ਮੰਚ ਉੱਤੇ ਵੀ ਵਿਦੇਸ਼ੀ ਦਖਲ-ਅੰਦਾਜ਼ੀ ਦਾ ਸਾਹਮਣਾ ਕਰਨਾ ਪਿਆ। ਸਾਰਾ ਸਮਾਜਿਕ ਭਾਈਚਾਰਾ ਦੋ ਹਿੱਸਿਆਂ ਵਿੱਚ ਵੰਡਿਆ ਨਜ਼ਰ ਆਉਣ ਲੱਗ ਗਿਆ। ਇੱਕ ਪਾਸੇ ਉਹ ਲੋਕ ਸਨ ਜੋ ਅੰਗਰੇਜ਼ਾਂ ਦੇ ਪੰਜਾਬ ਉੱਤੇ ਕਬਜ਼ੇ ਨੂੰ ਮਨ ਕਰਕੇ ਸਵੀਕਾਰ ਨਹੀਂ ਸਨ ਕਰ ਰਹੇ ਕਿਉਂਕਿ ਉਹ ਜਾਣਦੇ ਸਨ ਕਿ ਅੰਗਰੇਜ਼ਾਂ ਨੇ ਪੰਜਾਬ ਉੱਤੇ ਅਧਿਕਾਰ ਤਾਕਤ ਨਾਲ ਨਹੀਂ ਸਗੋਂ ਸਾਜ਼ਸ਼ਾਂ ਰਚ ਕੇ ਤੇ 'ਖ਼ਾਲਸਾ ਦਰਬਾਰ' ਵਿੱਚ ਆਪਸੀ ਫੁੱਟ ਪੁਆ ਕੇ ਹੀ ਜਿੱਤ ਪ੍ਰਾਪਤ ਕੀਤੀ ਸੀ। ਇਸ ਲਈ ਐਸੀ ਸੋਚ ਵਾਲੇ ਲੋਕ ਕਿਸੇ ਢੁਕਵੇਂ ਸਮੇਂ ਦੀ ਉਡੀਕ ਵਿੱਚ ਸਨ- ਜਦੋਂ ਬਦੇਸ਼ੀ ਰਾਜ ਨੂੰ ਭਾਰੀ ਸੱਟ ਮਾਰੀ ਜਾ ਸਕੇ ਅਤੇ ਆਪਣੇ ਮੁਲਕ ਨੂੰ ਸੁਤੰਤਰ ਕਰਾਇਆ ਜਾ ਸਕੇ। ਦੂਸਰੇ ਪਾਸੇ ਉਹ ਲੋਕ ਵੀ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੇ 'ਖ਼ਾਲਸਾ ਦਰਬਾਰ' ਦੀਆਂ ਬਰਕਤਾਂ ਅਤੇ ਕਿਰਪਾ ਸਦਕਾ ਅਮੀਰ ਹੋ, ਉੱਚੇ ਆਸਣਾਂ ਤੇ ਪੁੱਜ ਚੁੱਕੇ ਸਨ ਪਰ ਬਦਲੇ ਹੋਏ ਸਮੇਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਨਵੇਂ ਮਾਲਕਾਂ ਨਾਲ ਮਿਲ ਕੇ ਅਤੇ ਉਹਨਾਂ ਦੇ ਹੁਕਮ ਅਨੁਸਾਰ ਚੱਲ ਕੇ ਆਪਣਾ ਰੁਤਬਾ ਅਤੇ ਅਸਰ-ਰਸੂਖ਼ ਬਰਕਰਾਰ ਰੱਖਣਾ ਚਾਹੁੰਦੇ ਸਨ। ਐਸੇ ਵਰਗ ਵਿੱਚ ਪੰਜਾਬ ਦੇ ਆਮ ਲੋਕ ਨਹੀਂ ਸਗੋਂ ਸਰਦੇ-ਪੁੱਜਦੇ ਰਜਵਾੜੇ, ਜਾਗੀਰਦਾਰ ਅਤੇ ਧਾਰਮਿਕ ਅਸਥਾਨਾਂ ਦੇ ਮੁਖ਼ੀ ਅਤੇ ਪੁਜਾਰੀ ਸਨ। ਧਾਰਮਿਕ ਪੱਖੋਂ 'ਗੁਰੂਆਂ ਦੀ ਧਰਤੀ- ਪੰਜਾਬ' ਵਿੱਚ ਈਸਾਈ ਮਿਸ਼ਨਰੀਆਂ ਦਾ ਜਮਾਵੜਾ ਅਤੇ ਪ੍ਰਚਾਰ ਵਧਣ ਲੱਗ ਪਿਆ ਅਤੇ ਹੁਣ ਇਸਨੂੰ ਸਰਕਾਰੀ ਸਹਿਯੋਗ ਵੀ ਪ੍ਰਾਪਤ ਹੋ ਗਿਆ। ਪੰਜਾਬ ਵਾਸੀ ਆਪਣੇ ਗੁਰੂਆਂ ਦੇ ਉਪਦੇਸ਼ ਭੁੱਲ ਵਿਸਾਰ ਕੇ ਨਵੇਂ ਮਾਲਕਾਂ ਦੇ ਪ੍ਰਭਾਵ ਹੇਠ ਆਪਣੇ ਧਰਮ ਪ੍ਰਤੀ ਢਿੱਲੇ ਹੋਈ ਜਾਣ ਲੱਗ ਪਏ। ਗਿਆਨੀ ਗਿਆਨ ਸਿੰਘ ਅਨੁਸਾਰ-

*ਫਿਰ ਉਨ੍ਹੀ ਸੈ ਪਾਂਚ ਪਛਾਰੀ ਬਰਤੀ ਪੌਣ ਕਸੂਤੀ।*

ਐਸੇ ਵਿਕਟ ਸਮੇਂ ਪੰਜਾਬ ਵਿੱਚ ਇੱਕ ਮਹਾਨ ਲੋਕ-ਲਹਿਰ ਸ਼ੁਰੂ ਹੋਈ, ਜਿਸ ਨੂੰ 'ਨਾਮਧਾਰੀ ਲਹਿਰ' ਅਥਵਾ 'ਕੂਕਾ ਲਹਿਰ' ਦੇ ਨਾਂ ਕਰਕੇ ਇਤਿਹਾਸ ਵਿੱਚ ਜਾਣਿਆ ਜਾਂਦਾ ਹੈ। ਇਸ ਲੋਕ ਲਹਿਰ ਦੇ ਪ੍ਰਭਾਵ ਸਦਕਾ ਪੰਜਾਬ ਵਿੱਚ ਆਮ ਜਨਤਾ ਆਪਣੇ ਗੁਰੂਆਂ ਦੇ ਧਰਮ ਅਤੇ ਉਪਦੇਸ਼ਾਂ ਵੱਲ ਜਾਗ੍ਰਿਤ ਤਾਂ ਹੋਈ ਹੀ, ਰਾਜਨੀਤਕ ਅਤੇ ਧਾਰਮਿਕ

ਚੇਤਨਾ ਦਾ ਵੀ ਇੱਕ ਮਹੱਤਵਪੂਰਨ ਦੌਰ ਸ਼ੁਰੂ ਹੋ ਗਿਆ। ਇਸ ਲੋਕ ਲਹਿਰ ਦਾ ਮੰਤਵ ਜਿੱਥੇ ਲੋਕਾਂ ਵਿੱਚ ਧਾਰਮਿਕ ਅਤੇ ਸਮਾਜਿਕ ਚੇਤਨਾ ਜਗਾਉਣਾ ਸੀ, ਉੱਥੇ ਰਾਜਨੀਤਕ ਤੌਰ ਤੇ ਪੰਜਾਬ-ਵਾਸੀਆਂ ਨੂੰ ਜਥੇਬੰਦ ਕਰ, ਬਦੇਸ਼ੀ ਹਕੂਮਤ ਨੂੰ ਖ਼ਤਮ ਕਰਕੇ ਮੁੜ 'ਖ਼ਾਲਸਾ ਰਾਜ' ਦੀ ਪ੍ਰਾਪਤੀ ਕਰਨਾ ਵੀ ਸੀ। ਡਾ. ਏ.ਸੀ. ਅਰੋੜਾ ਇਸ ਲਹਿਰ ਨੂੰ 'ਬ੍ਰਿਟਿਸ਼ ਸਾਮਰਾਜ ਵਿਰੁੱਧ ਉੱਠੀ ਪਹਿਲੀ ਲੋਕ-ਲਹਿਰ' ਮੰਨਦੇ ਹੋਏ ਲਿਖਦੇ ਹਨ-

"ਨਾਮਧਾਰੀ ਲਹਿਰ ਨੂੰ ਪੰਜਾਬ ਵਿਚ ਬ੍ਰਿਟਿਸ਼ ਰਾਜ ਵਿਰੁੱਧ ਪ੍ਰਤੀਕਰਮ ਵਜੋਂ ਉਤਪੰਨ ਹੋਈ ਪਹਿਲੀ ਮਹੱਤਵਪੂਰਨ ਲਹਿਰ ਮੰਨਿਆ ਜਾ ਸਕਦਾ ਹੈ।"

ਸੁਤੰਤਰਤਾ ਪ੍ਰਾਪਤੀ ਲਈ ਕਾਰਜਸ਼ੀਲ 'ਕੂਕਾ ਲਹਿਰ' ਅਥਵਾ 'ਨਾਮਧਾਰੀ ਲਹਿਰ' ਨੇ ਪੰਜਾਬ ਭਰ ਵਿੱਚ ਜਾਗ੍ਰਤੀ ਦਾ ਦੌਰ ਤਾਂ ਚਲਾਇਆ ਹੀ, ਨਾਲ ਨਾਲ ਅੰਗਰੇਜ਼ੀ ਸਾਮਰਾਜ ਵਿਰੁੱਧ ਭਾਵਨਾਵਾਂ ਰੱਖਣ ਵਾਲੀਆਂ ਦੂਸਰੀਆਂ ਤਾਕਤਾਂ ਨਾਲ ਵੀ ਤਾਲਮੇਲ ਕਾਇਮ ਕੀਤਾ, ਜੋ ਇਹਨਾਂ ਨੂੰ ਭਾਰਤ ਤੋਂ ਬਾਹਰ ਕੱਢਣਾ ਚਾਹੁੰਦੀਆਂ ਸਨ। ਨਿਪਾਲ, ਕਸ਼ਮੀਰ, ਕਾਬੁਲ, ਰੂਸ ਆਦਿ ਮੁਲਕਾਂ ਨਾਲ ਵੀ ਸੰਪਰਕ ਕਾਇਮ ਕੀਤੇ ਗਏ ਤਾਂ ਜੁ ਇਕੱਠੇ ਹੋ ਕੇ ਅੰਗਰੇਜ਼ਾਂ ਵਿਰੁੱਧ ਜੱਦੋ-ਜਹਿਦ ਕੀਤੀ ਜਾ ਸਕੇ। ਇਸ ਕੜੀ ਦਾ ਇੱਕ ਹਿੱਸਾ ਸੀ 'ਨਾਮਧਾਰੀ ਲਹਿਰ' ਦਾ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਕਾਇਮ ਕਰ 'ਖ਼ਾਲਸਾ ਰਾਜ' ਦੀ ਪ੍ਰਾਪਤੀ ਲਈ ਸਹਿਯੋਗ ਕਰਨਾ। ਡਾ. ਫੌਜਾ ਸਿੰਘ ਅਨੁਸਾਰ-

"ਦਲੀਪ ਸਿੰਘ ਤੇ ਕੂਕਿਆਂ ਦੇ ਸੰਬੰਧਾਂ ਦਾ ਜ਼ਿਕਰ ਬਹੁਤਾ 19ਵੀਂ ਸਦੀ ਦੇ ਅੱਠਵੇਂ ਦਹਾਕੇ ਵਿੱਚ ਆਉਂਦਾ ਹੈ। ਏਸ ਵੇਲੇ ਦੋਹਾਂ ਦੇ ਦਿਲਾਂ ਵਿੱਚ ਦੇਸ਼ ਨੂੰ ਆਜ਼ਾਦ ਕਰਾਉਣ ਦੀ ਤੀਬਰ ਇੱਛਾ ਕੰਮ ਕਰ ਰਹੀ ਸੀ। ਕੂਕੇ ਨੇਤਾਵਾਂ ਦੇ ਇਸ ਬਾਰੇ ਜਤਨ ਢੇਰ ਚਿਰ ਪਹਿਲਾਂ ਸ਼ੁਰੂ ਹੋ ਚੁੱਕੇ ਸਨ।"

ਮੇਰੇ ਇਸ ਲੇਖ ਦਾ ਉੱਦੇਸ਼ ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ ਦੇ ਪਰਸਪਰ ਸੰਬੰਧਾਂ ਨੂੰ ਸਾਹਮਣੇ ਲਿਆ ਕੇ ਇਸ 'ਅਣਗੌਲੇ ਅਧਿਆਇ' ਨੂੰ ਲੋਕਾਂ ਸਾਹਮਣੇ ਪੇਸ਼ ਕਰਨਾ ਹੈ ਤਾਂ ਜੁ 'ਨਾਮਧਾਰੀ ਲਹਿਰ' ਦੇ ਇਸ ਮਹੱਤਵਪੂਰਨ ਰਾਜਨੀਤਕ-ਦ੍ਰਿਸ਼ਟੀਕੋਣ ਉੱਤੇ ਖੋਜਮਈ ਢੰਗ ਨਾਲ ਚਾਨਣਾ ਪਾਇਆ ਜਾ ਸਕੇ।

ਨਾਮਧਾਰੀ ਲਹਿਰ ਦੇ ਮਹਾਰਾਜਾ ਦਲੀਪ ਸਿੰਘ ਨਾਲ ਸੰਪਰਕ ਅਤੇ ਸਹਿਯੋਗ ਬਾਰੇ ਸਰਕਾਰੀ ਦਸਤਾਵੇਜ਼ਾਂ ਵਿੱਚ ਕਾਫ਼ੀ ਜ਼ਿਕਰ ਮਿਲਦਾ ਹੈ। ਪਰ ਫੇਰ ਵੀ ਪਤਾ ਨਹੀਂ ਕਿਉਂ ਇਸ ਮਹੱਤਵਪੂਰਨ ਤੱਥ ਨੂੰ ਅੱਖੋਂ-ਪਰੋਖੇ ਕੀਤਾ ਜਾਂਦਾ ਰਿਹਾ ਹੈ। ਅੱਜ ਤੱਕ ਇਸ ਵਿਸ਼ੇ 'ਤੇ ਲਗਪਗ 'ਨਹੀਂ' ਦੇ ਬਰਾਬਰ ਲਿਖਿਆ ਗਿਆ ਹੈ। 'ਕੂਕਾ ਅੰਦੋਲਨ' ਬਾਰੇ ਅਥਵਾ ਇਸ ਇਤਿਹਾਸਕ ਲਹਿਰ ਦੇ ਜਨਕ ਗੁਰੂ ਰਾਮ ਸਿੰਘ ਬਾਰੇ ਜਿੰਨਾ ਵੀ ਕੁਝ ਲਿਖਿਆ ਗਿਆ ਹੈ, ਉਸ ਵਿੱਚ ਵੀ ਇਹ ਚੈਪਟਰ ਕਿਤੇ ਨਜ਼ਰ ਨਹੀਂ ਆਇਆ। ਇਸ ਲਈ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਨਿਰਪੱਖ ਹੋ ਕੇ ਲਿਖਣ ਅਤੇ ਵਿਸ਼ਲੇਸ਼ਣ ਕਰਨ ਦੀ ਲੋੜ ਹੈ। ਨਾਲ ਹੀ ਨਾਲ ਸਾਰੇ ਵਿਸ਼ੇ ਨੂੰ ਸਹੀ ਅਰਥਾਂ ਵਿੱਚ ਜਾਨਣ ਲਈ ਖ਼ਾਲਸੇ ਦੇ 1849 ਈ. ਤੋਂ ਪਹਿਲਾਂ ਦੇ ਰਾਜਨੀਤਕ ਹਾਲਾਤਾਂ ਤੋਂ ਤਾਂ ਜਾਣੂ ਹੋਣਾ ਜ਼ਰੂਰੀ ਹੈ ਹੀ, ਧਾਰਮਿਕ ਪੱਖੋਂ 'ਖ਼ਾਲਸਾ ਰਾਜ' ਦੇ ਸਮੇਂ ਅਤੇ ਬਾਅਦ ਦੀ ਸਥਿਤੀ ਬਾਰੇ ਵੀ ਘੋਖਵੀਂ ਨਜ਼ਰਸਾਨੀ ਕਰਨ

ਦੀ ਲੋੜ ਹੈ, ਜਿਸ ਕਾਰਨ ਮਹਾਰਾਜਾ ਰਣਜੀਤ ਸਿੰਘ ਦੇ ਗੌਰਵ ਨੂੰ ਹੰਢਾਉਣ ਅਤੇ ਯਾਦ ਕਰਨ ਵਾਲਿਆਂ ਦੇ, ਉਸ ਦੇ ਪੁੱਤਰ ਅਤੇ ਪੰਜਾਬ ਦੇ ਅੰਤਿਮ 'ਮਹਾਰਾਜਾ'- ਮਹਾਰਾਜਾ ਦਲੀਪ ਸਿੰਘ ਪ੍ਰਤੀ ਉਦਾਸੀਨਤਾ ਤੋਂ ਜਾਣੂ ਹੋਇਆ ਜਾ ਸਕੇ। ਕੈਸੀ ਵਿਡੰਬਨਾ ਹੈ ਕਿ ਇਸ ਬਦਨਸੀਬ ਮਹਾਰਾਜੇ ਬਾਰੇ ਉਦਾਸੀਨਤਾ ਦੀ ਨੀਂਦ ਸਿੱਖ-ਜਗਤ ਵਿੱਚ ਅਜੇ ਵੀ ਉਸੇ ਤਰ੍ਹਾਂ ਕਾਇਮ ਹੈ, ਜਿਸ ਤਰ੍ਹਾਂ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਅਤੇ ਸਾਰੀ ਵੀਹਵੀਂ ਸਦੀ ਵਿੱਚ ਕਾਇਮ ਰਹੀ ਸੀ। ਕੋਈ ਵੀ ਸਿੱਖ-ਸੰਸਥਾ ਇਸ ਮਹਾਰਾਜੇ ਨੂੰ ਯੋਗ ਢੰਗ ਨਾਲ ਯਾਦ ਕਰਨ ਲਈ ਤਿਆਰ ਨਹੀਂ ਹੈ। ਏਥੋਂ ਤੱਕ ਕਿ ਮਹਾਰਾਜਾ ਦਲੀਪ ਸਿੰਘ ਦੇ ਦੇਹਾਂਤ (22 ਅਕਤੂਬਰ 1893) ਦੀ ਸ਼ਤਾਬਦੀ ਸਾਲ ਸਮੇਂ ਵੀ ਕੋਈ ਖ਼ਾਸ ਹਲਚਲ ਪੰਜਾਬ ਵਿੱਚ ਦੇਖਣ ਨੂੰ ਨਹੀਂ ਮਿਲੀ। ਕੈਸੀ ਤ੍ਰਾਸਦੀ ਸੀ ਬਦਨਸੀਬ ਦਲੀਪ ਸਿੰਘ ਦੀ ਜੋ ਆਪਣੇ ਆਪ ਨੂੰ ਸਿੱਖਾਂ ਦਾ 'ਲਹੂ ਅਤੇ ਮਾਸ' ਦੱਸਦਾ ਹੋਇਆ ਮੁੜ ਸਿੱਖ-ਧਰਮ ਗ੍ਰਹਿਣ ਕਰਕੇ ਭਾਰਤ ਆਉਣ ਲਈ ਤਰਲੇ ਲੈਂਦਾ ਚੜ੍ਹਾਈ ਕਰ ਗਿਆ। ਪਰ ਉਸਨੂੰ ਪੰਜਾਬ ਦੇ ਸਿੱਖਾਂ ਵੱਲੋਂ ਕੋਰੀਆਂ ਨਸੀਹਤਾਂ ਅਤੇ ਬੇਗ਼ਾਨੇਪਨ ਤੋਂ ਇਲਾਵਾ ਕੁਝ ਵੀ ਹਾਸਿਲ ਨਾ ਹੋਇਆ। ਸਿੱਖ ਸਮਾਜ ਦਾ ਇਹੀ ਵਤੀਰਾ ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਵੀ ਜਾਰੀ ਹੈ। ਹਾਂ, ਇੰਗਲੈਂਡ ਦੇ ਕੁਝ ਸਿੱਖਾਂ ਨੇ ਮਿਲ ਕੇ 'ਮਹਾਰਾਜਾ ਦਲੀਪ ਸਿੰਘ ਟ੍ਰਸਟ' ਬਣਾ ਕੇ ਕੁਝ ਉੱਦਮ ਜ਼ਰੂਰ ਕੀਤੇ ਹਨ। ਪਰ ਪੰਥਕ ਤੌਰ 'ਤੇ ਅਜੇ ਵੀ ਮਹਾਰਾਜੇ ਪ੍ਰਤੀ ਉਸਾਰੂ-ਸੋਚ ਦੀ ਉਡੀਕ ਹੈ।

ਨਾਮਧਾਰੀ ਲਹਿਰ ਜਿਸਨੂੰ ਇਤਿਹਾਸ ਵਿੱਚ 'ਕੂਕਾ ਲਹਿਰ' ਕਰਕੇ ਜਾਣਿਆ ਜਾਂਦਾ ਹੈ, ਨੂੰ ਸ਼ੁਰੂ ਕੀਤਾ ਸੀ ਸਤਿਗੁਰੂ ਰਾਮ ਸਿੰਘ ਜੀ ਨੇ- ਉਨ੍ਹੀਵੀਂ ਸਦੀ ਦੇ ਛੇਵੇਂ ਦਹਾਕੇ ਵਿੱਚ। ਲੁਧਿਆਣੇ ਜ਼ਿਲ੍ਹੇ ਦੇ ਇੱਕ ਮਾਮੂਲੀ ਜਿਹੇ ਪਿੰਡ ਭੈਣੀ, ਜਿਸਨੂੰ ਹੁਣ ਆਦਰ ਨਾਲ 'ਸ੍ਰੀ ਭੈਣੀ ਸਾਹਿਬ' ਕਿਹਾ ਜਾਂਦਾ ਹੈ, ਵਿਖੇ 12 ਅਪ੍ਰੈਲ 1857 ਦੀ ਵੈਸਾਖੀ ਵਾਲੇ ਦਿਨ ਪੰਜਾਂ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਅਤੇ ਸੰਘਰਸ਼ ਦਾ ਪਰਚਮ ਲਹਿਰਾ ਕੇ ਸਤਿਗੁਰੂ ਜੀ ਨੇ 'ਕੂਕਾ ਅੰਦੋਲਨ' ਦੀ ਸ਼ੁਰੂਆਤ ਕੀਤੀ, ਜਿਸ ਦਾ ਮਨੋਰਥ ਸੀ- ਸਿੱਖ ਸਮਾਜ ਵਿੱਚ ਆਈ ਧਾਰਮਿਕ ਗਿਰਾਵਟ ਨੂੰ ਦੂਰ ਕਰਕੇ ਰਾਜਸੀ ਚੇਤਨਾ ਪੈਦਾ ਕਰਨੀ। ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 1816 ਈ. ਵਿੱਚ ਪਿੰਡ ਰਾਈਆਂ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ ਅਤੇ ਆਪ 22 ਕੁ ਸਾਲ ਦੀ ਉਮਰ ਵਿੱਚ 'ਖ਼ਾਲਸਾ ਫ਼ੌਜ' ਵਿੱਚ ਭਰਤੀ ਹੋ ਗਏ। 'ਖ਼ਾਲਸਾ ਰਾਜ' ਦੇ ਪਤਨ ਨੂੰ ਆਪ ਜੀ ਨੇ ਅੱਖੀਂ ਦੇਖਿਆ ਅਤੇ ਮਹਿਸੂਸ ਕੀਤਾ ਸੀ।

ਡਾ. ਗੁਰਬਚਨ ਸਿੰਘ ਨਈਅਰ 'ਨਾਮਧਾਰੀ ਲਹਿਰ- ਪਿਛੋਕੜ ਅਤੇ ਕੁਝ ਅਤਿਅੰਤ ਲੋੜੀਂਦੇ ਨਿਰਣੇ' ਲੇਖ ਵਿੱਚ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਲਿਖਦੇ ਹਨ-

"ਅਸਲ ਵਿੱਚ ਬਾਬਾ ਰਾਮ ਸਿੰਘ ਦੀ ਨੀਤੀ ਦਾ ਧੁਰਾ ਇਹ ਸੀ ਕਿ ਪੰਜਾਬ ਦੇ ਲੋਕਾਂ ਦੇ ਆਚਰਣ ਵਿੱਚ ਭਿੰਨ ਭਿੰਨ ਪੱਖਾਂ ਤੋਂ ਆਏ ਪਤਨ ਨੂੰ ਸੁਧਾਰਨ ਉਪਰੰਤ ਪੰਜਾਬੀਆਂ ਦੀ ਲੋਕ-ਸ਼ਕਤੀ ਨੂੰ ਸੁਤੰਤਰਤਾ ਪ੍ਰਾਪਤੀ ਵੱਲ ਲਾਇਆ ਜਾ ਸਕੇ।"

ਡਾ. ਜੀ. ਐਸ. ਛਾਬੜਾ ਅਨੁਸਾਰ- "ਕੂਕਾ ਲਹਿਰ, ਜਿਸਦੀ ਸਥਾਪਨਾ ਗੁਰੂ ਰਾਮ ਸਿੰਘ ਨੇ 1857 ਈ. ਵਿੱਚ ਕੀਤੀ ਸੀ, ਦਾ ਉਦੇਸ਼ ਨਾ ਸਿਰਫ ਸਿੱਖਾਂ ਵਿੱਚ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨਾ ਸੀ ਪ੍ਰੰਤੂ ਉਹਨਾਂ ਨੂੰ ਵਿਦੇਸ਼ੀ ਤਾਕਤਾਂ ਵਿਰੁੱਧ ਆਜ਼ਾਦੀ ਦੀ

ਜੱਦੋ- ਜਹਿਦ ਵਿੱਚ ਤਿਆਰ ਕਰਨਾ ਵੀ ਸੀ।"

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਨਸੀਬ ਹੋਏ ਅਮਨ ਅਤੇ ਚੈਨ ਵਿੱਚ ਪੰਜਾਬ ਦੇ ਲੋਕ ਆਰਾਮ-ਤਲਬ ਹੋ ਕੇ ਸਤਿਗੁਰੂਆਂ ਦੇ ਉਪਦੇਸ਼ਾਂ ਤੋਂ ਦੂਰ ਹੋਣ ਲੱਗ ਪਏ ਅਤੇ ਧਾਰਮਿਕ ਕਦਰਾਂ-ਕੀਮਤਾਂ ਨੂੰ ਭਾਰੀ ਸੱਟ ਵੱਜੀ ਤੇ ਸਿੱਖ 'ਧਰਮ ਕਰਮ' ਤੋਂ ਦੂਰ ਹੁੰਦੇ ਗਏ। 'ਖ਼ਾਲਸਾ ਰਾਜ' ਦੇ ਪਤਨ ਦਾ ਇਹ ਵੀ ਇੱਕ ਪ੍ਰਮੁੱਖ ਕਾਰਨ ਸੀ। ਮੇਜਰ ਲੀਚ ਅਨੁਸਾਰ-"ਸਿੱਖ ਧਰਮ ਜੋ ਕਿ ਚਿਰਾਂ ਤੋਂ ਆਪਣੀ ਸ਼ਾਨ 'ਤੇ ਪੁੱਜਾ ਹੋਇਆ ਹੈ, ਸਪਸ਼ਟ ਰੂਪ ਵਿੱਚ ਢਹਿੰਦੀ-ਕਲਾ ਵੱਲ ਜਾ ਰਿਹਾ ਸੀ। ਸਿੱਖ ਆਮ ਕਹਿੰਦੇ ਸਨ ਕਿ ਮਨਮਤੀਆਂ ਕਰਨ ਵਾਲੇ ਸਿੱਖ ਜੋ ਗੁਰੂਆਂ ਦੇ ਦੱਸੇ ਮਾਰਗ ਨੂੰ ਛੱਡ ਕੇ ਆਪਣੀਆਂ ਮਨ-ਭਾਉਂਦੀਆਂ ਕਰਦੇ ਹਨ, ਦਿਨ-ਬ-ਦਿਨ ਉਹਨਾਂ ਦੀ ਗਿਣਤੀ ਵਧਦੀ ਜਾ ਰਹੀ ਹੈ। ਬਹੁਤ ਸਾਰੇ ਸਿੱਖੀ ਰਹਿਤ ਨੂੰ ਛੱਡ ਗਏ ਹਨ।"

ਸਮਾਜ ਵਿੱਚ ਅਨੇਕਾਂ ਤਰ੍ਹਾਂ ਦੀਆਂ ਬੁਰਾਈਆਂ ਅਤੇ ਕੁਰੀਤੀਆਂ ਦਾ ਚਲਨ ਹੋ ਗਿਆ। ਐਸੇ ਸਮੇਂ ਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਨੂੰ ਮੁੜ ਪੂਰਵ-ਸਤਿਗੁਰੂਆਂ ਦੇ ਉਪਦੇਸ਼ਾਂ ਵੱਲ ਪ੍ਰੇਰਿਆ ਅਤੇ ਨਾਮ ਜਪਣ ਤੇ ਗੁਰਬਾਣੀ ਪੜ੍ਹਨ ਵੱਲ ਲਾਇਆ। ਪ੍ਰੋ. ਪਿਆਰਾ ਸਿੰਘ 'ਪਦਮ' ਦੇ ਸ਼ਬਦਾਂ ਵਿੱਚ-"ਗਦਰ ਬਾਅਦ ਆਮ ਤੌਰ ਤੇ ਲੋਕੀਂ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੀਆਂ ਕਹਾਣੀਆਂ ਪਾ ਪਾ ਕੇ ਗੁਜ਼ਾਰਾ ਕਰਨ ਲੱਗ ਪਏ ਸਨ ਪਰ ਬਾਬਾ ਰਾਮ ਸਿੰਘ ਦੀ ਅਗਵਾਈ ਵਿੱਚ ਜਾ ਰਹੀ ਸਿੱਖ ਜਨਤਾ ਫ਼ਿਰੰਗੀ ਵਿਰੁੱਧ ਨਵੀਂ ਇਨਕਲਾਬੀ ਲਹਿਰ ਨੂੰ ਜਨਮ ਦੇ ਰਹੀ ਸੀ।"

ਤਪਦੀ ਹੋਈ ਲੋਕਾਈ ਨੂੰ ਠੰਢਕ ਜਿਹੀ ਮਹਿਸੂਸ ਹੋਣ ਲੱਗ ਪਈ। ਪੰਜਾਬ ਦੀ ਜੋ ਜਨਤਾ ਈਸਾਈ ਮਿਸ਼ਨਰੀਆਂ ਦੇ ਵਧਦੇ ਪ੍ਰਭਾਵ ਅਤੇ ਬਦੇਸ਼ੀ ਰਾਜ ਤੋਂ ਦੁਖ਼ੀ ਸੀ, ਗੁਰੂ ਰਾਮ ਸਿੰਘ ਦੇ ਝੰਡੇ ਹੇਠ ਵੱਡੀ ਗਿਣਤੀ ਵਿੱਚ ਇਕੱਤਰ ਹੋਣ ਲੱਗ ਪਈ। ਨਾਮਧਾਰੀ ਲਹਿਰ ਦੇ ਅਨੁਯਾਈ, ਸੂਬੇ ਅਤੇ ਪ੍ਰਚਾਰਕ ਆਪਣੇ ਸਤਿਗੁਰੂ ਤੋਂ ਪ੍ਰੇਰਨਾ ਅਤੇ ਅਗਵਾਈ ਲੈ ਕੇ ਪੰਜਾਬ ਭਰ ਵਿੱਚ ਥਾਂ ਥਾਂ ਤੇ ਜਾ ਕੇ ਪ੍ਰਚਾਰ ਕਰਨ ਲੱਗ ਪਏ। ਆਪ ਵੀ ਸਤਿਗੁਰੂ ਜੀ ਨੇ ਅਲੱਗ ਅਲੱਗ ਇਲਾਕਿਆਂ ਵਿੱਚ ਜਾ ਕੇ ਪ੍ਰਚਾਰ-ਦੌਰੇ ਕਰਨੇ ਸ਼ੁਰੂ ਕਰ ਦਿੱਤੇ। ਲੋਕ ਆਪਣੀ ਭੁੱਲੀ ਹੋਈ ਆਨ ਅਤੇ ਸ਼ਾਨ ਨੂੰ ਮੁੜ ਪ੍ਰਾਪਤ ਕਰਨ ਦਾ ਸੁਪਨਾ ਲੈਣ ਲੱਗ ਪਏ ਅਤੇ ਨਾਮ-ਸਿਮਰਨ ਅਤੇ ਗੁਰੂ ਉਪਦੇਸ਼ਾਂ ਅਨੁਸਾਰ ਦੈਨਿਕ ਜੀਵਨ ਜੀਊਣ ਵੱਲ ਰੁਚਿਤ ਹੋ ਗਏ। ਪੰਜਾਬ ਵਿੱਚ ਕ੍ਰਾਂਤੀਕਾਰੀ ਬਦਲਾਅ ਆਉਣਾ ਸ਼ੁਰੂ ਹੋ ਗਿਆ। ਗੁਰੂ ਰਾਮ ਸਿੰਘ ਨੇ ਬਦੇਸ਼ੀ ਸਾਮਰਾਜ ਵਿਰੁੱਧ ਲਹਿਰ ਨੂੰ ਹੋਰ ਵੀ ਪ੍ਰਭਾਵੀ ਢੰਗ ਨਾਲ ਆਮ ਲੋਕਾਂ ਤੱਕ ਚੰਗੀ ਤਰ੍ਹਾਂ ਪ੍ਰਚਾਰਨ ਲਈ ਪ੍ਰਮੁੱਖ ਇਤਿਹਾਸਕ ਅਤੇ ਧਾਰਮਿਕ ਸਥਾਨਾਂ 'ਤੇ ਜੁੜਦੇ ਮੇਲਿਆਂ 'ਤੇ ਜਾਣਾ ਸ਼ੁਰੂ ਕਰ ਦਿੱਤਾ। ਮਾਘੀ 'ਤੇ ਮੁਕਤਸਰ, ਵਿਸਾਖੀ ਅਤੇ ਦਿਵਾਲੀ 'ਤੇ ਅੰਮ੍ਰਿਤਸਰ ਅਤੇ ਹੋਲੇ ਮੇਲਿਆਂ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਪੁੱਜ ਕੇ ਪ੍ਰਚਾਰ ਕੀਤਾ ਜਾਂਦਾ। ਇਹ ਢੰਗ ਬਹੁਤ ਹੀ ਪ੍ਰਭਾਵਸ਼ਾਲੀ ਸਾਬਤ ਹੋਇਆ ਅਤੇ ਆਮ ਲੋਕਾਂ ਦੇ ਨਾਲ ਨਾਲ ਚੰਗੀਆਂ ਉੱਚੀਆਂ ਸ਼ਖਸੀਅਤਾਂ ਵਾਲੇ ਸਰਦਾਰ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਅੰਦੋਲਨ ਵਿੱਚ ਸ਼ਾਮਲ ਹੋਣ ਲੱਗ ਪਏ। ਸੰਨ 1871 ਈ. ਤੱਕ ਸੱਤ ਤੋਂ ਦਸ ਲੱਖ ਦੇ ਕਰੀਬ ਪੰਜਾਬ

ਦੇ ਲੋਕ 'ਨਾਮਧਾਰੀ ਲਹਿਰ' ਨਾਲ ਜੁੜ ਚੁੱਕੇ ਸਨ, ਜੋ ਸਾਮਰਾਜੀ ਸਰਕਾਰ ਲਈ ਵੱਡੀ ਚਿੰਤਾ ਦਾ ਵਿਸ਼ਾ ਬਣ ਗਿਆ ਸੀ।

1863 ਈ. ਤੋਂ ਹੀ ਅੰਗਰੇਜ਼ ਸਰਕਾਰ ਨੂੰ 'ਕੂਕਾ ਅੰਦੋਲਨ' ਦੇ ਰਾਜਸੀ ਮਨੋਰਥ ਬਾਰੇ ਖ਼ਬਰਾਂ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਇਸ ਲਈ ਸ਼ੁਰੂ ਤੋਂ ਹੀ ਪ੍ਰਭਾਵੀ ਕਦਮ ਚੁੱਕਦਿਆਂ ਹੋਇਆਂ ਪੰਜਾਬ ਸਰਕਾਰ ਨੇ ਗੁਰੂ ਰਾਮ ਸਿੰਘ ਨੂੰ 1863 ਈ. ਵਿੱਚ ਪ੍ਰਚਾਰ ਦੌਰੇ ਦੌਰਾਨ ਪਿੰਡ ਖੋਟੇ ਤੋਂ ਗ੍ਰਿਫ਼ਤਾਰ ਕਰਕੇ ਪਿੰਡ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ ਤਾਂ ਜੁ ਅੰਗਰੇਜ਼ੀ ਸਰਕਾਰ ਵਿਰੁੱਧ ਹੋ ਰਹੇ ਪ੍ਰਚਾਰ ਨੂੰ ਰੋਕਿਆ ਜਾ ਸਕੇ। ਪਰ ਇਸ ਤਰ੍ਹਾਂ ਹੋ ਨਾ ਸਕਿਆ। ਸਤਿਗੁਰੂ ਜੀ ਨੂੰ ਤਾਂ ਘਰ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ ਪਰ ਉਹਨਾਂ ਦੇ ਪ੍ਰਚਾਰਕ ਦੁੱਗਣੀ ਤਾਕਤ ਨਾਲ ਰਾਜਨੀਤਕ ਮਨੋਰਥ ਦੀ ਪ੍ਰਾਪਤੀ ਲਈ ਪਿੰਡਾਂ ਵਿੱਚ ਜਾ ਕੇ ਸੁਦੇਸ਼ੀ ਵਸਤਾਂ ਦੇ ਇਸਤੇਮਾਲ ਤੇ ਬਦੇਸ਼ੀ ਵਸਤਾਂ ਅਤੇ ਸਹੂਲਤਾਂ ਦਾ ਬਾਈਕਾਟ ਦਾ ਪ੍ਰਚਾਰ ਕਰਦੇ। ਥੋੜ੍ਹੇ ਹੀ ਸਮੇਂ ਵਿੱਚ ਪਿੰਡਾਂ ਦੇ ਪਿੰਡ 'ਨਾਮਧਾਰੀ ਲਹਿਰ' ਵਿੱਚ ਸ਼ਾਮਲ ਹੁੰਦੇ ਚਲੇ ਗਏ। ਸਾਲ 1866 ਈ. ਦੀਆਂ ਸਰਕਾਰੀ ਰਿਪੋਰਟਾਂ ਤੋਂ ਇਹਨਾਂ ਤੱਥਾਂ ਦੀ ਪੁਸ਼ਟੀ ਹੁੰਦੀ ਹੈ। ਜੋ ਵੀ ਵਿਅਕਤੀ ਕੂਕਾ ਅਥਵਾ ਨਾਮਧਾਰੀ ਬਣ ਇਸ ਲਹਿਰ ਵਿੱਚ ਸ਼ਾਮਲ ਹੁੰਦਾ ਸੀ, ਉਹ ਅਸ਼ੀਰਵਾਦ ਲੈਣ ਲਈ ਸਤਿਗੁਰੂ ਰਾਮ ਸਿੰਘ ਜੀ ਪਾਸ, ਜੋ ਉਸ ਸਮੇਂ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਸਨ, ਆ ਦਰਸ਼ਨ ਕਰ ਆਸ਼ੀਰਵਾਦ ਲੈਂਦਾ। ਸਤਿਗੁਰੂ ਜੀ ਵਲੋਂ ਉਸ ਨੂੰ ਉੱਨ ਦੀ ਮਾਲਾ ਬਖਸ਼ਿਸ਼ ਕੀਤੀ ਜਾਂਦੀ। ਇੱਕ ਸਰਕਾਰੀ ਰਿਪੋਰਟ ਵਿੱਚ ਕੈਪਟਨ ਟਲੋਚ, 27 ਅਕਤੂਬਰ 1866 ਈ. ਨੂੰ, ਲਿਖਦਾ ਹੈ ਕਿ ਸਿਆਲਕੋਟ ਇਲਾਕੇ ਦੇ ਨਵੇਂ ਬਣੇ ਅਨੁਯਾਈਆਂ ਨੂੰ (ਗੁਰੂ) ਰਾਮ ਸਿੰਘ ਵਲੋਂ 80,000 ਮਾਲਾ ਇੱਕ ਸਾਲ ਵਿੱਚ ਵੰਡੀਆਂ ਗਈਆਂ। ਇੱਕ ਹੋਰ ਪੱਤਰ ਵਿੱਚ ਸਪਸ਼ਟ ਰੂਪ ਵਿੱਚ ਕਿਹਾ ਗਿਆ ਸੀ ਕਿ ਗੁਰੂ ਰਾਮ ਸਿੰਘ ਦੇ ਪ੍ਰਚਾਰ ਸਦਕਾ ਦੇਰ ਸਵੇਰ ਇਹਨਾਂ ਨਾਲ ਦੋ ਦੋ ਹੱਥ ਕਰਨੇ ਹੀ ਪੈਣਗੇ। ਅੰਬਾਲੇ ਦਾ ਕਮਿਸ਼ਨਰ, ਕਰਨਲ ਆਰ. ਜੀ. ਟੇਲਰ, 11 ਸਤੰਬਰ 1866 ਈ. ਦੀ ਰਿਪੋਰਟ ਵਿੱਚ ਲਿਖਦਾ ਹੈ--

"ਮੈਂ ਗੰਭੀਰਤਾ ਨਾਲ ਇਸ ਪੰਥ ਦੀਆਂ ਗਤੀਵਿਧੀਆਂ ਨੂੰ ਨੇੜਿਓਂ ਹੋ ਕੇ ਤੱਕਿਆ ਹੈ।... ਮੇਰੀ ਰਾਏ ਹੈ ਕਿ ਇਹ ਪੰਥ ਅਸ਼ਾਂਤੀ ਕਰਨ ਵਾਲਾ ਹੈ ਅਤੇ ਇਸ ਪੰਥ ਦੀ ਹੋਂਦ-ਖ਼ਾਸਕਰ ਤੇਜ਼ੀ ਨਾਲ ਇਸ ਦਾ ਪ੍ਰਫੁਲਤ ਹੋਣਾ, ਦੇਰ ਸਵੇਰ ਕਿਸੇ ਔਖਿਆਈ ਦਾ ਕਾਰਨ ਬਣੇਗਾ।" ਏਸੇ ਰਿਪੋਰਟ ਦੇ ਅਖ਼ੀਰ 'ਤੇ ਟੇਲਰ ਲਿਖਦਾ ਹੈ ਕਿ "ਭਾਵੇਂ (ਗੁਰੂ) ਰਾਮ ਸਿੰਘ (ਗੁਰੂ) ਨਾਨਕ ਵਾਂਗੂੰ ਧਾਰਮਿਕ ਸੁਧਾਰਕ ਦੀ ਤਰ੍ਹਾਂ ਸ਼ੁਰੂ ਹੋਇਆ ਹੈ ਪਰ ਉਸਦੇ ਪੈਰੋਕਾਰ ਉਸਨੂੰ ਜੋਧੇ ਗੁਰੂ ਗੋਬਿੰਦ ਸਿੰਘ ਵੱਲ ਲੈ ਜਾ ਰਹੇ ਹਨ।"

ਇਸਦੇ ਨਾਲ ਹੀ ਉਸਨੇ ਸਰਕਾਰ ਨੂੰ ਬਚਾਅ ਅਤੇ ਅਸ਼ਾਂਤੀ ਨਾਲ ਨਿਪਟਣ ਦੇ ਕਈ ਸੁਝਾਅ ਵੀ ਲਿਖ ਦਿੱਤੇ, ਜਿਸਦੇ ਸਿੱਟੇ ਵਜੋਂ ਲੁਧਿਆਣੇ ਜ਼ਿਲ੍ਹੇ ਵਿੱਚ ਫੌਰੀ ਮਦਦ ਲਈ ਲੁਧਿਆਣੇ ਕਿਲੇ ਵਿਚ ਅੰਗਰੇਜੀ ਫ਼ੌਜ ਲਿਆ ਬਿਠਾਈ ਇੱਕ ਖ਼ਬਰ ਵਿੱਚ ਮੇਜਰ ਪਰਕਿਨਜ਼ ਲਿਖਦਾ ਹੈ ਕਿ-

"ਕੂਕੇ ਖੁਲ੍ਹੇ ਤੌਰ ਤੇ ਇਸ ਦੇਸ਼ ਦੇ ਮਾਲਕ ਹੋਣ ਦੇ ਬੋਲੇ ਕਰਦੇ ਹਨ।" ਇਸੇ ਸਾਲ

ਅਰਥਾਤ 1866 ਈ. ਦੀ ਵਿਦੇਸ਼-ਵਿਭਾਗ ਦੀ ਰਿਪੋਰਟ ਜੋ 2 ਫਰਵਰੀ 1867 ਤਾਰੀਖ਼ ਦੀ ਹੈ, ਦੇ ਵਿੱਚ 'ਕੂਕਾ ਲਹਿਰ' ਦੇ ਪ੍ਰਭਾਵਸ਼ਾਲੀ ਢੰਗ ਨਾਲ ਵਧਣ ਅਤੇ ਲੋਕਾਂ ਦੇ ਧੜਾਧੜ ਨਾਮਧਾਰੀ ਬਣਨ ਬਾਰੇ ਸਪਸ਼ਟ ਰੂਪ ਵਿੱਚ ਜ਼ਿਕਰ ਕਰਦੀ ਹੈ।

ਹਾਲਤ ਹੈ ਵੀ ਏਸੇ ਤਰ੍ਹਾਂ ਦੇ ਸਨ। ਸਾਲ 1871 ਈ. ਤੱਕ ਸਾਰੇ ਪੰਜਾਬ ਵਿੱਚ ਪ੍ਰਚਾਰ ਦਾ ਐਸਾ ਪ੍ਰਭਾਵ ਪਿਆ ਕਿ ਆਮ-ਲੋਕ ਅੰਗਰੇਜ਼-ਸਰਕਾਰ ਪ੍ਰਤੀ ਨਫ਼ਰਤ ਅਤੇ ਰੋਹ ਨਾਲ ਭਰ ਉੱਠੇ ਅਤੇ ਕਿਸੇ ਵੀ ਮੌਕੇ 'ਤੇ ਸੁਤੰਤਰਤਾ ਹਿਤ ਉਹਨਾਂ ਵਿਰੁੱਧ ਉੱਠ ਖੜ੍ਹੇ ਹੋਣ ਲਈ ਤਿਆਰ ਹੋ ਗਏ। ਗੁਰੂ ਰਾਮ ਸਿੰਘ ਜੀ ਨੇ ਆਪਣੇ ਅਨੁਯਾਈਆਂ ਨੂੰ ਹੁਕਮ ਕਰ ਦਿੱਤਾ ਕਿ ਨਿਕਟ ਭਵਿੱਖ ਵਿੱਚ ਕੋਈ ਨਿਰਮਾਣ ਨਾ ਕੀਤਾ ਜਾਵੇ। ਕੋਈ ਜ਼ਮੀਨ ਜਾਇਦਾਦ ਨਾ ਖ਼ਰੀਦੀ ਜਾਵੇ ਅਤੇ ਜਿੱਥੋਂ ਤੱਕ ਸੰਭਵ ਹੋ ਸਕੇ ਨਕਦ ਮਾਇਆ ਕੋਲ ਰੱਖੀ ਜਾਵੇ, ਜੋ ਲੋੜ ਪੈਣ 'ਤੇ ਕੰਮ ਆ ਸਕੇ। ਸਿੱਖਾਂ ਨੇ ਇਸੇ ਤਰ੍ਹਾਂ ਹੀ ਕੀਤਾ ਅਤੇ ਨਵੀਂ ਉਸਾਰੀ ਤਾਂ ਰੋਕ ਹੀ ਦਿੱਤੀ ਗਈ, ਜ਼ਮੀਨਾਂ ਜਾਇਦਾਦਾਂ ਵੇਚ ਕੇ ਆਪਣੇ ਗੁਰੂ ਦੇ ਅਗਲੇ ਹੁਕਮਾਂ ਦੀ ਉਡੀਕ ਕਰਨ ਲੱਗ ਪਏ। ਉਤਸ਼ਾਹ ਵਿੱਚ ਲੋਕ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਲਈ 'ਚੜ੍ਹਦੀ ਕਲਾ' ਵਾਸਤੇ 'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ' ਕਾਵਿ- ਪੰਕਤੀ ਗਾਉਣ ਲੱਗ ਪਏ, ਜੋ ਬਾਅਦ ਵਿੱਚ ਆਮ ਸਿੱਖਾਂ ਵਿੱਚ ਬੜੇ ਉਤਸ਼ਾਹ ਨਾਲ- ਥੋੜ੍ਹਾ ਫ਼ਰਕ ਪਾ ਕੇ- ਪੜ੍ਹੀ ਜਾਣ ਲੱਗ ਪਈ।

ਸਾਰੀਆਂ ਤਿਆਰੀਆਂ ਨੂੰ ਦੇਖ ਕੇ ਅੰਬਾਲੇ ਦੇ ਕਮਿਸ਼ਨਰ ਮੈਕਨਬ ਨੇ 5 ਨਵੰਬਰ 1871 ਈ. ਨੂੰ ਲਿਖਿਆ ਸੀ-

"ਪਹਿਲੀਆਂ ਰਿਪੋਰਟਾਂ ਵਿੱਚ ਮੈਂ (ਗੁਰੂ) ਰਾਮ ਸਿੰਘ ਨੂੰ (ਗੁਰੂ) ਨਾਨਕ ਦਾ ਮੂਰਤੀ ਰੂਪ ਦੇਖਦਾ ਸਾਂ ਪਰ ਹੁਣ ਉਹ ਯੋਧੇ (ਗੁਰੂ) ਗੋਬਿੰਦ ਸਿੰਘ ਦਾ ਅਵਤਾਰ ਲੱਗਦਾ ਹੈ।

ਇਸੇ ਤਰ੍ਹਾਂ ਦੇ ਵਿਚਾਰ ਪੰਜਾਬ ਦੇ ਪੁਲਿਸ ਇੰਸਪੈਕਟਰ-ਜਨਰਲ ਲੈਫਟੀਨੈਂਟ ਕਰਨਲ ਮੈਕ-ਐਂਡਰਿਊ ਨੇ ਆਪਣੇ 20 ਨਵੰਬਰ 1871 ਈ. ਦੇ ਪੱਤਰ ਵਿੱਚ ਲਿਖੇ ਸਨ। ਉਸ ਨੇ ਲਿਖਿਆ-

"ਪਹਿਲੋਂ ਉਹ (ਗੁਰੂ ਰਾਮ ਸਿੰਘ) ਹਜ਼ਰੋਂ ਦੇ ਬਾਲਕ ਸਿੰਘ ਦੇ ਉਤਰਾਧਿਕਾਰੀ ਵਜੋਂ ਸੁਣਿਆ ਸੀ। ਫੇਰ ਉਸਨੂੰ ਰਾਮ ਸਿੰਘ 'ਮਹੰਤ', ਫੇਰ 'ਗੁਰੂ' ਰਾਮ ਸਿੰਘ ਵਜੋਂ ਅਤੇ ਫੇਰ 'ਸਤਿਗੁਰੂ' ਅਤੇ ਹੁਣ 'ਸਤਿਗੁਰੂ ਬਾਦਸ਼ਾਹ' ਵਜੋਂ ਜਾਣਿਆ ਜਾਂਦਾ ਹੈ।"

ਨਿਸਚੇ ਹੀ ਐਸੀਆਂ ਖ਼ਬਰਾਂ ਨੇ ਪੰਜਾਬ ਸਰਕਾਰ ਦੀ ਨੀਂਦ ਉਡਾ ਦਿੱਤੀ ਸੀ। 1857 ਈ. ਦੇ ਵਿਦਰੋਹ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਭਾਰਤ ਦੀ ਸਰਕਾਰ ਕੋਈ ਵੀ ਐਸੀ ਢਿੱਲ ਨਹੀਂ ਸੀ ਕਰਨਾ ਚਾਹੁੰਦੀ, ਜੋ ਉਹਨਾਂ ਦੇ ਸਾਮਰਾਜ ਨੂੰ ਖ਼ਤਰੇ ਵਿੱਚ ਪਾ ਦੇਵੇ। 'ਨਾਮਧਾਰੀ ਲਹਿਰ' ਦੇ ਰੂਸ, ਨਿਪਾਲ, ਕਾਬੁਲ ਅਤੇ ਕਸ਼ਮੀਰ ਨਾਲ ਵਧਦੇ ਸੰਪਰਕਾਂ ਤੋਂ ਸਰਕਾਰ ਸੁਚੇਤ ਹੋ ਗਈ ਅਤੇ ਉਸਨੇ ਕਸ਼ਮੀਰ ਵਿੱਚ ਬਣੀ 'ਕੂਕਾ ਰੈਜੀਮੈਂਟ' ਦਬਾਅ ਪਾ ਕੇ ਤੁੜਵਾ ਦਿੱਤੀ। ਇਹਨੀਂ ਦਿਨੀਂ ਹੀ ਅੰਮ੍ਰਿਤਸਰ, ਰਾਏਕੋਟ ਅਤੇ ਲਾਹੌਰ ਕੁਝ ਘਟਨਾਵਾਂ ਵਾਪਰੀਆਂ ਜਿਨ੍ਹਾਂ ਵਿਰੁੱਧ ਸਖ਼ਤੀ ਨਾਲ ਨਿਪਟਦਿਆਂ ਹੋਇਆਂ ਨਾਮਧਾਰੀ ਸਿੱਖਾਂ ਨੂੰ ਸ਼ਰੇਆਮ ਫਾਂਸੀਆਂ 'ਤੇ ਚਾੜ੍ਹ ਦਿੱਤਾ ਗਿਆ ਅਤੇ ਕਈਆਂ ਨੂੰ 'ਕਾਲੇ ਪਾਣੀ' (ਅੰਡੇਮਾਨ

ਟਾਪੂ) ਭੇਜ ਦਿੱਤਾ। ਪੰਜਾਬ ਦੇ ਖ਼ੁਫ਼ੀਆ-ਤੰਤਰ ਅਤੇ ਅੰਗਰੇਜ਼ਾਂ ਦੇ ਵਫ਼ਾਦਾਰ ਸਿੱਖ-ਸਰਦਾਰਾਂ ਨੇ ਵੀ ਨਿਕਟ ਭਵਿੱਖ ਵਿੱਚ ਕੂਕਿਆਂ ਵੱਲੋਂ ਸਰਕਾਰ ਵਿਰੁੱਧ ਵਿਦਰੋਹ ਹੋਣ ਦੀ ਭਾਵਨਾ ਪ੍ਰਗਟਾਈ। ਇਹਨਾਂ ਮਹੱਤਵਪੂਰਨ ਖ਼ਬਰਾਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਪੰਜਾਬ ਸਰਕਾਰ ਅਤੇ ਪੁਲਿਸ ਮਹਿਕਮੇ ਨੇ ਵਿਸ਼ੇਸ਼ ਮੀਟਿੰਗਾਂ ਕਰਕੇ ਸੰਭਾਵਿਤ 'ਵਿਦਰੋਹ' ਨਾਲ ਨਿਪਟਣ ਲਈ ਕਈ ਫੌਰੀ ਕਦਮ ਚੁੱਕੇ ਅਤੇ ਮੁਖ਼ੀ ਕੂਕਿਆਂ ਦੀਆਂ ਲਿਸਟਾਂ ਬਣਾ ਲਈਆਂ ਗਈਆਂ, ਜਿਨ੍ਹਾਂ ਉਤੇ ਗੁਪਤ ਤੌਰ ਤੇ ਉਚੇਚੀ ਨਜ਼ਰ ਰੱਖੀ ਜਾ ਸਕੇ। ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ 'ਤੇ 31 ਦਸੰਬਰ 1871 ਈ. ਵਿੱਚ ਬਿਨਾ ਪੂਰਵ-ਇਜ਼ਾਜ਼ਤ ਲਏ ਕਿਸੇ ਵੀ ਮੇਲੇ 'ਤੇ ਜਾਣ ਦੀ ਪਾਬੰਦੀ ਲਗਾ ਦਿੱਤੀ ਗਈ ਅਤੇ ਜ਼ਿਲ੍ਹਾ-ਪ੍ਰਮੁੱਖਾਂ ਨੂੰ ਕੂਕਿਆਂ ਦੀ ਹਰ ਕਾਬਲੇ-ਗ਼ੌਰ ਹਰਕਤ ਤੁਰੰਤ ਉਪੱਰਲੇ ਅਫ਼ਸਰਾਂ ਨੂੰ ਦੱਸਣ ਦਾ ਹੁਕਮ ਕਰ ਦਿੱਤਾ ਗਿਆ। ਫੇਰ ਵੀ ਜਨਵਰੀ 1872 ਈ. ਵਿੱਚ ਮਲੇਰਕੋਟਲੇ ਦੀ ਘਟਨਾ ਵਾਪਰ ਹੀ ਗਈ. ਜਿਸ ਦੇ ਸਿੱਟੇ ਵਜੋਂ 65 ਨਾਮਧਾਰੀ ਸਿੰਘਾਂ ਨੂੰ ਤੋਪਾਂ ਦੇ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤਾ ਗਿਆ ਅਤੇ ਇੱਕ ਬਾਲਕ ਨੂੰ ਤਲਵਾਰ ਨਾਲ ਟੋਟੇ-ਟੋਟੇ ਕਰ ਦਿੱਤਾ ਗਿਆ।ਇਸ ਘਟਨਾ ਦੇ ਵਾਪਰ ਜਾਣ ਬਾਰੇ ਅਤਰ ਸਿੰਘ ਭਦੌੜ ਬੜੇ ਮਾਣ ਨਾਲ ਸਰਕਾਰ ਨੂੰ ਲਿਖਦਾ ਹੈ- "ਮੈਂ ਖ਼ਿਮਾਂ ਮੰਗਦਾ ਹੋਇਆ ਦਾਅਵਾ ਕਰਦਾ ਹਾਂ ਕਿ ਮੇਰੇ ਵੱਲੋਂ ਕੂਕਿਆਂ ਦੇ ਵਿਦਰੋਹ ਬਾਰੇ ਦਿੱਤੀ ਗਈ ਖ਼ੁਫ਼ੀਆ ਖ਼ਬਰ ਬਹੁਤ ਹੀ ਮਹੱਤਵਪੂਰਨ ਅਤੇ ਸਮੇਂ ਅਨੁਸਾਰ ਸੀ, ਜੋ ਮੇਰੇ ਸਰਕਾਰ ਨੂੰ ਖ਼ਬਰ ਦੇਣ ਦੇ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਵਾਪਰ ਗਈ।" ਸ੍ਰ. ਅਤਰ ਸਿੰਘ ਭਦੌੜ ਦੇ ਇਹ ਵਿਚਾਰ ਮੇਰੀ ਪੁਸਤਕ Loyal Services by Sardar Atar Singh - Page 12 ਤੇ ਪੜੇ ਜਾ ਸਕਦੇ ਹਨ।

ਇਸ ਘਟਨਾ ਦਾ ਆਸਰਾ ਲੈ ਕੇ ਪੰਜਾਬ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਗ੍ਰਿਫ਼ਤਾਰ ਕਰਕੇ 18 ਜਨਵਰੀ 1872 ਈ. ਨੂੰ ਪੰਜਾਬ ਤੋਂ ਬਾਹਰ ਇਲਾਹਾਬਾਦ ਦੇ ਕਿਲ੍ਹੇ ਵਿੱਚ ਭੇਜ ਦਿੱਤਾ ਕਿਉਂਕਿ ਸਰਕਾਰ ਪਾਸ ਭਰੋਸੇ ਵਾਲੀਆਂ ਖ਼ਬਰਾਂ ਪੁੱਜੀਆਂ ਹੋਈਆਂ ਸਨ ਕਿ ਆਉਂਦੇ ਚੇਤ (ਮਾਰਚ-ਅਪ੍ਰੈਲ, 1872 ਈ.) ਗੁਰੂ ਰਾਮ ਸਿੰਘ ਵੱਲੋਂ ਵੱਡੀ ਬਗ਼ਾਵਤ ਕਰਨ ਦੀ ਤਿਆਰੀ ਕੀਤੀ ਹੋਈ ਹੈ। ਨਾਮਧਾਰੀ ਪ੍ਰਚਾਰ ਦੇ ਮੁੱਖ-ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਅਤੇ ਪੰਜਾਬ ਭਰ ਵਿੱਚ ਕੂਕਿਆਂ ਦੇ ਪੰਜ ਤੋਂ ਵੱਧ ਇਕੱਠੇ ਹੋਣ, ਪੂਜਾ- ਪਾਠ ਅਤੇ ਵਿਆਹ ਸ਼ਾਦੀਆਂ ਸਮੇਂ ਵੀ ਇਕੱਤਰ ਹੋਣ ਉੱਤੇ ਵੀ ਪਾਬੰਦੀ ਲਗਾ ਦਿੱਤੀ ਗਈ। ਫਿਰ ਵੀ ਸਰਕਾਰ ਦਾ ਭੈ ਖ਼ਤਮ ਨਹੀਂ ਹੋਇਆ ਅਤੇ ਆਉਂਦੇ ਚੇਤ ਅਰਥਾਤ ਮਾਰਚ-ਅਪ੍ਰੈਲ, 1872 ਈ. ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ 'ਨਾਮਧਾਰੀ ਲਹਿਰ' ਦੇ ਪ੍ਰਮੁੱਖ- ਗੁਰੂ ਰਾਮ ਸਿੰਘ ਨੂੰ ਇਲਾਹਾਬਾਦ ਦੇ ਕਿਲੇ ਵਿੱਚੋਂ ਚੁੱਪ-ਚੁਪੀਤੇ ਕੱਢ ਕੇ 10 ਮਾਰਚ ਨੂੰ ਕਲਕੱਤੇ ਰਵਾਨਾ ਕਰ ਦਿੱਤਾ, ਜਿੱਥੋਂ ਪਾਣੀ ਵਾਲੇ ਜਹਾਜ਼ ਰਾਹੀਂ 16 ਮਾਰਚ 1872 ਨੂੰ ਉਹਨਾਂ ਨੂੰ ਰੰਗੂਨ ਪਹੁੰਚਾ ਦਿੱਤਾ ਗਿਆ। ਪੰਜਾਬ ਭਰ ਵਿੱਚ ਇੱਕ ਤਰ੍ਹਾਂ ਦਾ 'ਰੈੱਡ-ਅਲਰਟ' ਕਰ ਦਿੱਤਾ ਗਿਆ। ਹੋਲੇ ਅਤੇ ਵੈਸਾਖੀ ਦੇ ਮੇਲੇ ਸਮੇਂ ਪੰਜਾਬ ਸਰਕਾਰ ਨੇ ਸੰਭਾਵਿਤ ਵਿਦਰੋਹ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਉਚੇਚੀਆਂ ਕਾਰਵਾਈਆਂ ਕੀਤੀਆਂ।

1872 ਈ. ਦਾ ਹੋਲਾ 26 ਮਾਰਚ ਨੂੰ ਸੀ। ਗੁਰੂ ਰਾਮ ਸਿੰਘ ਜੀ ਨੂੰ ਤਾਂ ਇਸ ਤੋਂ ਪਹਿਲੇ ਪਹਿਲੇ ਰੰਗੂਨ ਭੇਜ ਦਿੱਤਾ ਗਿਆ ਸੀ। ਫ਼ਿਲੌਰ ਛਾਉਣੀ ਵਿਚ ਪਹਿਲਾਂ ਸਿੱਖ ਅਤੇ ਫੇਰ ਹਿੰਦੁਸਤਾਨੀ ਪਲਟਨਾਂ ਨੂੰ ਹਟਾ ਕੇ ਗੋਰਾ-ਪਲਟਨਾਂ ਲੈ ਆਂਦੀਆਂ ਗਈਆਂ। ਹੋਲੇ ਵਾਲੇ ਦਿਨ ਘੋੜ-ਸਵਾਰ ਫ਼ੌਜੀ ਦਸਤੇ ਅਨੰਦਪੁਰ ਸਾਹਿਬ ਤਾਇਨਾਤ ਕੀਤੇ ਗਏ ਅਤੇ ਪੰਜਾਬ ਦਾ ਲੈਫ਼ਟੀਨੈਂਟ-ਗਵਰਨਰ ਆਪ ਖ਼ੁਦ ਹੋਲੇ ਵਾਲੇ ਦਿਨ ਅੰਮ੍ਰਿਤਸਰ ਹਾਜ਼ਰ ਰਹਿ ਕੇ ਪ੍ਰਬੰਧਾਂ ਦੀ ਨਜ਼ਰਸਾਨੀ ਕਰਦਾ ਰਿਹਾ, ਜੋ ਇੱਕ ਵਿਲੱਖਣ ਗੱਲ ਸੀ। ਇਸੇ ਤਰ੍ਹਾਂ ਦੇ ਪ੍ਰਬੰਧ ਵੈਸਾਖੀ ਮੇਲੇ ਸਮੇਂ ਵੀ ਕੀਤੇ ਗਏ। ਬਰਮਾ ਵਿਖੇ ਰੰਗੂਨ ਵਿਚ ਨਜ਼ਰਬੰਦ ਗੁਰੂ ਰਾਮ ਸਿੰਘ 'ਤੇ ਕਿਸੇ ਵੀ ਬਾਹਰੀ ਵਿਅਕਤੀ ਨਾਲ ਮਿਲਣ ਅਥਵਾ ਖ਼ਤ-ਪੱਤਰ ਕਰਨ ਦੀ ਪੂਰੀ ਪਾਬੰਦੀ ਸੀ, ਤਾਂ ਜੁ ਪੰਜਾਬ ਵਿੱਚ ਸੁਤੰਤਰਤਾ ਲਈ ਚਲਾਈ ਜਾ ਰਹੀ 'ਨਾਮਧਾਰੀ ਲਹਿਰ' ਨੂੰ ਹੌਲੀ ਹੌਲੀ ਨੇਤਾ-ਵਿਹੀਨ ਕਰਕੇ ਕਮਜ਼ੋਰ ਕਰ ਦਿੱਤਾ ਜਾਵੇ। ਸਰਕਾਰ ਦੇ ਇੰਨੇ ਯਤਨਾਂ ਦੇ ਬਾਵਜੂਦ 'ਨਾਮਧਾਰੀ ਲਹਿਰ' ਦਬਾਈ ਨਾ ਜਾ ਸਕੀ।

ਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਚ ਨਜ਼ਰਬੰਦੀ ਦੌਰਾਨ ਵੀ ਉਨ੍ਹਾਂ ਦੇ ਸੇਵਕਾਂ ਰਾਹੀਂ ਗੁਪਤ-ਰੂਪ ਵਿੱਚ ਪੰਜਾਬ ਨਾਲ ਹੀ ਸੰਪਰਕ ਨਹੀਂ ਬਣਿਆ ਰਿਹਾ ਸਗੋਂ ਰੂਸ ਨਾਲ ਵੀ ਚਿੱਠੀ-ਪੱਤਰ ਹੁੰਦੇ ਰਹੇ ਤਾਂ ਜੁ ਅੰਗਰੇਜ਼ਾਂ ਨੂੰ ਭਾਰਤ ਤੋਂ ਬਾਹਰ ਕੱਢਣ ਲਈ ਇਕੱਠੇ ਹੋ ਕੇ ਪ੍ਰਭਾਵੀ ਯਤਨ ਕੀਤੇ ਜਾ ਸਕਣ। ਪੰਜਾਬ ਵਿਚ ਸਤਿਗੁਰੂ ਜੀ ਦੇ ਛੋਟੇ ਭਾਈ- ਗੁਰੂ ਹਰੀ ਸਿੰਘ ਜੀ ਨੇ 'ਨਾਮਧਾਰੀ ਲਹਿਰ' ਦੀ ਕਮਾਨ ਸੰਭਾਲੀ ਤੇ ਰੰਗੂਨ ਅਤੇ ਰੂਸ ਨਾਲ ਤਾਲਮੇਲ ਬਣਾਈ ਰੱਖਿਆ। ਬਿਸ਼ਨ ਸਿੰਘ ਅਰੋੜਾ ਅਤੇ ਬਾਬਾ ਗੁਰਚਰਨ ਸਿੰਘ ਰੂਸੀ ਅਧਿਕਾਰੀਆਂ ਨਾਲ ਤਾਲਮੇਲ ਕਰਦੇ ਅਤੇ ਮਹੱਤਵਪੂਰਨ ਦਸਤਾਵੇਜ਼ ਅਤੇ ਪੱਤਰ ਇੱਕ ਦੂਜੇ ਤੀਕ ਪਹੁੰਚਾਉਂਦੇ। ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਦੁਰੇਡੇ ਪਿੰਡ ਭੈਣੀ ਬੈਠਿਆਂ ਹੋਇਆਂ ਹੀ 19ਵੀਂ ਸਦੀ ਦੇ ਛੇਵੇਂ ਅਤੇ ਸਤਵੇਂ ਦਹਾਕੇ ਵਿੱਚ ਅੰਗਰੇਜ਼ਾਂ ਵਿਰੁੱਧ ਰੂਸ ਦੀ ਵਿਚਾਰਧਾਰਾ ਨੂੰ ਸਮਝ ਲਿਆ ਸੀ। ਇਤਿਹਾਸ ਦੇ ਜਾਣਕਾਰ ਚੰਗੀ ਤਰ੍ਹਾਂ ਸਮਝਦੇ ਹਨ ਕਿ ਯੂਰੋਪ ਵਿੱਚ ਟਰਕੀ ਦੇ ਮਸਲੇ 'ਤੇ ਇੰਗਲੈਂਡ ਅਤੇ ਰੂਸ ਵਿਚਕਾਰ ਲੰਮੇ ਸਮੇਂ ਤੋਂ ਮੱਤਭੇਦ ਅਤੇ ਦੁਸ਼ਮਨੀ ਚੱਲੀ ਆ ਰਹੀ ਸੀ। ਇਤਿਹਾਸ ਵਿੱਚ ਇਸ ਸਮੱਸਿਆ ਨੂੰ 'ਈਸਟ੍ਰਨ ਪਰਾਬਲਮ' ਅਥਵਾ 'ਪੂਰਬੀ ਸਮੱਸਿਆ' ਦੇ ਨਾਂ ਨਾਲ ਜਾਣਿਆਂ ਜਾਂਦਾ ਹੈ।

ਅੰਗਰੇਜ਼ਾਂ ਦੇ ਪੂਰੇ ਹਿੰਦੁਸਤਾਨ ਉੱਤੇ ਅਧਿਕਾਰ ਹੋ ਜਾਣ ਤੋਂ ਬਾਅਦ ਗੁਰੂ ਰਾਮ ਸਿੰਘ ਪਹਿਲੇ ਜਨ-ਨਾਇਕ ਸਨ, ਜਿਹਨਾਂ ਨੇ ਸਮਝ ਲਿਆ ਸੀ ਕਿ ਅੰਗਰੇਜ਼ਾਂ ਵਿਰੁੱਧ ਰੂਸ ਚੰਗਾ ਸਹਿਯੋਗੀ ਅਤੇ ਸਹਾਇਕ ਸਿੱਧ ਹੋ ਸਕਦਾ ਹੈ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਬਰਮਾ ਵਿਖੇ ਨਜ਼ਰਬੰਦੀ ਦੌਰਾਨ ਵੀ ਰੂਸ ਦੇ ਨੁਮਾਇੰਦਿਆਂ ਨਾਲ ਮੇਲ-ਜੋਲ ਗੁਪਤ ਰੂਪ ਵਿੱਚ ਬਣਾਈ ਰੱਖਿਆ। ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਹੀ ਤਾਸ਼ਕੰਦ ਵਿਚ ਬੈਠੇ ਰੂਸੀ ਅਧਿਕਾਰੀਆਂ ਨੂੰ ਆਪ ਖ਼ਤ-ਪੱਤਰ ਲਿਖ ਕੇ ਤੇ ਸੂਬਾ ਗੁਰਚਰਨ ਸਿੰਘ ਰਾਹੀਂ ਭੇਜ ਕੇ, ਰੂਸੀ ਮਦਦ ਪ੍ਰਾਪਤ ਕਰਨ ਵਾਸਤੇ, ਰਾਜਨੀਤਕ ਸੰਬੰਧ ਸਥਾਪਤ ਕੀਤੇ।

ਦੂਸਰੇ ਪਾਸੇ, ਜਦੋਂ ਪੰਜਾਬ ਦੇ 'ਅੰਤਮ ਮਹਾਰਾਜੇ' ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ਾਂ ਦੀ ਅਸਲੀਅਤ ਚੰਗੀ ਤਰ੍ਹਾਂ ਸਮਝ ਆ ਗਈ ਅਤੇ ਉਹ ਮੁੜ ਆਪਣੇ ਪੂਰਵਜਾਂ

ਦੇ ਧਰਮ ਨੂੰ ਗ੍ਰਹਿਣ ਕਰਨ ਲਈ ਤਿਆਰ ਹੋ ਗਿਆ ਤਾਂ ਇਸ ਹਾਲਤ ਵਿੱਚ ਨਾਮਧਾਰੀ ਲਹਿਰ ਦੇ ਸਰਗਰਮ ਵਰਕਰਾਂ ਨੇ ਮਹਾਰਾਜੇ ਦੀ ਸਹਾਇਤਾ ਕਰਨ ਦੇ ਯਤਨ ਵੀ ਆਰੰਭ ਕਰ ਦਿੱਤੇ।

**ਮਹਾਰਾਜਾ ਦਲੀਪ ਸਿੰਘ**

ਮਹਾਰਾਜਾ ਦਲੀਪ ਸਿੰਘ ਦਾ ਸਾਰਾ ਜੀਵਨ ਹੀ ਦੁਖ਼ਾਂਤ ਭਰਿਆ ਰਿਹਾ। ਅਜੇ ਉਹ ਲਗਪਗ ਇੱਕ ਸਾਲ ਦਾ ਵੀ ਨਹੀਂ ਸੀ ਜਦੋਂ ਉਸ ਦਾ ਪਿਤਾ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਚੜ੍ਹਾਈ ਕਰ ਗਿਆ। ਅਜੇ ਉਹ ਛੇ ਕੁ ਸਾਲਾਂ ਦਾ ਹੀ ਹੋਇਆ ਸੀ ਕਿ ਉਸਨੂੰ ਪੰਜਾਬ ਦੀ ਰਾਜਗੱਦੀ 'ਤੇ ਬਿਠਾ ਦਿੱਤਾ ਗਿਆ ਅਤੇ ਸੱਤ ਕੁ ਸਾਲ ਦੀ ਉਮਰੇ ਉਸਨੂੰ ਅੰਗਰੇਜ਼ਾਂ ਨਾਲ ਹੋਈ ਲੜਾਈ ਪਿੱਛੋਂ ਹੋਈ ਸੰਧੀ ਉੱਤੇ ਦਸਤਖ਼ਤ ਕਰਨੇ ਪਏ। ਜੋ ਚਲਾਕੀਆਂ ਦੇਸ਼ ਦੇ ਗ਼ਦਾਰਾਂ ਅਤੇ ਅੰਗਰੇਜ਼ਾਂ ਨੇ ਕੀਤੀਆਂ, ਬਾਲਕ ਦਲੀਪ ਸਿੰਘ ਇਹਨਾਂ ਸਾਰੀਆਂ ਨੂੰ ਸਮਝਣ ਦੇ ਅਸਮਰੱਥ ਸੀ। ਛੇਤੀ ਹੀ ਉਸਨੂੰ ਉਸਦੀ ਮਾਂ ਮਹਾਰਾਣੀ ਜਿੰਦਾਂ ਤੋਂ ਵੀ ਅਲੱਗ ਕਰ ਦਿੱਤਾ ਗਿਆ। ਅੰਗਰੇਜ਼ਾਂ ਕੂਟਨੀਤੀ ਅਤੇ ਚਲਾਕੀ ਸਦਕਾ ਪਹਿਲਾਂ ਮਹਾਰਾਣੀ ਜਿੰਦਾਂ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਅਤੇ ਫਿਰ ਸਾਰੇ ਪੰਜਾਬ ਉੱਤੇ ਕਬਜ਼ਾ ਕਰ ਬਾਲਕ ਮਹਾਰਾਜੇ ਨੂੰ ਵੀ ਪੰਜਾਬ ਤੋਂ ਐਸਾ ਤੋਰਿਆ ਕਿ ਮੁੜ ਉਸ ਨੂੰ ਆਪਣੇ ਪਿਤਾ ਦੀ ਧਰਤੀ ਉੱਤੇ ਪੈਰ ਰੱਖਣਾ ਨਸੀਬ ਨਹੀਂ ਹੋਇਆ। ਉਸ ਨੂੰ ਪੰਜਾਬ ਤੋਂ ਬਾਹਰ ਯੂ.ਪੀ. ਵਿੱਚ ਫ਼ਤਿਹਗੜ੍ਹ ਵਿਖੇ ਭੇਜ ਦਿੱਤਾ ਗਿਆ। ਉਸ ਸਮੇਂ, ਜਦੋਂ ਇਕ ਬੱਚੇ ਨੂੰ ਚੰਗੇ ਸਾਥ ਦੀ ਲੋੜ ਹੁੰਦੀ ਹੈ, ਉਸ ਨੂੰ ਨਖੇੜ ਕੇ ਸਾਰਾ ਵਾਤਾਵਰਨ ਇਸਾਈਅਤ ਭਰਿਆ ਤਾਂ ਰੱਖਿਆ ਹੀ ਗਿਆ, ਉਸ ਦੇ ਆਪਣੇ ਲੋਕਾਂ ਦੇ ਪ੍ਰਤੀ ਵੀ ਬਾਲਕ ਦਲੀਪ ਸਿੰਘ ਦੇ ਦਿਲ ਵਿੱਚ ਨਫ਼ਰਤ ਭਰ ਦਿੱਤੀ ਗਈ। ਨਤੀਜਾ ਇਹ ਹੋਇਆ ਕਿ ਬਾਲਕ ਦਲੀਪ ਸਿਘ ਅੰਗਰੇਜ਼ੀ ਪ੍ਰਭਾਵ ਸਦਕਾ ਆਪਣੇ ਧਰਮ ਨੂੰ ਤਿਆਗ ਕੇ ਇਸਾਈ ਬਣ ਗਿਆ। ਲਾਰਡ ਡਲਹੌਜ਼ੀ ਖੁਸ਼ ਸੀ ਅਤੇ ਉਸ ਨੇ ਦਲੀਪ ਸਿੰਘ ਦੇ ਇਸਾਈ ਬਣਨ 'ਤੇ ਇਸ ਘਟਨਾ ਨੂੰ 'Remarkable Historical Incidene' ਕਿਹਾ ਕਿਉਂਕਿ ਦਲੀਪ ਸਿੰਘ ਪਹਿਲਾ ਕੁਲੀਨ ਘਰਾਣੇ ਦਾ ਉੱਚੀ ਪੱਧਰ ਵਾਲਾ ਵਿਅਕਤੀ ਸੀ ਜਿਸ ਨੇ ਇਸਾਈ ਮੱਤ ਗ੍ਰਹਿਣ ਕੀਤਾ ਸੀ। ਛੇਤੀ ਹੀ ਮਹਾਰਾਜੇ ਨੂੰ ਇੰਗਲੈਂਡ ਭੇਜ ਦਿੱਤਾ ਗਿਆ।

ਇੰਗਲੈਂਡ ਜਾਣ 'ਤੇ ਵੀ ਅੰਗਰੇਜ਼ਾਂ ਨੇ ਦਲੀਪ ਸਿੰਘ ਦਾ ਸਾਰਾ ਵਾਤਾਵਰਣ ਇਸ ਢੰਗ ਦਾ ਰੱਖਿਆ ਕਿ ਉਹ ਆਪਣੇ ਵਤਨ ਨੂੰ ਯਾਦ ਨਾ ਕਰ ਸਕੇ ਅਤੇ ਐਸ਼ੋ-ਇਸ਼ਰਤ ਵਿੱਚ ਹੀ ਪਿਆ ਰਹੇ। ਮਹਾਰਾਣੀ ਵਿਕਟੋਰੀਆ ਬਾਲਕ ਮਹਾਰਾਜੇ ਨਾਲ ਬਹੁਤ ਪਿਆਰ ਕਰਦੀ ਸੀ ਪਰ ਆਪਣੇ ਮਨੋਰਥਾਂ ਤੋਂ ਜ਼ਰਾ ਵੀ ਹੱਟ ਕੇ ਉਸ ਦੀ ਮਦਦ ਨਹੀਂ ਸੀ ਕਰਨਾ ਚਾਹੁੰਦੀ। ਮਹਾਰਾਜੇ ਨੇ ਆਪਣਾ ਸਮਾਂ ਖ਼ੂਬ ਖ਼ਰਚ ਕਰਨ, ਪਾਰਟੀਆਂ ਕਰਨ, ਸ਼ਿਕਾਰ ਅਤੇ ਸੈਰ ਕਰਨ ਵਿੱਚ ਬਿਤਾਉਣਾ ਸ਼ੁਰੂ ਕਰ ਦਿਤਾ। ਉਸਦੇ ਮਿੱਤਰ ਉਸ ਨੂੰ 'ਬਲੈਕ ਪ੍ਰਿੰਸ' ਕਹਿ ਕੇ ਬੁਲਾਉਂਦੇ ਸਨ। ਉਹਦੇ ਖ਼ਰਚ ਵੱਧਦੇ ਗਏ, ਪੈਨਸ਼ਨ ਘਟਦੀ ਗਈ। ਆਖ਼ਿਰ ਤੰਗ ਹੋ ਕੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਵਿੱਚ ਆਪਣੀ ਜਾਇਦਾਦ ਅਤੇ ਪੈਨਸ਼ਨ ਬਾਰੇ ਉਸ ਨਾਲ ਹੋਈ ਬੇਇਨਸਾਫ਼ੀ ਸਮਝ ਵਿੱਚ ਆਈ ਪਰ ਹੁਣ ਬਹੁਤ ਦੇਰ ਹੋ ਚੁੱਕੀ ਸੀ। ਪੰਜਾਬ

ਵਿੱਚ ਰਹਿੰਦੇ ਜਗੀਰਦਾਰ ਅਤੇ ਸਰਦਾਰ ਜੋ ਉਸਦੇ ਪਿਤਾ ਮਹਾਰਾਜਾ ਰਣਜੀਤ ਸਿੰਘ ਦੀਆਂ ਮਿਹਰਾਂ ਅਤੇ ਬਖਸ਼ਸ਼ਾਂ ਸਦਕਾ ਉੱਚੀਆਂ-ਹਸਤੀਆਂ ਵਾਲੇ ਬਣੇ ਸਨ, ਹੁਣ ਨਵੇਂ ਗੋਰੇ ਮਾਲਕਾਂ ਦੇ ਵਫ਼ਾਦਾਰ ਹੋ ਚੁੱਕੇ ਸਨ। ਕੋਈ ਵੀ ਉਸ ਵੱਲ ਤਵੱਜੋ ਦੇਣ ਵਾਲਾ ਨਹੀਂ ਸੀ। ਪੰਜਾਬ ਵਿੱਚ 'ਕੂਕਾ ਅੰਦੋਲਨ' ਦੇ ਚੱਲਦਿਆਂ ਸਰਕਾਰ ਨੇ ਐਸੇ ਯਤਨ ਕੀਤੇ ਸਨ ਕਿ ਕੋਈ ਵੀ ਸੰਸਥਾ ਮਹਾਰਾਜਾ ਦਲੀਪ ਸਿੰਘ ਦਾ ਸਾਥ ਦੇਣਾ ਤਾਂ ਕੀਹ ਉਸ ਦਾ ਨਾਂ ਲੈਣਾ ਅਥਵਾ ਉਸਦੀ ਫੋਟੋ ਲਗਾਉਣ ਬਾਰੇ ਵੀ ਨਾ ਸੋਚੇ।

ਉਨ੍ਹੀਵੀਂ ਸਦੀ ਦੇ ਨੌਂਵੇਂ ਦਹਾਕੇ ਦੇ ਸ਼ੁਰੂ ਹੁੰਦਿਆਂ ਮਹਾਰਾਜੇ ਨੇ ਪੰਜਾਬ ਵੱਲ ਮੂੰਹ ਕੀਤਾ ਅਤੇ ਕਈਆਂ ਮਿੱਤਰਾਂ ਨੂੰ ਪੱਤਰ ਲਿਖੇ। ਭਾਵੇਂ ਉਸ ਦਾ ਚਿੱਤ ਅਜੇ ਵੀ ਡਾਵਾਂਡੋਲ ਸੀ, ਫਿਰ ਵੀ ਅੰਗਰੇਜ਼ਾਂ ਵੱਲੋਂ ਉਸ ਨਾਲ ਅਨਿਆਂ-ਪੂਰਨ ਸਲੂਕ ਨੇ ਮੁੜ ਉਸ ਨੂੰ ਆਪਣੇ ਵਤਨ ਪੰਜਾਬ ਪ੍ਰਤੀ ਸੋਚਣ ਲਈ ਮਜਬੂਰ ਹੋ ਜਾਣਾ ਪਿਆ। ਪਰ ਪੰਜਾਬ ਹੁਣ ਕਾਫ਼ੀ ਬਦਲ ਚੁੱਕਾ ਸੀ। ਪੰਜਾਬ ਵਿੱਚ 1873 ਈ. ਵਿੱਚ 'ਸਿੰਘ ਸਭਾ' ਦਾ ਗਠਨ ਹੋਇਆ। ਇਸ ਸਭਾ ਬਨਾਉਣ ਦਾ ਮੁੱਖ ਉਦੇਸ਼ ਸੀ 'ਕੂਕਾ ਅੰਦੋਲਨ' ਦਾ ਪ੍ਰਭਾਵ ਲੋਕਾਂ 'ਚੋਂ ਕੱਢ ਕੇ ਉਨ੍ਹਾਂ ਨੂੰ ਅੰਗਰੇਜ਼ ਰਾਜ ਦੀਆਂ ਬਰਕਤਾਂ ਦੱਸ ਕੇ ਸਰਕਾਰ-ਭਗਤ ਬਨਾਉਣਾ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ-

"ਸਿੱਖ ਧਰਮ ਪ੍ਰਚਾਰਨਾ, ਧਾਰਮਿਕ ਗ੍ਰੰਥ ਪ੍ਰਕਾਸ਼ਨਾ, ਪੰਜਾਬੀ ਬੋਲੀ ਦੀ ਉਨਤੀ ਕਰਨੀ ਆਦਿ ਜ਼ਰੂਰੀ ਉਦੇਸ਼ਾਂ ਤੋਂ ਇਲਾਵਾ 'ਖ਼ੈਰ-ਖ਼ਾਹੀ ਕੌਮ' ਅਤੇ 'ਫ਼ਰਮਾਬਰਦਾਰੀ ਸਰਕਾਰ' ਵੀ ਜ਼ਰੂਰੀ ਮੰਤਵਾਂ ਵਿੱਚ ਸ਼ਾਮਲ ਸੀ। ਅਸਲ ਕਾਰਨ ਇਹ ਸੀ ਕਿ 'ਨਾਮਧਾਰੀ ਲਹਿਰ' ਤੋਂ ਡਰੀ ਹੋਈ ਫ਼ਿਰੰਗੀ ਸਰਕਾਰ ਸਿੱਖਾਂ ਦੀ ਹਰ ਜਥੇਬੰਦੀ ਵਿੱਚ ਇਨਕਲਾਬ ਦੀ ਬੂ ਵੇਖਦੀ ਸੀ। ਇਸ ਲਈ 'ਸਿੰਘ ਸਭਾ ਲਾਹੌਰ' ਬਣਦਿਆਂ ਹੀ ਸਰਕਾਰ ਨੇ ਆਪਣੇ ਅਸਰ-ਰਸੂਖ਼ ਵਾਲੇ ਬੰਦੇ ਇਸ ਵਿੱਚ ਸ਼ਾਮਲ ਹੋਣ ਲਈ ਪ੍ਰੇਰੇ ਤਾਂ ਕਿ ਕੋਈ ਸਰਕਾਰ-ਵਿਰੋਧੀ ਸਰਗਰਮੀ ਬਿਲਕੁਲ ਨਾ ਹੋ ਸਕੇ।"

'ਸਿੰਘ ਸਭਾ-ਲਾਹੌਰ' ਜਦੋਂ ਬਣੀ ਸੀ ਉਸ ਦੇ ਦੋ ਨਿਯਮਾਂ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ, ਜਿਸ ਦੇ ਫ਼ਲਸਰੂਪ ਮਹਾਰਾਜਾ ਦਲੀਪ ਸਿੰਘ ਪ੍ਰਤੀ ਸਿੱਖ ਸਮਾਜ ਦੀ ਬੇਰੁਖ਼ੀ ਬਣੀ ਰਹੀ। ਇੱਕ ਨਿਯਮ ਇਹ ਸੀ ਕਿ ਸਰਕਾਰ ਅੰਗਰੇਜ਼ੀ ਅੱਗੇ 'ਖ਼ਾਲਸਾ ਪੰਥ' ਦੇ ਹਕੂਕ ਪਰਗਟ ਕਰਨੇ ਅਤੇ ਸਿੱਖਾਂ ਨੂੰ 'ਅੰਗਰੇਜ਼ੀ ਰਾਜ' ਦੀਆਂ ਅਣਗਿਣਤ ਬਰਕਤਾਂ ਦੱਸਣੀਆਂ। ਦੂਸਰਾ ਨਿਯਮ ਸੀ- ਅੰਗਰੇਜ਼ੀ-ਸਰਕਾਰ ਦੀ ਨਿਮਕ ਹਲਾਲੀ ਅਤੇ ਫ਼ਰਮਾਬਰਦਾਰੀ।

ਨਾਮਧਾਰੀ ਸਿੱਖ 'ਸੌ ਸਾਖ਼ੀ' ਨੂੰ ਬਹੁਤ ਤਵੱਜੋ ਦੇਂਦੇ ਸਨ। ਇਸ ਵਿੱਚ ਮਹਾਰਾਜਾ ਦਲੀਪ ਸਿੰਘ ਬਾਰੇ ਅਤੇ ਨਾਮਧਾਰੀ ਸਮਾਜ ਬਾਰੇ ਅੰਗਰੇਜ਼ੀ ਸਾਮਰਾਜ ਵਿਰੁੱਧ ਪ੍ਰਾਪੇਗੰਡਾ ਕਰਨ ਦਾ ਕਾਫ਼ੀ ਸਾਧਨ ਮੌਜੂਦ ਸੀ। ਇਸ ਲਈ ਪੰਜਾਬ ਸਰਕਾਰ ਦੀ ਕੋਸ਼ਿਸ਼ ਸੀ ਕਿ ਕੋਈ ਵੀ 'ਸੌ ਸਾਖ਼ੀ' ਨੂੰ ਨਾ ਪੜ੍ਹੇ। ਇਸ ਸਾਖ਼ੀ-ਪੁਸਤਕ ਉੱਤੇ ਪਾਬੰਦੀ ਲਗਾ ਦਿੱਤੀ ਗਈ। ਇਸੇ ਤਰ੍ਹਾਂ ਮਹਾਰਾਜਾ ਦਲੀਪ ਸਿੰਘ ਬਾਰੇ ਕਿਸੇ ਵੀ ਤਰ੍ਹਾਂ ਦਾ ਜ਼ਿਕਰ ਕਰਨਾ ਸਰਕਾਰ ਚੰਗਾ ਨਹੀਂ ਸੀ ਸਮਝਦੀ। 1885 ਈ. ਵਿੱਚ ਇੱਕ ਪੁਸਤਕ 'ਖ਼ੁਰਸ਼ੀਦ-ਏ-

ਖ਼ਾਲਸਾ' ਪ੍ਰਕਾਸ਼ਤ ਹੋਈ, ਜਿਸ ਵਿੱਚ ਮਹਾਰਾਜਾ ਦਲੀਪ ਸਿੰਘ ਦੇ ਪੰਜਾਬ ਆਉਣ ਬਾਰੇ ਅਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਿਆ ਗਿਆ ਸੀ। ਇਹ ਗੱਲ ਅੰਗਰੇਜ਼ਾਂ ਨੂੰ ਚੰਗੀ ਕਿਵੇਂ ਲੱਗ ਸਕਦੀ ਸੀ? ਉਸਦੇ ਵਫ਼ਾਦਾਰਾਂ ਨੇ ਇਸ ਪੁਸਤਕ ਦਾ ਡੱਟ ਕੇ ਵਿਰੋਧ ਕੀਤਾ ਅਤੇ ਇਸ ਨੂੰ ਅੰਗਰੇਜ਼ ਸਰਕਾਰ ਪ੍ਰਤੀ **'Disloyality'** ਤੱਕ ਕਹਿ ਦਿੱਤਾ ਗਿਆ।

ਡਾ. ਜਗਜੀਤ ਸਿੰਘ, ਆਪਣੀ ਪੁਸਤਕ 'ਸਿੰਘ ਸਭਾ ਲਹਿਰ' ਵਿੱਚ ਲਿਖਦੇ ਹਨ-

"ਦੂਸਰਾ ਵੱਡਾ ਕਾਰਨ ਪੁਲੀਟੀਕਲ ਸੀ। ਉਹ ਸੀ 'ਖ਼ੁਰਸ਼ੀਦ-ਖ਼ਾਲਸਾ' ਪੁਸਤਕ ਛਪਣੀ। ਇਸ ਦੇ ਅਖ਼ੀਰ 'ਤੇ ਦਲੀਪ ਸਿੰਘ ਨੂੰ ਮੁੜ ਪੰਜਾਬ ਦਾ ਰਾਜ ਦੇਣ ਦੀ ਸਰਕਾਰ ਪਾਸ ਬੇਨਤੀ ਸੀ ਤੇ ਸ. ਠਾਕੁਰ ਸਿੰਘ ਸੰਧਾਵਾਲੀਆ ਦਾ ਧੰਨਵਾਦ। ਲਾਹੌਰ ਵਾਲੇ ਕਦਾਚਿਤ ਇਹ ਬਰਦਾਸ਼ਤ ਨਹੀਂ ਸਨ ਕਰ ਸਕਦੇ ਕਿ ਕੋਈ ਸਿੱਖ ਅੰਗਰੇਜ਼ੀ ਰਾਜ ਦੇ ਵਿਰੁੱਧ ਕੋਈ ਸ਼ਬਦ ਕਹੇ ਵੀ।"

ਇਸੇ ਤਰ੍ਹਾਂ ਦੀਵਾਨ ਬੂਟਾ ਸਿੰਘ ਨਾਲ ਹੋਈ ਕਿਉਂਕਿ ਆਪ ਨੇ ਮਹਾਰਾਜਾ ਦਲੀਪ ਸਿੰਘ ਬਾਰੇ ਪੁਸਤਕ- The Annexation of Punjab and Maharaja Dulip Singh (ਜਿਸ ਵਿੱਚ ਮਹਾਰਾਜੇ ਨੇ ਅੰਗਰੇਜ਼ਾਂ ਪਾਸੋਂ 'ਮੱਕਾਰੀ ਨਾਲ ਲਏ ਪੰਜਾਬ ਦੇ ਰਾਜ ਅਤੇ ਆਪਣੀ ਜਾਇਦਾਦ ਦੀ ਮੰਗ' ਕੀਤੀ ਸੀ) ਦਾ ਪੰਜਾਬੀ ਉਲੱਥਾ ਛਾਪ ਕੇ ਸਿੱਖਾਂ ਵਿੱਚ ਵੰਡਿਆ ਸੀ। 1887 ਈ. ਵਿੱਚ 'ਖ਼ਾਲਸਾ ਦੀਵਾਨ, ਅੰਮ੍ਰਿਤਸਰ' ਦੀ ਛਤਰ-ਛਾਇਆ ਹੇਠ 'ਨਾਨਕ ਪੰਥ ਪ੍ਰਕਾਸ਼ ਸਭਾ' ਵੱਲੋਂ ਇੱਕ ਨੁਮਾਇਸ਼ ਲਗਾਈ ਗਈ ਸੀ, ਜਿਸ ਵਿੱਚ ਮਹਾਰਾਜਾ ਦਲੀਪ ਸਿੰਘ ਦੀ ਫੋਟੋ ਟੰਗੀ ਗਈ ਸੀ। ਇਸ ਨੂੰ ਸਰਕਾਰ ਵਿਰੁੱਧ ਸਮਝ ਕੇ ਕਮਿਸ਼ਨਰ ਨੇ ਪੜਤਾਲ ਕੀਤੀ ਸੀ। ਹੋਰ ਵੀ ਅਨੇਕਾਂ ਪ੍ਰਮਾਣ ਹਨ ਜਿਨ੍ਹਾਂ ਕਰਕੇ ਮਹਾਰਾਜੇ ਦਾ ਪੰਜਾਬ ਵੱਲ ਪਰਤ ਆਉਣ ਦਾ ਖ਼ਦਸ਼ਾ ਸੀ ਜਿਸ ਨੂੰ ਅੰਗਰੇਜ਼ਾਂ ਦੇ ਮਨੋਰਥ ਅਨੁਸਾਰ ਸਿੱਖ-ਸੰਸਥਾਵਾਂ ਦੇ ਸਹਿਯੋਗ ਨਾਲ ਤਾਰਪੀਡੋ ਕੀਤਾ ਜਾਂਦਾ ਰਿਹਾ। ਦਲੀਪ ਸਿੰਘ ਤਾਂ ਵਿਦੇਸ਼ ਵਿੱਚ ਬੈਠਾ ਸਿੱਖਾਂ ਦੀਆਂ ਮੁਖ਼ੀ-ਸੰਸਥਾਵਾਂ ਨੂੰ ਸਹਿਯੋਗ ਅਤੇ ਸਹਾਇਤਾਂ ਦੀਆਂ ਅਪੀਲਾਂ ਕਰਦਾ ਰਿਹਾ, 'ਮੈਂ ਤੁਹਾਡਾ ਲਹੂ ਅਤੇ ਮਾਸ ਹਾਂ' ਲਿਖਦਾ ਰਿਹਾ। ਪਰ ਬਦਲੇ ਵਿੱਚ ਉਸਨੂੰ ਅਪਮਾਨ ਹੀ ਮਿਲਿਆ ਅਤੇ ਸਿੱਖ-ਸੰਸਥਾਵਾਂ ਵੱਲੋਂ ਵਾਇਸਰਾਏ ਨੂੰ ਇਥੋਂ ਤੀਕ ਲਿਖ ਦਿੱਤਾ ਗਿਆ ਕਿ 'ਜੇਕਰ ਮਹਾਰਾਜਾ ਏਥੇ ਪੰਜਾਬ ਵਿੱਚ ਆ ਗਿਆ ਤਾਂ ਪੰਜਾਬ ਜ਼ਰੂਰ ਬਿਗੜ ਜਾਊ'।

ਸਿੱਖ ਸਮਾਜ ਦੀਆਂ ਪ੍ਰਮੁੱਖ ਜਥੇਬੰਦੀਆਂ ਦਾ ਰਵੱਈਆ ਭਾਵੇਂ ਕਿਸੇ ਤਰ੍ਹਾਂ ਦਾ ਵੀ ਸੀ, ਆਮ ਸਿੱਖ ਜਨਤਾ ਅਤੇ ਪੂਰਵ ਫ਼ੌਜੀ ਮਹਾਰਾਜਾ ਦਲੀਪ ਸਿੰਘ ਪ੍ਰਤੀ ਹੁਣ ਵੀ ਹਮਦਰਦੀ ਰੱਖਦੇ ਸਨ। ਇਸ ਪਾਸੇ ਵੱਲ ਠਾਕੁਰ ਸਿੰਘ ਸੰਧਾਵਾਲੀਏ ਨੇ ਦੀਵਾਨ ਬੂਟਾ ਸਿੰਘ ਨਾਲ ਮਿਲ ਕੇ ਵਿਸ਼ੇਸ਼ ਯਤਨ ਕੀਤੇ ਅਤੇ ਉਸਨੇ ਮਹਾਰਾਜਾ ਦਲੀਪ ਸਿੰਘ ਨਾਲ ਪੱਤਰ-ਵਿਹਾਰ ਤਾਂ ਕੀਤਾ ਹੀ, ਇੰਗਲੈਂਡ ਜਾ ਉਸਨੂੰ ਮਿਲ ਕੇ ਪੰਜਾਬ ਵਾਪਸ ਆਉਣ ਅਤੇ ਸਿੱਖ ਧਰਮ ਮੁੜ ਗ੍ਰਹਿਣ ਕਰਨ ਲਈ ਪ੍ਰੇਰਿਆ। ਇਸ ਜੱਦੋ-ਜਹਿਦ ਲਈ ਠਾਕੁਰ ਸਿਘ ਸੰਧਾਵਾਲੀਆ ਅੰਗਰੇਜ਼ੀ ਇਲਾਕਾ ਛੱਡ ਕੇ ਪਾਂਡੀਚਰੀ ਚਲਾ ਗਿਆ ਅਤੇ ਮਹਾਰਾਜੇ ਲਈ ਸਹਾਇਤਾ ਦੇ ਯਤਨ ਕਰਦਾ ਹੋਇਆ 1887 ਈ. ਵਿੱਚ ਚੜ੍ਹਾਈ ਕਰ ਗਿਆ। ਉਸਦੇ ਗੁਜ਼ਰ ਜਾਣ

ਮਗਰੋਂ ਉਸਦੇ ਪੁੱਤਰਾਂ ਨੇ ਮਹਾਰਾਜੇ ਨਾਲ ਤਾਲਮੇਲ ਜਾਰੀ ਰੱਖਿਆ। ਐਸੇ ਸਮੇਂ ਜਦੋਂ ਮਹਾਰਾਜਾ ਦਲੀਪ ਸਿੰਘ ਦੇ ਦਿਲ ਵਿੱਚ ਭਾਰਤ ਵੱਲ ਮੁੜ ਦੇਖਣ ਅਤੇ ਪੰਜਾਬ ਪਰਤਣ ਦੀ ਲਾਲਸਾ ਜਾਗੀ, 'ਨਾਮਧਾਰੀ ਲਹਿਰ' ਦੇ ਸਰਗਰਮ ਪ੍ਰਚਾਰਕਾਂ ਨੇ ਵੀ ਅੰਗਰੇਜ਼ਾਂ ਵਿਰੁੱਧ ਮਹਾਰਾਜੇ ਦੀ ਮਦਦ ਕਰਨ ਦੀ ਭਰਪੂਰ ਕੋਸ਼ਿਸ਼ ਕੀਤੀ।

ਠਾਕੁਰ ਸਿੰਘ ਸੰਧਾਵਾਲੀਏ ਦਾ ਉੱਪਰ ਜ਼ਿਕਰ ਆ ਚੁੱਕਾ ਹੈ ਜੋ ਮਹਾਰਾਜਾ ਦਲੀਪ ਸਿੰਘ ਦੀ ਸਹਾਇਤਾ ਲਈ ਸਰਗਰਮ ਸੀ। ਸੰਧਾਵਾਲੀਏ ਦੇ ਨਾਲ ਵੱਡਾ ਸਹਿਯੋਗ ਕਰਨ ਵਾਲਾ ਸੀ ਦੀਵਾਨ ਬੂਟਾ ਸਿੰਘ ਜੋ ਕਿਸੇ ਸਮੇਂ ਦਲੀਪ ਸਿੰਘ ਦੀ ਮਾਤਾ ਰਾਣੀ ਜਿੰਦਾਂ ਦਾ ਦੀਵਾਨ ਸੀ ਅਤੇ ਅੰਗਰੇਜ਼ਾਂ ਨੇ ਉਸਨੂੰ ਪਕੜ ਕੇ ਇਲਾਹਾਬਾਦ ਸੱਤ ਸਾਲ ਕੈਦ ਰੱਖਿਆ ਸੀ। ਕੈਦ ਕੱਟਣ ਤੋਂ ਬਾਅਦ ਪੰਜਾਬ ਪਰਤਣ ਤੇ ਬੂਟਾ ਸਿੰਘ ਗੁਰੂ ਰਾਮ ਸਿੰਘ ਜੀ ਦੀ ਚਲਾਈ 'ਨਾਮਧਾਰੀ ਲਹਿਰ' ਵਿੱਚ ਸ਼ਾਮਲ ਹੋ ਗਿਆ ਅਤੇ ਬ੍ਰਿਟਿਸ਼ ਸਾਮਰਾਜ ਵਿਰੁੱਧ ਸਰਗਰਮ ਰਿਹਾ। ਉਹ ਪੱਕਾ 'ਕੂਕਾ' ਸੀ। ਖ਼ੁਫ਼ੀਆ ਪੁਲਿਸ ਰਿਪੋਰਟਾਂ ਅਤੇ ਮਹਾਰਾਜਾ ਦਲੀਪ ਸਿੰਘ ਦੇ ਦਸਤਾਵੇਜ਼ਾਂ ਵਿੱਚ ਇਹਨਾਂ ਗੱਲਾਂ ਦਾ ਅਨੇਕਾਂ ਵਾਰ ਜ਼ਿਕਰ ਆਇਆ ਹੈ। ਦੀਵਾਨ ਬੂਟਾ ਸਿੰਘ ਨੇ ਅਜਮੇਰ, ਜਲੰਧਰ ਅਤੇ ਲਾਹੌਰ ਵਿੱਚ ਛਾਪੇਖਾਨੇ ਲਗਾਏ ਹੋਏ ਸਨ। ਇਸੇ ਦੀ ਪ੍ਰੈਸ ਵਿੱਚੋਂ ਹੀ ਦਲੀਪ ਸਿੰਘ ਬਾਰੇ Evans Bell ਦੀ ਪੁਸਤਕ The Annexation of Pujnab and Maharaja Dulip Singh ਦਾ ਪੰਜਾਬੀ ਵਿੱਚ ਉਲੱਥਾ ਕਰਵਾ ਕੇ, ਛਪਵਾ ਕੇ, ਪੰਜਾਬ ਵਿੱਚ ਵੰਡਿਆ ਗਿਆ ਸੀ। ਦੀਵਾਨ ਬੂਟਾ ਸਿੰਘ ਨੂੰ 1867-68 ਵਿੱਚ ਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਪਹਿਲੀ ਵਾਰ ਛਾਪਣ ਲਈ ਮਾਇਕ ਸਹਾਇਤਾ ਕੀਤੀ ਸੀ, ਜੋ ਉਸਨੇ ਪੱਥਰ ਦੇ ਛਾਪੇ ਤੇ ਛਾਪੀ ਸੀ। ਦੀਵਾਨ ਬੂਟਾ ਸਿੰਘ ਵੱਲੋਂ ਦਲੀਪ ਸਿੰਘ ਨਾਲ ਸੰਪਰਕ ਅਤੇ ਸਹਿਯੋਗ ਦਾ ਜ਼ਿਕਰ Maharaja Dulip Singh Correspondence (Edited by Ganda Singh) ਪੁਸਤੱਕ ਵਿੱਚ ਅਤੇ ਹੋਰ ਵੀ ਅਨੇਕਾਂ ਥਾਈਂ ਆਇਆ ਦੇਖਿਆ ਜਾ ਸਕਦਾ ਹੈ।

ਦੀਵਾਨ ਬੂਟਾ ਸਿੰਘ ਠਾਕੁਰ ਸਿੰਘ ਸੰਧਾਵਾਲੀਏ ਨਾਲ ਮਿਲ ਕੇ ਮਹਾਰਾਜਾ ਦਲੀਪ ਸਿੰਘ ਲਈ ਪ੍ਰਚਾਰ ਕਰਦਾ ਰਿਹਾ ਅਤੇ ਉਸ ਲਈ ਧਨ ਵੀ ਇਕੱਠਾ ਕਰਕੇ ਭੇਜਦਾ ਰਿਹਾ। ਕਰਨਲ ਹਡਸਨ ਨੇ 14 ਅਪ੍ਰੈਲ 1888 ਦੇ ਪੱਤਰ ਵਿੱਚ ਲਿਖਿਆ ਕਿ ਦੀਵਾਨ ਬੂਟਾ ਸਿੰਘ ਦਲੀਪ ਸਿੰਘ ਲਈ ਚੰਗਾ ਕੰਮ ਕਰ ਰਿਹਾ ਹੈ ਅਤੇ ਉਹ ਉਸਨੂੰ ਨਿਯਮਤ ਰੂਪ ਵਿੱਚ ਪੰਜਾਬ ਦੇ ਹਾਲਾਤ ਲਿਖ ਕੇ ਭੇਜ ਰਿਹਾ ਹੈ। ਅੱਗੇ ਚੱਲ ਕੇ ਹਡਸਨ ਦੇ ਇਸੇ ਪੱਤਰ ਵਿੱਚ ਬੂਟਾ ਸਿੰਘ ਰਾਹੀਂ ਪੈਸੇ ਭੇਜਣ ਦਾ ਜ਼ਿਕਰ ਵੀ ਆਉਂਦਾ ਹੈ। ਇਸ ਪੱਤਰ ਦੇ ਅਖ਼ੀਰ 'ਤੇ ਕਰਨਲ ਹਡਸਨ ਜਿੱਥੇ ਬੂਟਾ ਸਿੰਘ ਦੇ ਕੰਮ ਦੀ ਸ਼ਲਾਘਾ ਕਰਦਾ ਹੈ, ਉੱਥੇ ਜੰਮੂ, ਜੀਂਦ ਤੇ ਫ਼ਰੀਦਕੋਟਿਆਂ ਦੇ ਸਹਿਯੋਗ ਅਤੇ 'ਸੌ ਸਾਖ਼ੀ' ਦੇ ਭਵਿੱਖਤ ਵਾਕਾਂ ਬਾਰੇ ਵੀ ਜ਼ਿਕਰ ਕਰਦਾ ਹੈ।

1889 ਦੇ Foreign Political, May 1889 ਦੇ ਦਸਤਾਵੇਜ਼ਾਂ ਵਿਚ G. R. Irwin ਦਾ C. L. Tupper ਨੂੰ ਲਿਖਿਆ ਇਕ ਪੱਤਰ ਮਿਲਿਆ ਹੈ, ਜਿਸ ਵਿੱਚ ਲਿਖਿਆ ਹੈ-

"Dewan Buta Singh is the only man who communicates to them

the real state of affairs in the Punjab and it is to him that they look for funds to carry on intrigues with Russia."

ਮਹਾਰਾਜਾ ਦਲੀਪ ਸਿੰਘ ਲਈ ਮਾਇਆ ਇਕੱਠੀ ਕਰਨ, ਉਸ ਨੂੰ ਹਰ ਤਰ੍ਹਾਂ ਨਾਲ ਪੰਜਾਬ ਦੀਆਂ ਖ਼ਬਰਾਂ ਭੇਜਣ ਅਤੇ ਠਾਕੁਰ ਸਿੰਘ ਸੰਧਾਵਾਲੀਏ ਦੇ ਅਤੇ ਬਾਅਦ ਵਿਚ ਉਸਦੇ ਪੁੱਤਰਾਂ ਨੂੰ ਹਰ ਤਰ੍ਹਾਂ ਸਹਿਯੋਗ ਦੇਣ ਦੇ ਨਾਲ ਨਾਲ ਦੀਵਾਨ ਬੂਟਾ ਸਿੰਘ ਨੇ ਗੁਪਤ ਰੂਪ ਵਿੱਚ ਮਹਾਰਾਜੇ ਦੀ ਮਦਦ ਲਈ ਨਾਮਧਾਰੀ ਸਮਾਜ ਅਤੇ ਸਤਿਗੁਰੂ ਹਰੀ ਸਿੰਘ ਜੀ ਨਾਲ ਵੀ ਲਗਾਤਾਰ ਸੰਪਰਕ ਬਣਾ ਕੇ ਰੱਖੇ ਸਨ। ਜਦੋਂ ਮਹਾਰਾਜੇ ਦੇ ਪਾਂਡੇਚਰੀ ਆਉਣ ਦੀਆਂ ਖ਼ਬਰਾਂ ਆਈਆਂ ਸਨ ਤਾਂ ਕਈ ਨਾਮਧਾਰੀ ਸਿੰਘ ਪਾਂਡੇਚਰੀ ਨੂੰ ਉਸ ਦੀ ਮਦਦ ਲਈ ਗਏ ਸਨ।

**ਬਨਾਰਸੀ ਦਾਸ ਕੂਕਾ**

ਦਲੀਪ ਸਿੰਘ ਮਹਾਰਾਜੇ ਦੀ ਮਦਦ ਕਰਨ ਵਾਲਿਆਂ ਵਿੱਚ ਬਨਾਰਸੀ ਦਾਸ ਕੂਕੇ ਨੇ ਵੀ ਬਹੁਤ ਸ਼ਲਾਘਾਯੋਗ ਕੰਮ ਕੀਤਾ। ਜਦੋਂ ਮਹਾਰਾਜਾ ਅਜੇ ਪੰਜਾਬ ਬਾਰੇ ਸੋਚ ਹੀ ਰਿਹਾ ਸੀ, ਸਭ ਤੋਂ ਪਹਿਲਾਂ ਬਨਾਰਸੀ ਦਾਸ ਕੂਕਾ ਇੰਗਲੈਂਡ ਜਾ ਕੇ ਮਹਾਰਾਜੇ ਨੂੰ ਮਿਲਿਆ ਅਤੇ ਉਸਨੂੰ ਪੰਜਾਬ ਆਉਣ ਅਤੇ ਈਸਾਈ ਧਰਮ ਤਿਆਗਣ ਲਈ ਪ੍ਰੇਰਿਤ ਕੀਤਾ। ਸਰਕਾਰੀ ਦਸਤਾਵੇਜ਼ਾਂ ਅਨੁਸਾਰ ਬਨਾਰਸੀ ਦਾਸ ਕੂਕੇ ਤੋਂ ਮਹਾਰਾਜਾ ਏਨਾ ਪ੍ਰਭਾਵਿਤ ਹੋਇਆ ਸੀ ਕਿ ਉਸਨੇ ਬਨਾਰਸੀ ਦਾਸ ਕੂਕੇ ਨੂੰ ਆਪਣਾ 'ਗੁਰੂ' ਹੀ ਤਸੱਵਰ ਕਰ ਲਿਆ ਸੀ। ਦਸਤਾਵੇਜ਼ਾਂ ਵਿੱਚ ਬਨਾਰਸੀ ਦਾਸ ਕੂਕਾ ਦੇ ਨਾਂ ਨਾਲ ਅੱਗੇ 'Guru' of Maharaja Dulip Singh ਲਿਖਿਆ ਮਿਲਦਾ ਹੈ। ਯਾਦ ਰਹੇ ਕਿ ਇਸ ਸਮੇਂ (1883 ... ਤੱਕ) ਠਾਕੁਰ ਸਿੰਘ ਸੰਧਾਵਾਲੀਆ ਇੰਗਲੈਂਡ ਜਾ ਕੇ ਮਹਾਰਾਜੇ ਨੂੰ ਨਹੀਂ ਸੀ ਮਿਲਿਆ।

ਦੇਸ਼ ਵਾਪਸ ਆ ਕੇ ਬਨਾਰਸੀ ਦਾਸ ਕੂਕਾ ਦਲੀਪ ਸਿੰਘ ਲਈ ਧਨ ਇਕੱਠਾ ਕਰਨ ਲਈ ਕਲਕੱਤੇ ਅਤੇ ਨਿਪਾਲ ਤੱਕ ਵੀ ਗਿਆ ਸੀ ਅਤੇ 1886 ਈ. ਵਿੱਚ ਉਹ ਪੰਜਾਬ ਜਾ ਕੇ ਹਥਿਆਰ ਇਕੱਠੇ ਕਰਨ ਦੇ ਯਤਨਾਂ ਵਿੱਚ ਫੜਿਆ ਵੀ ਗਿਆ ਸੀ। 11 ਅਪ੍ਰੈਲ 1887 ਈ. ਦੇ ਪੰਜਾਬ-ਪੁਲਿਸ ਦੇ ਇਕ 'Demi-Official' ਪੱਤਰ ਵਿੱਚ ਲਿਖਿਆ ਹੈ-

"ਉਹ (ਬਨਾਰਸੀ ਦਾਸ) ਦਲੀਪ ਸਿੰਘ ਨਾਲ ਪੱਤਰ ਵਿਹਾਰ ਕਰਦਾ ਹੈ ਅਤੇ ਉਸਦੇ ਲਈ ਧਨ ਵੀ ਇਕੱਠਾ ਕਰਦਾ ਹੈ ਤਾਂ ਜੁ ਦਲੀਪ ਸਿੰਘ ਦੇ ਪੈਰਿਸ ਵਿਖੇ ਹੋਟਲ ਦਾ ਬਿਲ ਦਿੱਤਾ ਜਾਵੇ।"

30 ਅਗਸਤ 1887 ਦੇ ਗੁਪਤ ਪੱਤਰ ਵਿਚ H. M. Durand ਲਿਖਦਾ ਹੈ ਇੱਕ ਬਨਾਰਸੀ ਬਾਬੂ ਅਥਵਾ ਬਨਾਰਸੀ ਦਾਸ ਕੂਕਾ ਜਿਸ ਨੂੰ ਦਲੀਪ ਸਿੰਘ ਦਾ 'ਗੁਰੂ' ਵੀ ਕਿਹਾ ਜਾਂਦਾ ਸੀ ਅਤੇ ਜੋ ਕੁਝ ਸਮਾਂ ਉਸ ਨਾਲ ਇੰਗਲੈਂਡ ਰਿਹਾ ਸੀ ਗੁਪਤ-ਰੂਪ ਵਿੱਚ ਕਲਕੱਤੇ ਦੇ ਸਿੱਖਾਂ ਵਿੱਚ ਦਲੀਪ ਸਿੰਘ ਦੇ 'ਰੂਸ ਦੀ ਮਦਦ ਨਾਲ' ਭਾਰਤ ਆਉਣ ਬਾਬਤ ਪ੍ਰਚਾਰ ਕਰ ਰਿਹਾ ਹੈ ਅਤੇ ਸਿੱਖਾਂ ਨੂੰ ਮਹਾਰਾਜੇ ਦੀ ਮਦਦ ਲਈ ਤਿਆਰ ਰਹਿਣ ਲਈ ਕਹਿ ਰਿਹਾ ਹੈ। ਇਨ੍ਹਾਂ ਹੀ ਦਿਨਾਂ ਵਿੱਚ ਬਨਾਰਸੀ ਦਾਸ ਕੂਕਾ ਠਾਕੁਰ ਸਿੰਘ ਸੰਧਾਵਾਲੀਏ ਨੂੰ ਮਿਲਣ ਲਈ ਪਾਂਡੀਚਰੀ ਜਾਣ ਦੀਆਂ ਤਿਆਰੀਆਂ ਕਰ ਰਿਹਾ ਸੀ।

**ਨਾਮਧਾਰੀ ਸਿੱਖਾਂ ਦਾ ਜਤਨ**

ਦੀਵਾਨ ਬੂਟਾ ਸਿੰਘ ਅਤੇ ਬਨਾਰਸੀ ਦਾਸ ਕੂਕੇ ਬਾਰੇ ਪਿੱਛੇ ਲਿਖਿਆ ਜਾ ਚੁੱਕਾ ਹੈ ਕਿ ਉਹ ਕਿਸ ਤਰ੍ਹਾਂ ਨਾਲ ਦਲੀਪ ਸਿੰਘ ਦੀ ਸਹਾਇਤਾ ਕਰਨ ਲਈ ਸਰਗਰਮ ਰਹੇ ਸਨ। ਜਦੋਂ ਮਹਾਰਾਜੇ ਨੇ ਪੰਜਾਬ ਵਾਪਸ ਆਉਣ ਦਾ ਇਰਾਦਾ ਪ੍ਰਗਟ ਕੀਤਾ ਤਾਂ ਕੂਕਿਆਂ ਵਿੱਚ ਸਰਗਰਮੀਆਂ ਤੇਜ਼ ਹੋ ਗਈਆਂ ਅਤੇ ਥਾਂ ਥਾਂ 'ਚੰਡੀ ਦੀ ਵਾਰ' ਦੇ ਪਾਠ ਹੋਣ ਲੱਗ ਪਏ। 12 ਦਸੰਬਰ 1885 ਈ. ਦੇ ਪੱਤਰ ਵਿੱਚ C. L. Tupper ਜ਼ਿਕਰ ਕਰਦਾ ਹੈ–

"ਕੂਕੇ ਮਹਾਰਾਜਾ ਦਲੀਪ ਸਿੰਘ ਦੀ ਵਾਪਸੀ ਨੂੰ ਬੜੇ ਉਤਸ਼ਾਹ ਨਾਲ ਦੇਖ ਰਹੇ ਹਨ।"

ਸਾਲ 1886 ਈ. ਵਿੱਚ ਇਹ ਵਿਚਾਰ ਜ਼ੋਰਾਂ 'ਤੇ ਸੀ ਕਿ ਮਹਾਰਾਜਾ ਦਲੀਪ ਸਿੰਘ ਵਿਚ ਗੁਰੂ ਰਾਮ ਸਿੰਘ ਦੀ ਆਤਮਾ ਕੰਮ ਕਰ ਰਹੀ ਹੈ। ਇਨ੍ਹਾਂ ਹੀ ਦਿਨਾਂ ਵਿੱਚ ਚਾਰ ਕੂਕਿਆਂ ਦੇ ਮਹਾਰਾਜੇ ਨੂੰ ਮਿਲਣ ਲਈ ਬੰਬਈ ਜਾਣ ਦੀ ਖ਼ਬਰ ਲਿਖੀ ਮਿਲਦੀ ਹੈ। ਸਾਲ 1886 ਈ. ਵਿੱਚ ਇੱਕ ਹੋਰ ਮਹੱਤਵਪੂਰਨ ਨੋਟ ਸਰਕਾਰੀ ਦਸਤਾਵੇਜ਼ਾਂ ਵਿੱਚ ਦਰਜ ਮਿਲਦਾ ਹੈ, ਜਿਸ ਵਿੱਚ ਦਲੀਪ ਸਿੰਘ ਕੂਕੇ ਅਤੇ ਸੌ ਸਾਖ਼ੀ ਦੀ ਭਵਿੱਖ-ਬਾਣੀ ਬਾਰੇ ਲਿਖਿਆ ਹੋਇਆ ਹੈ। ਰਿਪੋਰਟ ਹੈ–

"The Kukas too have thrown in their lot with Dulip Singh. They openly say that the prophecy about the appearance of a just and great king from the west, who will emancipate them from the tyranny of the English, will be fulfilled through Dulip Singh under whom they will be all powerful and will suppress kine killing in India. Besides this, they believe that Ram Singh has miraculously gone to Russia from the prison at Margui and will lead Russia and Dulip Singh's advance on India.......They are neither on the increase nor on the decrease, but are in a state of activity, ready to rise up on the slightest sign of trouble to the British Government."

ਇਹ ਗੱਲ ਉਚਿਤ ਵੀ ਸੀ। ਉਨ੍ਹਾਂ ਦਿਨਾਂ ਵਿੱਚ ਨਾਮਧਾਰੀ ਸਿੰਘ ਹਰ ਸਮੇਂ ਅੰਗਰੇਜ਼ਾਂ ਵਿਰੁੱਧ ਦਲੀਪ ਸਿੰਘ ਦੀ ਮਦਦ ਲਈ ਉੱਠ ਖੜੋਨ ਲਈ ਪੂਰੀ ਤਰ੍ਹਾਂ ਤਿਆਰ ਅਤੇ ਜਥੇਬੰਦ ਸਨ।

4 ਸਤੰਬਰ 1886 ਦੀ ਪੁਲਿਸ ਇੰਟੈਲੀਜੈਂਸ ਰਿਪੋਰਟ ਵਿੱਚ ਜ਼ਿਕਰ ਹੈ ਕਿ ਮਹਾਰਾਜੇ ਦੀ ਸਹਾਇਤਾ ਲਈ 'ਲਗਪਗ ਵੀਹ ਹਜ਼ਾਰ ਕੂਕੇ' ਰੂਸ ਦੀ ਫ਼ੌਜ ਵਿੱਚ ਭਰਤੀ ਹੋਣ ਲਈ ਜ਼ਾਰ ਨੂੰ ਲਿਖਿਆ ਗਿਆ ਸੀ।

5 ਫ਼ਰਵਰੀ ਦੀ ਇੰਟੈਲੀਜੈਂਸ ਖ਼ਬਰ ਵਿੱਚ ਲਿਖਿਆ ਹੈ ਕਿ ਮੀਹਾਂ ਸਿੰਘ ਸਰਹਾਲੀ ਨੂੰ ਮਹੰਤ ਬਣਾਇਆ ਗਿਆ ਹੈ ਅਤੇ ਉਸ ਨੂੰ ਚੱਕ ਰਾਮਦਾਸ ਦੇ ਵਰਿਆਮ ਸਿੰਘ ਨਾਲ ਰੂਸੀ ਇਲਾਕੇ ਵਿੱਚ ਦੋ ਮਹੀਨੇ ਦੇ ਅੰਦਰ ਜਾਣ ਲਈ ਕਿਹਾ ਗਿਆ ਹੈ। ਮੀਹਾਂ ਸਿੰਘ ਇਸ ਸਮੇਂ ਭੈਣੀ ਵਿਖੇ ਹੈ।

ਬਿਸ਼ਨ ਸਿੰਘ ਅਰੋੜੇ ਨੂੰ ਗੁਰੂ ਰਾਮ ਸਿੰਘ ਨੇ ਪਹਿਲਾਂ ਹੀ ਰੂਸ ਭੇਜਿਆ ਹੋਇਆ ਸੀ। ਭਗਵਾਨ ਸਿੰਘ ਅੜਬੰਗੀ, ਕਾਹਨ ਸਿੰਘ ਕੂਕਾ, ਲੱਖਾ ਸਿੰਘ ਅਤੇ ਹੋਰ ਕਈ ਸਿੰਘ, ਸੂਬੇ ਬਿਸ਼ਨ ਸਿੰਘ ਨਾਲ ਸਹਿਯੋਗ ਕਰਨ ਲਈ ਰੂਸ ਚਲੇ ਗਏ ਤਾਂ ਜੁ ਦਲੀਪ ਸਿੰਘ ਦੀ ਮਦਦ ਕੀਤੀ ਜਾ ਸਕੇ। 2 ਜੂਨ 1888 ਨੂੰ ਲੁਧਿਆਣੇ ਦੇ ਜ਼ਿਲ੍ਹਾ ਸੁਪਰਿੰਨਟੈਡੈਂਟ ਨੇ ਖ਼ਬਰ ਦਿੱਤੀ ਸੀ, ਜੋ ਦਸਤਾਵੇਜ਼ਾਂ ਵਿੱਚ ਇਸ ਤਰ੍ਹਾਂ ਦਰਜ ਹੈ-

"On 2nd June 1888, the District Superintendent of Police Ludhiana reported that Suba Bishan Singh, in the Russian service, was said to have command of several regiments and that some of the Kukas with him hold high appointments, and that Bhagwan Singh alias Arbangi Das, proclaimed murderer (of sepahi Genda), is with him."

ਲਾਰਡ ਡਫ਼ਰਨ ਆਪਣੇ 14 ਜੁਲਾਈ 1887 ਦੇ ਪੱਤਰ ਵਿੱਚ ਜ਼ਿਕਰ ਕਰਦਾ ਹੈ ਕਿ ਪੰਜਾਬ ਵਿਚ ਕੇਵਲ 'ਕੂਕੇ' ਹੀ ਹਨ ਜੋ ਸਾਡਾ ਵਿਰੋਧ ਕਰਨ ਵਾਸਤੇ ਉੱਠ ਖੜ੍ਹੇ ਹੋਣਗੇ-

"But there is one dis-affected sect in the Punjab which is bound to rise- the Kukas."

ਕੂਕਿਆਂ ਵੱਲੋਂ ਮਹਾਰਾਜੇ ਦੀ ਮਦਦ ਲਈ ਤਿਆਰੀ ਦਾ ਇਸ ਤੋਂ ਪ੍ਰਤੱਖ ਪ੍ਰਮਾਣ ਹੋਰ ਕੀ ਹੋ ਸਕਦਾ ਹੈ। ਨਿਸਚੇ ਹੀ 'ਨਾਮਧਾਰੀ ਸਿੱਖ ਅਥਵਾ ਕੂਕੇ' ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਹਰ ਸੰਭਵ ਤਰੀਕੇ ਨਾਲ ਸਹਿਯੋਗ ਦੇਣ ਲਈ ਉਤਾਵਲੇ ਸਨ। ਇਸ ਗੱਲ ਦੀ ਪੁਸ਼ਟੀ 11 ਸਤੰਬਰ 1887 ਨੂੰ J. Ware Edgar ਦੀ confidential (ਗੁਪਤ) ਚਿੱਠੀ ਤੋਂ ਹੋਰ ਵੀ ਪੁਖ਼ਤਾ ਤੌਰ ਤੇ ਹੋ ਜਾਂਦੀ ਹੈ। ਇਸ ਵਿੱਚ ਲਿਖਿਆ ਹੈ-

1,20,000 Kukas in the Punjab are reckoned on to rise at the critical moments. The Kukas are also said to be in direct communication with Russians in Central Asia.

3 ਅਕਤੂਬਰ 1888 ਦੇ ਪੱਤਰ ਵਿੱਚ ਕਰਨਲ ਹਡਸਨ ਇੱਕ ਕੂਕੇ - ਗੁਰਦਿੱਤਾ ਰਬਾਬੀ- ਦਾ ਜ਼ਿਕਰ ਕਰਦਾ ਹੈ, ਜੋ ਹੈਦਰਾਬਾਦ ਹੋ ਕੇ ਆਇਆ ਸੀ। ਯਾਦ ਰਹੇ ਕਿ ਇਸ ਤੋਂ ਪਹਿਲਾਂ ਠਾਕੁਰ ਸਿੰਘ ਸੰਧਾਵਾਲੀਆ ਅਤੇ ਉਸ ਦੇ ਦੇਹਾਂਤ ਮਗਰੋਂ ਉਸ ਦੇ ਲੜਕੇ- ਗੁਰਬਚਨ ਸਿੰਘ, ਗੁਰਦਿੱਤ ਸਿੰਘ ਅਤੇ ਨਰਿੰਦਰ ਸਿੰਘ- ਵੀ ਹੈਦਰਾਬਾਦ ਇਲਾਕੇ ਵਿਚ ਮਹਾਰਾਜੇ ਦੀ ਮਦਦ ਵਾਸਤੇ ਦੌਰੇ ਕਰਦੇ ਰਹੇ ਸਨ।

ਦਸੰਬਰ 1888 ਵਿੱਚ ਤਿੰਨ ਕੂਕਿਆਂ ਦੇ 'ਕੱਟਾ ਕੁਰਗਨ ਅਤੇ ਬੁਖ਼ਾਰਾ' ਵੱਲ ਮਹਾਰਾਜੇ ਦੀ ਭਾਲ ਅਤੇ ਮਦਦ ਵਾਸਤੇ ਜਾਣ ਦਾ ਜ਼ਿਕਰ ਮਹਾਰਾਜੇ ਨਾਲ ਸੰਬੰਧਤ ਸਰਕਾਰੀ ਦਸਤਾਵੇਜ਼ਾਂ ਵਿੱਚ ਆਉਂਦਾ ਹੈ।

**ਸਤਿਗੁਰੂ ਹਰੀ ਸਿੰਘ ਜੀ**

ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦੇਣ ਉਪਰੰਤ 'ਕੂਕਾ ਅੰਦੋਲਨ' ਦੀ ਪੰਜਾਬ ਵਿੱਚ ਵਾਗ-ਡੋਰ ਗੁਰੂ ਹਰੀ ਸਿੰਘ ਜੀ, ਜੋ ਸਤਿਗੁਰੂ ਜੀ ਦੇ ਛੋਟੇ ਭਾਈ ਸਨ ਅਤੇ ਉਹਨਾਂ

ਦਾ ਪਹਿਲਾਂ ਨਾਂ ਬੁੱਧ ਸਿੰਘ ਸੀ, ਨੇ ਸੰਭਾਲੀ। ਗੁਰੂ ਹਰੀ ਸਿੰਘ ਜੀ ਹੀ ਰੰਗੂਨ ਅਤੇ ਰੂਸ ਵਿਚਕਾਰ ਸ੍ਰੀ ਭੈਣੀ ਸਾਹਿਬ ਤੋਂ ਤਾਲਮੇਲ ਕਰਦੇ ਰਹਿੰਦੇ ਸਨ ਅਤੇ ਆਪ ਵੀ ਉਹ ਰੂਸੀ ਸਰਕਾਰ ਨੂੰ ਪੱਤਰ ਲਿਖਦੇ। ਸਰਕਾਰੀ ਦਸਤਾਵੇਜ਼ਾਂ ਵਿੱਚ ਇਹਨਾਂ ਦਾ ਨਾਂ 'ਬੁੱਧ ਸਿੰਘ' ਹੀ ਲਿਖਿਆ ਮਿਲਦਾ ਹੈ। ਮਹਾਰਾਜੇ ਦੀ ਮਦਦ ਲਈ ਜੋ ਸਿੰਘ ਰੂਸ ਭਰਤੀ ਹੋਣ ਲਈ ਜਾਂਦੇ ਸਨ, ਉਹ ਸਭ ਗੁਰੂ ਹਰੀ ਸਿੰਘ ਜੀ ਦੀ ਆਗਿਆ ਨਾਲ ਹੀ ਜਾਂਦੇ ਸਨ। ਸਾਲ 1887-1889 ਦੇ Foreign Secret ਦਸਤਾਵੇਜ਼ਾਂ ਵਿੱਚ ਬੁੱਧ ਸਿੰਘ ਦੇ ਨਾਂ ਦਾ ਜ਼ਿਕਰ ਆਉਂਦਾ ਹੈ। ਸਭ ਤੋਂ ਵੱਧ ਮਹੱਤਵਪੂਰਨ ਪੱਤਰ ਮੈਨੂੰ India Office Library ਤੋਂ ਪ੍ਰਾਪਤ ਹੋਇਆ ਹੈ। ਦੋ ਟਾਈਪ ਕੀਤੇ ਹੋਏ ਪੱਤਰ ਠਾਕੁਰ ਸਿੰਘ ਸੰਧਾਵਾਲੀਆ ਦੇ ਤਿੰਨਾਂ ਪੁੱਤਰਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਮਈ 1889 ਦੇ ਲਿਖੇ ਹੋਏ ਹਨ। ਪਹਿਲੇ ਪੱਤਰ ਵਿੱਚ ਲਿਖਿਆ ਹੋਇਆ ਹੈ-

"We have received a deputation from a very influential and religious person who can gather about 80,000 or 90,000 brave men in your aid. He has sent some presents for your Majesty.

ਅਗਲੇ ਪੱਤਰ ਵਿੱਚ ਗੁਰਬਚਨ ਸਿੰਘ, ਨਰਿੰਦਰ ਸਿੰਘ ਅਤੇ ਗੁਰਦਿੱਤ ਸਿੰਘ ਲਿਖਦੇ ਹਨ-

"We most humbly beg to inform your Majesty that we have this day posted the presents to Your Majesty, they were received from the Head of the Kuka Community. This man has offered the services of his disciples to Your Majesty and they are really much devoted to your cause. He can muster, brave and fighting persons from 80,000 to 90,000 strong men. He sent here a deputation as already reported, the members are not personally known to us but the Head of deputation appeared to be a perfect gentleman and well-acquainted and really devoted to your cause. He has gone back with a promise to return in October with a large amount of money."

80 ਤੋਂ 90 ਹਜ਼ਾਰ ਬੰਦਿਆਂ ਅਤੇ ਧਨ ਦੀ ਪੇਸ਼ਕਸ਼ ਕਰਨ ਵਾਲਾ ਹੋਰ ਕੋਈ ਨਹੀਂ ਗੁਰੂ ਹਰੀ ਸਿੰਘ (ਬੁੱਧ ਸਿੰਘ) ਜੀ ਹੀ ਸਨ। ਇੱਥੇ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਇਹਨਾਂ ਦਿਨਾਂ ਵਿੱਚ ਮਹਾਰਾਜੇ ਪਾਸ ਧਨ ਦੀ ਬਹੁਤ ਘਾਟ ਸੀ ਅਤੇ ਉਹ ਪੈਰਿਸ ਤੋਂ ਪੰਜਾਬ ਵਾਲਿਆਂ ਨੂੰ ਮਾਇਕ ਮੱਦਦ ਲਈ ਬਾਰ ਬਾਰ ਲਿਖ ਰਿਹਾ ਸੀ।

20 ਜੂਨ 1889 ਨੂੰ ਮਹਾਰਾਜਾ ਦਲੀਪ ਸਿੰਘ ਨੇ ਸਿੱਖਾਂ ਅਤੇ ਹੋਰ ਦੇਸ਼-ਵਾਸੀਆਂ ਨੂੰ ਮਦਦ ਦੀ ਅਪੀਲ ਕਰਦਿਆਂ ਹੋਇਆਂ ਲਿਖਿਆ ਸੀ ਕਿ ਹਰ ਹਿੰਦੁਸਤਾਨੀ ਇੱਕ ਪੈਸਾ ਮਹੀਨਾ ਅਤੇ ਪੰਜਾਬੀ ਇੱਕ ਆਨਾ ਮਹੀਨਾ ਦੇਣ ਤਾਂ ਜੁ ਉਹ ਅੰਗਰੇਜ਼ਾਂ ਦੇ ਖਿਲਾਫ਼ ਕਾਰਵਾਈ ਕਰ ਸਕੇ। ਪਰ ਸਿੰਘਾਂ ਨੇ ਪੈਸਾ ਤਾਂ ਕੀ ਦੇਣਾ ਸੀ, ਉਸ ਨੂੰ ਵਾਪਸ ਐਸੀਆਂ

ਕਠੋਰ ਚਿੱਠੀਆਂ ਲਿਖੀਆਂ ਜਿਨ੍ਹਾਂ ਨੇ ਉਸਦਾ ਹੌਸਲਾ ਹੀ ਤੋੜ ਕੇ ਰੱਖ ਦਿੱਤਾ। ਇਸ ਦਾ ਅਸਰ ਉਸਦੀ ਮੌਤ ਬਣਕੇ ਹੋਇਆ। ਅਕਤੂਬਰ 30, 1889 ਨੂੰ ਸਾਰੇ 'ਖ਼ਾਲਸਾ ਪੰਥ' ਦੀ ਨੁਮਾਇੰਦਗੀ ਕਰਦਿਆਂ ਕੁਝ ਮੋਹਤਬਰ ਰਈਸ ਤਬਕੇ ਦੇ ਬੰਦਿਆਂ ਨੇ ਮਹਾਰਾਜਾ ਦਲੀਪ ਸਿੰਘ ਲਿਖਿਆ ਸੀ-

"ਇਹ ਜੇੜ੍ਹਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆਂ ਹੈਂ ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਵਿੱਚ ਜੇੜ੍ਹਾ ਥੋੜ੍ਹੀ ਅਕਲ ਵੀ ਰੱਖਦਾ ਹੈ, ਉਹ ਭੀ ਤੇਰੀ ਸਹਾਇਤਾ ਦਾ ਨਾਮ ਨਹੀਂ ਲਏਗਾ, ਤੂੰ ਸਾਥੋਂ ਵੀ ਕੋਈ ਉਮੀਦ ਨਾ ਰੱਖੀਂ........ ਤੂੰ ਲੰਡਨ ਮੁੜ ਜਾ ਤੇ (ਮਹਾਰਾਣੀ ਵਿਕਟੋਰੀਆ ਤੋਂ) ਮਾਫ਼ੀ ਮੰਗ ਲੈ।"

ਇਸੇ ਤਰ੍ਹਾਂ ਦੇ ਵਿਚਾਰਾਂ ਦਾ ਦਲੀਪ ਸਿੰਘ ਲਈ ਸੁਨੇਹਾ 22 ਅਕਤੂਬਰ 1889 ਦੀ ਅਖ਼ਬਾਰ The Tribune ਵਿਚ Maharaja Dulip Singh Trying For Recovery Of His Throne ਦੇ ਹੈਡਿੰਗ ਹੇਠ ਛਪਿਆ ਸੀ, ਜਿਸ ਵਿੱਚ ਲਿਖਿਆ ਸੀ ਕਿ ਮਹਾਰਾਜਾ ਦਲੀਪ ਸਿੰਘ ਵਾਸਤਵ ਵਿੱਚ ਹੀ ਪਾਗ਼ਲ ਹੋ ਗਿਆ ਹੈ.... ਦਲੀਪ ਸਿੰਘ ਪੰਜਾਬੀਆਂ ਨੂੰ ਆਪਣੇ ਵੱਲ ਕਰਨ ਦੀ ਬੇਕਾਰ ਦੀ ਆਸ ਅਤੇ ਬੇਵਕੂਫ਼ੀ ਕਰ ਰਿਹਾ ਹੈ।.....ਉਹ ਤਾਂ ਕੀ (ਅੱਜ) ਰਣਜੀਤ ਸਿੰਘ ਵੀ ਉਹਨਾਂ ਦੀ (ਅੰਗਰੇਜ਼ਾਂ) ਪ੍ਰਤੀ ਭਗਤੀ ਨੂੰ ਨਹੀਂ ਤੋੜ ਸਕਦਾ, ਮੂਰਖ਼ ਦਲੀਪ ਸਿੰਘ ਦੀ ਤਾਂ ਗੱਲ ਹੀ ਕੀ ਹੈ। ਕੁਝ ਸ਼ਬਦ ਹੂ-ਬਹੂ ਇਹ ਹਨ:-

"Maharaja Dulip Singh has certainly gone mad for his recent letter sent to us before last is not explicable on any ground........Dulip Singh, by calling upon the Punjabis to side with him, is indulging in an utterly foolish and vain hope. Even for Ranjit Singh, it would be impossible to weaken the loyality of the Punjabis, what to think of the poor foolish Dulip."

ਜਦੋਂ ਪ੍ਰਮੁੱਖ ਸਿੱਖ-ਸੰਸਥਾਵਾਂ ਦੀ ਐਸੀ ਦਸ਼ਾ ਹੋਈ ਪਈ ਸੀ, ਤਾਂ ਉਹਨਾਂ ਪਾਸੋਂ ਦਲੀਪ ਸਿੰਘ ਨੂੰ ਸਹਿਯੋਗ ਦੀ ਕੀ ਆਸ ਕੀਤੀ ਜਾ ਸਕਦੀ ਸੀ ? ਇਸ ਤੱਥ ਬਾਰੇ ਪ੍ਰੋ. ਪਿਆਰਾ ਸਿੰਘ 'ਪਦਮ' ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ-

"ਸ਼ਾਇਦ ਇਹ ਗੱਲ ਪਾਠਕਾਂ ਨੂੰ ਫਿਰ ਰੜਕੇਗੀ ਕਿ 'ਸਿੰਘ ਸਭਾ ਲਹਿਰ' ਦੇ ਪਵਿੱਤ੍ਰ ਮੰਤਵਾਂ ਵਿੱਚ ਅੰਗਰੇਜ਼- ਭਗਤੀ ਕਿਉਂ ਸ਼ਾਮਲ ਸੀ? ਉਸ ਸਮੇਂ ਦੇ ਸਿੱਖ-ਨੇਤਾਵਾਂ ਨੇ 'ਨਾਮਧਾਰੀ ਲਹਿਰ' ਵਾਂਗ ਮਹਾਰਾਜਾ ਦਲੀਪ ਸਿੰਘ ਨਾਲ ਹੋ ਰਹੇ ਅਨਿਆਂ ਬਾਰੇ ਹਾਅ ਦਾ ਨਾਅਰਾ ਕਿਉਂ ਨਾ ਮਾਰਿਆ? ਇਸ ਦਾ ਸਪਸ਼ਟ ਕਾਰਨ ਤਾਂ ਇਹ ਹੈ ਕਿ ਅਜੇ ਪੂਰਨ ਚੇਤਨਾ ਪੈਦਾ ਨਹੀਂ ਸੀ ਹੋਈ। ਇਹ ਰਈਸ ਤਬਕਾ ਇਤਨੇ ਜੋਗਾ ਹੀ ਸੀ।"

**ਮਹਾਰਾਜੇ ਦੀ ਅਸਫ਼ਲਤਾ**

ਨਾਮਧਾਰੀ ਸਮਾਜ ਵੱਲੋਂ ਮਹਾਰਾਜਾ ਦਲੀਪ ਸਿੰਘ ਨੂੰ ਭਰੋਸੇ ਯੋਗ ਸਹਿਯੋਗ ਦੇਣ ਦੇ ਉਪਰਾਲੇ ਹਾਲੇ ਚੱਲ ਹੀ ਰਹੇ ਸਨ ਕਿ ਉਸਨੂੰ ਅਧਰੰਗ ਦਾ ਰੋਗ ਹੋ ਗਿਆ, ਜਿਸ ਨੇ ਉਸ ਦੀਆਂ ਗਤੀਵਿਧੀਆਂ 'ਤੇ ਰੋਕ ਲਗਾ ਦਿੱਤੀ। ਇਸੇ ਸਾਲ, ਅਰਥਾਤ 1889 ਦੇ ਅਖ਼ੀਰ

ਵਿੱਚ, ਉਸਦੇ ਆਪਣੇ ਦੇਸ਼-ਵਾਸੀਆਂ, ਪੰਜਾਬ ਦੀਆਂ ਸਿਰਕੱਢ ਜਥੇਬੰਦੀਆਂ ਵੱਲੋਂ ਉਸ ਨੂੰ ਬਹੁਤ ਹੀ ਕਠੋਰ ਅਤੇ ਅਪਮਾਨਜਨਕ ਭਾਸ਼ਾ ਵਿੱਚ ਚਿੱਠੀਆਂ ਲਿਖੀਆਂ ਗਈਆਂ ਸਨ। ਮੁਫ਼ਲਿਸੀ ਦੀ ਹਾਲਤ ਵਿੱਚ ਅਧਰੰਗ ਦਾ ਹਮਲਾ, ਆਪਣਿਆਂ ਵੱਲੋਂ ਬੇਰੁਖੀ ਅਤੇ ਕੋਈ ਚਾਰਾ ਨਾ ਚੱਲਦਾ ਦੇਖ ਕੇ ਮਹਾਰਾਜੇ ਨੂੰ ਆਪਣਾ ਅੰਤਮ ਸਮਾਂ ਨੇੜੇ ਆਉਂਦਾ ਜਾਪਦਾ ਸੀ। ਇੰਗਲੈਂਡ ਉਹ ਜਾਣਾ ਨਹੀਂ ਸੀ ਚਾਹੁੰਦਾ ਪਰ ਫੇਰ ਵੀ ਮਹਾਰਾਜੇ ਨੇ ਮਹਾਰਾਣੀ ਵਿਕਟੋਰੀਆ ਨੂੰ ਖ਼ਿਮਾ ਕਰਨ ਲਈ ਲਿਖ ਦਿੱਤਾ, ਜੋ ਉਸਦੀ ਤਰਸਯੋਗ ਹਾਲਤ ਨੂੰ ਦੇਖਦਿਆਂ ਉਸਨੂੰ ਮਿਲ ਹੀ ਗਈ। ਇੱਕ ਇਹ ਸਮਾਂ ਆਇਆ ਕਿ ਨਾ ਉਸ ਪਾਸ ਧਨ ਰਿਹਾ ਅਤੇ ਨਾ ਹੀ ਕੋਈ ਆਪਣਾ। ਐਸੇ ਦਰਦਨਾਕ ਹਾਲਤ ਵਿੱਚ ਆਪਣੀਆਂ ਸਾਰੀਆਂ ਸੱਧਰਾਂ ਅਧੂਰੀਆਂ ਲੈ ਕੇ ਮਹਾਰਾਜੇ ਚੜਾਈ ਕਰ ਗਿਆ। 22 ਅਕਤੂਬਰ 1893 ਈ. ਦੀ ਅਖ਼ਬਾਰ The Tribune ਵਿੱਚ ਮਹਾਰਾਜਾ ਦਲੀਪ ਸਿੰਘ ਦੇ ਗੁਜ਼ਰ ਜਾਣ ਦੀ ਖ਼ਬਰ ਛਪੀ ਸੀ। ਇਸ ਦੀ ਇਹ ਲਾਈਨ ਗ਼ੌਰ ਕਰਨ ਵਾਲੀ ਹੈ-

When the son and heir of Ranjit died, there was no one with him to close his eyes.

(ਮਰਨ ਸਮੇਂ ਉਸ ਪਾਸ ਕੋਈ ਵੀ ਨਹੀਂ ਸੀ, ਜੋ ਉਸ ਦੀਆਂ ਅੱਖਾਂ ਬੰਦ ਕਰ ਸਕੇ।)

ਮਹਾਰਾਜਾ ਦਲੀਪ ਸਿੰਘ ਦੇ ਅਸਫ਼ਲ ਯਤਨਾਂ ਦਾ ਵਿਸ਼ਲੇਸ਼ਣ ਕੀਤਿਆਂ ਪਤਾ ਲੱਗਦਾ ਹੈ ਕਿ ਉਸ ਦੀ ਅਸਫ਼ਲਤਾ ਦਾ ਇੱਕ ਕਾਰਨ ਉਸ ਦੇ ਡਾਵਾਂਡੋਲ ਵਿਚਾਰ ਸਨ। ਉਹ ਤੁਰੰਤ ਅਤੇ ਠੀਕ ਨਿਰਨੇ ਲੈਣ ਅਤੇ ਮਿੱਤਰ ਦੁਸ਼ਮਣ ਨੂੰ ਪਰਖਣ ਤੋਂ ਅਸਮਰਥ ਰਿਹਾ। 1885 ਈ. ਵਿੱਚ ਦਲੀਪ ਸਿੰਘ ਇੱਕ ਪਾਸੇ ਤਾਂ ਪੰਜਾਬ ਪਰਤਣ ਲਈ ਬ੍ਰਿਟਿਸ਼ ਸਰਕਾਰ ਨੂੰ ਲਿਖਦਾ ਰਿਹਾ, ਦੂਸਰੇ ਪਾਸੇ ਲਗਾਤਾਰ ਹੋਰ ਧਨ ਦੀ ਮੰਗ ਰੱਖ ਦਿੰਦਾ ਸੀ। ਇਸੇ ਤਰ੍ਹਾਂ ਇੱਕ ਪਾਸੇ ਤਾਂ ਉਹ ਅੰਗਰੇਜ਼ਾਂ ਵਿਰੁੱਧ ਰੂਸ ਦੀ ਮਦਦ ਲੈਣੀ ਚਾਹੁੰਦਾ ਸੀ, ਦੂਸਰੇ ਪਾਸੇ ਉਹ ਮਹਾਰਾਣੀ ਵਿਕਟੋਰੀਆ ਨੂੰ ਆਪਣੀ ਵਫ਼ਾਦਾਰੀ ਵਿਖਾਉਣ ਲਈ ਰੂਸ ਨਾਲ ਲੜਾਈ ਵਿੱਚ ਅੰਗਰੇਜ਼ਾਂ ਵੱਲੋਂ ਲੜਨ ਦੀਆਂ ਚਿੱਠੀਆਂ ਲਿਖਦਾ ਰਿਹਾ।

ਪੰਜਾਬ ਹੁਣ ਕਾਫ਼ੀ ਬਦਲ ਚੁੱਕਾ ਸੀ। ਇਸ ਲਈ ਜਿਨ੍ਹਾਂ ਨੂੰ ਦਲੀਪ ਸਿੰਘ ਲਗਾਤਾਰ ਚਿੱਠੀਆਂ ਲਿਖਦਾ ਰਿਹਾ, ਉਨ੍ਹਾਂ 'ਚੋਂ ਜ਼ਿਆਦਾਤਰ 'ਸਰਕਾਰ-ਅੰਗਰੇਜ਼ੀ ਦੇ ਵਫ਼ਾਦਾਰ' ਨਿਕਲੇ ਅਤੇ ਸਾਰੀਆਂ ਖ਼ਬਰਾਂ ਸਰਕਾਰ ਨੂੰ ਦਿੰਦੇ ਰਹੇ। ਆਪਣੀਆਂ ਚਿੱਠੀਆਂ ਵਿੱਚ ਦਲੀਪ ਸਿੰਘ ਕਈ ਥਾਈਂ ਕੇਵਲ ਪੰਜਾਬ ਦਾ ਹੀ ਨਹੀਂ, ਸਾਰੇ ਭਾਰਤ ਦੇ ਮਾਲਕ ਹੋਣ ਦਾ ਭਰਮ ਵੀ ਲਈ ਬੈਠਾ ਰਿਹਾ। ਸੰਖੇਪ ਵਿੱਚ ਮਹਾਰਾਜਾ ਉਹਨਾਂ ਨੂੰ ਤਾਂ ਖ਼ਤ ਲਿਖਦਾ ਰਿਹਾ ਜੋ ਉਹਦੀ ਮਦਦ ਨਹੀਂ ਸਨ ਕਰਨਾ ਚਾਹੁੰਦੇ ਅਤੇ ਜੋ ਸੰਸਥਾ (ਨਾਮਧਾਰੀ ਸਮਾਜ) ਉਸ ਦੀ ਮਦਦ ਕਰਨਾ ਚਾਹੁੰਦੀ ਸੀ, ਉਸ ਨਾਲ ਆਪਣੇ ਵੱਲੋਂ ਮਹਾਰਾਜੇ ਨੇ ਤਾਲਮੇਲ ਕਰਨਾ ਸੋਚਿਆ ਹੀ ਨਹੀਂ। ਉਨ੍ਹੀਵੀਂ ਸਦੀ ਵਿੱਚ ਕੇਵਲ ਤੇ ਕੇਵਲ 'ਨਾਮਧਾਰੀ ਲਹਿਰ; ਹੀ ਸੀ, ਜਿਸਨੂੰ ਗੁਰੂ ਰਾਮ ਸਿੰਘ ਨੇ ਅਗਰੇਜ਼ਾਂ ਵਿਰੁੱਧ ਸੰਗਠਿਤ ਕੀਤਾ ਸੀ ਅਤੇ ਜੋ ਅੰਗਰੇਜ਼ੀ ਸਾਮਰਾਜ ਵਿਰੁੱਧ ਸਰਗਰਮ ਰਹੀ ਸੀ।

ਅੰਗਰੇਜ਼ ਹਕੂਮਤ ਨੇ ਹਰ ਤਰ੍ਹਾਂ ਸਿਆਣਪ ਅਤੇ ਚਲਾਕੀ ਤੋਂ ਕੰਮ ਲਿਆ ਅਤੇ ਮਹਾਰਾਜੇ ਦੀ ਹਰ ਗਤੀਵਿਧੀ ਉੱਤੇ ਨਜ਼ਰ ਰੱਖੀ। ਪੰਜਾਬ ਵਿੱਚ ਚੱਲਦੇ 'ਕੂਕਾ ਅੰਦੋਲਨ' ਸਦਕਾ ਅੰਗਰੇਜ਼ ਕਿਸੇ ਵੀ ਤਰ੍ਹਾਂ ਦੀ ਗਲਤੀ ਨਹੀਂ ਸੀ ਕਰਨਾ ਚਾਹੁੰਦੇ ਜਿਸ ਨਾਲ ਉਹਨਾਂ ਦੇ ਭਾਰਤੀ ਸਾਮਰਾਜ ਨੂੰ ਖ਼ਤਰਾ ਪਹੁੰਚਦਾ। ਇਸੇ ਉਦੇਸ਼ ਦੀ ਪੂਰਤੀ ਲਈ ਅੰਗਰੇਜ਼ਾਂ ਨੇ 'ਵਫ਼ਾਦਾਰ' ਸਿੱਖ-ਜਥੇਬੰਦੀਆਂ ਖੜ੍ਹੀਆਂ ਕੀਤੀਆਂ, ਜੋ ਪੰਥਕ-ਸੇਵਾ ਦੇ ਨਾਲ ਨਾਲ ਬਰਤਾਨਵੀ ਸਾਮਰਾਜ ਨੂੰ ਵੀ ਪੰਜਾਬ ਦੇ ਲੋਕਾਂ ਵਿੱਚ ਪੱਕਿਆਂ ਕਰਦੀਆਂ ਰਹੀਆਂ।

ਅੰਗਰੇਜ਼ਾਂ ਨੇ ਸਿੱਖਾਂ ਨੂੰ ਆਗੂ-ਵਿਹੀਨ ਕਰਕੇ ਐਸੀ ਸੰਸਥਾ ਪ੍ਰਣਾਲੀ ਚਲਾਈ ਜੋ ਦੇਖਣ ਨੂੰ ਤਾਂ ਲੋਕਤਾਂਤ੍ਰਿਕ ਨਜ਼ਰ ਆਉਂਦੀ ਸੀ ਪਰ ਅਸਲ ਵਿੱਚ ਹੈ ਸੀ ਉਹ ਸਰਕਾਰ ਦੀ ਵਫ਼ਾਦਾਰ। ਅੰਗਰੇਜ਼ਾਂ ਨੇ ਆਪਣੇ ਵਫ਼ਾਦਾਰ ਸਿੱਖ-ਰਿਆਸਤਾਂ ਦੇ ਰਾਜਿਆਂ, ਰਈਸ ਸਿੱਖ-ਸਰਦਾਰਾਂ, ਸਿੱਖ-ਤਖ਼ਤਾਂ ਦੇ ਸਰਬਰਾਹਾਂ ਅਤੇ ਗੁਰਧਾਮਾਂ ਦੇ ਪੁਜਾਰੀਆਂ, ਸਿੰਘ-ਸਭਾਵਾਂ ਅਤੇ 'ਖ਼ਾਲਸਾ ਸਮਾਚਾਰ' ਵਰਗੀਆਂ ਪ੍ਰਚਾਰਕ ਸੰਸਥਾਵਾਂ ਦੀ 'ਨਾਮਧਾਰੀ ਲਹਿਰ' ਅਤੇ ਗੁਰੂ ਰਾਮ ਸਿੰਘ ਜੀ ਵਿਰੁੱਧ ਵਰਤਣ ਦੀ ਹਰ ਸਭੰਵ ਕੋਸ਼ਿਸ਼ ਕੀਤੀ ਸੀ। ਇਸ ਸੰਦਰਭ ਵਿੱਚ ਮੈਂ ਡਾ. ਏ.ਸੀ. ਅਰੋੜਾ ਦੇ ਵਿਚਾਰਾਂ ਦੀ ਇੱਕ ਟੂਕ ਦੇ ਕੇ ਬਾਕੀ ਗੱਲ ਪਾਠਕਾਂ 'ਤੇ ਛੱਡਦਾ ਹੋਇਆ ਇਸ ਚੈਪਟਰ ਦੀ ਅਖ਼ੀਰਲੀ ਕੜੀ ਵੱਲ ਜਾਂਦਾ ਹਾਂ -

"ਇਸ ਤੋਂ ਪਹਿਲਾਂ ਉਤਪੰਨ ਹੋਏ ਨਿਰੰਕਾਰੀ ਅਤੇ ਨਾਮਧਾਰੀ ਅੰਦੋਲਨਾਂ ਦੀ ਅਗਵਾਈ ਉਹਨਾਂ ਦੇ ਆਪਣੇ ਆਪਣੇ ਗੁਰੂ ਨੇ ਕੀਤੀ ਸੀ ਅਤੇ ਗੁਰੂ ਦਾ ਸ਼ਬਦ ਹੀ ਅਨੁਯਾਈਆਂ ਲਈ ਕਾਨੂੰਨ ਹੁੰਦਾ ਸੀ, ਪਰੰਤੂ 'ਸਿੰਘ ਸਭਾ' ਦਾ ਕੰਮ-ਕਾਜ ਕਿਸੇ ਇੱਕ ਵਿਅਕਤੀ ਜਾਂ ਗੁਰੂ ਦੀ ਆਗਿਆ ਅਨੁਸਾਰ ਨਹੀਂ ਸੀ ਚੱਲਦਾ। ਸਿੰਘ ਸਭਾ ਦੇ ਆਗੂਆਂ ਨੇ ਪੱਛਮੀ ਢੰਗ ਨਾਲ ਆਪਣਾ ਸੰਵਿਧਾਨ ਬਣਾਇਆ ਸੀ ਅਤੇ ਸਿੰਘ-ਸਭਾ ਦੀ ਕਾਰਜਪਾਲਕਾ ਦੇ ਮੈਂਬਰ ਲੋਕਤੰਤਰੀ ਨਿਯਮ ਅਨੁਸਾਰ ਚੁਣੇ ਜਾਂਦੇ ਹਨ।"

**ਕੀ ਇਹ ਇੱਕ ਭੇਦ (ਰਹੱਸ) ਸੀ ?**

ਅੰਗਰੇਜ਼ੀ ਸਾਮਰਾਜ ਵਿਰੁੱਧ ਗੁਰੂ ਰਾਮ ਸਿੰਘ ਜੀ ਨੇ 'ਕੂਕਾ ਅੰਦੋਲਨ' 1857 ਈ. ਤੋਂ ਹੀ ਸ਼ੁਰੂ ਕਰ ਦਿੱਤਾ ਸੀ ਅਤੇ ਕੁਝ ਸਾਲਾਂ ਵਿੱਚ ਹੀ ਇਸ ਅੰਦੋਲਨ ਨੇ ਪੰਜਾਬ ਦੇ ਲੋਕਾਂ ਵਿੱਚ ਆਪਣੀ ਮਹੱਤਵਪੂਰਨ ਥਾਂ ਬਣਾ ਲਈ ਸੀ। ਆਮ ਜਨਤਾ ਅੰਗਰੇਜ਼ੀ ਸਾਮਰਾਜ ਦੇ ਖਿਲਾਫ਼ ਸੀ। ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪੈਰੋਕਾਰ 'ਕੂਕੇ' ਲਗਾਤਾਰ ਪੰਜਾਬ ਵਿੱਚ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਤਾਂ ਕਰ ਹੀ ਰਹੇ ਸਨ, ਸੰਗਠਿਤ-ਰੂਪ ਵਿੱਚ ਮੁਹਿੰਮ ਚਲਾਉਣ ਲਈ ਅੰਗਰੇਜ਼ਾਂ ਦੀਆਂ ਵਿਰੋਧੀ ਤਾਕਤਾਂ ਨਾਲ ਵੀ ਸੰਪਰਕ ਬਣਾ ਰਹੇ ਸਨ। ਆਪਣੇ ਸਾਮਰਾਜ ਨੂੰ ਬਚਾਉਣ ਹਿਤ ਅੰਗਰੇਜ਼ਾਂ ਨੇ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਦਸ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਕੇ ਨਜ਼ਰਬੰਦ ਕਰ ਦਿੱਤਾ ਸੀ। ਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦਿੱਤਾ ਗਿਆ ਅਤੇ ਜਦੋਂ ਗੁਰੂ ਰਾਮ ਸਿੰਘ ਦੇ ਰੂਸ ਨਾਲ ਅਤੇ ਪੰਜਾਬ ਵਿੱਚ ਰਹਿੰਦੇ ਉਹਨਾਂ ਦੇ ਪੈਰੋਕਾਰਾਂ ਨਾਲ ਲਗਾਤਾਰ ਕਾਇਮ ਸੰਬੰਧਾਂ ਦਾ ਸਰਕਾਰ ਨੂੰ ਪਤਾ ਲੱਗਾ ਤਾਂ 1880 ਈ. ਵਿਚ ਗੁਰੂ ਰਾਮ ਸਿੰਘ ਜੀ ਨੂੰ ਹੋਰ ਦੂਰ, ਬਰਮਾ ਦੇ ਮਰਗੋਈ ਟਾਪੂ ਵਿੱਚ ਭੇਜ ਦਿੱਤਾ ਗਿਆ।

ਰੰਗੂਨ ਵਿਖੇ ਨਜ਼ਰਬੰਦੀ ਦੌਰਾਨ ਹੀ ਗੁਰੂ ਰਾਮ ਸਿੰਘ ਜੀ ਨੇ ਬਰਮਾ ਦੇ ਨੌਜਵਾਨ ਰਾਜੇ ਥਿੱਬੂ ਨਾਲ ਵੀ ਸੰਪਰਕ ਬਣਾ ਲਏ ਸਨ ਅਤੇ ਇਹ ਸਾਰੀਆਂ ਖ਼ਬਰਾਂ ਬਾਬਾ ਗੁਰਚਰਨ ਸਿੰਘ ਰਾਹੀਂ ਤਾਸ਼ਕੰਦ ਪਹੁੰਚ ਰਹੀਆਂ ਸਨ। ਮਰਗੋਈ ਪਹੁੰਚ ਕੇ ਵੀ ਗੁਰੂ ਜੀ ਦੇ ਸੰਪਰਕ ਟੁੱਟੇ ਨਹੀਂ। ਫੇਰ 1885 ਦਸੰਬਰ ਵਿੱਚ ਦੱਸਿਆ ਗਿਆ ਕਿ ਗੁਰੂ ਰਾਮ ਸਿੰਘ ਡਾਇਰੀਆ ਅਤੇ ਡਾਈਸੈਂਟਰੀ ਨਾਲ 29 ਨਵੰਬਰ 1885 ਈ. ਨੂੰ ਚੜ੍ਹਾਈ ਕਰ ਗਏ ਹਨ, ਭਾਵੇਂ ਨਾਮਧਾਰੀ ਸਮਾਜ ਅਤੇ ਪੰਜਾਬ ਵਿੱਚ ਗੁਰੂ ਹਰੀ ਸਿੰਘ ਨੇ ਓਦੋਂ ਹੀ ਸਰਕਾਰ ਦੀ ਇਸ ਖ਼ਬਰ 'ਤੇ ਇਤਬਾਰ ਕਰਨ ਤੋਂ ਨਾਂਹ ਕਰ ਦਿੱਤੀ ਸੀ। ਹੁਣ ਸਰਕਾਰੀ ਦਸਤਾਵੇਜ਼ ਕਾਫ਼ੀ ਉਪਲੱਬਧ ਹੋ ਗਏ ਹਨ। ਇਹਨਾਂ ਦਾ ਵਿਸ਼ਲੇਸ਼ਣ ਕਰਨ ਤੋਂ ਇਸ ਤਰ੍ਹਾਂ ਜਾਪਦਾ ਹੈ ਕਿ 29 ਨਵੰਬਰ 1885 ਨੂੰ ਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਦੀ ਖ਼ਬਰ ਬਿਲਕੁਲ ਗ਼ਲਤ ਸੀ। ਕਿਸੇ ਖਾਸ ਮਨੋਰਥ ਨਾਲ ਹੀ ਅੰਗਰੇਜ਼ਾਂ ਇਹ ਝੂਠ ਬੋਲਿਆ ਸੀ। ਖੋਜਣ 'ਤੇ ਬਹੁਤ ਸਾਰੇ ਤੱਥ ਸਾਹਮਣੇ ਆਉਂਦੇ ਹਨ ਜਿਨ੍ਹਾਂ ਤੋਂ ਸ਼ੱਕ ਮਹਾਰਾਜਾ ਦਲੀਪ ਸਿੰਘ ਦੇ ਪੰਜਾਬ ਪਰਤਣ ਦੇ ਜਤਨਾਂ ਵੱਲ ਵੀ ਜਾਂਦਾ ਹੈ। ਪੇਸ਼ ਹਨ ਕੁਝ ਵਿਚਾਰਾਂ-

ਬ੍ਰਿਟਿਸ਼ ਹਕੂਮਤ ਮਹਾਰਾਜਾ ਦਲੀਪ ਸਿੰਘ ਨੂੰ ਇਸ ਵਾਸਤੇ ਨਹੀਂ ਸੀ ਪੰਜਾਬ ਵਾਪਸ ਆਉਣ ਦੇਣਾ ਚਾਹੁੰਦੀ ਕਿ ਉਸ ਸਮੇਂ ਪੰਜਾਬ ਵਿੱਚ 'ਕੂਕਾ ਅੰਦੋਲਨ' ਚੱਲ ਰਿਹਾ ਸੀ। ਦਲੀਪ ਸਿੰਘ ਦੀ ਵਾਪਸੀ ਨਾਲ ਅੰਗਰੇਜ਼ੀ ਸਾਮਰਾਜ ਨੂੰ ਨਿਸਚੇ ਹੀ ਸੰਕਟ ਦਾ ਸਾਹਮਣਾ ਕਰਨਾ ਪੈ ਸਕਦਾ ਸੀ ਕਿਉਂਕਿ ਸੰਸਥਾਵਾਂ ਦੇ ਮੁਖ਼ੀਆਂ. ਜਗੀਰਦਾਰਾਂ ਅਤੇ ਰਜਵਾੜਿਆਂ ਨੂੰ ਛੱਡ ਕੇ ਸਾਰੇ ਪੰਜਾਬ ਦੇ ਸਿੱਖ ਲੋਕ ਮਹਾਰਾਜੇ ਦੇ ਪੰਜਾਬ ਆਉਣ ਲਈ ਉਤਸੁਕ ਤਾਂ ਸਨ ਹੀ, ਉਸ ਦੀ ਯਥਾਸ਼ਕਤ ਮਦਦ ਵੀ ਕਰਨੀ ਚਾਹੁੰਦੇ ਸਨ। ਪੂਰਵ ਸਿੱਖ ਫ਼ੌਜੀ, ਨਿਹੰਗ ਸਿੰਘ ਅਤੇ ਕੂਕੇ- ਸਾਰੇ ਹੀ ਇਹ ਚਾਹੁੰਦੇ ਸਨ ਕਿ ਦਲੀਪ ਸਿੰਘ ਪੰਜਾਬ ਪਰਤ ਆਵੇ। ਇਸ ਤੱਥ ਦੀ ਪੁਸ਼ਟੀ 20 ਮਾਰਚ 1886 ਦੀ ਇੰਟੈਲੀਜੈਂਸ ਰਿਪੋਰਟ ਤੋਂ ਵੀ ਹੁੰਦੀ ਹੈ। ਇਸ ਵਿੱਚ ਲਿਖਿਆ ਹੋਇਆ ਹੈ-

"Nihangs and Kukas may be foolish enough to join any demonstration got up in his (Dulip Singh's) favour."

1883 ਈ. ਤੋਂ, ਜਿਸ ਤਰ੍ਹਾਂ ਕਿ ਪਿੱਛੇ ਦੱਸਿਆ ਹੀ ਜਾ ਚੁੱਕਾ ਹੈ, ਨਾਮਧਾਰੀ ਲਹਿਰ ਦੇ ਪੈਰੋਕਾਰ ਦਲੀਪ ਸਿੰਘ ਦੀ ਮਦਦ ਲਈ ਸਰਗਰਮ ਸਨ ਅਤੇ 1885 ਈ. ਵਿੱਚ ਜਦੋਂ ਦਲੀਪ ਸਿੰਘ ਨੇ ਭਾਰਤ ਪਰਤਣ ਲਈ ਉੱਦਮ ਕਰਨੇ ਆਰੰਭੇ ਸਨ, ਤਾਂ ਪੰਜਾਬ ਦੀ ਜਨਤਾ ਵਿਚ, ਖ਼ਾਸ ਕਰਕੇ ਕੂਕਿਆਂ ਵਿੱਚ, ਨਵਾਂ ਜੋਸ਼ ਅਤੇ ਹਲਚਲ ਪੈਦਾ ਹੋ ਗਈ ਸੀ।

ਦਲੀਪ ਸਿੰਘ ਦੇ ਭਾਰਤ ਵਾਪਸ ਆਉਣ ਵਿਚ ਅੜਚਣਾਂ ਪਾਈਆਂ ਗਈਆਂ ਅਤੇ ਇਸ ਦਾ ਸਿੱਟਾ ਇਹ ਨਿਕਲਿਆ ਕਿ ਦਲੀਪ ਸਿੰਘ 1885 ਵਿੱਚ ਭਾਰਤ ਵੱਲ ਰਵਾਨਾ ਨਾ ਹੋ ਸਕਿਆ। ਇਨ੍ਹਾਂ ਹੀ ਦਿਨਾਂ ਵਿੱਚ ਨਾਮਧਾਰੀ ਲਹਿਰ ਦੀ ਸਭ ਤੋਂ ਵੱਧ ਮੁਖ਼ਬਰੀ ਕਰਨ ਵਾਲੇ ਸ. ਅਤਰ ਸਿੰਘ ਭਦੌੜ ਨੇ ਪੁਲਿਸ ਦੇ ਖ਼ੁਫ਼ੀਆ ਮਹਿਕਮੇ ਦੇ ਡੀ.ਜੀ. ਮਿਸਟਰ ਕਰੈਕਨ ਨੂੰ 8 ਜੁਲਾਈ 1885 ਨੂੰ ਪੱਤਰ ਰਾਹੀਂ ਸੂਚਨਾ ਦਿੱਤੀ ਕਿ- 'ਗੁਰੂ ਰਾਮ ਸਿੰਘ ਜੀ ਨੇ ਪੰਜਾਬ ਖ਼ਬਰ ਭੇਜੀ ਹੈ ਕਿ ਅੰਗਰੇਜ਼ਾਂ ਨਾਲ ਲੜਾਈ ਨੇੜੇ ਹੀ ਹੈ'। ਇਸ ਪੱਤਰ ਵਿੱਚ

ਇਹ ਵੀ ਲਿਖਿਆ ਸੀ ਕਿ- 'ਕੁਝ ਮਹੀਨੇ ਪਹਿਲਾਂ ਕੁਝ ਕੂਕੇ ਰੂਸ ਗਏ ਸਨ'।

ਖ਼ੁਫ਼ੀਆ ਪੁਲਿਸ ਮਹਿਕਮੇ ਦੇ ਇਸ ਅਫ਼ਸਰ ਨੂੰ ਅਤਰ ਸਿੰਘ ਭਦੌੜ ਨੇ 13 ਅਗਸਤ 1885 ਨੂੰ ਇੱਕ ਹੋਰ ਲੰਮਾ ਪੱਤਰ ਭੇਜਿਆ ਜਿਸ ਵਿੱਚ ਜ਼ਿਕਰ ਹੈ ਕਿ ਗੁਰੂ ਰਾਮ ਸਿੰਘ ਨੇ ਪੰਜਾਬ ਵਿੱਚ ਆਪਣੇ ਪੈਰੋਕਾਰਾਂ ਨੂੰ ਮਰਗੋਈ ਤੋਂ ਲਿਖ ਭੇਜਿਆ ਹੈ ਕਿ ਜਾਇਦਾਦਾਂ ਵੇਚ ਕੇ ਮਾਇਆ ਇਕੱਠੀ ਕਰਨੀ ਕਿਉਂਕਿ ਰੂਸ ਦੇ ਛੇਤੀ ਹੀ ਆਉਣ ਦੀ ਉਮੀਦ ਹੈ। ਇਸ ਵਿੱਚ ਹੀ ਜ਼ਿਕਰ ਹੈ ਕਿ ਗੁਰੂ ਰਾਮ ਸਿੰਘ ਨੇ ਪੰਜਾਬ ਆਪਣੇ ਭਰਾ ਬੁੱਧ ਸਿੰਘ (ਗੁਰੂ ਹਰੀ ਸਿੰਘ ਜੀ) ਨੂੰ ਕਿਹਾ ਕਿ ਉਹ ਰੂਸ ਬੈਠੇ ਬਿਸ਼ਨ ਸਿੰਘ ਨੂੰ ਚਿੱਠੀ ਲਿਖਣ। ਅਖ਼ੀਰ 'ਤੇ ਇਹ ਜ਼ਿਕਰ ਵੀ ਹੈ ਕਿ- 'ਤਿੰਨ 'ਕੂਕੇ' ਡੇਢ ਮਹੀਨਾ ਹੋਇਆ ਰੂਸ ਗਏ ਹੋਏ ਹਨ, ਜੋ ਸਤੰਬਰ ਜਾਂ ਅਕਤੂਬਰ, 1886 ਨੂੰ ਹੋਰ ਖ਼ਬਰਾਂ ਲੈ ਕੇ ਆਉਣਗੇ'।

ਮਹਾਰਾਜਾ ਦਲੀਪ ਸਿੰਘ ਦੀ ਸਹਾਇਤਾ ਲਈ ਕੂਕਿਆਂ ਦਾ ਸਰਗਰਮ ਹੋਣਾ ਅਤੇ ਉਨ੍ਹਾਂ ਦਾ ਦਲੀਪ ਸਿੰਘ ਅਤੇ ਰੂਸ ਨਾਲ ਤਾਲਮੇਲ ਦੱਸਦਾ ਹੈ ਕਿ ਅੰਦਰਖ਼ਾਤੇ ਕੋਈ ਆਪਸੀ ਵਿਉਂਤਬੰਦੀ ਚੱਲ ਰਹੀ ਸੀ ਕਿਉਂਕਿ ਇਨ੍ਹਾਂ ਦਿਨਾਂ ਵਿੱਚ ਦਲੀਪ ਸਿੰਘ ਨੇ ਵੀ ਰੂਸ ਨਾਲ ਸੰਪਰਕ ਪੈਦਾ ਕੀਤੇ ਹੋਏ ਸਨ। ਮਹਾਰਾਜਾ ਦਲੀਪ ਸਿੰਘ, ਨਾਮਧਾਰੀ ਲਹਿਰ ਅਤੇ ਰੂਸ- ਅਗਲੀਆਂ ਘਟਨਾਵਾਂ ਨੂੰ ਵਾਚਣ ਅਤੇ ਸਮਝਣ ਲਈ 'ਇਸ ਤ੍ਰਿਕੋਣ' ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ।

ਰੰਗੂਨ ਨਜ਼ਰਬੰਦੀ ਦੌਰਾਨ ਗੁਰੂ ਰਾਮ ਸਿੰਘ ਜੀ ਦੇ ਬਰਮਾ ਦੇ ਰਾਜਾ ਥਿੱਬੂ ਨਾਲ ਸੰਪਰਕ ਬਣ ਗਏ ਸਨ ਅਤੇ ਇਹ ਸਾਰੀ ਜਾਣਕਾਰੀ ਵੀ ਰੂਸ ਤੱਕ ਪਹੁੰਚੀ ਹੋਈ ਸੀ। ਬਰਮਾ ਦੇ ਚੀਫ਼ ਕਮਿਸ਼ਨਰ ਦੀ ਖ਼ਬਰ ਅਨੁਸਾਰ 29 ਨਵੰਬਰ 1885 ਈ. ਨੂੰ ਡਾਇਰੀਆ ਅਤੇ ਡਾਈਸੈਂਟਰੀ ਕਰਕੇ ਗੁਰੂ ਰਾਮ ਸਿੰਘ ਦਾ ਦੇਹਾਂਤ ਹੋ ਗਿਆ ਸੀ। ਦੂਸਰੇ ਪਾਸੇ, 29 ਨਵੰਬਰ 1885 ਈ. ਨੂੰ ਹੀ ਬਰਮਾ ਦੇ ਰਾਜੇ ਨੂੰ ਗੱਦੀ ਤੋਂ ਉਤਾਰ ਦਿੱਤਾ ਜਾਂਦਾ ਹੈ, ਜਿਸ ਦੇ ਸੰਪਰਕ ਗੁਰੂ ਰਾਮ ਸਿੰਘ ਨਾਲ ਬਣੇ ਹੋਏ ਸਨ। ਕੀ ਇਹ ਦੋਵੇਂ ਖ਼ਬਰਾਂ ਦੀਆਂ ਤਾਰੀਖਾਂ- 29 ਨਵੰਬਰ 1885- ਮਹਿਜ ਇੱਕ ਸੰਜੋਗ ਹੀ ਸਨ ਜਾਂ ਕਿਸੇ ਖ਼ਾਸ ਮਨੋਰਥ ਦੀ ਪੂਰਤੀ ਲਈ ਹੀ ਗੁਰੂ ਰਾਮ ਸਿੰਘ ਦੇ ਦੇਹਾਂਤ ਦੀ ਖ਼ਬਰ 'ਝੂਠੀ' ਹੀ ਬਣਾ ਕੇ ਨਸ਼ਰ ਕਰ ਦਿੱਤੀ ਗਈ ਸੀ ਅਤੇ ਉਸੇ ਦਿਨ ਹੀ ਬਰਮਾ ਦੇ ਰਾਜੇ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ?

ਨਿਸਚੇ ਹੀ ਇਸ ਵਿੱਚ ਕਿਸੇ ਖ਼ਾਸ ਮਨੋਰਥ ਨਾਲ 'ਝੂਠ ਬੋਲਣ' (ਨਸ਼ਰ ਕਰਨ) ਦੀ ਬੂ ਆਉਂਦੀ ਹੈ । ਕਿਉਂਕਿ ਉਸੇ ਬਰਮਾ ਦਾ ਚੀਫ਼ ਕਮਿਸ਼ਨਰ, ਸਰ ਚਾਰਲਸ ਬਰਨਾਰਡ, 29 ਨਵੰਬਰ 1885 ਨੂੰ ਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਦੀ ਖ਼ਬਰ ਦਿੰਦਾ ਹੈ ਅਤੇ ਇਸ ਘਟਨਾ ਤੋਂ ਲਗਪਗ 9 ਮਹੀਨੇ ਬਾਅਦ ਬ੍ਰਿਟਿਸ਼-ਬਰਮਾ ਦਾ ਓਹੀ ਚੀਫ਼ ਕਮਿਸ਼ਨਰ- ਸਰ ਚਾਰਲਸ ਬਰਨਾਰਡ- ਆਪਣੇ ਮਿੱਤਰ ਅਤਰ ਸਿੰਘ ਭਦੌੜ ਨੂੰ 23 ਅਗਸਤ 1886 ਦੇ ਪੱਤਰ ਰਾਹੀਂ ਸੂਚਿਤ ਕਰਦਾ ਹੈ ਕਿ- "Ram Singh Kuka is going to be transferred to a more remote spot, where communication with him will be less easy."

ਇਹ ਗੱਲ ਬੜੀ ਅਹਿਮ ਵੀ ਹੈ ਤੇ ਇਤਿਹਾਸ ਦੇ ਖੋਜੀਆਂ ਲਈ ਰੌਚਕ ਵੀ ਕਿ

ਅਗਰ ਗੁਰੂ ਰਾਮ ਸਿੰਘ ਜੀ ਦਾ 29 ਨਵੰਬਰ 1885 ਨੂੰ ਦੇਹਾਂਤ ਹੋ ਗਿਆ ਸੀ ਤਾਂ ਚੀਫ਼ ਕਮਿਸ਼ਨਰ ਕਿਹੜੇ ਗੁਰੂ ਰਾਮ ਸਿੰਘ ਕੂਕੇ ਨੂੰ ਕਿਸੇ ਦੁਰੇਡੀ ਥਾਂ 'ਤੇ ਨੌ ਮਹੀਨੇ ਬਾਅਦ ਬਦਲ ਕੇ ਭੇਜ ਰਹੇ ਸਨ। ਇਸ ਤੋਂ ਇਲਾਵਾ, 1885 ਈ. ਦੇ ਅਖ਼ੀਰਲੇ ਤਿੰਨ ਮਹੀਨਿਆਂ ਦੀ ਬਰਮਾ-ਜੇਲ੍ਹ ਦੀ ਜੋ ਰਿਪੋਰਟ ਹੈ, ਉਸ ਵਿੱਚ 'ਅਕਤੂਬਰ ਤੋਂ ਦਸੰਬਰ, 1885 ਤੱਕ ਮਰਗੋਈ ਜੇਲ੍ਹ ਵਿੱਚ ਇਸ ਬਿਮਾਰੀ ਨਾਲ ਕਿੰਨੇ ਕੈਦੀ ਚੜ੍ਹਾਈ ਕੀਤੇ', ਦਾ ਬਿਓਰਾ ਦਰਜ ਹੈ।

ਇਸ ਜੇਲ੍ਹ-ਰਿਪੋਰਟ ਵਿੱਚ ਹੋਰਾਂ ਬਿਮਾਰੀਆਂ ਦੇ ਨਾਲ ਨਾਲ ਡਾਇਰੀਆ ਅਤੇ ਡਾਇਸੈਂਟਰੀ ਦਾ ਖਾਨਾ (column) ਤਾਂ ਹੈ ਪਰ ਉਸ ਤਿਮਾਹੀ ਵਿੱਚ ਮਰਗੋਈ ਜੇਲ੍ਹ ਵਿੱਚ ਕਿਸੇ ਕੈਦੀ ਦੀ ਵੀ ਇਸ ਬਿਮਾਰੀ ਨਾਲ ਦੇਹਾਂਤ ਦੀ ਖ਼ਬਰ ਨਹੀਂ ਹੈ। ਸਾਰਾ ਖਾਨਾ ਖ਼ਾਲੀ ਹੈ। ਗੱਲ ਸਪਸ਼ਟ ਹੈ ਕਿ 29 ਨਵੰਬਰ ਨੂੰ ਗੁਰੂ ਰਾਮ ਸਿੰਘ ਦੇ ਦੇਹਾਂਤ ਦੀ ਖ਼ਬਰ ਗ਼ਲਤ ਸੀ ਅਤੇ ਕਿਸੇ ਖ਼ਾਸ ਮਨੋਰਥ ਲਈ ਹੀ ਘੜੀ ਗਈ ਸੀ। ਇਸੇ ਤਰ੍ਹਾਂ ਦੀ ਹੀ 1891 ਈ. ਦੀ ਮਰਦਮਸ਼ੁਮਾਰੀ ਰਿਪੋਰਟ ਹੈ। ਇਸ ਦੀ Vol.-XIX, Part-I, Punjab and its Feudatories, ਵਿਚ ਕੂਕਿਆਂ ਬਾਰੇ 169-171 ਤੱਕ ਜਾਣਕਾਰੀ ਦਰਜ ਹੈ, ਇਸ ਵਿੱਚ ਲਿਖਿਆ ਹੋਇਆ ਹੈ-(Guru Ram Singh) Died in 1887 or 1888 at Rangoon.

ਸਾਲ 1886 ਦੀ ਖ਼ਬਰ ਬਾਰੇ ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਮਹਾਰਾਜਾ ਦਲੀਪ ਸਿੰਘ ਦੇ ਦਸਤਾਵੇਜ਼ਾਂ ਵਿੱਚ ਜ਼ਿਕਰ ਆਇਆ ਹੋਇਆ ਹੈ ਕਿ-

"Kukas too have thrown in their lot with Dulip Singh. Besides, they (Kukas) believe that Ram Singh has miraculously gone over to Russia from the prison at Mergui and will lead Russia and Dalip Singh's advance on India."

ਇੱਥੇ ਲਿਖਣ ਲਈ ਕੁਝ ਤੱਥਾਂ ਉਤੇ ਨਜ਼ਰਸਾਨੀ ਕਰਨੀ ਜ਼ਰੂਰੀ ਹੋ ਜਾਂਦੀ ਹੈ। ਅਪ੍ਰੈਲ 1886 ਵਿੱਚ ਦਲੀਪ ਸਿੰਘ ਅਦਨ (Aden-the port-city and capital of Yemen) ਪਹੁੰਚਿਆ ਅਤੇ ਫਿਰ ਉਸ ਨੂੰ ਅੱਗੇ (ਭਾਰਤ) ਨਹੀਂ ਆਉਣ ਦਿੱਤਾ ਗਿਆ। ਅਗਲੇ ਮਹੀਨੇ ਉਹ ਅੰਮ੍ਰਿਤ ਛੱਕ, ਸਿੰਘ ਸੱਜ ਕੇ ਵਾਪਸ ਤੁਰ ਗਿਆ ਸੀ। ਦਲੀਪ ਸਿੰਘ ਨੂੰ ਭਾਰਤ ਨਾ ਆਉਣ ਦੇਣ, ਗੁਰੂ ਰਾਮ ਸਿੰਘ ਅਤੇ ਬਰਮੀ ਰਾਜੇ ਦੇ ਬਾਰੇ 29 ਨਵੰਬਰ 1885 ਦੀਆਂ ਖ਼ਬਰਾਂ, 23 ਅਗਸਤ 1886 ਨੂੰ ਗੁਰੂ ਰਾਮ ਸਿੰਘ, ਜਿਨ੍ਹਾਂ ਨੂੰ ਪਹਿਲਾਂ ਗੁਜ਼ਰ ਗਿਆ ਦੱਸਿਆ ਸੀ, ਮਰਗੋਈ ਤੋਂ ਬਦਲ ਕੇ ਕਿਸੇ ਹੋਰ ਦੁਰੇਡੀ ਥਾਂ ਭੇਜਣ ਅਤੇ ਇਸੇ ਦੌਰਾਨ ਉਨ੍ਹਾਂ ਦੇ ਕੈਦ 'ਚੋਂ ਨਿਕਲ ਕੇ ਰੂਸ ਜਾਣ ਦੀਆਂ ਖ਼ਬਰਾਂ ਦਾ ਕੀ ਆਪਸ ਵਿੱਚ ਕੋਈ ਸੰਬੰਧ ਸੀ ਕਿ ਦਲੀਪ ਸਿੰਘ ਦੇ ਅਤੇ ਰਾਜੇ ਥਿੱਬੂ ਦੇ ਆਪਸ ਵਿੱਚ ਗੁਰੂ ਰਾਮ ਸਿੰਘ ਨਾਲ ਸਹਿਯੋਗ ਨੂੰ ਨਿਖੇੜਨ ਦੀ ਕੋਸ਼ਿਸ਼ ਦਾ ਹੀ ਇੱਕ ਹਿੱਸਾ ਸੀ। ਉਹਨਾਂ ਦੇ ਦੇਹਾਂਤ ਦੀ ਖ਼ਬਰ ਨਸ਼ਰ ਕਰਨਾ ਜਦੋਂ ਕਿ ਗੁਰੂ ਰਾਮ ਸਿੰਘ 23 ਅਗਸਤ 1886 ਤੱਕ ਬਰਮਾ ਦੀ ਜੇਲ੍ਹ ਵਿੱਚ ਹੀ ਮੌਜੂਦ ਸਨ। ਇਸ ਦੇ ਨਾਲ ਨਾਲ 1886 ਈ. ਵਿੱਚ ਸੰਕੇਤਕ ਰੂਪ ਵਿੱਚ ਇਹ ਖ਼ਬਰ ਕਿ 'ਦਲੀਪ ਸਿੰਘ ਵਿਚ ਗੁਰੂ ਰਾਮ ਸਿੰਘ ਦੀ ਆਤਮਾ ਕੰਮ ਕਰ ਰਹੀ ਹੈ' ਅਤੇ ਗੁਪਤ ਤੌਰ

ਤੇ ਉਹਨਾਂ ਦਾ ਦਲੀਪ ਸਿੰਘ ਦੀ ਮਦਦ ਲਈ ਰੂਸ ਚਲੇ ਜਾਣ ਦਾ ਜ਼ਿਕਰ ਅਤੇ ਬਾਅਦ ਵਿੱਚ ਦਲੀਪ ਸਿੰਘ ਦਾ ਵੀ ਰੂਸ ਜਾਣਾ- ਇਹ ਸਾਰੀਆਂ ਘਟਨਾਵਾਂ ਮਹਿਜ਼ ਇੱਕ ਸੰਜੋਗ ਤਾਂ ਨਹੀਂ ਹੋ ਸਕਦੀਆਂ। ਮੈਂ ਆਪਣੇ ਇਸ ਲੇਖ ਰਾਹੀਂ ਖੋਜ ਕਰਨ ਦੇ ਚਾਹਵਾਨਾਂ ਨੂੰ ਬੇਨਤੀ ਕਰਾਂਗਾ ਕਿ ਉਪਰੋਕਤ ਸਾਰੇ ਤੱਥਾਂ ਦੀ ਗਹਿਰਾਈ ਨਾਲ ਖੋਜ ਕਰਨ ਤਾਂ ਜੁ ਲੁਕੇ ਪਏ ਇਤਿਹਾਸਕ ਤੱਥ ਸਾਹਮਣੇ ਆ ਸਕਣ।

ਅੰਤ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 'ਨਾਮਧਾਰੀ ਲਹਿਰ' ਦੇ ਪੈਰੋਕਾਰਾਂ ਨੇ ਪੂਰੇ ਜੋਸ਼ ਅਤੇ ਯਤਨਾਂ ਨਾਲ 'ਧੋਖੇ-ਧੱਕੇ ਨਾਲ ਨਿਰਵਾਸਿਤ ਕੀਤੇ ਗਏ ਮਹਾਰਾਜਾ ਦਲੀਪ ਸਿੰਘ' ਦੀ ਨਿਸਵਾਰਥ ਹੋ ਕੇ ਮਦਦ ਕਰਨ ਦੀ ਕੋਸ਼ਿਸ਼ ਕੀਤੀ ਸੀ। ਮਹਾਰਾਜੇ ਪ੍ਰਤੀ ਕੀਤੇ ਗਏ ਇਹਨਾਂ ਸਾਰੇ ਯਤਨਾਂ ਨੂੰ ਇਤਿਹਾਸ ਵਿੱਚ ਯੋਗ ਥਾਂ ਮਿਲਣੀ ਹੀ ਚਾਹੀਦੀ ਹੈ। ਮੈਂ ਕਈ ਵਾਰ ਐਲਵੀਡਨ (ਇੰਗਲੈਂਡ) ਮਹਾਰਾਜਾ ਦਲੀਪ ਸਿੰਘ ਦੀ ਕਬਰ 'ਤੇ ਇੰਗਲੈਂਡ ਦੀ ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਜਾਂਦਾ ਰਿਹਾ ਹਾਂ, ਜਿੱਥੇ ਉਸਨੂੰ ਸਿੱਖ ਹੋਣ ਦੇ ਬਾਵਜੂਦ ਦਫ਼ਨਾਇਆ ਹੋਇਆ ਹੈ। ਆਪਣੀ ਕਬਰ ਵਿੱਚ ਲੇਟਿਆ ਹੋਇਆ 'ਪੰਜਾਬ ਦਾ ਅੰਤਿਮ ਸਿੱਖ ਮਹਾਰਾਜਾ- ਦਲੀਪ ਸਿੰਘ' ਮਾਨੋ ਅਜੇ ਵੀ ਹਮਦਰਦੀ ਅਤੇ ਤਵੱਜੋ ਦੀ ਸਿੱਖ-ਸਮਾਜ ਪਾਸੋਂ ਆਸ ਰੱਖਦਾ ਹੋਵੇ!



# ਮਹਾਰਾਜਾ ਦਲੀਪ ਸਿੰਘ ਦੀ ਸਮਾਧ ਤੇ

ਖ਼ਾਲਸਾ ਰਾਜ ਦੇ ਆਖ਼ਰੀ ਮਹਾਰਾਜਾ, ਮਹਾਰਾਜਾ ਦਲੀਪ ਸਿੰਘ ਦਾ ਸਾਰਾ ਜੀਵਨ ਔਕੜਾਂ ਭਰਿਆ ਰਿਹਾ। ਬਚਪਨ ਤੋਂ ਲੈ ਕੇ ਪੈਰਿਸ ਵਿਖੇ ਅੰਤਿਮ ਸੁਆਸਾਂ ਤੱਕ ਮਹਾਰਾਜਾ ਦਲੀਪ ਸਿੰਘ ਡਾਵਾਂਡੋਲ ਹਾਲਤਾਂ ਤੋਂ ਲੰਘਦਾ ਅਤੇ ਆਪਣੇ ਦੇਸ਼ ਵਾਸੀਆਂ ਦੇ ਪਿਆਰ ਨੂੰ ਤਰਸਦਾ ਹੋਇਆ 22 ਅਕਤੂਬਰ 1893 ਨੂੰ ਜਦੋਂ ਚੜ੍ਹਾਈ ਕੀਤੀ ਤਾਂ, ਕਦੇ ਜਿਸ ਪਾਸ ਮਿੱਤਰਾਂ ਅਤੇ ਪਿਆਰਿਆਂ ਦੀ ਭੀੜ ਲੱਗੀ ਰਹਿੰਦੀ ਸੀ, ਮਰਨ ਉਪਰੰਤ ਮਹਾਰਾਜਾ ਰਣਜੀਤ ਸਿੰਘ ਦੇ ਉਸ ਪੁੱਤਰ ਅਤੇ ਉਤਰਾਧਿਕਾਰੀ ਦੀਆਂ ਅੱਖਾਂ ਬੰਦ ਕਰਨ ਵਾਲਾ ਵੀ ਕੋਈ ਨਹੀਂ ਸੀ। ਅੰਤਿਅੰਤ ਮੁਫ਼ਲਿਸੀ ਦੀ ਹਾਲਤ ਵਿੱਚ ਉਹਨੇ ਆਪਣਾ ਸਰੀਰ ਛੱਡਿਆ। ਇਸ ਤਰ੍ਹਾਂ ਦਾ ਬਦਕਿਸਮਤ ਮਹਾਰਾਜਾ ਸ਼ਾਇਦ ਹੀ ਕੋਈ ਹੋਰ ਹੋਵੇ। 25 ਅਕਤੂਬਰ 1893 ਦਾ The Tribune ਅਖ਼ਬਾਰ ਦਲੀਪ ਸਿੰਘ ਦੇ ਦੇਹਾਂਤ ਦੀ ਖ਼ਬਰ ਦਿੰਦਿਆਂ ਲਿਖਦਾ ਹੈ-

"When the son and heir of Ranjit Singh died, there was no one with him to close his eyes."

1838 ਈ. ਵਿੱਚ ਜਦੋਂ ਬਾਲਕ ਦਲੀਪ ਸਿੰਘ ਦਾ ਜਨਮ ਹੋਇਆ ਸੀ, ਉਸ ਦੇ ਪਿਤਾ 'ਸ਼ੇਰੇ ਪੰਜਾਬ' ਮਹਾਰਾਜਾ ਰਣਜੀਤ ਸਿੰਘ ਦਾ ਹਰ ਪਾਸੇ ਸਿੱਕਾ ਜੰਮਿਆ ਹੋਇਆ ਸੀ ਤੇ ਇਸ ਬਾਲਕ ਦੇ ਪੈਦਾ ਹੋਣ 'ਤੇ ਸਾਰੇ ਲਾਹੌਰ ਵਿੱਚ ਖੁਸ਼ੀਆਂ ਮਨਾਈਆਂ ਗਈਆਂ ਸਨ। ਨੌਬਤਾਂ ਵਜਾਈਆਂ ਗਈਆਂ ਅਤੇ ਚੋਖਾ ਧਨ ਗ਼ਰੀਬਾਂ ਵਿੱਚ ਵੰਡਿਆ ਗਿਆ। ਪਰ ਇਸੇ ਦਲੀਪ ਸਿੰਘ ਦੇ ਅੰਤਿਮ ਸਮੇਂ ਉਸ ਪਾਸ ਹੋਟਲ ਦੇ ਬਿਲ ਚੁਕਾਉਣ ਲਈ ਵੀ ਪੈਸੇ ਨਹੀਂ ਸਨ। ਮਖ਼ਮਲੀ ਲਿਬਾਸਾਂ ਵਿੱਚ ਪਲਿਆ ਦਲੀਪ ਸਿੰਘ ਬੜੀ ਹੀ ਗ਼ਰੀਬੀ ਦੀ ਹਾਲਤ ਵਿੱਚ ਮਰਿਆ। ਕੈਸੀ ਵਿਡੰਬਨਾ, ਕੈਸੀ ਨੀਅਤੀ ਰਹੀ ਸੀ ਪ੍ਰਮਾਤਮਾ ਦੀ ਕਿ ਬੇਗ਼ਾਨਿਆਂ ਨੇ ਉਸ ਨਾਲ ਜੋ ਕੀਤਾ ਉਹ ਤਾਂ ਸਮਝ ਵਿੱਚ ਆ ਸਕਦਾ ਹੈ ਪਰ ਆਪਣਿਆਂ ਨੇ, ਉਸ ਦੇ ਆਪਣੇ ਦੇਸ਼ ਵਾਸੀਆਂ, ਆਪਣੇ ਧਰਮ ਦੇ ਲੋਕਾਂ ਨੇ ਵੀ ਉਸ ਨਾਲ ਐਸਾ ਮਾੜਾ ਸਲੂਕ ਕੀਤਾ ਕਿ ਉਸ ਦੀਆਂ ਸਾਰੀਆਂ ਆਸਾਂ ਉਮੀਦਾਂ ਹੀ ਉਸ ਦੇ ਆਖ਼ਰੀ ਸਫ਼ਰ ਦਾ ਕਾਰਨ ਬਣੀਆਂ।

ਮਹਾਰਾਜਾ ਦਲੀਪ ਸਿੰਘ ਦੇ ਹਮਵਤਨਾਂ ਤੇ ਪੰਜਾਬ ਦੇ ਆਗੂਆਂ ਨੇ ਪ੍ਰਤੱਖ ਤੌਰ ਤੇ ਉਸ 'ਤੇ ਧਰਮਹੀਣ ਹੋਣ ਦਾ ਦੋਸ਼ ਲਾਇਆ ਸੀ ਅਤੇ ਇਹ ਉਹਨਾਂ ਲਈ ਬੇ-ਰੁਖ਼ੀ ਦਾ ਵੱਡਾ ਕਾਰਨ ਦਿਸਦਾ ਸੀ। ਪਰ ਵਾਸਤਵਿਕਤਾ ਇਹ ਨਹੀਂ ਸੀ। ਪੰਜਾਬ ਦੇ ਸਰਦਾਰ, ਪੁਜਾਰੀ,

ਜਾਗੀਰਦਾਰ ਆਦਿ ਬਦੇਸ਼ੀ ਹਕੂਮਤ ਦੇ ਭਗਤ ਹੋ ਚੁੱਕੇ ਸਨ ਅਤੇ ਆਪ ਵੀ ਸਿੱਖੀ ਤੋਂ ਦੂਰ ਜਾ ਚੁੱਕੇ ਸਨ। ਉਹ ਨਹੀਂ ਸਨ ਚਾਹੁੰਦੇ ਕਿ ਮੁੜ ਤੋਂ ਦਲੀਪ ਸਿੰਘ ਪੰਜਾਬ ਵਿੱਚ ਆਵੇ ਅਤੇ 'ਖ਼ਾਲਸਾ ਰਾਜ' ਪੁਨਰ-ਸਥਾਪਤ ਹੋਵੇ। ਦਲੀਪ ਸਿੰਘ 'ਤੇ ਇਸਾਈ ਹੋਣ ਦਾ ਦੋਸ਼ ਲਗਾਉਣ ਵਾਲੇ ਸਰਦਾਰ ਆਪ ਬਰਤਾਨਵੀ ਸਰਕਾਰ ਨੂੰ ਸਹਿਯੋਗ ਦੇਣ ਕਰਕੇ ਇਸਾਈਅਤ ਦੇ ਪ੍ਰਚਾਰ ਵਿੱਚ ਸਹਿਯੋਗ ਕਰ ਰਹੇ ਸਨ ਅਤੇ ਸਿੱਖ ਧਰਮ ਦੇ ਪ੍ਰਚਾਰ ਕਰਨ ਵਾਲੇ ਆਗੂ 'ਓਲਡ ਟੈਸਟਾਮੈਂਟ' ਦੀਆਂ ਕਾਪੀਆਂ ਆਪਣੀਆਂ ਕੱਛਾਂ ਵਿੱਚ ਦਬਾਈ ਫਿਰਦੇ ਹੁੰਦੇ ਸਨ। ਅਸਲ ਕਾਰਨ ਸਿੱਖ ਸਰਦਾਰਾਂ ਦਾ ਸਮਾਜ ਜਾਂ ਧਰਮ ਪ੍ਰਤੀ ਭਗਤੀ ਨਹੀਂ ਸੀ, ਸਗੋਂ ਨਿਜੀ ਸੁਆਰਥਾਂ ਲਈ, ਬਿਦੇਸ਼ੀ ਰਾਜ ਲਈ ਹੀ ਭਗਤੀ ਸੀ- ਜੋ ਉਹ ਕਰ ਰਹੇ ਸਨ। ਐਸੇ ਨੇਤਾਵਾਂ ਦੇ ਉਦੇਸ਼ਾਂ ਬਾਰੇ ਪ੍ਰੋ. ਪਿਆਰਾ ਸਿੰਘ ਪਦਮ 'ਸੰਖੇਪ ਸਿੱਖ ਇਤਿਹਾਸ' ਦੇ ਪੰਨਾ 217 'ਤੇ ਲਿਖਦੇ ਹਨ-

"ਸਿੱਖ ਧਰਮ ਪ੍ਰਚਾਰਨਾ, ਧਾਰਮਿਕ ਗ੍ਰੰਥ ਪ੍ਰਕਾਸ਼ਣਾ, ਪੰਜਾਬੀ ਬੋਲੀ ਦੀ ਉੱਨਤੀ ਕਰਨੀ ਆਦਿ ਜ਼ਰੂਰੀ ਉਦੇਸ਼ਾਂ ਤੋਂ ਇਲਾਵਾ 'ਖ਼ੈਰਖਾਹੀ ਕੌਮ ਤੇ ਫ਼ਰਮਾਬਰਦਾਰੀ ਸਰਕਾਰੀ' ਵੀ ਜ਼ਰੂਰੀ ਮੰਤਵਾਂ ਵਿੱਚ ਸ਼ਾਮਲ ਸੀ।"

ਇਸ ਪੁਸਤਕ ਦੇ ਪੰਨਾ 224 ਤੇ 'ਪਦਮ' ਜੀ ਨੇ ਲਿਖਿਆ ਹੈ-

"ਸ਼ਾਇਦ ਇਹ ਗਲ ਪਾਠਕਾਂ ਨੂੰ ਫਿਰ ਰੜਕੇਗੀ ਕਿ 'ਸਿੰਘ ਸਭਾ ਲਹਿਰ' ਦੇ ਪਵਿੱਤਰ ਮੰਤਵਾਂ ਵਿੱਚ 'ਅੰਗਰੇਜ਼ ਭਗਤੀ' ਕਿਉਂ ਸ਼ਾਮਲ ਸੀ? ਉਸ ਸਮੇਂ ਦੇ ਸਿੱਖ ਨੇਤਾਵਾਂ ਨੇ ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਹੋ ਰਹੇ ਅਨਿਆਂ ਬਾਰੇ ਹਾਅ ਦਾ ਨਾਅਰਾ ਕਿਉਂ ਨਾ ਮਾਰਿਆ? ਇਸ ਦਾ ਸਪਸ਼ਟ ਕਾਰਨ ਤਾਂ ਇਹ ਹੈ ਕਿ ਅਜੇ ਪੂਰਨ ਚੇਤਨਾ ਪੈਦਾ ਨਹੀਂ ਸੀ ਹੋਈ।"

ਪੰਜਾਬ ਦੇ ਸਿੱਖ ਸਰਦਾਰਾਂ ਅਤੇ ਨੇਤਾਵਾਂ ਦੀ ਬੇਰੁਖ਼ੀ ਅਤੇ ਮਹਾਰਾਜਾ ਦਲੀਪ ਸਿੰਘ ਦੇ ਕਰੁਣਾਜਨਕ ਅੰਤਮ ਸਮੇਂ ਨੇ ਮੇਰੇ ਅੰਦਰ ਇਸ ਬਦਨਸੀਬ ਮਹਾਰਾਜੇ ਬਾਰੇ ਹਮਦਰਦੀ ਜਗਾਈ ਅਤੇ ਮੈਂ ਉਸ ਬਾਰੇ ਜ਼ਿਆਦਾ ਜਾਨਣ ਦਾ ਜਤਨ ਕਰਨ ਲੱਗ ਪਿਆ। ਇਸ ਲਈ ਮੈਂ ਮਹਾਰਾਜੇ ਦੀ ਕਬਰ 'ਤੇ ਐਲਵੀਡਨ (ਇੰਗਲੈਂਡ) ਜਾਣਾ ਚਾਹੁੰਦਾ ਸਾਂ ਜਿੱਥੇ ਸਿੱਖ ਮਹਾਰਾਜਾ ਸਦਾ ਵਾਸਤੇ ਆਪਣੀ ਅਰਾਮਗਾਹ (ਕਬਰ) ਵਿੱਚ ਸੁੱਤਾ ਪਿਆ ਸੀ। ਮੇਰੀ ਇਸ ਇੱਛਾ ਨੂੰ ਪੂਰਿਆਂ ਕਰਨ ਦਾ ਉਪਰਾਲਾ ਕੀਤਾ ਬਰਮਿੰਘਮ ਇਲਾਕੇ ਦੇ ਨਾਮਧਾਰੀ ਸਿੰਘਾਂ ਨੇ। ਜੂਨ 1999 ਈ. ਵਿੱਚ ਜਦੋਂ ਮੈਂ ਇਗਲੈਂਡ ਗਿਆ ਸੀ, ਮੈਂ ਪਹਿਲੀ ਵਾਰ ਸੰਤ ਵਾਸਦੇਵ ਸਿੰਘ ਭਮਰਾ, ਜੋਗਿੰਦਰ ਸਿੰਘ ਭਮਰਾ, ਮੋਹਨ ਸਿੰਘ ਟਾਂਡੇ, ਮਹਿੰਦਰ ਸਿੰਘ ਹੁਰਾਂ ਦੇ ਭਰਪੂਰ ਸਹਿਯੋਗ ਨਾਲ ਮਹਾਰਾਜਾ ਦਲੀਪ ਸਿੰਘ ਦੀ ਸਮਾਧ 'ਤੇ ਗਿਆ ਸਾਂ ਅਤੇ ਉੱਥੋਂ ਦੇ ਸਾਰੇ ਹਾਲਾਤ ਜਾਣ ਕੇ ਮੈਂ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਵਿੱਚ 'ਮਹਾਰਾਜਾ ਦਲੀਪ ਸਿੰਘ ਅਤੇ ਨਾਮਧਾਰੀ ਸਮਾਜ' ਵਿਸ਼ੇ ਉੱਤੇ ਖੋਜ ਕਰਨ ਲਈ ਆਪਣਾ ਨਾਂ ਦੇ ਦਿੱਤਾ, ਜੋ ਮਨਜ਼ੂਰ ਵੀ ਹੋ ਗਿਆ ਸੀ, ਪਰ ਕੁਝ ਕਾਰਨਾ ਕਰਕੇ ਮੈਂ ਇਸ ਪ੍ਰੋਜੈਕਟ ਨੂੰ ਅੱਗੇ ਨਾ ਲੈ ਜਾ ਸਕਿਆ।

ਏਸੇ ਸਾਲ ਦੇ ਨਵੰਬਰ ਮਹੀਨੇ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ

ਸਾਲਾਨਾ ਇਜਲਾਸ ਵਿੱਚ ਉਸ ਸਮੇਂ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਇੱਕ ਚਿੱਟ ਲਿਖ ਕੇ ਮੈਂ ਉਚੇਚੇ ਤੌਰ ਤੇ ਪਕੜਾਈ, ਜਿਸ ਵਿੱਚ ਮੈਂ ਲਿਖਿਆ ਸੀ ਕਿ ਇੱਸ ਆਮ ਇਜਲਾਸ ਵਿੱਚ ਮਤਾ ਪਾਸ ਕੀਤਾ ਜਾਵੇ ਕਿ ਮਹਾਰਾਜਾ ਦਲੀਪ ਸਿੰਘ ਕਿਉਂਕਿ ਗੁਜ਼ਰ ਜਾਣ ਤੋਂ ਲਗਪਗ ਸੱਤ ਕੁ ਸਾਲ ਪਹਿਲਾਂ ਮੁੜ ਸਿੱਖ-ਧਰਮ ਗ੍ਰਹਿਣ ਕਰਕੇ ਸਿੱਖ ਬਣ ਗਿਆ ਸੀ ਅਤੇ ਉਸ ਦੇ ਇਸਾਈ ਪੁੱਤਰਾਂ ਨੇ ਉਸਨੂੰ ਇੰਗਲੈਂਡ ਲਿਆ ਕੇ ਐਲਵੀਡਨ ਸਥਿਤ ਉਸ ਦੇ ਮਹਿਲ ਦੇ ਨਾਲ ਲੱਗਦੇ ਗਿਰਜਾਘਰ ਦੇ ਬਾਹਰ ਇਸਾਈ ਰੀਤ ਨਾਲ ਦਫ਼ਨਾ ਦਿੱਤਾ ਸੀ, ਹੁਣ ਉਸ ਦਾ ਸਿੱਖ ਰੀਤੀ ਰਿਵਾਜਾਂ ਅਨੁਸਾਰ ਅੰਤਮ ਸਸਕਾਰ ਕੀਤਾ ਜਾਵੇ। ਉਸ ਸਮੇਂ ਮੈਂ ਸ਼੍ਰੋਮਣੀ ਕਮੇਟੀ, ਅਮ੍ਰਿਤਸਰ ਦਾ ਮੈਂਬਰ ਸਾਂ। ਪਰ ਇਸ ਬਾਰੇ ਬੀਬੀ ਜੀ ਨੇ ਕੋਈ ਗ਼ੌਰ ਨਾ ਕੀਤਾ ਤੇ ਨਾ ਹੀ ਇਸ ਵਿਚਾਰ ਬਾਰੇ ਇਜਲਾਸ ਵਿੱਚ ਕੁਝ ਬੋਲਿਆ।

ਜਿਉਂ ਜਿਉਂ ਮੈਂ ਮਹਾਰਾਜਾ ਦਲੀਪ ਸਿੰਘ ਬਾਰੇ ਦਸਤਾਵੇਜ਼ ਘੋਖਦਾ ਗਿਆ, ਮੈਨੂੰ ਜਾਣ ਕੇ ਪ੍ਰਸੰਨਤਾ ਭਰੀ ਹੈਰਾਨੀ ਹੋਈ ਕਿ ਜਿੱਥੇ ਸਿੱਖ ਸੰਸਥਾਵਾਂ ਅਤੇ ਸਰਦਾਰਾਂ ਨੇ ਮਹਾਰਾਜੇ ਪ੍ਰਤੀ ਉਪੇਕਸ਼ਾ ਵਾਲੀ ਨੀਤੀ ਵਰਤੀ ਸੀ, ਉੱਥੇ ਨਾਮਧਾਰੀ ਸਮਾਜ ਨੇ ਉਸ ਦੀ ਵਾਰ ਵਾਰ ਮਦਦ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਸ ਮੰਤਵ ਦੇ ਅਨੇਕਾਂ ਦਸਤਾਵੇਜ਼ 'ਮਹਾਰਾਜਾ ਦਲੀਪ ਸਿੰਘ' ਅਤੇ 'ਨਾਮਧਾਰੀ ਅੰਦੋਲਨ' ਨਾਲ ਸੰਬੰਧਿਤ ਫ਼ਾਈਲਾਂ ਵਿੱਚ ਉਪਲੱਬਧ ਹਨ। 1999 ਈ. ਵਿੱਚ ਵਾਪਸ ਭਾਰਤ ਆ ਕੇ ਮੈਂ ਮਹਾਰਾਜੇ ਦੀ ਸਮਾਧ 'ਤੇ ਯਾਰਤਾ ਬਾਰੇ 'ਸਤਿਜੁਗ' ਸਪਤਾਹਿਕ ਵਿੱਚ ਇੱਕ ਲੰਮਾ ਲੇਖ 'ਮਹਾਰਾਜਾ ਦਲੀਪ ਸਿੰਘ ਤੇ ਨਾਮਧਾਰੀ ਸਮਾਜ' ਲਿਖਿਆ ਜੋ 30 ਸਤੰਬਰ ਤੋਂ 25 ਨਵੰਬਰ 1999 ਈ. ਤੱਕ ਦੇ ਪਰਚਿਆਂ ਵਿੱਚ ਲੜੀਵਾਰ ਛਪਦਾ ਰਿਹਾ ਸੀ। ਇਹਨਾਂ ਸਾਰੀਆਂ ਜਾਣਕਾਰੀਆਂ ਸਦਕਾ ਮੈਂ ਇਸ ਵਿਸ਼ੇ 'ਤੇ ਇੱਕ ਪੁਸਤਕ ਦੀ ਰੂਪ ਰੇਖਾ ਬਣਾਈ, ਜੋ ਕਾਫ਼ੀ ਹੱਦ ਤੱਕ ਪੂਰੀ ਹੋ ਚੁੱਕੀ ਸੀ, ਪਰ ਕਿਸੇ ਕਾਰਨ ਸਿਰੇ ਨਾ ਚੜ੍ਹ ਸਕੀ। ਇਸ ਦੌਰਾਨ ਮੈਨੂੰ ਐਸਾ ਪ੍ਰਤੀਤ ਵੀ ਹੋਇਆ ਕਿ ਸਤਿਗੁਰੂ ਰਾਮ ਸਿੰਘ ਜੀ ਬਾਰੇ ਨਵੰਬਰ 1885 ਵਿੱਚ 'ਕਥਿਤ ਤੌਰ' ਤੇ ਦੇਹਾਂਤ ਦੀ ਖ਼ਬਰ ਦੇਣ ਵਿੱਚ ਅਤੇ ਮਹਾਰਾਜੇ ਦੇ ਉਹਨੀਂ ਦਿਨੀਂ ਭਾਰਤ ਆਉਣ ਦੇ ਜਤਨਾਂ ਵਿੱਚ ਕਾਫੀ 'ਭੇਤ' ਨਜ਼ਰ ਆਉਂਦਾ ਸੀ। ਇਸ ਲਈ ਮੈਂ ਖੋਜ ਪੱਖੋਂ ਯੂ. ਪੀ. ਵਿੱਚ ਫਤਹਿਗੜ੍ਹ, ਜਿੱਥੇ ਬਾਲਕ ਮਹਾਰਾਜੇ ਨੂੰ ਪੰਜਾਬ ਤੋਂ ਬਾਹਰ ਕੱਢ ਕੇ ਰੱਖਿਆ ਗਿਆ ਸੀ ਅਤੇ ਜਿੱਥੇ ਉਸਨੇ ਇਸਾਈ-ਮਤ ਗ੍ਰਹਿਣ ਕੀਤਾ ਸੀ, ਕਈ ਵਾਰ ਗਿਆ ਸਾਂ ਅਤੇ ਮੁੜ ਇੱਕ ਵਾਰੀ ਫੇਰ ਮਹਾਰਾਜੇ ਦੀ ਸਮਾਧ 'ਤੇ ਜਾਣਾ ਚਾਹੁੰਦਾ ਸਾਂ। ਸਾਲ 2003 ਵਿੱਚ ਮੈਨੂੰ ਫੇਰ ਇੰਗਲੈਂਡ ਜਾਣ ਦਾ ਅਵਸਰ ਮਿਲਿਆ ਅਤੇ ਇਸ ਵਾਰੀ ਵੀ ਫੇਰ ਸੰਤ ਵਾਸਦੇਵ ਸਿੰਘ ਭਮਰਾ ਦੇ ਉੱਦਮ ਨਾਲ ਮੈਂ ਮਹਾਰਾਜੇ ਦੀ ਸਮਾਧ 'ਤੇ ਗਿਆ। ਇਸ ਵਾਰੀ ਵੀ ਸਹਿਯੋਗੀ ਸਨ- ਸ੍ਰ. ਜੋਗਿੰਦਰ ਸਿੰਘ ਭਮਰਾ, ਮੋਹਨ ਸਿੰਘ ਟਾਂਡੇ ਤੇ ਸੰਤ ਮਹਿੰਦਰ ਸਿੰਘ।

ਇੰਗਲੈਂਡ ਦੇ ਕੁਝ ਉਤਸ਼ਾਹੀ ਸਿੱਖਾਂ ਨੇ 'ਮਹਾਰਾਜਾ ਦਲੀਪ ਸਿੰਘ ਸੈਂਨਟਨਰੀ ਟ੍ਰਸਟ' ਬਣਾਇਆ ਹੋਇਆ ਹੈ, ਜੋ ਇਸ ਪਾਸੇ ਕਾਫ਼ੀ ਉੱਦਮ ਕਰ ਰਹੇ ਹਨ। ਇਸ ਟ੍ਰਸਟ ਦੇ ਕਰਤਾ-ਧਰਤਾ ਸਨ ਸ. ਹਰਵਿੰਦਰ ਸਿੰਘ ਰਾਣਾ। ਵਾਸਦੇਵ ਸਿੰਘ ਭਮਰਾ ਹੋਰਾਂ ਦੇ ਸੰਪਰਕ ਅਤੇ ਉੱਦਮ ਸਦਕਾ ਸ. ਰਾਣਾ ਮੈਨੂੰ ਬਾਸਦੇਵ ਸਿੰਘ ਭਮਰਾ ਦੇ ਵੁਲਵਰਹੈਂਪਟਨ

ਵਿਖੇ ਨਿਵਾਸ 'ਤੇ ਆਣ ਕੇ ਮਿਲੇ। ਪਰਸਪਰ ਵਿਚਾਰਾਂ ਹੋਈਆਂ ਅਤੇ ਮੇਰੇ Elveden Estate ਵਿਖੇ ਮਹਾਰਾਜੇ ਦੀ ਸਮਾਧ 'ਤੇ ਜਾਣ ਬਾਰੇ ਸੁਣ ਕੇ ਉਹਨਾਂ ਖੁਸ਼ੀ ਤਾਂ ਪ੍ਰਗਟਾਈ ਹੀ, ਨਾਲ ਹੀ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਭਰੋਸਾ ਵੀ ਦਿੱਤਾ। ਰਾਣਾ ਜੀ ਦੇ ਇਸ ਭਰੋਸੇ ਅਤੇ ਨਾਮਧਾਰੀ ਸਿੰਘਾਂ ਦੇ ਸਹਿਯੋਗ ਸਦਕਾ 20 ਅਕਤੂਬਰ 2003 ਨੂੰ ਮੈਂ ਮਹਾਰਾਜਾ ਦਲੀਪ ਸਿੰਘ ਦੀ ਕਬਰ 'ਤੇ ਇਕ ਵਾਰੀ ਫੇਰ ਖੜ੍ਹਾ ਉਸ ਬਦਨਸੀਬ ਮਹਾਰਾਜੇ ਨੂੰ ਮੁਖ਼ਾਤਬ ਸਾਂ।

ਦੋ ਦਿਨਾਂ ਬਾਅਦ ਮਹਾਰਾਜਾ ਦਲੀਪ ਸਿੰਘ ਦੇ ਦੇਹਾਂਤ ਹੋਏ ਨੂੰ 110 ਸਾਲ ਪੂਰੇ ਹੋਣ ਵਾਲੇ ਸਨ। ਆਪਣੇ ਸਾਥੀਆਂ ਸਮੇਤ ਮੈਂ ਮਹਾਰਾਜੇ ਨੂੰ ਸ਼ਰਧਾਂਜਲੀ ਦਿੱਤੀ ਅਤੇ ਉਸ ਦੀ ਕਬਰ ਤੇ ਕੁਝ ਫੁੱਲ ਭੇਟਾ ਕੀਤੇ। A-11 ਨੰਬਰ ਸੜਕ ਦੇ ਕੰਢੇ Saint Andrew & Saint Patric Church ਦੇ ਬਾਹਰਲੇ ਅਹਾਤੇ ਵਿੱਚ ਬਹੁਤ ਸਾਰੀਆਂ ਕਬਰਾਂ ਹਨ, ਜਿਨ੍ਹਾਂ ਵਿੱਚ ਨਾਲ ਨਾਲ ਸਾਦੀ ਅਵਸਥਾ ਵਿੱਚ ਤਿੰਨ ਕਬਰਾਂ ਸਿੱਖ ਇਤਿਹਾਸ ਨਾਲ ਸੰਬੰਧ ਰੱਖਣ ਵਾਲੀਆਂ ਹਨ। ਇਹ ਹਨ- ਮਹਾਰਾਜਾ ਦਲੀਪ ਸਿੰਘ, ਉਸਦੀ ਪਤਨੀ ਬੰਬਾ ਦਲੀਪ ਸਿੰਘ ਅਤੇ ਉਨ੍ਹਾਂ ਦੇ ਸਭ ਤੋਂ ਛੋਟੇ ਪੁੱਤਰ ਐਡਵਰਡ ਦਲੀਪ ਸਿੰਘ ਦੀਆਂ ਕਬਰਾਂ। ਕੁਝ ਸਿੱਖ ਨੇ ਇਸ ਥਾਂ 'ਤੇ ਰੋਜ਼ਾਨਾ ਫੁੱਲ ਚੜ੍ਹਾ ਕੇ ਮਹਾਰਾਜੇ ਅਤੇ ਉਸਦੇ ਪਰਿਵਾਰ ਪ੍ਰਤੀ ਸ਼ਰਧਾ ਪ੍ਰਗਟ ਕਰ ਜਾਂਦੇ ਹਨ।

ਉਪਰੋਕਤ ਦੱਸੇ 'ਗਿਰਜਾ ਘਰ' ਦਾ ਇਤਿਹਾਸ ਵੀ ਬਹੁਤ ਪੁਰਾਣਾ ਹੈ। 1086 ਈ. ਵਿੱਚ ਇਸ ਦੇ ਬਣਾਏ ਜਾਣ ਦਾ ਇਤਿਹਾਸ ਮਿਲਦਾ ਹੈ। ਇਹ Elveden Estate ਕਈ ਖਰੀਦਦਾਰਾਂ ਦੇ ਹੱਥਾਂ 'ਚੋਂ ਦੀ ਹੁੰਦਿਆਂ ਹੋਇਆਂ 1768 ਈ. ਵਿੱਚ ਪ੍ਰਸਿੱਧ Admiral Iscount Campbell ਦੇ ਹੱਥਾਂ ਵਿੱਚ ਆਇਆ ਜਿਸ ਨੇ ਇਸ ਸਾਰੀ ਐਸਟੇਟ ਨੂੰ ਤਾਂ ਨਵਾਂ ਰੂਪ ਦਿੱਤਾ ਹੀ ਉਪਰੋਕਤ ਚਰਚ ਨੂੰ ਵੀ ਨਵੇਂ ਸਿਰੇ ਤੋਂ ਬਣਾਇਆ ਸੀ। 1813 ਈ. ਵਿੱਚ ਫੇਰ ਇਹ ਸਾਰਾ ਇਲਾਕਾ ਵੈਸਟ ਇੰਡੀਜ਼ ਦੇ ਵਪਾਰੀ ਵਿਲੀਯਮ ਨਿਊਟਨ ਦੇ ਪਾਸ ਆਇਆ ਅਤੇ ਫਿਰ 1863 ਵਿੱਚ Elveden Estate ਨੂੰ ਜਿਸ ਵਿੱਚ ਇਹ ਚਰਚ ਵੀ ਸੀ ਮਹਾਰਾਜਾ ਦਲੀਪ ਸਿੰਘ ਨੇ ਖ਼ਰੀਦ ਲਿਆ। ਮਹਾਰਾਜਾ 1885 ਈ ਤੱਕ ਏਥੇ ਰਿਹਾ। ਉਸ ਸਮੇਂ ਵਰਤਮਾਨ ਚਰਚ ਦਾ ਕੇਵਲ ਇੱਕ ਛੋਟਾ ਹਿੱਸਾ ਹੀ ਹੁੰਦਾ ਸੀ ਜੋ ਪਿੱਛੋਂ 20ਵੀਂ ਸਦੀ ਦੇ ਸ਼ੁਰੂ ਵਿੱਚ ਵਧਾਇਆ ਗਿਆ ਸੀ। 1885 ਈ. ਤੋਂ ਬਾਅਦ ਮਹਾਰਾਜਾ ਮੁੜ ਏਥੇ ਨਹੀਂ ਆਇਆ ਅਤੇ 22 ਅਕਤੂਬਰ, 1893 ਨੂੰ ਪੈਰਿਸ ਵਿਖੇ ਚੜ੍ਹਾਈ ਕਰ ਗਿਆ। ਬਾਅਦ ਵਿੱਚ ਮਹਾਰਾਜੇ ਦੀ ਮ੍ਰਿਤਕ ਦੇਹ ਨੂੰ ਉਸਦੀ Estate ਵਿਖੇ ਲਿਆ ਕੇ ਚਰਚ ਦੇ ਅਹਾਤੇ ਵਿੱਚ ਦਫ਼ਨਾ ਦਿੱਤਾ ਗਿਆ। ਅਗਲੇ ਹੀ ਸਾਲ ਅਰਥਾਤ 1894 ਈ. ਵਿੱਚ ਮਹਾਰਾਜੇ ਦੇ ਮਹਿਲ ਸਣੇ ਸਾਰੀ Estate ਵੇਚ ਦਿੱਤੀ ਗਈ, ਜਿਨ੍ਹਾਂ ਨੇ ਮਹਾਰਾਜੇ ਦੇ ਨਿਵਾਸ-ਸਥਾਨ ਨੂੰ ਹੋਰ ਵਧਾ ਕੇ ਨਵਾਂ ਕਰਵਾਇਆ। ਅਜਕਲ ਇਹ ਸਾਰੀ ਥਾਂ Edward the Earl Iveagh ਦੇ ਅਧਿਕਾਰ ਵਿੱਚ ਹੈ।

20 ਅਕਤੂਬਰ 2003 ਨੂੰ ਐਲਵੀਡਨ ਜਾਣ ਤੋਂ ਪਹਿਲਾਂ ਅਸੀਂ ਸਾਰੇ ਥੈਡਫੋਰਡ, ਜੋ ਐਲਵੀਡਨ ਤੋਂ ਥੋੜ੍ਹੀ ਹੀ ਦੂਰੀ 'ਤੇ ਹੈ ਅਤੇ ਏਥੇ Ancient House ਨਾਂ ਦਾ ਇੱਕ

ਮਹਾਰਾਜੇ ਨਾਲ ਸੰਬੰਧਿਤ ਅਜਾਇਬ ਘਰ ਵੀ ਹੈ, ਗਏ। Elveden Estate ਦੇ ਮਾਲਕ Lord Iveagh ਨੂੰ ਵੀ ਸਾਡੇ ਉੱਥੇ ਆਉਣ ਬਾਰੇ ਦੱਸਿਆ ਸੀ। ਮਹਾਰਾਜਾ ਦਲੀਪ ਸਿੰਘ ਟ੍ਰਸਟ ਦੇ ਸ੍ਰ. ਰਾਣਾ ਥੈਡਫੋਰਡ ਸਾਨੂੰ ਆ ਕੇ ਮਿਲੇ ਅਤੇ ਸਾਨੂੰ ਉਸ ਥਾਂ 'ਤੇ ਲੈ ਗਏ ਜਿੱਥੇ 29 ਜੁਲਾਈ 1999 ਈ. ਨੂੰ ਉਹਨਾਂ ਦੇ ਉੱਦਮ ਨਾਲ ਮਹਾਰਾਜਾ ਦਲੀਪ ਸਿੰਘ ਦਾ ਘੋੜੇ 'ਤੇ ਸਵਾਰ ਬੁੱਤ ਲਗਾਇਆ ਗਿਆ ਸੀ। ਇਸ ਬੁੱਤ ਤੋਂ ਪਰਦਾ ਹਟਾਉਣ ਦੀ ਰਸਮ ਰਾਜਕੁਮਾਰ ਚਾਰਲਸ ਨੇ ਅਦਾ ਕੀਤੀ ਸੀ। ਇਸ ਥਾਂ ਬਾਰੇ ਸਾਰੀ ਜਾਣਕਾਰੀ ਦੇਣ ਦੇ ਨਾਲ ਨਾਲ ਰਾਣਾ ਜੀ ਨੇ 'ਮਹਾਰਾਜਾ ਦਲੀਪ ਸਿੰਘ ਸ਼ਤਾਬਦੀ ਟ੍ਰਸਟ' ਵਲੋਂ ਛਪਵਾਈ ਬਹੁਤ ਹੀ ਮਹੱਤਵਪੂਰਨ ਪੁਸਤਕ 'The Arts of the Sikh Kingdom' ਜਿਸ ਦਾ ਸੰਪਾਦਨ Susan Stronge ਨੇ ਕੀਤਾ ਸੀ, ਸਾਨੂੰ ਭੇਟ ਕੀਤੀ। ਏਥੇ ਹੀ ਸ. ਰਾਣਾ ਨੇ ਦੱਸਿਆ ਕਿ Elveden Estate ਦੇ ਵਰਤਮਾਨ ਮਾਲਕ ਵੀ ਚਰਚ ਵਿਖੇ ਪਹੁੰਚ ਰਹੇ ਹਨ। ਉਹ ਸਾਨੂੰ ਹੋਰ ਲੋੜੀਂਦੀ ਜਾਣਕਾਰੀ ਦੇਣਗੇ ਅਤੇ ਮਹਾਰਾਜੇ ਦਾ ਮਹਿਲ, ਜੋ ਆਮ ਦਰਸ਼ਕਾਂ ਲਈ ਬੰਦ ਹੀ ਰਹਿੰਦਾ ਹੈ, ਵੀ ਅੰਦਰੋਂ ਦਿਖਾਉਣਗੇ।

ਅਸੀਂ ਸਭ ਐਲਵੀਡਨ ਐਸਟੇਟ ਵਿਖੇ ਮਹਾਰਾਜੇ ਦੀ ਕਬਰ 'ਤੇ ਪੁੱਜੇ ਤਾਂ ਛੇਤੀ ਹੀ ਸ. ਹਰਵਿੰਦਰ ਸਿੰਘ ਰਾਣਾ ਅਤੇ ਲਾਰਡ ਇਵੀਗ ਵੀ ਆ ਗਏ। ਭਮਰਾ ਜੀ ਨੇ ਉੱਨ ਦੀ ਮਾਲਾ ਪਾ ਕੇ ਦੋਹਾਂ ਦਾ ਸਵਾਗਤ ਕੀਤਾ ਅਤੇ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਅਤੇ ਨਾਮਧਾਰੀ ਵਿਚਾਰਧਾਰਾ ਬਾਰੇ ਦੱਸਿਆ। Lord Iveagh ਬਹੁਤ ਹੀ ਖੁਸ਼-ਮਿਜ਼ਾਜ਼ ਅਤੇ ਮਿਲਾਪੜੇ ਸੁਭਾਅ ਦੇ ਵਿਅਕਤੀ ਸਨ ਅਤੇ ਉਹਨਾਂ ਨੂੰ ਮਿਲਦਿਆਂ ਹੋਇਆਂ ਇਹ ਮਹਿਸੂਸ ਹੁੰਦਾ ਸੀ ਜਿਵੇਂ ਅਸੀਂ ਬਹੁਤ ਚਿਰ ਤੋਂ ਕਿਸੇ ਜਾਣੇ-ਪਛਾਣੇ ਵਿਅਕਤੀ ਨਾਲ ਮਿਲ ਰਹੇ ਹੋਈਏ। Lord Iveagh ਨੇ ਕਾਫ਼ੀ ਸਮਾਂ ਸਾਡੇ ਨਾਲ ਬਿਤਾਇਆ ਅਤੇ ਸਾਨੂੰ ਮਹਾਰਾਜੇ ਦੇ ਮਹਿਲ ਨੂੰ ਆਪ ਅੰਦਰ ਲੈ ਜਾ ਕੇ ਦਿਖਾਇਆ ਅਤੇ ਸਾਰੀ ਜਾਣਕਾਰੀ ਦਿੱਤੀ, ਜੋ ਆਮ ਲੋਕਾਂ ਨੂੰ ਉਹਨਾਂ ਕਦੇ ਨਹੀਂ ਸੀ ਦੱਸੀ। ਉਹਨਾਂ ਦੀ ਯੋਜਨਾ ਹੈ ਕਿ ਇਸ ਮਹਿਲ ਨੂੰ ਇੱਕ ਯਾਦਗਾਰ ਵਜੋਂ ਬਣਾ ਕੇ ਜਗਿਆਸੂਆਂ ਲਈ ਖੋਜ ਹਿਤ ਮੁਹੱਈਆ ਕਰਵਾਇਆ ਜਾ ਸਕੇ। ਉਹਨਾਂ ਦੀ ਵਿਸ਼ੇਸ਼ ਇਜ਼ਾਜ਼ਤ ਨਾਲ ਅੰਦਰੋਂ-ਬਾਹਰੋਂ ਫੋਟੋਗ੍ਰਾਫ਼ੀ ਵੀ ਕੀਤੀ ਗਈ।

ਇਸ ਦੌਰਾਨ, ਮੈਂ Lord Iveagh ਨੂੰ ਅਤੇ ਸ੍ਰ. ਰਾਣਾ ਨੂੰ ਮਹਾਰਾਜਾ ਦਲੀਪ ਸਿੰਘ ਦੇ ਨਾਮਧਾਰੀ ਸਮਾਜ ਨਾਲ ਸੰਬੰਧਾਂ ਬਾਰੇ ਵਿਸਥਾਰ ਨਾਲ ਦੱਸਿਆ ਕਿ ਕਿਵੇਂ ਸਤਿਗੁਰੂ ਹਰੀ ਸਿੰਘ ਜੀ ਨੇ ਮਹਾਰਾਜੇ ਦੀ ਸਹਾਇਤਾ ਕਰਨ ਦੀ ਕੋਸ਼ਿਸ਼ ਕੀਤੀ ਸੀ ਅਤੇ ਬਾਅਦ ਵਿੱਚ ਮਹਾਰਾਜੇ ਦੀਆਂ ਬੇਟੀਆਂ ਜਦ ਲਾਹੌਰ ਆਈਆਂ ਸਨ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਹ ਮਿਲੀਆਂ ਸਨ। ਸਾਡੇ ਪਾਸ ਦਲੀਪ ਸਿੰਘ ਦੀਆਂ ਬੇਟੀਆਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਤਸਵੀਰਾਂ ਵੀ ਹਨ। ਸਾਰੇ ਹਾਲਾਤ ਦੱਸਣ 'ਤੇ ਲਾਰਡ ਨੇ ਅਤੇ ਸ. ਰਾਣਾ ਨੇ ਭਰੋਸਾ ਦਵਾਇਆ ਕਿ ਅਗਰ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਏਥੇ Elveden Estate ਆਉਣ ਤਾਂ ਉਹ ਉਹਨਾਂ ਨਾਲ ਹਰ ਤਰ੍ਹਾਂ ਸਹਿਯੋਗ ਕਰਨਗੇ। ਅਸੀਂ ਸਾਰਿਆਂ ਨੇ ਉਹਨਾਂ ਦਾ ਧੰਨਵਾਦ ਕੀਤਾ।

Elveden Estate ਵਿਖੇ ਮਹਾਰਾਜੇ ਦੀ ਕਬਰ ਅਤੇ ਥੈਡਫੋਰਡ ਵਿਖੇ ਅਜਾਇਬ ਘਰ ਵਾਲੀ ਯਾਤਰਾ ਦਾ ਮੇਰੀ ਖੋਜ ਪੱਖੋਂ ਵਿਸ਼ੇਸ਼ ਮਹੱਤਵ ਰਿਹਾ ਅਤੇ ਇਸ ਯਾਤਰਾ ਨੇ ਮੈਨੂੰ ਆਪਣੇ ਕੰਮ ਕਰਨ ਵਿੱਚ ਕਾਫ਼ੀ ਨਵੀਂ ਜਾਣਕਾਰੀ ਮੁਹੱਈਆ ਕਰਵਾਈ । ਇਸ ਯਾਤਰਾ ਲਈ ਵਾਸਦੇਵ ਸਿੰਘ ਭਮਰਾ, ਮੋਹਨ ਸਿੰਘ ਟਾਂਡੇ ਅਤੇ ਜੋਗਿੰਦਰ ਸਿੰਘ ਭਮਰਾ ਨੇ ਵਿਸ਼ੇਸ਼ ਦੌੜ-ਭੱਜ ਕੀਤੀ ਅਤੇ ਸਾਰਾ ਪ੍ਰੋਗਰਾਮ ਉਲੀਕਿਆ। ਇਸ ਪ੍ਰੋਗਰਾਮ ਨੂੰ ਪੂਰਿਆਂ ਕਰਨ ਲਈ ਸੰਤ ਮਹਿੰਦਰ ਸਿੰਘ ਸੰਧੂ ਦੇ ਸਹਿਯੋਗ ਨੇ ਹੋਰ ਵੀ ਪੁਖ਼ਤਾ ਕਰ ਦਿੱਤਾ। ਇਹਨਾਂ ਤੋਂ ਇਲਾਵਾ ਮੋਹਨ ਸਿੰਘ ਟਾਂਡੇ ਦੇ ਪੁੱਤਰ ਬਲਜੀਤ ਸਿੰਘ ਟਾਂਡੇ ਨੇ ਲਗਾਤਾਰ ਵੈਨ ਚਲਾ ਕੇ ਸਾਨੂੰ ਸਮੇਂ ਸਿਰ ਹਰ ਥਾਂ ਪਹੁੰਚਾਇਆ। ਕੁਲਦੀਪ ਸਿੰਘ ਪੁਰੇਵਾਲ, ਹਰਨਾਮ ਸਿੰਘ ਭੋਗਲ, ਸ. ਸ਼ੇਰ ਸਿੰਘ ਅਨਪੜ੍ਹ, ਬੀਬੀ ਚਰਨ ਕੌਰ ਅਤੇ ਮੇਰੀ ਪਤਨੀ ਸੁਦਰਸ਼ਨ ਕੌਰ ਵੀ ਸਾਡੀ ਇਸ ਇਤਿਹਾਸਕ ਯਾਤਰਾ ਸਮੇਂ ਸਾਡੇ ਨਾਲ ਸਨ।

ਫ਼ਰਵਰੀ 2004 ਮਹੀਨੇ ਦੀ 20 ਅਤੇ 21 ਤਾਰੀਖ ਨੂੰ ਭਾਸ਼ਾ-ਵਿਭਾਗ ਪਟਿਆਲਾ ਵੱਲੋਂ 'ਨਾਮਧਾਰੀ ਲਹਿਰ ਦਾ ਦੇਸ਼ ਦੀ ਆਜ਼ਾਦੀ ਵਿੱਚ ਯੋਗਦਾਨ' ਵਿਸ਼ੇ 'ਤੇ ਇੱਕ ਸੈਮੀਨਾਰ ਕੀਤਾ ਗਿਆ ਸੀ, ਜਿਸ ਵਿੱਚ ਉਪਰੋਕਤ ਯਾਤਰਾ ਤੋਂ ਉਤਸ਼ਾਹਿਤ ਹੋ ਕੇ ਤਿਆਰ ਕੀਤਾ ਇਕ ਨਿਵੇਕਲਾ ਖੋਜ-ਪੱਤਰ 'ਨਾਮਧਾਰੀ ਲਹਿਰ ਤੇ ਮਹਾਰਾਜਾ ਦਲੀਪ ਸਿੰਘ' ਮੇਰੇ ਵੱਲੋਂ ਪੜ੍ਹਿਆ ਗਿਆ।

ਇੰਗਲੈਂਡ ਤੋਂ ਵਾਪਸ ਮੁੜਦਿਆਂ ਹੋਇਆ ਮੈਨੂੰ ਮਹਾਰਾਜੇ ਦੀ ਤਰਸਯੋਗ ਹਾਲਤ ਦਾ ਬਾਰ ਬਾਰ ਚੇਤਾ ਆ ਰਿਹਾ ਸੀ। ਪੰਜਾਬ ਪਰਤਣ ਦੀ ਇੱਛਾ ਲੈਂਦਿਆਂ ਹੋਇਆਂ ਵੀ ਉਸ ਨੇ ਪੰਜਾਬ ਦੇ ਹਾਲਾਤ ਬਾਰੇ ਪੂਰੀ ਘੋਖ ਨਹੀਂ ਸੀ ਕੀਤੀ ਕਿ ਕੌਣ ਉਸ ਲਈ ਸਹਾਇਕ ਬਣ ਸਕਦਾ ਸੀ ਅਤੇ ਕੌਣ ਉਸ ਦਾ ਵਿਰੋਧੀ ਸੀ। ਪੰਜਾਬ ਅੰਗਰੇਜ਼ਾਂ ਅਧੀਨ ਹੋ ਜਾਣ ਦੇ ਸਮੇਂ ਤੋਂ ਲੈ ਕੇ ਸਾਰੀ 19ਵੀਂ ਸਦੀ ਵਿੱਚ ਕੇਵਲ ਤੇ ਕੇਵਲ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਅੰਦੋਲਨ ਸਦਕਾ ਕੂਕੇ ਸਿੱਖ ਹੀ ਸਨ, ਜੋ ਸੰਗਠਤ ਹੋ ਕੇ ਵਿਦੇਸ਼ੀ ਸਾਮਰਾਜ ਦਾ ਵਿਰੋਧ ਕਰ ਰਹੇ ਸਨ। ਬਾਕੀ ਤਾਂ ਸਾਰੇ ਨਵੇਂ ਮਾਲਕਾਂ ਅੰਗਰੇਜ਼ਾ ਦੇ ਫ਼ਰਮਾਬਰਦਾਰ ਬਣ ਗਏ ਹੋਏ ਸਨ। ਜਿਨ੍ਹਾਂ ਲਈ ਮਹਾਰਾਜਾ ਜਿਨ੍ਹਾਂ ਨੂੰ ਨੂੰ 'ਲਹੂ ਅਤੇ ਮਾਸ' ਦੱਸਦਾ ਰਿਹਾ ਹੈ ਉਹਨਾਂ ਨੇ ਹੀ ਉਸਨੂੰ ਕਠੋਰ ਭਾਸ਼ਾ ਵਿੱਚ ਚਿੱਠੀਆਂ ਲਿਖੀਆਂ ਅਤੇ ਇੱਥੋਂ ਤੀਕ ਲਿਖ ਦਿੱਤਾ ਸੀ ਕਿ ਉਹ ਤਾਂ ਕੀ ਅਗਰ ਰਣਜੀਤ ਸਿੰਘ ਵੀ ਆ ਜਾਵੇ ਤਾਂ ਉਹ ਵੀ ਉਹਨਾਂ ਸਿੱਖਾਂ ਨੂੰ ਮਹਾਰਾਣੀ ਵਿਕਟੋਰੀਆ ਦੀ ਭਗਤੀ ਤੋਂ ਨਹੀਂ ਹਟਾ ਸਕਦਾ। ਦੂਸਰੇ ਪਾਸੇ ਪ੍ਰੋਫ਼ੈਸਰ 'ਪਦਮ' ਅਨੁਸਾਰ- "ਗ਼ਦਰ ਬਾਅਦ ਆਮ ਤੌਰ ਤੇ ਲੋਕੀਂ ਅੰਗਰੇਜ਼ੀ ਰਾਜ ਦੀਆਂ ਬਰਕਤਾਂ ਦੀਆਂ ਕਹਾਣੀਆਂ ਪਾ ਪਾ ਗੁਜ਼ਾਰਾ ਕਰਨ ਲੱਗ ਪਏ ਸਨ। ਪਰ ਬਾਬਾ ਰਾਮ ਸਿੰਘ ਦੀ ਅਗਵਾਈ ਵਿਚ ਜਾ ਰਹੀ ਸਿੱਖ ਜਨਤਾ ਫ਼ਿਰੰਗੀ ਵਿਰੁੱਧ ਨਵੀਂ ਇਨਕਲਾਬੀ ਲਹਿਰ ਨੂੰ ਜਨਮ ਦੇ ਰਹੀ ਸੀ।''

ਮਹਾਰਾਜੇ ਦੇ ਪ੍ਰਤੀ ਸਿੱਖ ਜਗਤ ਦੇ ਉਦਾਸੀਨ ਰਵੱਈਏ ਬਾਰੇ ਜ਼ਿਆਦਾ ਕੁਝ ਕਹਿਣ ਨੂੰ ਜੀਅ ਨਹੀਂ ਕਰਦਾ ਕਿਉਂਕਿ ਅਜੇ ਵੀ ਭਾਰਤ ਦਾ ਸਿੱਖ ਤਬਕਾ ਆਪਣੇ ਅੰਤਿਮ ਮਹਾਰਾਜੇ ਪ੍ਰਤੀ ਸੁਚੇਤ ਨਹੀਂ ਹੈ। ਜਿੰਨਾ ਚਿਰ ਇਹ ਚੇਤਨਾ ਨਹੀਂ ਆ ਜਾਂਦੀ, ਐਲਵੀਡਨ ਵਿਖੇ ਕਬਰ ਵਿਚ ਸੁੱਤੇ ਹੋਏ ਦਲੀਪ ਸਿੰਘ ਪ੍ਰਤੀ ਸਿੱਖਾਂ ਵੱਲੋਂ ਕੀਤੇ ਗਏ ਉਦਾਸੀਨ

ਰਵੱਈਏ ਨੂੰ ਧੋਤਾ ਨਹੀਂ ਜਾ ਸਕਦਾ।

ਇਹੀ ਵਿਚਾਰ ਲੈ ਕੇ ਅਸੀਂ ਭਾਰੀ ਮਨ ਨਾਲ ਵਾਪਸ ਤੁਰ ਪਏ। ਅੰਤ ਵਿੱਚ ਮਹਾਰਾਜਾ ਦਲੀਪ ਸਿੰਘ ਦੀ ਕਬਰ 'ਤੇ ਜਾਣ ਲਈ ਇਤਿਹਾਸਕ ਯਾਤਰਾ ਲਈ ਸਾਰੇ ਸਹਿਯੋਗ ਕਰਨ ਵਾਲਿਆਂ ਦਾ ਮੈਂ ਧੰਨਾਵਦ ਕਰਦਾ ਹਾਂ।



# ਲਾਹੌਰ ਦਰਬਾਰ ਦੇ ਆਖ਼ਰੀ ਮਹਾਰਾਜਾ ਦੇ ਦਰਦਨਾਕ ਆਖ਼ਰੀ ਪਲ

22 ਅਕਤੂਬਰ ਬਰਸੀ ਹੈ ਮਹਾਰਾਜਾ ਦਲੀਪ ਸਿੰਘ ਦੀ। ਬਰਸੀ ਹੈ ਲਾਹੌਰ ਦਰਬਾਰ ਦੇ ਆਖ਼ਰੀ ਸਿੱਖ ਮਹਾਰਾਜੇ ਦੀ, ਬਰਸੀ ਹੈ ਉਸ ਸ਼ਖਸ ਦੀ ਜਿਸ ਦੇ ਜਨਮ ਸਮੇਂ ਉਸ ਦੇ ਪਿਤਾ ਮਹਾਰਾਜਾ ਰਣਜੀਤ ਸਿੰਘ ਨੇ ਵੱਡੀਆਂ ਖੁਸ਼ੀਆਂ ਮਨਾਈਆਂ ਸਨ, ਮਠਿਆਈਆਂ ਵੰਡੀਆਂ ਸਨ, ਆਤਿਸ਼ਬਾਜ਼ੀ ਕੀਤੀ ਸੀ ਤੇ ਵਧਾਈਆਂ ਮਿਲੀਆਂ ਸਨ ਉਸਨੂੰ ਦਰਬਾਰੀਆਂ, ਰਾਜਿਆਂ ਅਤੇ ਜਾਗੀਰਦਾਰਾਂ ਵੱਲੋਂ। ਬਰਸੀ ਹੈ ਉਸ ਦਲੀਪ ਸਿੰਘ ਦੀ, ਜਿਸ ਪਾਸ ਲੱਖਾਂ ਦੇ ਹੀਰੇ ਜਵਾਹਰਾਤ ਸਨ ਅਤੇ ਸੇਵਕਾਂ ਦੀ ਹਰ ਸਮੇਂ ਚਾਰੋਂ ਪਾਸੇ ਭੀੜ ਲੱਗੀ ਹੁੰਦੀ ਸੀ। ਇਹ ਬਰਸੀ ਹੈ ਉਸ ਬਦਨਸੀਬ ਮਹਾਰਾਜੇ ਦੀ, ਜੋ ਅਤਿ ਦੀ ਗ਼ਰੀਬੀ ਵਿੱਚ ਬਦੇਸ਼ ਵਿੱਚ ਚੜ੍ਹਾਈ ਕਰ ਗਿਆ ਅਤੇ ਉਸ ਨੇੜੇ ਕੋਈ ਸੇਵਕ ਵੀ ਨਹੀਂ ਸੀ, ਜੋ ਮਰਨ ਤੋਂ ਬਾਅਦ ਉਸ ਦੇ ਨੇਤਰ ਮੀਟ ਦਿੰਦਾ। ਇਹ ਬਰਸੀ ਹੈ, ਉਸ ਬਦਨਸੀਬ ਮਹਾਰਾਜੇ ਦੀ, ਜੋ ਆਪਣੇ ਹੀ ਦੇਸ਼ ਤੋਂ ਨਿਰਵਾਸਤ ਕਰ ਦਿੱਤਾ ਗਿਆ ਅਤੇ ਆਪਣੇ ਵਤਨ ਪਰਤਣ ਦੀ ਆਸ ਲਈ ਪਰਾਏ ਮੁਲਕਾਂ ਵਿੱਚ ਫਿਰਦਾ ਰਿਹਾ ਪਰ ਉਸ ਦੇ ਆਪਣੇ ਹਮ-ਵਤਨੀ ਸਿੱਖ ਸਰਦਾਰਾਂ, ਜਾਗੀਰਦਾਰਾਂ ਨੇ ਉਸ ਦੀ ਇੱਛਾ ਨੂੰ ਫ਼ਲੀਭੂਤ ਕਰਨ ਵਿੱਚ ਸਹਿਯੋਗ ਨਹੀਂ ਦਿੱਤਾ। ਇਹ ਬਰਸੀ ਹੈ ਉਸ ਵਿਅਕਤੀ ਦੀ, ਜੋ ਸਿੱਖਾਂ ਨੂੰ ਉਨ੍ਹਾਂ ਦਾ 'ਲਹੂ ਤੇ ਮਾਸ' ਹੋਣ ਦੀ ਦੁਹਾਈ ਦਿੰਦਾ ਰਿਹਾ ਪਰ ਅੱਗੋਂ ਸਿੱਖ ਸਰਦਾਰਾਂ ਨੇ ਉਸ ਨੂੰ ਉਲਟਾ ਲਾਹਨਤਾਂ ਹੀ ਪਾਈਆਂ।

ਸਮਾਂ ਕਿਸੇ ਦਾ ਲਿਹਾਜ਼ ਨਹੀਂ ਕਰਦਾ, ਆਪਣੀ ਚਾਲੇ ਤੁਰੀ ਜਾਂਦਾ ਹੈ। ਮਹਾਰਾਜਾ ਦਲੀਪ ਸਿੰਘ ਦਾ ਜਨਮ 4 ਸਤੰਬਰ 1838 ਈਸਵੀ ਨੂੰ ਹੋਇਆ। ਉਹ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਣੀ ਜਿੰਦਾ ਦਾ ਪੁੱਤਰ ਸੀ ਅਤੇ ਉਹ ਅਜੇ ਇੱਕ ਸਾਲ ਦਾ ਵੀ ਨਹੀਂ ਸੀ ਹੋਇਆ ਕਿ ਉਸ ਦੇ ਪਿਤਾ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋ ਗਿਆ। ਛੇਤੀ ਹੀ ਲਾਹੌਰ ਦਰਬਾਰ ਵਿੱਚ ਤਲਵਾਰ ਖੜਕ ਪਈ ਅਤੇ ਸਾਰਾ ਦਰਬਾਰੀ ਅਤੇ ਸ਼ਾਹੀ ਢਾਂਚਾ ਅਤੇ ਰਾਜ-ਪ੍ਰਬੰਧ ਅਸਤ-ਵਿਅਸਤ ਹੋ ਗਿਆ। ਏਸੇ ਖੜਕੇ-ਦੜਕੇ ਦੌਰਾਨ ਮਸਾਂ ਪੰਜ ਸਾਲ ਦੀ ਉਮਰੇ ਬਾਲਕ ਦਲੀਪ ਸਿੰਘ ਲਾਹੌਰ ਦੀ ਗੱਦੀ 'ਤੇ ਬੈਠਾ, ਪਰ ਮਾਰਕਾਟ ਫਿਰ ਵੀ ਜਾਰੀ ਰਹੀ। ਫ਼ੌਜ ਵੀ ਬੇ-ਮੁਹਾਰੀ ਹੋ ਗਈ ਅਤੇ ਮਹਾਰਾਣੀ ਦੇ ਸਾਰੇ ਯਤਨ ਉਦੋਂ ਫੇਲ੍ਹ ਹੋ ਗਏ ਜਦੋਂ ਉਸ ਦੀਆਂ ਅੱਖਾਂ ਸਾਹਮਣੇ ਉਸ ਦੇ ਭਰਾ ਅਤੇ ਪ੍ਰਧਾਨ ਮੰਤਰੀ ਜਵਾਹਰ ਸਿੰਘ ਨੂੰ ਬੜੀ ਬੇਦਰਦੀ ਨਾਲ ਕਤਲ ਕਰ ਦਿੱਤਾ ਗਿਆ। ਬਾਲਕ ਮਹਾਰਾਜਾ ਦਲੀਪ ਸਿੰਘ ਉਸ ਸਮੇਂ ਆਪਣੇ ਮਾਮੇ ਦੀ ਗੋਦੀ ਵਿੱਚ ਸੀ। ਦਲੀਪ ਸਿੰਘ ਨੂੰ ਸਾਰੀ ਉਮਰ

ਇਹ ਦ੍ਰਿਸ਼ ਨਹੀਂ ਸੀ ਭੁੱਲਾ, ਜਦੋਂ ਉਸ ਨੂੰ ਮਾਮੇ ਜਵਾਹਰ ਸਿੰਘ ਦੀ ਗੋਦੀ ਵਿੱਚੋਂ ਖਿੱਚ ਕੇ ਜਵਾਹਰ ਸਿੰਘ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਕਤਲ ਕਰ ਦਿੱਤਾ ਗਿਆ ਸੀ। ਇਸ ਮਾਰਕਾਟ ਦੇ ਦੌਰ ਵਿੱਚ ਛੱਤੀ ਰਾਜੇ, ਸਰਦਾਰ ਅਤੇ ਉੱਘੇ ਸਰਦਾਰ ਕਤਲ ਕਰ ਦਿੱਤੇ ਗਏ ਸਨ। ਨਤੀਜਾ ਇਹ ਹੋਇਆ ਕਿ ਲਾਹੌਰ ਵਿੱਚ ਅੰਗਰੇਜ਼ ਆ ਬੈਠੇ ਅਤੇ ਫੇਰ ਅੰਤਮ ਤੌਰ 'ਤੇ 1849 ਈਸਵੀ ਨੂੰ ਅੰਗਰੇਜ਼ਾਂ ਨੇ ਲਾਹੌਰ 'ਤੇ ਪੂਰਾ ਕਬਜ਼ਾ ਕਰ ਲਿਆ।

ਅੰਗਰੇਜ਼ਾਂ ਅਤੇ ਲਾਹੌਰ ਦਰਬਾਰ ਵਿਚਕਾਰ ਦੋਵੇਂ ਲੜਾਈਆਂ ਦੇ ਕਾਰਨਾਂ ਅਤੇ ਹਾਲਾਤਾਂ ਵਿੱਚ ਬਾਲਕ ਮਹਾਰਾਜੇ ਦਲੀਪ ਸਿੰਘ ਦਾ ਕੋਈ ਅਤੇ ਕਿਸੇ ਵੀ ਤਰ੍ਹਾਂ ਦਾ ਹੱਥ ਜਾਂ ਕਿਰਦਾਰ ਨਹੀਂ ਸੀ। ਫੇਰ ਵੀ ਭੁਗਤਣੀ ਉਸੇ ਨੂੰ ਪਈ। ਰਾਜ-ਪਾਟ ਉਸ ਦਾ ਗਿਆ, ਧਨ-ਪਦਾਰਥ ਤੇ ਤੋਸ਼ਾਖ਼ਾਨਾ ਉਸ ਦਾ ਗਿਆ, ਵਤਨ ਤੋਂ ਬੇ-ਵਤਨ ਉਹ ਹੋਇਆ ਅਤੇ ਦੀਨ ਤੋਂ ਬੇਦੀਨ ਹੋ ਕੇ ਇੰਗਲੈਂਡ ਜਾ ਪਹੁੰਚਿਆ। ਏਥੋਂ ਤੱਕ ਕਿ ਉਸ ਦਾ ਆਤਮ-ਵਿਸ਼ਵਾਸ ਵੀ ਕਾਇਮ ਨਾ ਰਹਿ ਸਕਿਆ। ਛੋਟੇ ਹੁੰਦਿਆਂ ਤੋਂ ਜਿਉਂ ਮਹਾਰਾਜਾ ਦਲੀਪ ਸਿੰਘ ਬਦਕਿਸਮਤੀ ਦਾ ਸ਼ਿਕਾਰ ਹੋਇਆ, ਇਹ ਦੌਰ ਉਸ ਨਾਲ ਜ਼ਿੰਦਗੀ ਭਰ ਚੱਲਦਾ ਰਿਹਾ, ਉਹ ਸੰਭਲ ਨਹੀਂ ਸਕਿਆ। ਭੈੜੇ ਸਮੇਂ ਦਾ ਦੌਰ ਕੁਝ ਲੋਕਾਂ ਨੂੰ ਸਿਆਣਿਆਂ ਬਣਾ ਦਿੰਦਾ ਹੈ ਅਤੇ ਕੁਝ ਲੋਕ ਉਸ ਵਿੱਚ ਲਗਾਤਾਰ ਗੋਤੇ ਲਗਾਉਂਦੇ ਰਹਿ ਜਾਂਦੇ ਹਨ। ਮਹਾਰਾਜਾ ਦਲੀਪ ਸਿੰਘ ਨੇ ਔਖਿਆਈਆਂ ਤੋਂ ਕੋਈ ਖ਼ਾਸ ਸਬਕ ਨਹੀਂ ਲਿਆ, ਜਦ ਕਿ ਅੰਗਰੇਜ਼ ਬਹੁਤ ਚਲਾਕ ਸਨ। ਉਨ੍ਹਾਂ ਨੇ ਮਹਾਰਾਜਾ ਦਲੀਪ ਸਿੰਘ ਦੇ ਚਾਰੋਂ ਪਾਸੇ ਆਪਣੀ ਮਰਜ਼ੀ ਦਾ ਵਾਤਾਵਰਨ ਬਣਾਈ ਰੱਖਿਆ ਅਤੇ ਉਸ ਦੇ ਗਿਰਦ ਆਪਣੇ ਵਿਸ਼ਵਾਸ-ਪਾਤਰ ਲੋਕ ਹੀ ਲਗਾਏ ਜੋ ਉਸ ਦੀ ਹਰ ਗਤੀਵਿਧੀ ਦੀ ਜਾਣਕਾਰੀ ਅੰਗਰੇਜ਼ਾਂ ਨੂੰ ਦਿੰਦੇ ਰਹਿੰਦੇ ਸਨ।

ਮਹਾਰਾਣੀ ਵਿਕਟੋਰੀਆ ਮਹਾਰਾਜਾ ਦਲੀਪ ਸਿੰਘ ਨੂੰ ਪਿਆਰ ਕਰਦੀ ਸੀ, ਉਸ ਨੂੰ ਆਪਣੇ ਮਹੱਲਾਂ ਵਿੱਚ ਆਪਣੇ ਬੱਚਿਆਂ ਨਾਲ ਖੇਡਣ ਦਿੰਦੀ ਸੀ ਅਤੇ ਏਥੋਂ ਤੀਕ ਕਿ ਜਦੋਂ ਕਦੇ ਉਹ ਸਿੱਖੀ ਦਸਤਾਰ ਸਜਾਉਂਦਾ ਸੀ, ਮਹਾਰਾਣੀ ਨੂੰ ਉਹ ਸਿੱਖ ਸਰੂਪ ਬੜਾ ਚੰਗਾ ਲੱਗਦਾ ਸੀ ਅਤੇ ਉਸ ਨੇ ਆਪਣੇ ਦੋ ਛੋਟੇ ਬੱਚਿਆਂ ਦਾ ਦਸਤਾਰ ਵਾਲਾ ਸਕੈਚ ਵੀ ਬਣਵਾਇਆ ਸੀ। ਪਰ ਇਹ ਨਿਰਾ ਖ਼ੁਦਗਰਜ਼ੀ ਵਿੱਚ ਲਿਪਟਿਆ ਦਿਖਾਵਾ ਹੀ ਸੀ ਅਤੇ ਉਦੋਂ ਤੱਕ ਹੀ ਸੀ ਜਦੋਂ ਤੱਕ ਮਹਾਰਾਜਾ ਮੌਨ ਰਹਿ ਕੇ ਉਨ੍ਹਾਂ ਅਨੁਸਾਰ ਰਹੀ ਜਾਂਦਾ। ਜਦੋਂ ਮਹਾਰਾਜਾ ਦਲੀਪ ਸਿੰਘ ਨੇ ਆਪਣੇ ਨਾਲ ਹੋਈ ਬੇ-ਨਿਆਈਂ ਦੀ ਗਲ ਕੀਤੀ, ਪੈਨਸ਼ਨ ਦੀ ਗਲ ਕੀਤੀ ਜਾਂ ਪੰਜਾਬ ਵਿੱਚ ਆਪਣੀ ਜਾਇਦਾਦ ਦੀ ਗਲ ਕੀਤੀ ਤਾਂ ਮਹਾਰਾਣੀ ਵਿਕਟੋਰੀਆ ਦਾ ਪਿਆਰ ਵੀ ਗੁੱਲ ਹੋ ਗਿਆ। ਉਸ ਦੇ ਵਿਹਾਰ ਨੇ ਅੱਖਾਂ ਫੇਰ ਲਈਆਂ। ਹੁਣ ਮਾਹਾਰਾਜਾ ਦਲੀਪ ਸਿੰਘ ਪਾਸ ਇੱਕ ਇਹੋ ਰਸਤਾ ਰਹਿ ਗਿਆ ਸੀ ਕਿ ਉਹ ਆਪਣੇ ਨਾਲ ਬਾਲਪਨ ਸਮੇਂ ਹੋਈ ਬੇ-ਨਿਆਈਂ ਲਈ ਆਵਾਜ਼ ਚੁੱਕਦਾ ਅਤੇ ਆਪਣੇ ਵਤਨ ਅਤੇ ਵਤਨੀਆਂ ਵੱਲ ਦੇਖਦਾ, ਪਰ ਸਭ ਪਾਸਿਓਂ ਉਸ ਨੂੰ ਮਾਯੂਸੀ ਹੀ ਮਿਲੀ।

ਉਸ ਸਮੇਂ ਯੂਰਪ ਦੀ ਹਾਲਤ ਵਿੱਚ ਇੰਗਲੈਂਡ ਘਿਰਿਆ ਹੋਇਆ ਸੀ। ਜਿੰਨਾ ਚਿਰ ਬਿਸਮਾਰਕ ਜਰਮਨੀ ਦਾ ਚਾਂਸਲਰ ਰਿਹਾ, ਉਸ ਨੇ ਯੂਰਪ ਵਿੱਚ ਇੰਗਲੈਂਡ ਨੂੰ ਇਕੱਲਿਆਂ ਬਣਾਈ ਰੱਖਿਆ ਸੀ, ਉਸ ਦਾ ਕੋਈ ਸਹਿਯੋਗੀ ਅਥਵਾ ਮਿੱਤਰ ਨਹੀਂ ਸੀ ਬਣਨ ਦਿੱਤਾ।

ਪੂਰਬੀ ਸਮੱਸਿਆ ਕਾਰਨ ਰੂਸ ਪਹਿਲੋਂ ਹੀ ਇੰਗਲੈਂਡ ਦਾ ਵਿਰੋਧੀ ਸੀ, ਇਸ ਕਰਕੇ ਹਿੰਦੁਸਤਾਨ ਦੇ ਉੱਤਰੀ ਰਾਜਨੀਤਕ ਹਾਲਾਤ ਇਸ ਨਾਲ ਜੁੜੇ ਹੋਏ ਸਨ ਅਤੇ ਜਦੋਂ ਹਿੰਦੁਸਤਾਨ ਵਿੱਚ ਅੰਗਰੇਜ਼ੀ ਰਾਜ ਦੀ ਹੱਦ ਰੂਸ ਨਾਲ ਲੱਗਣ ਲੱਗ ਪਈ ਸੀ, ਏਥੇ ਵੀ ਰੂਸ ਅਤੇ ਇੰਗਲੈਂਡ ਵਿਚਕਾਰ ਵਿਰੋਧ ਉੱਠ ਖਲੋਤਾ ਸੀ। ਹਿੰਦੁਸਤਾਨ ਦੀਆਂ ਕਈ ਰਿਆਸਤਾਂ ਕਸ਼ਮੀਰ, ਦਿੱਲੀ, ਗਵਾਲੀਅਰ ਆਦਿ ਅਤੇ ਕੂਕਿਆਂ ਦੇ ਨੁਮਾਇੰਦੇ ਰੂਸ ਗਏ ਹੋਏ ਸਨ। ਰੂਸ ਵੀ ਇੰਗਲੈਂਡ ਨੂੰ ਤੰਗ ਕਰਨ ਲਈ ਕਾਬੁਲ ਅਤੇ ਪੰਜਾਬ ਵਿੱਚ ਛੇੜਖਾਨੀ ਦਾ ਰੁਝਾਨ ਰੱਖਦਾ ਸੀ। ਦਲੀਪ ਸਿੰਘ ਮਹਾਰਾਜੇ ਦੀ ਪੰਜਾਬ ਵੱਲ ਇੱਛਾ ਨੂੰ ਦੇਖਦਿਆਂ ਹੋਇਆਂ ਬਨਾਰਸੀ ਦਾਸ ਕੂਕਾ ਅਤੇ ਠਾਕਰ ਸਿੰਘ ਸੰਧਾਵਾਲੀਆ ਉਸ ਨੂੰ ਇੰਗਲੈਂਡ ਜਾ ਕੇ ਮਿਲੇ ਅਤੇ ਹੌਸਲਾ ਦਿੱਤਾ। ਉਸ ਸਮੇਂ ਪੰਜਾਬ ਵਿੱਚ ਅੰਗਰੇਜ਼ਾਂ ਵਿਰੁੱਧ ਸਿਰਫ਼ 'ਕੂਕਾ ਅੰਦੋਲਨ' ਚੱਲ ਰਿਹਾ ਸੀ ਅਤੇ ਠਾਕਰ ਸਿੰਘ ਸੰਧਾਵਾਲੀਆ ਪਾਂਡੇਚਰੀ ਵਿੱਚ, ਦੀਵਾਨ ਬੂਟਾ ਸਿੰਘ ਪੰਜਾਬ ਵਿੱਚ ਅਤੇ ਬਨਾਰਸੀ ਦਾਸ 'ਕੂਕਾ' ਅਲੱਗ ਅਲੱਗ ਥਾਵਾਂ 'ਤੇ ਸਰਗਰਮ ਸਨ।

ਇੰਗਲੈਂਡ ਵਿੱਚ ਰਹਿਣ ਦੌਰਾਨ ਮਹਾਰਾਜਾ ਦਲੀਪ ਸਿੰਘ ਨੇ ਔਖਿਆਈਆਂ ਤੋਂ ਕੋਈ ਤੇ ਕੁਝ ਖ਼ਾਸ ਨਹੀਂ ਸਿੱਖਿਆ। ਮਹਾਰਾਜਾ ਮਹਿੰਗੀਆਂ ਪਾਰਟੀਆਂ ਦਿੰਦਾ, ਸ਼ਰਾਬਾਂ ਦੀ ਮਹਿਫ਼ਲ ਸਜਾਉਂਦਾ ਅਤੇ ਸ਼ਿਕਾਰ 'ਤੇ ਸਾਥੀਆਂ ਨਾਲ ਜਾਂਦਾ ਅਤੇ ਕਾਫ਼ੀ ਖੁੱਲ੍ਹਾ ਖਰਚ ਕਰਦਾ ਸੀ। ਆਪਣੇ ਮਿੱਤਰਾਂ ਵਿਚਕਾਰ ਉਹ 'ਬਲੈਕ ਪ੍ਰਿੰਸ' ਕਰਕੇ ਜਾਣਿਆ ਜਾਂਦਾ ਸੀ ਅਤੇ ਵੱਡੇ ਫ਼ਾਲਤੂ ਖ਼ਰਚਾਂ ਨੇ ਉਸ ਨੂੰ ਤੰਗੀ ਵਿੱਚ ਲੈ ਆਂਦਾ। ਪੈਸੇ ਦੀ ਤੰਗੀ ਕਰਕੇ ਉਸ ਨੂੰ ਪੰਜਾਬ ਦੀ ਯਾਦ ਆਈ ਅਤੇ ਮਹਾਰਾਣੀ ਵਿਕਟੋਰੀਆ ਨਾਲ ਵਿਗੜੀ। ਪੈਨਸ਼ਨ ਵਧਾਉਣ ਲਈ ਹੁਣ ਮਹਾਰਾਜੇ ਨੇ ਪੰਜਾਬ ਵਾਪਸੀ ਅਤੇ ਰੂਸ ਵੱਲ ਜਾਣ ਦਾ ਇਰਾਦਾ ਪ੍ਰਗਟ ਕਰ ਦਿੱਤਾ ਪਰ ਉਸ ਨੇ ਹਾਲਾਤ ਨੂੰ ਸਮਝਣ ਵਿੱਚ ਗ਼ਲਤੀ ਕਰ ਦਿੱਤੀ ਸੀ। ਪੰਜਾਬ ਹੁਣ ਪਹਿਲੇ ਵਾਲਾ ਪੰਜਾਬ ਨਹੀਂ ਸੀ ਰਿਹਾ। ਸਿੱਖ ਸਰਦਾਰ, ਜਾਗੀਰਦਾਰ ਅਤੇ ਸਿੰਘ-ਸਭਾਵਾਂ ਦੇ ਮੁਖ਼ੀ ਹੁਣ ਅੰਗਰੇਜ਼ਾਂ ਦੇ ਵਫ਼ਾਦਾਰ ਬਣ ਚੁੱਕੇ ਸਨ। ਕੂਕਿਆਂ ਉੱਤੇ ਕਾਫ਼ੀ ਪਾਬੰਦੀਆਂ ਲਗਾਈਆਂ ਹੋਈਆਂ ਸਨ। ਪੰਜਾਬ ਵਿੱਚ ਅੰਗਰੇਜ਼ ਸਰਕਾਰ ਤਿੰਨ ਗਲਾਂ ਤੋਂ ਸੁਚੇਤ ਰਹਿੰਦੀ ਸੀ- ਕੂਕਿਆਂ ਤੋਂ, 'ਸੌ-ਸਾਖੀ' ਤੋਂ ਅਤੇ ਦਲੀਪ ਸਿੰਘ ਤੋਂ। ਦਲੀਪ ਸਿੰਘ ਦਾ ਤਾਂ ਕਿਤੇ ਜ਼ਿਕਰ ਵੀ ਨਹੀਂ ਸਨ ਸੁਣਨਾ ਚਾਹੁੰਦੇ। 'ਸੌ ਸਾਖੀ' ਉੱਤੇ ਵੀ ਪਾਬੰਦੀ ਸੀ। ਸਿੰਘ ਸਭਾਵਾਂ ਨਾਲ ਜਦੋਂ ਦਲੀਪ ਸਿੰਘ ਨੇ ਮੁੜ ਸਿੱਖ ਧਰਮ ਗ੍ਰਹਿਣ ਕਰਨ ਤੋਂ ਬਾਅਦ ਮਦਦ ਲਈ ਸੰਪਰਕ ਕੀਤਾ ਤਾਂ ਉਸ ਨੂੰ ਕਰਾਰੇ ਜਵਾਬ ਮਿਲੇ।

ਮਹਾਰਾਜਾ ਦਲੀਪ ਸਿੰਘ ਜਿਨ੍ਹਾਂ ਨੂੰ 'ਲਹੂ ਤੇ ਮਾਸ' ਸਾਂਝਾ ਹੋਣ ਦੀ ਦੁਹਾਈ ਦੇ ਵਾਸਤੇ ਪਾ ਰਿਹਾ ਸੀ, ਉਨ੍ਹਾਂ ਸਰਦਾਰਾਂ ਨੇ ਅੰਗਰੇਜ਼ਾਂ ਨੂੰ ਕਿਹਾ ਸੀ ਕਿ ਅਗਰ ਮਹਾਰਾਜਾ ਏਥੇ ਆ ਗਿਆ ਤਾਂ ਪੰਜਾਬ ਵਿਗੜ ਜਾਊਗਾ ਅਤੇ ਸਿੰਘ ਵਿਗੜੇ ਕਾਬੂ ਨਹੀਂ ਆਉਣਗੇ। ਅੰਗਰੇਜ਼ਾਂ ਨੇ ਦਲੀਪ ਸਿੰਘ ਨੂੰ ਹਿੰਦੁਸਤਾਨ ਆਉਣ ਤੋਂ ਰੋਕ ਦਿੱਤਾ। ਲਾਰਡ ਡਫ਼ਰਨ ਨੂੰ ਮਾਣ ਪੱਤਰ ਦਿੰਦਿਆਂ ਹੋਇਆ ਸਿੱਖ ਲੀਡਰਾਂ ਨੇ ਕਿਹਾ ਕਿ ਉਹ 'ਅੰਗਰੇਜ਼ੀ ਰਾਜ ਵਿੱਚ ਖੁਸ਼ ਹਨ' ਅਤੇ ਸਿੱਖ ਦਲੀਪ ਸਿੰਘ ਨੂੰ 'ਦਗ਼ਾਬਾਜ਼ ਤੇ ਝੂਠਾ ਦਾਅਵੇਦਾਰ' ਸਮਝਦੇ ਹਨ ਅਤੇ ਉਹ ਆਪਣੀ ਮਲਕਾ ਲਈ ਮਰ ਮਿਟਣਗੇ, ਪਰ ਉਸ (ਦਲੀਪ ਸਿੰਘ) ਨੂੰ ਕਦੇ ਵੀ ਆਪਣਾ ਮਹਾਰਾਜਾ

ਨਹੀਂ ਮੰਨਣਗੇ। ਅਕਤੂਬਰ 1889 ਈਸਵੀ ਨੂੰ ਗੁੱਜਰਾਂਵਾਲੇ ਦੇ ਸਿੱਖ ਨੇਤਾਵਾਂ ਨੇ ਜਵਾਬ ਦਿੱਤਾ-

"ਜਿਹੜਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆ ਹੈਂ, ਅਕਲ ਦੀ ਗਲ ਨਹੀਂ ਕੀਤੀ। ਸਾਡੇ ਵਿੱਚ ਜਿਹੜਾ ਥੋੜ੍ਹੀ ਅਕਲ ਭੀ ਰੱਖਦਾ ਹੈ, ਉਹ ਭੀ ਤੇਰੀ ਮਦਦ ਦਾ ਨਾਂ ਨਹੀਂ ਲਵੇਗਾ, ਤੂੰ ਸਾਥੋਂ ਕੋਈ ਉਮੀਦ ਨਾ ਰੱਖੀਂ..... ਤੇ ਲੰਡਨ ਨੂੰ ਮੁੜ ਜਾਹ ਤੇ ਮਾਫ਼ੀ ਮੰਗ ਲੈ..... ਸਾਡੇ ਵੱਲ ਫੇਰ ਕਦੇ ਅਜਿਹੀ ਚਿੱਠੀ ਨਾ ਭੇਜੀਂ।"

22 ਅਕਤੂਬਰ 1889 ਦੀ ਟ੍ਰਿਬਿਊਨ ਅਖਬਾਰ ਵਿੱਚ ਦਲੀਪ ਸਿੰਘ ਨੂੰ ਸਿੱਖਾਂ ਦਾ ਜਵਾਬ ਛਪਿਆ ਸੀ-

"ਮਹਾਰਾਜਾ ਦਲੀਪ ਸਿੰਘ ਸੱਚਮੁੱਚ ਹੀ ਪਾਗ਼ਲ ਹੋ ਗਿਆ ਹੈ...... ਦਲੀਪ ਸਿੰਘ ਪੰਜਾਬੀਆਂ ਨੂੰ ਸਹਾਇਤਾ ਲਈ ਕਹਿ ਰਿਹਾ ਹੈ, ਇਹ ਬਿਲਕੁਲ ਬੇਕਾਰ ਅਤੇ ਮੂਰਖ਼ਤਾ ਵਾਲੀ ਗਲ ਹੈ। ਦਲੀਪ ਸਿੰਘ ਤਾਂ ਕੀ ਅੱਜ ਰਣਜੀਤ (ਸਿੰਘ) ਵੀ ਪੰਜਾਬੀਆਂ ਦੀ (ਅੰਗਰੇਜ਼ਾਂ ਪ੍ਰਤੀ) ਵਫ਼ਾਦਾਰੀ ਨੂੰ ਹਿਲਾ ਨਹੀਂ ਸਕਦਾ।"

ਮਹਾਰਾਜਾ ਦਲੀਪ ਸਿੰਘ ਅੰਤਰ-ਰਾਸ਼ਟਰੀ ਅਤੇ ਹਿੰਦੁਸਤਾਨ ਦੇ ਹਾਲਾਤ ਨੂੰ ਚੰਗੀ ਤਰ੍ਹਾਂ ਘੋਖਣ ਵਿੱਚ ਅਸਮਰੱਥ ਰਿਹਾ। 1885 ਈਸਵੀ ਵਿੱਚ ਇੰਗਲੈਂਡ ਅਤੇ ਰੂਸ ਮਿੱਤਰ ਬਣ ਗਏ ਸਨ ਅਤੇ ਹੁਣ ਅੰਗਰੇਜ਼ਾਂ ਨੂੰ ਨਾ ਮਹਾਰਾਜਾ ਦਲੀਪ ਸਿੰਘ ਤੋਂ ਅਤੇ ਨਾ ਹੀ ਕੂਕਿਆਂ ਦੀ ਰੂਸ ਤੋਂ ਮਦਦ ਬਾਰੇ ਕੋਈ ਪ੍ਰੇਸ਼ਾਨੀ ਸੀ। ਕੂਕੇ ਦਲੀਪ ਸਿੰਘ ਦੀ ਮਦਦ ਕਰਨੀ ਚਾਹੁੰਦੇ ਸਨ ਪਰ ਉਸ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਜਦੋਂ ਦਲੀਪ ਸਿੰਘ ਇੰਗਲੈਂਡ ਤੋਂ ਪੰਜਾਬ ਲਈ ਤੁਰਿਆ ਸੀ ਤਾਂ ਬਹੁਤ ਸਾਰੇ 'ਕੂਕੇ' ਬੰਬਈ ਅਤੇ ਪਾਂਡੇਚਰੀ ਮਹਾਰਾਜੇ ਦੀ ਮਦਦ ਲਈ ਪੁੱਜੇ ਸਨ। ਜਦੋਂ ਰੂਸ ਦੀ ਗਲ ਸੁਣੀ, ਤਦ ਵੀ ਵੱਡੀ ਤਾਦਾਦ ਵਿੱਚ 'ਕੂਕੇ' ਰੂਸ ਪੁੱਜੇ। ਬਨਾਰਸੀ ਦਾਸ ਕੂਕਾ ਦਲੀਪ ਸਿੰਘ ਨੂੰ ਇੰਗਲੈਂਡ ਜਾ ਕੇ ਮਿਲਿਆ ਸੀ। ਹਿੰਦੁਸਤਾਨ ਵਿੱਚ ਵੀ ਉਹ ਮੇਰਠ, ਦਿੱਲੀ, ਅਜਮੇਰ, ਕਲਕੱਤੇ ਅਤੇ ਨੇਪਾਲ ਤੱਕ ਜਾ ਜਾ ਕੇ ਮਾਇਆ ਇਕੱਠੀ ਕਰਕੇ ਦਲੀਪ ਸਿੰਘ ਨੂੰ ਭੇਜਦਾ ਰਿਹਾ। ਦੀਵਾਨ ਬੂਟਾ ਸਿੰਘ (ਇਹ ਵੀ ਕੂਕਾ ਹੀ ਸੀ) ਠਾਕਰ ਸਿੰਘ ਸੰਧਾਵਾਲੀਏ ਅਤੇ ਦਲੀਪ ਸਿੰਘ ਨਾਲ ਤਾਲਮੇਲ ਕਰਕੇ ਮਾਇਆ ਭੇਜਦਾ ਰਿਹਾ ਅਤੇ ਠਾਕਰ ਸਿੰਘ ਦੇ ਗੁਜ਼ਰ ਜਾਣ ਉਪਰੰਤ ਉਸ ਦੇ ਲੜਕਿਆਂ ਦੀ ਮਦਦ ਦਲੀਪ ਸਿੰਘ ਨੂੰ ਮਿਲਦੀ ਰਹੀ।

1889 ਈਸਵੀ ਵਿੱਚ ਕੂਕਾ ਭਾਈਚਾਰੇ ਦੇ 'ਮੁਖ਼ੀ' ਵਲੋਂ ਦਲੀਪ ਸਿੰਘ ਨੂੰ 80 ਤੋਂ 90 ਹਜ਼ਾਰ ਕੂਕਿਆਂ ਦੀ ਲੜਾਈ ਸਮੇਂ ਮਦਦ ਅਤੇ ਨਾਲ ਹੀ ਮਾਇਆ ਦੀ ਘਾਟ 'ਚੋਂ ਨਿਕਲਣ ਲਈ ਭਾਰੀ ਰਕਮ ਦੇਣ ਦੀ ਪੇਸ਼ਕਸ਼ ਕੀਤੀ ਗਈ ਸੀ ਪਰ ਦਲੀਪ ਸਿੰਘ ਇਹ ਫ਼ਾਇਦਾ ਨਾ ਲੈ ਸਕਿਆ। ਉਸਦੇ ਆਪਣੇ 'ਮਿੱਥੇ ਗਏ ਭਾਈਚਾਰੇ' ਵੱਲੋਂ ਕੋਰੇ ਜਵਾਬ ਸੁਣ ਕੇ ਉਸ ਦਾ ਦਿਲ ਟੁੱਟ ਗਿਆ ਅਤੇ ਛੇਤੀ ਹੀ 22 ਅਕਤੂਬਰ 1893 ਨੂੰ ਪੈਰਿਸ ਵਿੱਚ ਉਹ ਗ਼ਰੀਬੀ ਦੀ ਹਾਲਤ ਵਿੱਚ ਚੜ੍ਹਾਈ ਕਰ ਗਿਆ। 25 ਅਕਤੂਬਰ 1893 ਦੀ ਅਖਬਾਰ ਟ੍ਰਿਬਿਊਨ ਨੇ ਲਿਖਿਆ ਸੀ- 'ਜਦੋਂ ਰਣਜੀਤ ਦਾ ਵਾਰਸ (ਦਲੀਪ ਸਿੰਘ) ਮਰਿਆ, ਉਸ ਕੋਲ ਉਸ ਦੇ ਨੇਤਰ ਬੰਦ ਕਰਨ ਵਾਲਾ ਵੀ ਕੋਈ ਨਹੀਂ ਸੀ।'

ਮਹਾਰਾਜਾ ਦਲੀਪ ਸਿੰਘ ਦੇ ਜਨਮ ਤੋਂ ਲੈ ਕੇ ਜੋ ਬਦ-ਕਿਸਮਤੀ ਉਸ ਦੇ ਨਾਲ ਨਾਲ ਚੱਲਦੀ ਰਹੀ, ਉਸ ਨੇ ਅੰਤ ਤੱਕ ਉਸ ਦਾ ਪਿੱਛਾ ਨਾ ਛੱਡਿਆ। ਦਲੀਪ ਸਿੰਘ ਦੇ ਬੱਚਿਆਂ ਨੇ ਉਸ ਨੂੰ ਐਲਵੀਡਨ ਮਹਿਲ ਦੇ ਨੇੜੇ ਚਰਚ ਦੇ ਅਹਾਤੇ ਵਿੱਚ ਲਿਆ ਕੇ ਦਫ਼ਨਾ ਦਿੱਤਾ। ਉਸ ਦੀ ਸਮਾਧ ਦੀ ਬਗ਼ਲ ਵਿੱਚ ਉਸ ਦੀ ਪਤਨੀ ਬੰਬਾਂ ਅਤੇ ਛੋਟੇ ਲੜਕੇ ਐਡਵਰਡ ਦਲੀਪ ਸਿੰਘ ਦੀਆਂ ਕਬਰਾਂ ਵੀ ਹਨ। ਪੰਜਾਬ ਦੇ, ਸਿੱਖਾਂ ਦੇ, ਲਾਹੌਰ ਦੇ ਅੰਤਿਮ ਸਿੱਖ ਮਹਾਰਾਜਾ ਦਲੀਪ ਸਿੰਘ ਦੀ 22 ਅਕਤੂਬਰ ਨੂੰ ਬਰਸੀ ਹੁੰਦੀ ਹੈ ਅਤੇ ਕਬਰ ਵਿੱਚ ਲੇਟਿਆ ਹੋਇਆ ਦਲੀਪ ਸਿੰਘ ਬੰਦ ਨੇਤਰਾਂ ਨਾਲ ਆਪਣੇ ਸਿੱਖਾਂ ਵੱਲੋਂ ਕੀਤੀ ਗਈ ਬੇ-ਰੁਖ਼ੀ ਦੀ ਗਵਾਹੀ ਭਰ ਰਿਹਾ ਹੈ ਅਤੇ ਸਿੱਖ ਹੋਣ ਦੇ ਨਾਤੇ ਕਬਰ ਵਿੱਚੋਂ ਵੀ ਆਪਣੀ ਮੁਕਤੀ ਲਈ ਅੱਜ ਵੀ ਆਪਣੇ ਭਾਈਚਾਰੇ ਨੂੰ ਉਡੀਕ ਰਿਹਾ ਹੈ।



## ਬੱਸੀਆਂ ਰੈਸਟ-ਹਾਊਸ ਅਤੇ ਮਹਾਰਾਜਾ ਦਲੀਪ ਸਿੰਘ

ਬੱਸੀਆਂ ਵਿਖੇ ਨਹਿਰੀ ਰੈਸਟ ਹਾਊਸ ਪਿਛਲੇ ਕੁਛ ਸਮੇਂ ਤੋਂ ਚਰਚਾ ਦਾ ਵਿਸ਼ਾ ਬਣਿਆ ਰਿਹਾ ਹੈ। ਦੱਸਿਆ ਜਾ ਰਿਹਾ ਸੀ ਕਿ 'ਖ਼ਾਲਸਾ ਰਾਜ' ਦੇ ਅੰਤਿਮ (ਬਾਲਕ) ਮਹਾਰਾਜਾ ਦਲੀਪ ਸਿੰਘ ਨੂੰ ਜਦੋਂ ਅੰਗਰੇਜ਼ ਪੰਜਾਬ ਤੋਂ ਬਾਹਰ ਫਤਹਿਗੜ੍ਹ (ਯੂ.ਪੀ.) ਨੂੰ ਲੈ ਜਾ ਰਹੇ ਸਨ, ਤਾਂ ਉਸ ਯਾਤਰਾ ਦੌਰਾਨ ਪੰਜਾਬ ਵਿੱਚ ਅੰਤਮ ਰਾਤ ਬਾਲਕ ਮਹਾਰਾਜੇ ਨੇ ਇਸ ਬੱਸੀਆਂ ਕੋਠੀ ਵਿੱਚ ਗੁਜ਼ਾਰੀ ਸੀ। ਇਸ ਤਰ੍ਹਾਂ ਦੀ ਜਾਣਕਾਰੀ ਦੇਣ ਕਰਕੇ ਇਸ ਬੱਸੀਆਂ ਕੋਠੀ ਬਾਰੇ ਚਰਚਾ 'ਭਾਵਨਾਤਮਕ' ਵੀ ਬਣ ਜਾਂਦੀ ਹੈ ਅਤੇ ਦਲੀਪ ਸਿੰਘ ਪ੍ਰਤੀ ਹਮਦਰਦੀ ਦਾ ਭਾਵ ਵੀ।

ਮਹਾਰਾਜਾ ਦਲੀਪ ਸਿੰਘ ਬੜਾ ਹੀ ਬਦਕਿਸਮਤ ਰਿਹਾ ਸੀ। ਉਸਦੇ ਜਨਮ ਤੋਂ ਛੇਤੀ ਮਗਰੋਂ ਉਸਦਾ ਪਿਤਾ ਮਹਾਰਾਜਾ ਰਣਜੀਤ ਸਿੰਘ ਚੜ੍ਹਾਈ ਕਰ ਗਿਆ। ਅੰਗਰੇਜ਼ਾਂ ਨੇ ਉਸ ਦੀ ਮਾਤਾ ਮਹਾਰਾਣੀ ਜਿੰਦਾਂ ਨੂੰ ਉਸ ਤੋਂ ਵੱਖ ਕਰ ਦਿੱਤਾ ਅਤੇ ਫੇਰ ਮਹਾਰਾਜੇ ਨੂੰ ਪੰਜਾਬ ਤੋਂ ਬਾਹਰ ਫਤਹਿਗੜ੍ਹ (ਯੂ.ਪੀ.) ਭੇਜ ਦਿੱਤਾ। ਇਸ ਰਵਾਨਗੀ ਤੋਂ ਬਾਅਦ ਦਲੀਪ ਸਿੰਘ ਨੂੰ ਮੁੜ ਆਪਣਾ ਵਤਨ ਦੇਖਣਾ ਨਸੀਬ ਨਹੀਂ ਹੋਇਆ। ਫਤਹਿਗੜ੍ਹ ਵਿਖੇ ਅੰਗਰੇਜ਼ਾਂ ਨੇ ਉਸ ਦੇ ਚਾਰ-ਚੁਫ਼ੇਰੇ ਐਸਾ ਵਾਤਾਵਰਣ ਬਣਾਇਆ ਕਿ ਮਹਾਰਾਜਾ ਇਸਾਈ ਹੋ ਕੇ ਇੰਗਲੈਂਡ ਚਲਾ ਗਿਆ।

ਅੰਗਰੇਜ਼ਾਂ ਨੇ ਤਾਂ ਦਲੀਪ ਸਿੰਘ ਨਾਲ ਚਲਾਕੀ ਅਤੇ ਅਪਮਾਨਜਨਕ ਢੰਗ ਨਾਲ ਵਿਵਹਾਰ ਕੀਤਾ ਹੀ ਸੀ, ਪਰ ਉਸਦੇ ਆਪਣੇ ਸਿੱਖ ਭਾਈਚਾਰੇ ਨੇ ਵੀ ਉਸ ਨਾਲ ਘੱਟ ਨਹੀਂ ਕੀਤੀ। ਉਹ ਲੋਗ ਜੋ ਉਸਦੇ ਪਿਤਾ ਮਹਾਜਾ ਰਣਜੀਤ ਸਿੰਘ ਦੀਆਂ ਬਖਸ਼ਿਸ਼ਾਂ ਅਤੇ ਮਿਹਰਾਂ ਸਦਕਾ ਉੱਚੇ-ਰੁਤਬਿਆਂ ਤੱਕ ਪਹੁੰਚੇ ਸਨ, ਜਾਗੀਰਦਾਰ ਅਥਵਾ ਵਜ਼ੀਰ ਬਣੇ ਸਨ, ਉਨ੍ਹਾਂ ਸਭਨਾਂ ਨੇ ਮੂੰਹ ਫੇਰ ਲਿਆ। ਉਸਨੂੰ ਪਰਦੇਸ ਭੇਜੇ ਜਾਣ 'ਤੇ, ਸਿਵਾਏ ਭਾਈ ਮਹਾਰਾਜ ਸਿੰਘ ਦੇ, ਕਿਸੇ ਨੇ ਕੋਈ ਹੋਕਾ ਨਹੀਂ ਭਰਿਆ। ਭਾਈ ਮਹਾਰਾਜ ਸਿੰਘ ਵੀ ਵਿਚਾਰਾ ਇਕੱਲਾ ਪੈ ਗਿਆ ਅਤੇ ਉਸ ਦੇ ਜਤਨ ਵੀ ਅਸਫ਼ਲ ਹੋ ਗਏ। ਬਾਅਦ ਵਿੱਚ ਠਾਕੁਰ ਸਿੰਘ ਸੰਧਾਵਾਲੀਏ ਨੇ ਵੀ ਕੁਝ ਜਤਨ ਕੀਤੇ। ਪਰ ਜਿਨ੍ਹਾਂ ਨੂੰ ਸਿਖਾਂ ਮਹਾਰਾਜਾ ਦਲੀਪ ਸਿੰਘ ਆਪਣਾ 'ਲਹੂ ਅਤੇ ਮਾਸ' ਲਿਖਦਾ ਸੀ, ਉਹਨਾਂ ਸਭਨਾਂ ਨੇ ਉਸ ਨੂੰ 'ਝੂਠਾ ਅਤੇ ਦਗ਼ਾਬਾਜ਼' ਕਿਹਾ ਅਤੇ ਇਹ ਵੀ ਉਸ ਨੂੰ ਲਿਖਿਆ ਸੀ ਕਿ "ਉਹ (ਸਿੱਖ) ਆਪਣੀ ਮਲਕਾ ਲਈ ਮਰ ਮਿਟਣਗੇ ਪਰ ਉਸ (ਦਲੀਪ ਸਿੰਘ) ਨੂੰ ਕਦੇ ਵੀ ਆਪਣਾ ਮਹਾਰਾਜਾ ਨਹੀਂ ਮੰਨਣਗੇ।" ਅਤੇ "ਏਹ ਜੇੜ੍ਹਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆ ਹੈਂ ਅਕਲ

ਦੀ ਗੱਲ ਨਹੀਂ ਕੀਤੀ। ਸਾਡੇ ਵਿੱਚ ਜੇੜ੍ਹਾ ਥੋੜੀ ਅਕਲ ਭੀ ਰੱਖਦਾ ਹੈ, ਉਹ ਭੀ ਤੇਰੀ ਸਹਾਇਤਾ ਦਾ ਨਾਮ ਨਹੀਂ ਲਏਗਾ, ਸਾਥੋਂ ਕੋਈ ਉਮੀਦ ਨਾ ਰੱਖੀਂ............ ਲੰਡਨ ਮੁੜ ਜਾਹ ਤੇ ਮਾਫ਼ੀ ਮੰਗ ਲੈ....।" ਹੋਰ, ਹੱਦ ਇਹ ਹੋ ਗਈ ਸੀ ਕਿ ਸਿੰਘ-ਸਭਾਵਾਂ ਨੇ ਉਸਨੂੰ ਏਥੇ ਤੱਕ ਲਿਖ ਦਿੱਤਾ ਸੀ ਕਿ "ਉਹ ਕੀ, ਅੱਜ ਅਗਰ ਰਣਜੀਤ ਸਿੰਘ ਵੀ ਆ ਜਾਵੇ, ਉਹ ਵੀ ਉਹਨਾਂ ਨੂੰ 'ਮਲਕਾ ਵਿਕਟੋਰੀਆ ਦੀ ਰਾਜ-ਭਗਤੀ' ਤੋਂ ਨਹੀਂ ਹਟਾ ਸਕਦਾ।"

ਉਸ ਬਦ-ਕਿਸਮਤ ਮਹਾਰਾਜੇ ਉੱਤੇ ਇਹਨਾਂ ਗਲਾਂ ਦਾ ਅਸਰ ਇਹ ਹੋਇਆ ਕਿ ਮਾਯੂਸੀ ਅਤੇ ਗ਼ਰੀਬੀ ਦੀ ਹਾਲਤ ਵਿੱਚ ਉਹ ਪੈਰਿਸ ਵਿਖੇ ਚੜ੍ਹਾਈ ਕਰ ਗਿਆ। ਜਿਸ ਬਾਲਕ ਦੇ ਜਨਮ 'ਤੇ ਉਸ ਦੇ ਮਹਾਰਾਜਾ ਪਿਤਾ ਨੇ ਵੱਡੀਆਂ ਖੁਸ਼ੀਆਂ ਮਨਾਈਆਂ ਸਨ, ਓਸੇ ਦਲੀਪ ਸਿੰਘ ਨੇ ਪੈਰਿਸ ਵਿੱਚ ਜਦੋਂ ਚੜ੍ਹਾਈ ਕੀਤੀ ਤਾਂ ਉਸ ਸਮੇਂ ਉਸ ਕੋਲ ਕੋਈ ਵੀ ਨਹੀਂ ਸੀ ਜੋ ਉਸ ਦੀਆਂ ਅੱਖਾਂ ਬੰਦ ਕਰ ਸਕਦਾ। ਵੀਹਵੀਂ ਸਦੀ ਵਿੱਚ ਜਦੋਂ ਦਲੀਪ ਸਿੰਘ ਦੀ ਪੁੱਤਰੀ ਹਿੰਦੁਸਤਾਨ ਆਈ ਸੀ- ਕਿਸੇ ਸਿੱਖ ਨਾਲ ਵਿਆਹ ਕਰਵਾਉਣ ਲਈ, ਤਾਂ ਕਿਸੇ ਸਿੱਖ ਨੇ ਉਸ ਦਾ ਹੱਥ ਫੜਨ ਦਾ ਹੀਆ ਨਾ ਕੀਤਾ। ਇੱਕ ਪੁੱਤਰੀ ਤਾਂ ਕੰਵਾਰੀ ਹੀ ਮਰ ਗਈ ਅਤੇ ਦੂਸਰੀ ਨੇ ਲਾਹੌਰ ਵਿਖੇ Dr. (Lt.Col.) Sutherland ਨਾਲ ਵਿਆਹ ਕਰ ਲਿਆ ਅਤੇ ਸੰਤਾਲੀ ਦੀ ਪੰਜਾਬ-ਵੰਡ ਤੱਕ ਓਥੇ ਹੀ ਰਹਿੰਦੀ ਰਹੀ।

ਹੁਣ ਪਿਛਲੇ ਕੁਝ ਸਮੇਂ ਤੋਂ ਮਹਾਰਾਜਾ ਦਲੀਪ ਸਿੰਘ ਫੇਰ ਚਰਚਾ ਵਿੱਚ ਆਇਆ ਹੋਇਆ ਹੈ, ਇਹ ਦੱਸਦਿਆਂ ਹੋਇਆਂ ਕਿ ਬੱਸੀਆਂ ਕੋਠੀ ਵਿੱਚ ਮਹਾਰਾਜੇ ਨੇ ਫਤਹਿਗੜ੍ਹ ਨੂੰ ਜਾਂਦਿਆਂ ਹੋਇਆਂ ਪੰਜਾਬ ਵਿੱਚ ਆਪਣੀ ਆਖ਼ਰੀ ਰਾਤ ਗੁਜ਼ਾਰੀ ਸੀ- ਇਸ ਲਈ ਇਸ ਥਾਂ 'ਤੇ ਦਲੀਪ ਸਿੰਘ ਨਾਲ ਸੰਬੰਧਤ ਕੋਈ ਯਾਦਗਾਰ ਬਣਾਈ ਜਾਣੀ ਚਾਹੀਦੀ ਹੈ। ਇਸ ਉੱਦਮ ਵਿੱਚ ਕੁਝ ਨੇਤਾ ਅਤੇ ਸਿੱਖ-ਸੰਸਥਾਵਾਂ ਸ਼ਾਮਲ ਹੋ ਗਈਆਂ ਹਨ ਅਤੇ ਇਸ ਬਾਬਤ ਕੁਝ ਲੇਖ ਵੀ ਅਖ਼ਬਾਰਾਂ ਵਿੱਚ ਛਪੇ ਹਨ। ਬੱਸੀਆਂ ਕੋਠੀ ਵਿਖੇ ਮਹਾਰਾਜਾ ਦਲੀਪ ਸਿੰਘ ਓਥੇ ਰਾਤ ਰਿਹਾ ਸੀ ਕਿ ਨਹੀਂ- ਇਹ ਇਤਿਹਾਸ ਨਾਲ ਸੰਬੰਧਤ ਵਿਸ਼ਾ ਹੈ, ਪਰ ਇਸ ਬਾਬਤ ਕਿਸੇ ਵੀ ਇਤਿਹਾਸਕਾਰ ਵਿਦਵਾਨ ਦਾ ਲੇਖ ਨਹੀਂ ਆਇਆ ਅਤੇ ਨਾ ਹੀ ਲੇਖਕਾਂ ਨੇ ਦਲੀਪ ਸਿੰਘ ਦੇ ਬੱਸੀਆਂ ਰਾਤ ਰਹਿਣ ਬਾਰੇ ਕੋਈ ਠੋਸ ਅਥਵਾ ਦਸਤਾਵੇਜ਼ੀ ਜਾਣਕਾਰੀ ਦਿੱਤੀ ਹੈ। ਇਸ ਲਈ ਇਹ ਦਾਅਵਾ ਕਰਨਾ ਕਿ ਦਲੀਪ ਸਿੰਘ 'ਬੱਸੀਆਂ ਕੋਠੀ ਵਿਖੇ ਰਾਤ ਰਿਹਾ ਸੀ'- ਸਹੀ ਨਹੀਂ ਲੱਗਦਾ। ਜ਼ਿਕਰ ਵੀ ਕਿਤੇ, ਕਿਧਰੇ ਨਹੀਂ ਮਿਲਦਾ।

ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਤੋਂ ਸਕੁਸ਼ਲ ਫਤਹਿਗੜ੍ਹ ਪਹੁੰਚਾਉਣ ਦੀ ਜ਼ੁੰਮੇਵਾਰੀ ਡਾ. ਲੋਗਨ ਨੂੰ ਦਿੱਤੀ ਗਈ ਸੀ। ਇਸ ਲਈ ਜਿੱਥੇ ਮਹਾਰਾਜੇ ਦੀ ਸੁਰੱਖਿਆ ਲਈ ਕਾਫ਼ਿਲੇ ਨਾਲ ਚਾਰ ਘੋੜ-ਚੜ੍ਹੇ ਅਤੇ ਹੋਰ ਸੁਰੱਖਿਆ ਦਸਤੇ ਸਨ, ਉੱਥੇ ਦੋ ਤੋਪਾਂ ਵੀ ਨਾਲ-ਨਾਲ ਲੈ ਜਾਈਆਂ ਗਈਆਂ ਸਨ। ਇਸ ਬਾਬਤ ਡਾ. ਲੋਗਨ ਆਪਣੇ ਅਫ਼ਸਰਾਂ ਨਾਲ ਅਤੇ ਬਦੇਸ ਬੈਠੀ ਪਤਨੀ ਨਾਲ ਖ਼ਤ-ਪੱਤਰੀ ਲਗਾਤਾਰ ਕਰਦਾ ਰਿਹਾ ਸੀ। ਉਸਦੇ ਸਾਰੇ ਦਸਤਾਵੇਜ਼ ਉਸ ਦੀ ਪਤਨੀ ਲੇਡੀ ਲੋਗਨ ਨੇ **'Sir John Login and Duleep Singh'** ਨਾਂ ਹੇਠ ਪੁਸਤਕ ਵਿੱਚ ਜੁਲਾਈ 1889 ਨੂੰ ਛਪਵਾ ਦਿੱਤੇ ਸਨ। ਮਹਾਰਾਜਾ ਦਲੀਪ ਸਿੰਘ ਨਾਲ ਲਾਹੌਰ ਤੋਂ ਫਤਹਿਗੜ੍ਹ ਗਏ ਡਾ. ਲੋਗਨ ਬਾਰੇ ਇਸ ਪੁਸਤਕ ਵਿੱਚ 'ਬੱਸੀਆਂ

ਕੋਠੀ' ਵਿੱਚ ਰਾਤ ਰਹਿਣ ਦਾ ਕੋਈ ਜ਼ਿਕਰ ਨਹੀਂ ਹੈ। ਏਸੇ ਤਰ੍ਹਾਂ ਉੱਘੇ ਸਿੱਖ ਇਤਿਹਾਸਕਾਰ ਅਤੇ ਵਿਦਵਾਨ ਡਾ. ਗੰਡਾ ਸਿੰਘ ਨੇ ਬੜੀ ਮਿਹਨਤ ਕਰਕੇ ਮਹਾਰਾਜਾ ਦਲੀਪ ਸਿੰਘ ਨਾਲ ਸੰਬੰਧਤ ਦਸਤਾਵੇਜ਼ **'Maharaja Duleep Singh Correspondence'** ਪੰਜਾਬੀ ਯੂਨੀਵਰਸਿਟੀ ਰਾਹੀਂ ਛਪਵਾ ਦਿੱਤੇ ਸਨ। ਮਹਾਰਾਜਾ ਦਲੀਪ ਸਿੰਘ ਬਾਰੇ ਸੱਤ ਸੌ ਤੋਂ ਵੱਧ ਪੰਨਿਆਂ ਵਾਲੀ ਇਸ ਮਹੱਤਵਪੂਰਨ ਪੁਸਤਕ ਵਿੱਚ ਵੀ ਦਲੀਪ ਸਿੰਘ ਦੇ ਬੱਸੀਆਂ ਵਿਖੇ ਰਾਤ ਰਹਿਣ ਦਾ ਕੋਈ ਜ਼ਿਕਰ ਨਹੀਂ ਹੈ।

ਮਾਈਕਲ ਅਲੈਗਜ਼ੈਂਡਰ ਅਤੇ ਸੁਸ਼ੀਲਾ ਅਨੰਦ ਨੇ ਮਹਾਰਾਜਾ ਦਲੀਪ ਸਿੰਘ ਬਾਰੇ ਵਿਸਥਾਰ-ਪੂਰਵਕ ਪੁਸਤਕ **'Queen Victoria's Maharaja Duleep Singh, 1838-93'** ਲਿਖੀ ਹੈ। ਇਸ ਪੁਸਤਕ ਵਿੱਚ ਵੀ ਉਪਰੋਕਤ ਬੱਸੀਆਂ ਵਾਲੀ ਘਟਨਾ ਬਾਰੇ ਕੋਈ ਜ਼ਿਕਰ ਨਹੀਂ ਹੈ। 'ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੀ "ਧਰਮ ਪ੍ਰਚਾਰ ਕਮੇਟੀ' ਨੇ ਪਿਰਥੀ ਪਾਲ ਸਿੰਘ ਕਪੂਰ ਵਲੋਂ ਸੰਪਾਦਿਤ ਕੀਤੀ ਹੋਈ ਪੁਸਤਕ- **'Maharaja Duleep Singh, The Last Sovereign Ruler of the Punjab'** ਛਾਪੀ ਹੈ। ਇਹਨਾਂ ਪੁਸਤਕਾਂ ਤੋਂ ਇਲਾਵਾ ਕ੍ਰਿਸਟੀ ਕੈਂਪਬੈਲ ਦੀ **'Maharaja Box'** ਅਤੇ ਹੋਰ ਪੁਸਤਕਾਂ ਜੋ ਦਲੀਪ ਸਿੰਘ ਬਾਰੇ ਛਪੀਆਂ ਹਨ, ਇਹਨਾਂ 'ਚੋਂ ਕਿਸੇ ਵਿੱਚ ਵੀ ਉਸਦੇ ਰਾਤ ਬੱਸੀਆਂ ਵਿਖੇ ਠਹਿਰਨ ਦਾ ਜ਼ਿਕਰ ਨਹੀਂ ਹੈ। ਇਸ ਲਈ ਸੰਬੰਧਤ ਜਨਾਂ ਨੂੰ ਸਾਰੀ ਸਥਿੱਤੀ ਸਾਫ਼ ਕਰਨੀ ਚਾਹੀਦੀ ਹੈ।

ਜਾਪਦਾ ਹੈ ਕਿ ਸੰਸਥਾਵਾਂ ਦੀ ਨਜ਼ਰ ਬੱਸੀਆਂ ਕੋਠੀ ਦੇ ਨਾਲ ਲੱਗਦੀ 13 ਏਕੜ ਜ਼ਮੀਨ ਉੱਤੇ ਹੈ, ਜਿਸ ਨੂੰ ਮਹਾਰਾਜਾ ਦਲੀਪ ਸਿੰਘ ਦੇ ਨਾਂ ਭਾਵਨਾਤਮਕ ਰੂਪ ਦੇ ਕੇ, ਲੈਣੀ ਚਾਹੁੰਦੇ ਹਨ। ਅਗਰ ਦਲੀਪ ਸਿੰਘ ਦੇ ਬੱਸੀਆਂ ਕੋਠੀ ਵਿਖੇ ਰਾਤ ਰਹਿਣ ਦਾ ਕਿਸੇ ਪਾਸ ਪ੍ਰਮਾਣ ਹੈ, ਦਸਤਾਵੇਜ਼ ਹੈ ਤਾਂ ਉਸ ਨੂੰ ਜ਼ਾਹਰ ਕੀਤਾ ਜਾਵੇ, ਨਹੀਂ ਤਾਂ 'ਬੱਸੀਆਂ ਕੋਠੀ ਅਤੇ ਮਹਾਰਾਜਾ ਦਲੀਪ ਸਿੰਘ' ਬਾਰੇ ਗ਼ਲਤ ਜਾਣਕਾਰੀ ਦੇਣੀ ਅਤੇ ਬਿਆਨਬਾਜ਼ੀ ਕਰਨੀ ਬੰਦ ਕਰ ਦਿੱਤੀ ਜਾਵੇ। ਦੂਸਰੇ ਪਾਸੇ, ਜੋ ਕੂਕਿਆਂ ਦੇ ਬਾਰੇ ਬੱਸੀਆਂ ਕੋਠੀ ਵਿੱਚ ਰਾਇਕੋਟ ਬੁੱਚੜ-ਬੱਧ ਕੇਸ ਦੇ ਸੰਬੰਧ ਵਿੱਚ 1871 ਈ. ਵਿੱਚ ਮਕੁੱਦਮਾ ਚਲਾਏ ਜਾਣ, ਉਹਨਾਂ ਨੂੰ ਮੌਤ ਦੀ ਸਜ਼ਾ ਸੁਣਾਏ ਜਾਣ ਅਤੇ ਨਾਮਧਾਰੀ ਗੁਰੂ ਰਾਮ ਸਿੰਘ ਦੇ ਬੱਸੀਆਂ ਕੋਠੀ ਵਿਖੇ ਗਵਾਹੀ ਦੇਣ ਲਈ ਆਉਣ ਦੀ ਗੱਲ ਹੈ, ਉਹ ਠੀਕ ਹੈ ਅਤੇ ਇਸ ਬਾਰੇ ਜੁਲਾਈ 1871 ਈ. ਦੇ ਦਸਤਾਵੇਜ਼ ਮੌਜੂਦ ਹਨ ਅਤੇ ਉਸ ਸਮੇਂ ਦੀਆਂ ਅਖ਼ਬਾਰਾਂ ਵੀ ਉਪਲਬੱਧ ਹਨ। ਗਊ-ਗ਼ਰੀਬ ਦੇ ਭਲੇ ਲਈ ਕੂਕਿਆਂ ਵੱਲੋਂ ਦਿੱਤੀਆਂ ਗਈਆਂ ਸ਼ਹੀਦੀਆਂ ਲਈ ਤਾਂ ਏਥੇ, ਯਾਦਗਾਰ ਬਣਾਈ ਜਾਣੀ ਸਹੀ ਹੀ ਹੈ।

ਪੰਜਾਬ ਸਰਕਾਰ ਦੇ ਮੁੱਖ-ਮੰਤਰੀ ਨੂੰ ਪੰਜਾਬ ਦੀ ਵਿਰਾਸਤ ਨਾਲ ਪਿਆਰ ਹੈ ਅਤੇ ਇਸ ਬਾਰੇ ਹਰ ਤਰ੍ਹਾਂ ਦੇ ਸਹਿਯੋਗ ਲਈ ਉਹ ਸਦਾ ਤਿਆਰ ਰਹਿੰਦੇ ਹਨ। ਬੱਸੀਆਂ ਕੋਠੀ ਅਤੇ ਮਹਾਰਾਜਾ ਦਲੀਪ ਸਿੰਘ ਬਾਰੇ ਜਦੋਂ ਲੋਕਾਂ ਨੇ ਉਹਨਾਂ ਤੱਕ ਪਹੁੰਚ ਕੀਤੀ ਤਾਂ ਉਸ ਸਮੇ ਦੇ ਮੁੱਖ ਮੰਤਰੀ ਪ੍ਰਕਾਸ ਸਿੰਘ ਬਾਦਲ ਜੀ ਖੁਸ਼ੀ-ਖੁਸ਼ੀ ਸਹਿਯੋਗ ਦੇਣ ਲਈ ਰਾਜ਼ੀ ਹੋ ਗਏ। ਚੰਗੀ ਗਲ ਹੈ। ਪਰ ਅਗਰ ਦਲੀਪ ਸਿੰਘ ਦੇ ਬੱਸੀਆਂ ਰਾਤ ਰਹਿਣ ਵਾਲੀ ਗਲ ਗ਼ਲਤ

ਸਿੱਧ ਹੋ ਗਈ ਤਾਂ ਸਥਿੱਤੀ ਕਸੂਤੀ ਹੋ ਜਾਵੇਗੀ। ਇਸ ਲਈ ਮੁੱਖ ਮੰਤਰੀ ਪਾਸ ਬੇਨਤੀ ਹੈ ਕਿ ਇਸ ਬਾਰੇ 'ਸੱਚ' ਜਾਨਣ ਲਈ ਪੰਜਾਬ ਦੇ ਉੱਘੇ ਇਤਿਹਾਸਕਾਰਾਂ ਦੀ ਇੱਕ ਕਮੇਟੀ ਬਣਾ ਦੇਣ ਅਤੇ ਉਸ ਕਮੇਟੀ ਦੇ ਨਿਰਨੇ ਨੂੰ ਸਵੀਕਾਰ ਕਰ ਲਿਆ ਜਾਵੇ ਤਾਂਕਿ ਕੋਈ ਵੀ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਨਾ ਕਰ ਸਕੇ।



## ਬੱਸੀਆਂ ਵਾਲੀ ਕੋਠੀ

ਨਾਮਧਾਰੀ ਸਮਾਜ ਦੇ ਇਤਿਹਾਸ ਵਿੱਚ ਬੱਸੀਆਂ ਵਾਲੀ ਕੋਠੀ ਦਾ ਵਿਸ਼ੇਸ਼ ਮਹੱਤਵ ਹੈ। ਇਹ ਉਹ ਸਥਾਨ ਹੈ ਜਿੱਥੇ ਚਾਰ ਨਾਮਧਾਰੀ ਸਿੰਘਾਂ ਉੱਤੇ ਰਾਏਕੋਟ ਬੁੱਚੜ-ਬੱਧ ਕੇਸ ਨਾਲ ਸੰਬੰਧਤ ਘਟਨਾ ਬਾਰੇ ਮੁਕੱਦਮਾ ਚਲਾਇਆ ਗਿਆ ਸੀ। ਬੱਸੀਆਂ ਵਾਲੀ ਕੋਠੀ ਜਿਸ ਨੂੰ ਨਹਿਰੀ ਕੋਠੀ ਅਥਵਾ ਨਹਿਰੀ ਰੈਸਟ-ਹਾਊਸ ਵੀ ਕਹਿੰਦੇ ਹਨ, ਲੁਧਿਆਣੇ ਤੋਂ ਰਾਏਕੋਟ ਹੁੰਦੇ ਹੋਏ ਸਰਦੂਲਗੜ੍ਹ ਥਾਣੀਂ ਸਿਰਸਾ ਨੂੰ ਜਾਂਦੀ ਸੜਕ ਤੋਂ ਲਗਪਗ ਦੋ ਕੁ ਕਿਲੋਮੀਟਰ ਦੀ ਵਿਥ ਉੱਤੇ ਅਤੇ ਬੱਸੀਆਂ ਨਗਰ ਤੋਂ ਇੱਕ ਕਿਲੋਮੀਟਰ ਦੂਰ ਸੱਜੇ ਪਾਸੇ ਹੈ। ਅੰਗਰੇਜ਼ਾਂ ਨੇ ਆਪਣੇ ਅਫ਼ਸਰਾਂ ਦੇ ਆਉਂਦੇ ਜਾਂਦੇ ਸਮੇਂ ਠਹਿਰਣ ਲਈ ਥਾਂ-ਥਾਂ 'ਤੇ ਰੈਸਟ-ਹਾਊਸ ਬਣਾਏ ਸਨ। ਅਜ ਵੀ ਕਈਆਂ ਥਾਵਾਂ 'ਤੇ ਅੰਗਰੇਜ਼ਾਂ ਦੇ ਬਣਾਏ ਰੈਸਟ-ਹਾਊਸ ਪੰਜਾਬ ਵਿੱਚ ਮੌਜੂਦ ਹਨ। ਬੱਸੀਆਂ ਵਾਲੀ ਕੋਠੀ, ਅੱਜ ਇਹ ਕੋਠੀ ਟੁੱਟੀ-ਫੁੱਟੀ ਹਾਲਤ ਵਿੱਚ ਹੈ ਅਤੇ ਕਿਸੇ ਸਮੇਂ ਵੀ ਇਹ ਡਿੱਗ ਸਕਦੀ ਹੈ (ਹੁਣ ਮੁਰੰਮਤ ਹੋਈ ਹੈ) ਪਰ ਅੱਜ ਤੋਂ 150 ਸਾਲ ਪਹਿਲਾਂ ਇਹ ਕੋਠੀ 'ਸ਼ਾਨਦਾਰ' ਸੀ ਅਤੇ ਦੇਸ਼ ਦੀ ਆਜ਼ਾਦੀ ਨਾਲ ਸੰਬੰਧਤ ਇੱਕ ਮਹੱਤਪੂਰਨ ਮੁਕੱਦਮੇ ਦੀ ਗਵਾਹ ਬਣੀ ਸੀ।

ਬੱਸੀਆਂ ਇਲਾਕੇ ਵਿੱਚ ਬਣੀ ਇਹ ਕੋਠੀ 1843 ਈ. ਵਿੱਚ ਬਣੀ ਸੀ ਅਤੇ ਇਸ ਕੋਠੀ ਦਾ ਫ਼ੌਰੀ ਮਕਸਦ ਰਾਜਨੀਤਕ ਸੀ। ਫ਼ਿਰੋਜ਼ਪੁਰੋਂ ਪੰਜਾਬ ਉੱਤੇ ਕਬਜ਼ੇ ਦੀ 'ਗਿੱਧ-ਨਜ਼ਰ' ਟਿਕਾਈ ਅੰਗਰੇਜ਼ਾਂ ਨੂੰ ਕੋਈ ਐਸੀ ਥਾਂ ਚਾਹੀਦੀ ਸੀ, ਜਿੱਥੇ ਉਹ ਫ਼ੌਜਾਂ ਲਈ ਗੋਲਾ-ਬਾਰੂਦ ਰੱਖ ਸਕਣ ਅਤੇ ਲੜਾਈ ਦੇ ਸਮੇਂ ਛੇਤੀ ਹੀ ਫ਼ੌਜਾਂ ਨੂੰ ਮੁਹੱਈਆ ਕਰਵਾਇਆ ਜਾ ਸਕੇ। 'ਲਾਹੌਰ ਦਰਬਾਰ' ਦੀਆਂ ਫ਼ੌਜਾਂ ਨਾਲ ਸੰਭਾਵਿਤ ਲੜਾਈਆਂ ਸਮੇਂ ਵਰਤਣ ਵਾਸਤੇ ਗੋਲਾ-ਬਾਰੂਦ ਦਾ ਭੰਡਾਰ ਅੰਗਰੇਜ਼ਾਂ ਨੇ ਇਸ ਕੋਠੀ ਵਿਚ ਅਗਾਊਂ ਹੀ ਜਮ੍ਹਾਂ ਕਰ ਕੇ ਰੱਖਿਆ ਹੋਇਆ ਸੀ।

ਮਹਾਰਾਣੀ ਵਿਕਟੋਰੀਆ ਨੇ ਹਿੰਦੁਸਤਾਨ ਵਿੱਚ ਗਊ-ਰੱਖਿਆ ਅੰਦੋਲਨਾਂ ਬਾਰੇ ਕਿਹਾ ਸੀ ਕਿ ਇਹ ਅੰਦੋਲਨ ਵਾਸਤਵ ਵਿੱਚ ਸਾਡੇ ਸਾਮਰਾਜ ਦੇ ਵਿਰੁੱਧ ਅੰਦੋਲਨ ਹਨ। ਗਲ ਵੀ ਠੀਕ ਹੀ ਸੀ, ਇਹਨਾਂ ਅੰਦੋਲਨਾਂ ਨਾਲ ਭਾਰਤ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਲੋਕਾਂ ਦੀਆਂ ਭਾਵਨਾਵਾਂ ਭੜਕਦੀਆਂ ਸਨ ਅਤੇ ਲੋਕਾਂ ਦਾ ਨਜ਼ਰੀਆ ਗਊ-ਮਾਸ ਖਾਣ ਵਾਲਿਆਂ ਪ੍ਰਤੀ ਨਫ਼ਰਤ ਦਾ ਬਣ ਗਿਆ ਸੀ। ਸੰਨ 1857 ਈ. ਦਾ ਸੁਤੰਤਰਤਾ-ਅੰਦੋਲਨ ਸਾਡੇ ਸਾਹਮਣੇ ਇੱਕ ਮਿਸਾਲ ਹੈ- ਗਊ ਅਤੇ ਸੂਰ ਦੀ ਚਰਬੀ ਨੇ ਸਮੇਂ ਤੋਂ ਪਹਿਲਾਂ ਹੀ ਵਿਦਰੋਹ ਭੜਕਾ ਦਿੱਤਾ ਸੀ। ਪੰਜਾਬ ਵਿੱਚ 'ਖ਼ਾਲਸਾ ਰਾਜ' ਸਮੇਂ ਗਊ-ਹੱਤਿਆ ਬਿਲਕੁਲ ਬੰਦ ਸੀ

ਅਤੇ ਅੰਗਰੇਜ਼ਾਂ ਨੇ ਜਦੋਂ 1849 ਈ. ਵਿੱਚ ਪੰਜਾਬ ਉੱਤੇ ਪੂਰਨ ਤੌਰ 'ਤੇ ਅਧਿਕਾਰ ਜਮਾ ਲਿਆ ਸੀ, ਤਾਂ ਉਹਨਾਂ ਨੇ ਆਪਣੀਆਂ ਗਊ-ਮਾਸ ਦੀਆਂ ਲੋੜਾਂ ਪੂਰੀਆਂ ਕਰਨ ਲਈ ਮੁਸਲਮਾਨ ਭਾਈਚਾਰੇ ਦੇ ਰਾਹੀਂ ਗਊ-ਮਾਸ ਖਾਣ ਦਾ ਮਨੋਰਥ ਪੂਰਾ ਕਰਨ ਦਾ ਜਤਨ ਕੀਤਾ ਸੀ ਅਤੇ ਧਾਰਮਕ ਆਜ਼ਾਦੀ ਦੇ ਨਾਂ ਉੱਤੇ ਗਊ-ਬੱਧ ਦੀ ਪੰਜਾਬ ਵਿੱਚ ਖੁੱਲ੍ਹ ਕਰ ਦਿੱਤੀ ਸੀ ਜੋ ਹਿੰਦੂ ਅਤੇ ਸਿੱਖ ਭਾਈਚਾਰੇ ਨੂੰ ਚੰਗੀ ਨਾ ਲੱਗੀ। ਉਹਨਾਂ ਦਿਨਾਂ ਵਿੱਚ ਕੂਕਾ ਅੰਦੋਲਨ ਦਾ ਪ੍ਰਚਾਰ ਜ਼ੋਰਾਂ 'ਤੇ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਣ ਦੇ ਜਤਨਾਂ ਬਾਰੇ ਪ੍ਰਚਾਰ ਹੋ ਰਹੇ ਸਨ। ਜਦੋਂ ਪੰਜਾਬ ਵਿੱਚ, ਖ਼ਾਸ ਕਰਕੇ ਅੰਮ੍ਰਿਤਸਰ ਪਵਿੱਤਰ ਸ਼ਹਿਰ ਵਿੱਚ, ਗਊਬੱਧ ਵਿਰੁੱਧ ਸਰਕਾਰ ਨੇ ਕੋਈ ਸੁਣਵਾਈ ਨਾ ਕੀਤੀ ਤਾਂ ਨਾਮਧਾਰੀ ਸਿੱਖਾਂ ਨੇ ਰੋਹ ਵਿੱਚ ਆ ਕੇ ਗਊ-ਘਾਤਕਾਂ ਵਿਰੁੱਧ ਕਾਰਵਾਈਆਂ ਕੀਤੀਆਂ।

14 ਜੂਨ, 1871 ਈ. ਦੀ ਅੱਧੀ ਰਾਤ ਨੂੰ ਅੰਮ੍ਰਿਤਸਰ ਵਿਚ, ਓਸੇ ਸਾਲ ਜੁਲਾਈ ਦੇ ਦੂਸਰੇ ਹਫ਼ਤੇ ਦੇ ਸ਼ੁਰੂ ਵਿੱਚ ਬਾਗਾਂਵਾਲੀ ਅਤੇ 15 ਜੁਲਾਈ 1871 ਦੀ ਰਾਤ ਨੂੰ ਰਾਏਕੋਟ ਬੁੱਚੜਾਂ ਵਿਰੁੱਧ ਘਟਨਾਵਾਂ ਵਾਪਰੀਆਂ। ਰਾਏਕੋਟ ਬੁੱਚੜਖਾਨੇ 'ਤੇ ਹਮਲੇ ਦੇ ਸੰਬੰਧ ਵਿੱਚ ਗ੍ਰਿਫ਼ਤਾਰੀਆਂ ਹੋਈਆਂ ਅਤੇ ਚਾਰ ਕੂਕਿਆਂ ਅਥਵਾ ਨਾਮਧਾਰੀ ਸਿੰਘਾਂ- ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਅਤੇ ਗੁਲਾਬ ਸਿੰਘ- ਉੱਤੇ ਮੁਕੱਦਮਾ ਚਲਾਇਆ ਗਿਆ, ਜੋ ਇਸ ਬੱਸੀਆਂ ਕੋਠੀ ਵਿਚ ਚੱਲਿਆ ਸੀ। ਇਸ ਤਰ੍ਹਾਂ ਬੱਸੀਆਂ ਕੋਠੀ ਦੇਸ਼ ਦੀ ਆਜ਼ਾਦੀ ਅਤੇ ਦੇਸ਼-ਵਾਸੀਆਂ ਦੀ ਅਣਖ ਦੀ ਗਵਾਹ ਬਣੀ।

15 ਜੁਲਾਈ 1871 ਨੂੰ ਰਾਏਕੋਟ ਬੁੱਚੜਬੱਧ ਦੀ ਘਟਨਾ ਵਾਪਰੀ ਸੀ ਅਤੇ 22 ਜੁਲਾਈ ਨੂੰ ਜੋ ਨਾਮਧਾਰੀ ਸਿੰਘ ਫੜ੍ਹੇ ਗਏ ਸਨ, ਤੁਰੰਤ ਬੱਸੀਆਂ ਕੋਠੀ ਵਿੱਚ ਲਿਆ ਕੇ ਉਨ੍ਹਾਂ ਉਤੇ 'ਸੈਸ਼ਨ ਜੱਜ'- ਮੈਕਨਬ ਦੀ ਹਾਜ਼ਰੀ ਵਿੱਚ ਮੁਕੱਦਮੇ ਦੀ ਸੁਣਵਾਈ ਸ਼ੁਰੂ ਕੀਤੀ ਗਈ। ਜ਼ਰਾ ਗ਼ੌਰ ਕਰੋ ਕਿ 22 ਜੁਲਾਈ ਨੂੰ ਕੂਕੇ ਪਕੜੇ ਗਏ, 23 ਤਾਰੀਕ ਨੂੰ ਤਫ਼ਤੀਸ਼ ਪੂਰੀ ਕੀਤੀ ਗਈ ਅਤੇ 25 ਜੁਲਾਈ ਨੂੰ ਮੁਕੱਦਮੇ ਦੀ ਸੁਣਵਾਈ ਸ਼ੁਰੂ ਹੋਈ। ਏਸੇ ਬੱਸੀਆਂ ਕੋਠੀ ਵਿਚ 29 ਜੁਲਾਈ ਨੂੰ ਚਾਰੇ ਸਿੰਘਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ-ਕਿੰਨੀ ਛੇਤੀ ਮੁਕੱਦਮੇ ਦਾ ਫੈਸਲਾ ਕਰ ਦਿੱਤਾ ਗਿਆ ਅਤੇ 1 ਅਗਸਤ ਨੂੰ ਕੈਂਪਬੈਲ ਵੱਲੋਂ ਮੌਤ ਦੀ ਸਜ਼ਾ ਦੀ ਪੁਸ਼ਟੀ ਵੀ ਹੋ ਜਾਂਦੀ ਹੈ। ਹੈਰਾਨੀ ਹੈ ਅੰਗਰੇਜ਼ਾਂ ਦੇ ਨਿਆਂ ਉੱਤੇ।

ਅੱਗੇ ਇੱਕ ਸਾਖ਼ੀ ਹੋਰ ਹੈ। ਗੁਲਾਬ ਸਿੰਘ ਨੂੰ ਫ਼ਾਂਸੀ ਦੀ ਸਜ਼ਾ ਦੀ ਪੁਸ਼ਟੀ ਤੋਂ ਬਾਅਦ ਵੀ ਵਾਅਦਾ-ਮੁਆਫ਼ ਗਵਾਹ ਬਣਾ ਲਿਆ ਗਿਆ ਤੇ ਬਾਕੀ ਦੇ ਤਿੰਨੇ ਨਾਮਧਾਰੀ ਸਿੰਘਾਂ ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ ਨੂੰ ਪੰਜ ਅਗਸਤ 1871 ਨੂੰ ਰਾਏਕੋਟ ਫਾਂਸੀ ਦੇ ਦਿੱਤੀ ਗਈ। ਇਸ ਤਰ੍ਹਾਂ ਬੱਸੀਆਂ ਵਾਲੀ ਕੋਠੀ ਇੱਕ ਮਹੱਤਵਪੂਰਨ ਮੁਕੱਦਮੇ ਦੀ ਗਵਾਹ ਬਣੀ।

ਏਥੇ ਹੀ ਮੁਕੱਦਮੇ ਦੌਰਾਨ ਗਵਾਹੀ ਲਈ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਬੱਸੀਆਂ ਵਿਖੇ ਬੁਲਾਇਆ ਗਿਆ ਸੀ 26 ਪੈਦਲ ਅਤੇ 10 ਘੋੜ-ਸਵਾਰ ਸੇਵਕਾਂ ਸਹਿਤ ਸਤਿਗੁਰੂ ਰਾਮ ਸਿੰਘ ਜੀ ਵੀ ਪੁੱਜੇ ਸਨ। ਇਸ ਕੋਠੀ ਨੇ ਇਸ ਤਰ੍ਹਾਂ ਸਤਿਗੁਰੂ ਜੀ ਦੇ ਦਰਸ਼ਨ ਵੀ

ਕੀਤੇ ਸਨ। ਇੰਞ ਇਹ ਕੋਠੀ ਇਤਿਹਾਸਕ ਬਣ ਜਾਂਦੀ ਹੈ ਅਤੇ ਦੇਸ਼ ਦੀ ਸੁਤੰਤਰਤਾ ਦਾ ਇੱਕ ਮੀਲ-ਪੱਥਰ ਵੀ। ਪੰਜਾਬ ਨੂੰ ਅਤੇ ਭਾਰਤ ਨੂੰ ਇਸ ਥਾਂ ਉੱਤੇ ਮਾਣ ਹੋਣਾ ਚਾਹੀਦਾ ਹੈ। ਨਾਮਧਾਰੀ ਭਾਈਚਾਰੇ ਲਈ ਵੀ ਇਹ ਕੋਠੀ ਗੌਰਵ ਅਤੇ ਮਾਣ ਦਾ ਪ੍ਰਤੀਕ ਹੈ। ਲੰਮਾ ਸਮਾਂ ਇਹ ਕੋਠੀ ਬੇਧਿਆਨੇ ਪਈ ਰਹੀ ਅਤੇ ਕੁਝ ਸਾਲ ਪਹਿਲਾਂ ਮੈਂ ਜਾ ਕੇ ਇਸ ਥਾਂ ਨੂੰ ਦੇਖਿਆ ਸੀ। ਕੋਠੀ ਖ਼ਾਲੀ ਪਈ ਹੋਈ ਸੀ ਅਤੇ ਬਿਲਕੁਲ ਖ਼ਸਤਾ ਹਾਲਤ ਵਿੱਚ ਸੀ। ਕਈ ਪਾਸੇ ਡਿੱਗ ਰਹੇ ਸਨ। ਕੋਠੀ ਦੇ ਚਾਰ-ਚੁਫ਼ੇਰੇ ਗਿਆਰਾਂ ਕੁ ਏਕੜ ਥਾਂ ਖ਼ਾਲੀ ਪਈ ਹੋਈ ਹੈ। ਇਹ ਕੋਠੀ ਦੇਸ਼ ਦੀ ਆਜ਼ਾਦੀ ਦਾ ਹਿੱਸਾ ਰਹੀ ਹੈ ਅਤੇ ਇਸ ਬਾਰੇ ਸਰਕਾਰ ਨੂੰ ਵੀ ਅਤੇ ਨਾਮਧਾਰੀ ਭਾਈਚਾਰੇ ਨੂੰ ਵੀ ਧਿਆਨ ਦੇਣ ਦੀ ਲੋੜ ਹੈ। ਜਿਨ੍ਹਾਂ ਕੂਕਿਆਂ ਨੇ ਦੇਸ਼ ਤੋਂ ਕੁਰਬਾਨ ਹੋਣ ਲਈ ਇੱਥੋਂ ਫਾਂਸੀਆਂ ਦੀ ਸਜ਼ਾ ਲਈ ਸੀ, ਉਹਨਾਂ ਪ੍ਰਤੀ ਸਤਿਕਾਰ ਪ੍ਰਗਟ ਕਰਦਿਆਂ ਹੋਇਆ ਇਥੇ ਉਹਨਾਂ ਦੀ ਯਾਦ ਵਿੱਚ ਸਮਾਰਕ ਬਣਾਏ ਜਾਣੇ ਚਾਹੀਦੇ ਹਨ। ਇਹੀ ਸਾਡੀ ਸੁਤੰਤਰਤਾ ਲਈ ਜਾਨਾਂ ਵਾਰਨ ਵਾਲੇ ਨਾਮਧਾਰੀ ਸਿੱਖਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੁੰਦੀ ਪਰ ਇਸ ਤਰ੍ਹਾਂ ਹੋ ਨਹੀਂ ਸਕਿਆ। ਬੱਸੀਆਂ ਵਾਲੀ ਕੋਠੀ ਨੂੰ ਮੇਰਾ ਨਮਨ ਹੈ।



## 'ਸੌ ਸਾਖੀ' ਵਿਚਾਰ

ਸਿੱਖ ਜਿੰਨਾਂ ਆਦਰ ਸਤਿਗੁਰੂ ਸਾਹਿਬਾਨਾਂ ਦਾ ਕਰਦੇ ਹਨ, ਓਨਾਂ ਹੀ ਆਦਰ ਸਤਿਗੁਰੂਆਂ ਦੀ ਬਾਣੀ ਦਾ ਕਰਦੇ ਹਨ, ਸਤਿਗੁਰੂ ਸਾਹਿਬਾਨਾਂ ਦੀਆਂ ਕਾਲਪਨਿਕ ਤੌਰ ਤੇ ਬਣੀਆਂ ਹੋਈਆਂ ਤਸਵੀਰਾਂ ਦਾ ਕਰਦੇ ਹਨ ਅਤੇ ਓਨਾਂ ਹੀ ਆਦਰ ਸਤਿਗੁਰੂ ਸਾਹਿਬਾਨਾਂ ਬਾਰੇ ਲਿਖੀਆਂ ਗਈਆਂ ਅਥਵਾ ਕਹੀਆਂ ਗਈਆਂ ਸਾਖੀਆਂ ਦਾ ਕਰਦੇ ਹਨ। ਭਾਵੇਂ ਸਿੱਖ ਸਮਾਜ ਵਿੱਚ ਮੂਰਤੀ-ਪੂਜਾ ਵਿਵਰਜਿਤ ਹੈ ਪਰ ਫੇਰ ਵੀ ਸਤਿਗੁਰੂ ਸਾਹਿਬਾਨਾਂ ਦੀਆਂ ਬਣਾਈਆਂ ਹੋਈਆਂ ਤਸਵੀਰਾਂ ਹਰ ਘਰ ਹਰ ਥਾਂ ਦੇਖੀਆਂ ਜਾ ਸਕਦੀਆਂ ਹਨ, ਜੋ ਮੂਰਤੀ-ਪੂਜਾ ਦੇ ਰੂਪ ਵਿੱਚ ਨਹੀਂ ਸਗੋਂ ਮਨ ਦੀ ਇਕਾਗਰਤਾ ਕਰਨ ਲਈ, ਨੇਤਰਾਂ ਦੇ ਸਹਾਈ ਹੋਣ ਵਜੋਂ ਹਨ। ਸਤਿਗੁਰੂ ਸਾਹਿਬਾਨਾਂ ਅਤੇ ਗੁਰਬਾਣੀ ਤੋਂ ਬਾਅਦ ਗੁਰੂਆਂ ਦੀਆਂ ਸਾਖੀਆਂ ਹੀ ਸਭ ਤੋਂ ਵੱਧ ਸਿੱਖਾਂ ਵਿੱਚ ਰੁਚੀ ਦਾ ਵਿਸ਼ਾ ਰਿਹਾ ਹੈ, ਸ਼ਰਧਾ ਜਗਾਉਣ ਦਾ ਸਾਧਨ ਰਿਹਾ ਹੈ।

ਸਾਖੀ ਦੇ ਕਈ ਅਰਥ ਕੀਤੇ ਜਾਂਦੇ ਹਨ। 'ਸਾਖੀ' ਅਰਥਾਤ 'ਗਵਾਹੀ', 'ਸਾਖੀ' ਅਰਥਾਤ 'ਕਥਾ' ਜੋ ਕਿਸੇ ਸਿਆਣੇ ਅਥਵਾ ਬਜ਼ੁਰਗ ਵੱਲੋਂ ਕੀਤੀ ਜਾ ਰਹੀ ਹੋਵੇ ਅਤੇ ਕਿਸੇ ਮਹਾਂਪੁਰਖ ਦੇ ਜੀਵਨ-ਬ੍ਰਿਤਾਂਤ ਬਾਰੇ ਦੱਸਦੀ ਹੋਵੇ। 'ਸੰਤਨ ਕੀ ਸੁਣ ਸਾਚੀ ਸਾਖੀ' ਅਤੇ 'ਸੁਣਹੁ ਜਨ ਭਾਈ ਹੋਰ ਸਤਿਗੁਰ ਕੀ ਇਕ ਸਾਖੀ'। ਇਹ ਸ਼ਬਦ 'ਸ਼ਹਾਦਤ' ਲਈ ਵੀ ਵਰਤਿਆ ਜਾਂਦਾ ਹੈ ਅਤੇ ਆਮ ਲੋਕ ਬੱਚਿਆਂ ਨੂੰ ਸਿੱਖਿਆ ਅਥਵਾ ਨਸੀਹਤ ਦੀ ਗਲ ਦੱਸਣ ਲਈ ਜੋ ਕਹਾਣੀ ਸੁਣਾਇਆ ਕਰਦੇ ਸਨ, ਉਸ ਨੂੰ ਵੀ ਆਮ ਬੋਲਚਾਲ ਦੀ ਭਾਸ਼ਾ ਵਿੱਚ 'ਸਾਖੀ' ਆਖ ਲਿਆ ਜਾਂਦਾ ਹੈ। ਮੁੱਖ ਅਰਥ ਹੈ- ਮਹਾਂਪੁਰਖਾਂ, ਸਤਿਗੁਰੂਆਂ ਦੇ ਜੀਵਨ-ਬ੍ਰਿਤਾਂਤ ਅਤੇ ਸਿੱਖਿਆਜਨਕ ਗਲ ਨੂੰ ਰੌਚਕ ਤਰੀਕੇ ਨਾਲ ਪੇਸ਼ ਕਰਨਾ। ਹੋਂਦ ਵਿੱਚ ਆਉਣ ਲਈ 'ਸਾਖੀ' ਇਹਨਾਂ ਅਵਸਥਾਵਾਂ ਵਿਚੋਂ ਲੰਘ ਕੇ ਹੀ ਆਪਣਾ ਸਰੂਪ ਅਖ਼ਤਿਆਰ ਕਰਦੀ ਹੈ-

ਪਹਿਲੀ ਅਵਸਥਾ ਵਿੱਚ ਸਾਖੀਆਂ ਸਿੱਧੇ ਸਤਿਗੁਰੂ ਸਾਹਿਬਾਨਾਂ ਦੇ ਮੁਖ਼ਾਰਬਿੰਦ ਤੋਂ ਸੁਣੀਆਂ ਜਾਂਦੀਆਂ ਸਨ ਅਤੇ ਬਾਅਦ ਵਿੱਚ ਲਿਖੀਆਂ ਜਾਂਦੀਆਂ ਸਨ- ਜਿਵੇਂ ਭਾਈ ਬਾਲਾ ਜੀ ਨੇ ਸਤਿਗੁਰੂ ਨਾਨਕ ਜੀ ਦੇ ਜੀਵਨ ਨੂੰ ਨੇੜਿਓਂ ਤੱਕਿਆ ਸੀ, ਉਹਨਾਂ ਦੇ ਉਪਦੇਸ਼ ਕੰਨੀ ਸੁਣੇ ਸਨ ਅਤੇ ਕੌਤਕਾਂ ਨੂੰ ਨੇਤਰੀਂ ਵੇਖਿਆ ਸੀ। ਸਤਿਗੁਰੂ ਨਾਨਕ ਦੇਵ ਜੀ ਤੋਂ ਬਾਅਦ, ਉਨ੍ਹਾਂ ਨੇ 'ਕੰਨੀ ਸੁਣੀਆਂ ਅਤੇ ਨੇਤਰੀਂ ਦੇਖੀਆਂ' ਹੋਈਆਂ ਘਟਨਾਵਾਂ ਨੂੰ 'ਪੈੜੇ ਮੋਖੇ' ਤੋਂ ਲਿਖਵਾਇਆ ਸੀ।

ਦੂਸਰੀ ਅਵਸਥਾ ਉਹਨਾਂ ਸਾਖੀਆਂ ਦੀ ਹੁੰਦੀ ਹੈ, ਜੋ ਸਤਿਗੁਰੂ ਸਾਹਿਬਾਨਾਂ ਦੇ ਨਿਕਟਵਰਤੀਆਂ ਵੱਲੋਂ ਸੁਣਾਈਆਂ ਹੋਈਆਂ ਸਾਖੀਆਂ ਨੂੰ ਸੁਣ-ਯਾਦ ਕਰਕੇ ਬਾਅਦ ਵਿਚ ਲਿਖਵਾਇਆ ਜਾਂਦਾ ਸੀ। ਇਹਨਾਂ ਸਾਖੀਆਂ ਦੀ ਪ੍ਰਮਾਣੀਕਤਾ ਬਣਾਈ ਰੱਖਣ ਲਈ ਮਹਾਂਪੁਰਖਾਂ ਦੀਆਂ ਸਾਖੀਆਂ 'ਉੱਤਮ ਪੁਰਸ਼' ਵਿੱਚ ਲਿਖੀਆਂ ਜਾਂਦੀਆਂ ਸਨ। ਅਰਥਾਤ ਸਤਿਗੁਰੂ ਸਾਹਿਬਾਨਾਂ ਦੇ ਨਿਕਟਵਰਤੀਆਂ ਦੇ ਅਧਾਰ 'ਤੇ ਤੀਸਰੇ ਥਾਂ ਜਾ ਕੇ ਲਿਖਵਾਈਆਂ ਜਾਂਦੀਆਂ ਸਨ, ਜਿਵੇਂ ਰਾਮਕੁਇਰ (ਗੁਰਬਖਸ਼ ਸਿੰਘ ਜੀ) ਤੋਂ ਸੁਣ ਕੇ ਉਹਨਾਂ ਦੇ ਸੇਵਕ ਭਾਈ ਸਾਹਿਬ ਸਿੰਘ ਨੇ ਲਿਖੀਆਂ, ਲਿਖਵਾਈਆਂ ਸਨ।

ਤੀਸਰੀ ਤਰ੍ਹਾਂ ਦੀਆਂ ਉਹ 'ਸਾਖੀਆਂ' ਹੁੰਦੀਆਂ ਹਨ, ਜੋ ਹੁੰਦੀਆਂ ਤਾਂ ਸਤਿਗੁਰੂ ਸਾਹਿਬਾਨਾਂ ਦੀਆਂ, ਉਹਨਾਂ ਦੇ ਜੀਵਨ ਨਾਲ ਸੰਬੰਧਿਤ, ਪਰ 'ਕਾਫ਼ੀ ਬਾਅਦ ਦੇ ਸਮੇਂ' ਗੁਰੂ-ਉਪਦੇਸ਼ਾਂ, ਰਹਿਤਾਂ ਅਤੇ ਰਹਿਣੀ-ਬਹਿਣੀ 'ਤੇ ਅਧਾਰਤ ਹੁੰਦੀਆਂ ਹਨ ਅਤੇ ਇਹਨਾਂ ਸਾਖੀਆਂ ਵਿੱਚ 'ਬਾਅਦ ਦੇ ਸਮੇਂ' ਦੀ ਸਪਸ਼ਟ ਛਾਪ ਅਤੇ ਪ੍ਰਭਾਵ ਦਿੱਸਦਾ ਹੈ। ਜਿਵੇਂ ਬਾਅਦ ਵਿੱਚ ਹੋਂਦ ਵਿੱਚ ਆਈ 'ਸੌ ਸਾਖੀ' ਦੀ ਪੋਥੀ ਵਿੱਚ ਮਥੁਰਾ ਦਾਸ ਬ੍ਰਾਹਮਣ ਦਾ ਜ਼ਿਕਰ ਆਉਂਦਾ ਹੈ।

ਸਾਖੀ-ਸਾਹਿਤ ਸਿੱਖ ਜਗਤ ਵਿੱਚ ਸਭ ਤੋਂ ਜ਼ਿਆਦਾ ਪੜ੍ਹੇ ਜਾਣ ਵਾਲਾ ਸ਼ਰਧਾਪੂਰਨ ਤੇ ਆਕਰਸ਼ਕ ਸਾਹਿਤ ਰਿਹਾ ਹੈ। ਲੋਕ ਸਤਿਗੁਰੂ ਸਾਹਿਬਾਨਾਂ, ਮਹਾਂਪੁਰਖਾਂ ਦੇ ਜੀਵਨ, ਸਿੱਖਿਆਵਾਂ ਬਾਰੇ ਰੋਚਕ ਢੰਗ ਨਾਲ ਪੜ੍ਹਨ ਸੁਣਨ ਨੂੰ ਤਰਜੀਹ ਦਿੰਦੇ ਰਹੇ ਹਨ। ਏਸੇ ਕਰਕੇ ਹੀ ਸਾਖੀ-ਸਾਹਿਤ ਸਤਿਗੁਰੂ ਨਾਨਕ ਦੇਵ ਜੀ ਦੇ ਨਾਲ ਨਾਲ ਹੀ ਸ਼ੁਰੂ ਹੋ ਗਿਆ ਸੀ ਅਤੇ ਹੋਂਦ ਵਿੱਚ ਆਇਆ ਜੋ ਤਿੰਨ ਅਵਸਥਾਵਾਂ ਵਿੱਚ ਲਿਖਿਆ ਜਾਂਦਾ ਹੈ। ਪਹਿਲਾ- ਗੁਰੂ ਨਾਨਕ ਦੇਵ ਜੀ ਬਾਰੇ ਸਾਖੀਆਂ-ਜੋ 'ਜਨਮ ਸਾਖੀਆਂ' ਦੇ ਰੂਪ ਵਿੱਚ ਸਾਡੇ ਸਾਹਮਣੇ ਆਈਆਂ ਅਤੇ ਇਹ ਮੁੱਖ-ਰੂਪ ਵਿੱਚ ਚਾਰ ਸਾਖੀ ਸੰਗ੍ਰਹਿਾਂ ਵਿੱਚ ਮਿਲਦੀਆਂ ਹਨ-

1) ਜਨਮ ਸਾਖੀ- ਭਾਈ ਬਾਲੇ ਵਾਲੀ
2) ਜਨਮ ਸਾਖੀ- ਬਾਬਾ ਮਿਹਰਵਾਨ ਵਾਲੀ
3) ਜਨਮ ਸਾਖੀ- ਭਾਈ ਮਨੀ ਸਿੰਘ ਜੀ ਵਾਲੀ
4) 'ਪੁਰਾਤਨ' ਜਨਮ ਸਾਖੀ।

ਇਹ ਸਾਖੀ-ਸੰਗ੍ਰਹਿ ਸਤਿਗੁਰੂ ਨਾਨਕ ਦੇਵ ਜੀ ਬਾਰੇ ਹਨ। ਨੌਂ ਗੁਰੂ ਸਾਹਿਬਾਨਾਂ ਬਾਰੇ ਸਾਖੀਆਂ ਦੀ ਪੁਸਤਕ ਵੱਡ-ਅਕਾਰੀ ਸੀ ਅਤੇ ਜਿਸ ਵਿੱਚ ਪੰਜ ਸੌ ਸਾਖ਼ੀਆਂ ਦੱਸੀਦੀਆਂ ਹਨ ਪਰ ਅਜਕਲ ਪਹੁੰਚ ਤੋਂ ਦੂਰ ਹੋ ਗਈ ਹੋਈ ਹੈ ਪਰ ਭਾਈ ਸੰਤੋਖ ਸਿੰਘ ਨੇ ਇਸ 'ਪੰਜ ਸੌ ਸਾਖੀ' ਦਾ ਜ਼ਿਕਰ ਆਪਣੀ ਰਚਨਾ 'ਗੁਰ ਪ੍ਰਤਾਪ ਸੂਰਜ' ਗਰੰਥ ਵਿੱਚ ਵੀ ਕੀਤਾ ਹੈ। ਵਿਦਵਾਨਾਂ ਅਨੁਸਾਰ, ਭਾਈ ਸੰਤੋਖ ਸਿੰਘ ਨੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਦੀ ਰਚਨਾ ਇਹਨਾਂ ਪੰਜ ਸੌ ਸਾਖੀਆਂ ਦੇ ਆਧਾਰ 'ਤੇ ਹੀ ਕੀਤੀ ਸੀ ਅਤੇ ਬਹੁਤ ਸਾਰੇ ਸੰਦਰਭ ਅਤੇ ਕਥਾਵਾਂ ਇਸ ਵਿੱਚੋਂ ਜਾਂ ਇਨ-ਬਿਨ ਲੈ ਲਏ ਸਨ। 'ਸੌ ਸਾਖੀ' ਵਿੱਚ ਵੀ 'ਪੰਜ ਸੌ ਸਾਖੀਆਂ' ਹੋਣ ਬਾਰੇ ਪ੍ਰਮਾਣ ਦਰਜ ਹੈ-

*ਸੁਨੋ ਕਥਾ ਅਬ ਦੱਖਣੀ ਸਾਖੀ ਵਰਤੀ ਅਵਰਿ।*

*ਸਾਖੀ ਪੰਜ ਸੌ ਗੁਰ ਕਥੀ, ਤਬ ਹਜੂਰ ਕਹਿ ਕੁੰਵਰ।*
*ਸੌ ਸਾਖੀ ਹਮ ਕੌ ਹੁਕਮੁ ਸੌ ਕਾਬਲੀ ਮੱਲ।*
*ਸੁਲਤਾਨੀ ਸੂਰੇ ਦਈ ਕਤੀਏ ਪੂਰਬ ਭੱਲ।*
*ਸੌ ਆਗਰੀਏ ਸੂਰਤ ਸਿੰਘ ਦਈ ਬਖਸ਼ ਕਰ ਆਪ।*
*ਦੱਖਣ ਬਸ ਭਾਣਾ ਕਰਾ ਸੁਣੋ ਗੁਰੂ ਕੀ ਥਾਪਿ।*

-ਸਾਖ਼ੀ 95, ਪੰਨਾ 180, ਪ੍ਰਾਚੀਨ ਸੌ ਸਾਖੀ, ਪਿਆਰਾ ਸਿੰਘ 'ਪਦਮ'

ਉਪਰੋਕਤ ਪੰਕਤੀਆਂ ਵਿੱਚ ਪਹਿਲਾਂ 'ਪੰਜ ਸੌ ਸਾਖੀ' ਦਾ ਦੱਖਣ ਦੇਸ਼ ਵਿੱਚ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖਵਾਏ ਜਾਣ ਦਾ ਜ਼ਿਕਰ ਹੈ। ਅੱਗੇ ਚੱਲ ਕੇ ਤਿੰਨ ਥਾਵਾਂ ਤੇ ਸੌ-ਸੌ ਸਾਖੀਆਂ ਦਾ ਜ਼ਿਕਰ ਆਇਆ ਹੈ। ਇਸ ਤਰ੍ਹਾਂ ਇਹਨਾਂ ਸਾਖੀਆਂ ਦੀ ਗਿਣਤੀ ਨੂੰ ਪ੍ਰਤਾਪ ਸਿੰਘ ਮਹਿਤਾ ਇਸ ਤਰ੍ਹਾਂ ਪੂਰਿਆਂ ਕਰਦੇ ਹਨ- 'ਸੌ ਸਾਖੀ ਸਟੀਕ' ਭਾਗ-2 ਦੇ ਪੰਨਾ 458 ਤੇ -

- ਪਹਿਲੀ ਜਿਲਦ 100 ਸਾਖੀ- ਬਾਬਾ ਰਾਮ ਕੁੰਵਰ ਜੀ (ਬਾਬਾ ਬੁੱਢਾ ਸਾਹਿਬ ਜੀ ਕੀ ਅੰਸ),
- ਦੂਜੀ ਜਿਲਦ 100 ਸਾਖੀ- ਕਾਬਲੀ ਮੱਲ (ਕਾਬੁਲ ਦੇਸ਼ ਦਾ ਸਿੱਖ),
- ਤੀਸਰੀ ਜਿਲਦ 100 ਸਾਖੀ- ਮੁਲਤਾਨੀ ਸੂਰਮਾ (ਮੁਲਤਾਨ ਕਾ) ਭਾਈ ਨੰਦ ਲਾਲ ਜੀ ਕੇ ਖਾਨਦਾਨ ਸੇ,
- ਚੌਥੀ ਜਿਲਦ 100 ਸਾਖੀ- ਰਤੀਆ (ਪੂਰਬ ਕੇ ਰਤੀਏ ਕੋ) ਦੀ)
- ਪੰਜਵੀਂ ਜਿਲਦ 100 ਸਾਖੀ-ਸੂਰਤ ਸਿੰਘ ਅਗਰਾਂ (ਅਤਰ ਸਿੰਘ ਭਦੌੜ ਅਨੁਸਾਰ 'ਆਗਰਾ')

ਕੁਲ 500 ਸਾਖੀਆਂ। ਸ੍ਰ. ਅਤਰ ਸਿੰਘ ਭਦੌੜ ਨੇ ਆਪਣੇ ਵਾਰਤਕ ਕੀਤੇ ਉਤਾਰੇ ਵਿੱਚ ਪੰਨਾ 116 'ਤੇ ਇਸ ਤਰ੍ਹਾਂ ਉਪਰੋਕਤ ਪੰਕਤੀਆਂ ਦੇ ਅਰਥ ਕੀਤੇ ਹਨ:-

" ਅਬ ਔਰ ਦੱਖਣੀ ਕਥਾ ਸੁਣੋ ਜੋ ਇਸ ਤੇ ਬਿਨਾ ਸਾਖੀਆਂ ਬਰਤੀਯਾਂ ਵੋ ਸਾਖੀਆਂ ਪਾਂਚ ਸੈ ਗੁਰਾਂ ਨੇ ਕਹੀਆਂ ਹੈਂ। ਉਸ ਵਕਤ ਹਜੂਰ ਨੇ ਕਵਰ ਕੋ ਸੁਨਾਯਾ ਥੀ ਔਰ ਸੌ ਸਾਖੀਆਂ ਕਾ ਮੇਰੇ ਨੌ ਹੁਕਮ ਥਾ ਔਰ ਸੌ ਕਾ ਕਾਬਲੀ ਮੱਲ ਕੋ ਹੁਕਮ ਥਾ, ਔਰ ਸੌ ਸਾਖੀ ਮੁਲਤਾਨ ਵਾਲੇ ਸੂਰੇ ਕੋ ਔਰ ਰਤੀਯੇ ਪੂਰਬੀਯੇ ਕੋ ਕੀ ਥੀ ਔਰ ਸੌ ਆਗਰੇ ਵਾਲੇ ਸੂਰਤ ਸਿੰਘ ਕੋ ਆਪ ਬਖਸ਼ੀ ਥੀ ਗੁਰਾਂ ਨੇ ਦੱਖਣ ਮੇ ਬਸ ਕੇ ਭਾਣਾ ਕੀਯਾ।"

ਇਸ ਤਰ੍ਹਾਂ ਦੋਨੋ ਵਿਦਵਾਨ ਲਿਖਾਰੀ ਪੰਜ ਸੌ ਸਾਖੀਆਂ ਦੀ ਹੋਂਦ ਦਾ ਇਕੋ ਜਿਹਾ ਹੀ ਜ਼ਿਕਰ ਕਰਦੇ ਹਨ। ਪਰ ਇਹ ਵੱਡ-ਅਕਾਰੀ ਸਾਖੀਆਂ ਵਾਲਾ ਗ੍ਰੰਥ ਉਪਲਬਧ ਨਹੀਂ ਹੈ, ਦੇਖਣ-ਪੜ੍ਹਨ ਨੂੰ ਮਿਲਦਾ ਨਹੀਂ, ਇਸ ਲਈ ਕਿਸੇ ਠੋਸ ਪ੍ਰਮਾਣ ਤੋਂ ਬਿਨਾ ਕਿਸੇ ਪੁਖ਼ਤਾ ਨਿਰਣੇ ਉੱਤੇ ਨਹੀਂ ਪੁੱਜਿਆ ਜਾ ਸਕਦਾ। ਕੁਛ ਵਿਦਵਾਨਾਂ ਦਾ ਵਿਚਾਰ ਹੈ ਕਿ ਪੰਜ ਸੌ ਸਾਖੀਆਂ ਵਿੱਚੋਂ ਹੀ ਨਖੇੜ ਕੇ 'ਸੌ ਸਾਖੀ' ਬਣੀ ਹੈ ਅਤੇ ਕਈਆਂ ਦਾ ਮੱਤ ਹੈ ਕਿ ਇਹ ਰਚਨਾ ਜਿਸਨੂੰ 'ਗੁਰ ਰਤਨ ਮਾਲ' ਵੀ ਕਹਿੰਦੇ ਹਨ, ਇੱਕ ਸੁਤੰਤਰ ਰਚਨਾ ਹੈ। ਇੱਕ ਗਲ ਹੋਰ ਵੀ ਗ਼ੌਰ ਕਰਨ ਵਾਲੀ ਹੈ ਕਿ ਭਾਈ ਸੰਤੋਖ ਸਿੰਘ ਦਾ 'ਗੁਰ ਪ੍ਰਤਾਪ ਸੂਰਜ' ਅਤੇ 'ਗੁਰ ਰਤਨ ਮਾਲ- ਸੌ ਸਾਖੀ' ਗ੍ਰੰਥਾਂ ਦੇ ਰਚਨ ਕਾਲ ਵੀ ਨੇੜੇ ਨੇੜੇ ਦੇ ਹੀ ਜਾਪਦੇ ਹਨ ਕਿਉਂਕਿ

ਜਦੋਂ ਸੌ ਸਾਖੀ ਨੂੰ ਗੁ ਨਾਲ ਪੜ੍ਹਿਆ ਅਤੇ ਵਾਚਿਆ ਜਾਵੇ ਤਾਂ ਇਸ ਵਿੱਚ ਜ਼ਿਆਦਾਤਰ ਆਈਆਂ ਘਟਨਾਵਾਂ ਅਤੇ ਤੱਥ ਉਨ੍ਹੀਵੀਂ ਸਦੀ ਦੇ ਪ੍ਰਤੀਤ ਹੁੰਦੇ ਹਨ। ਪਰ ਦੋਨ੍ਹਾਂ ਗ੍ਰੰਥਾਂ ਦਾ ਆਧਾਰ ਭਾਈ ਰਾਮ ਕੁਇਰ ਜੀ ਨੂੰ ਹੀ ਬਣਾਇਆ ਗਿਆ ਹੈ। ਭਾਈ ਰਾਮ ਕੁਇਰ ਜੀ ਬਾਬਾ ਬੁੱਢਾ ਜੀ ਦੀ ਅੰਸ ਵਿੱਚੋਂ ਸਨ ਅਤੇ ਬਾਬੇ ਗੁਰਦਿੱਤੇ ਦੇ ਪੁੱਤਰ ਸਨ। ਆਪ ਜੀ ਦਸਮ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਰਹਿੰਦੇ ਰਹੇ ਸਨ ਅਤੇ ਦੱਖਣ ਵਿੱਚ ਸਤਿਗੁਰੂ ਜੀ ਦੇ 'ਚਲਿਤ੍ਰ' ਅਥਵਾ 'ਨਰ-ਨਾਟਕ' ਵਰਤਾਅ ਜਾਣ ਉਪਰੰਤ ਆਪ ਆਪਣੇ ਗ੍ਰਾਮ ਰਾਮਦਾਸ ਆ ਗਏ, ਜਿੱਥੇ ਉਹਨਾਂ ਦੇ ਦਰਸ਼ਨ ਕਰਨ ਆਉਂਦੀਆਂ ਸੰਗਤਾਂ ਨੂੰ 'ਉਹ ਗੁਰੂ ਦੀਆਂ ਸਾਖੀਆਂ' ਸੁਣਾਇਆ ਕਰਦੇ ਸਨ ਅਤੇ ਇਹੀ ਸੁਣਾਈਆਂ ਗਈਆਂ ਸਾਖੀਆਂ ਅੱਗੇ ਚੱਲ ਕੇ 'ਸੌ ਸਾਖੀ' ਦਾ ਆਧਾਰ ਬਣੀਆਂ।

**'ਸੌ ਸਾਖੀ' ਦਾ ਰਚਨ-ਕਾਲ**

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਸਿੱਖ ਜਗਤ ਵਿੱਚ ਸਾਖੀਆਂ ਹਰਮਨ-ਪਿਆਰੀਆਂ ਅਤੇ ਲੋਕਾਂ ਦੀਆਂ ਸ਼ਰਧਾ- ਭਾਵਨਾਵਾਂ ਦੀ ਪੂਰਤੀ ਦੇ ਸਰੋਤ ਹੁੰਦੀਆਂ ਸਨ। ਇਹ ਵਿਧਾ 'ਗੁਰੂ ਸਾਖੀਆਂ' ਨੂੰ ਰੌਚਕ ਬਣਾ ਕੇ ਪੇਸ਼ ਕਰਦੀ ਹੈ ਇਸ ਲਈ ਸਿੱਖ ਸਮਾਜ ਦੀ ਦਿਲਚਸਪੀ ਵੀ ਜ਼ਿਆਦਾ ਹੁੰਦੀ ਸੀ। ਇਹੀ ਕਾਰਨ ਹੈ 'ਸਾਖੀ ਸਾਹਿਤ' ਪ੍ਰਤੀ ਆਕਰਸ਼ਣ ਦਾ ਅਤੇ ਇਹੀ ਆਕਰਸ਼ਣ ਇਸ ਵਿਧਾ ਨੂੰ, ਸਾਹਿਤ ਨੂੰ ਅਮੀਰ ਬਣਾਉਂਦਾ ਹੈ। ਭਾਈ ਰਾਮ ਕੁਇਰ ਜੀ ਬਾਰੇ ਥੋੜ੍ਹੀ ਜਿਹੀ ਵਿਚਾਰ ਅਸਾਂ ਪਿੱਛੇ ਕੀਤੀ ਹੈ। ਰਾਮ ਕੁਇਰ ਜੀ ਦਾ ਜੀਵਨ ਸਮਾਂ 1672-1761 ਈ. ਦਾ ਹੈ ਅਤੇ ਭਾਈ ਸਾਹਿਬ ਸਿੰਘ ਨੇ 'ਗੁਰ ਰਤਨ ਮਾਲ- ਸੌ ਸਾਖੀ' ਪੋਥੀ ਉਹਨਾਂ ਤੋਂ ਬਾਅਦ ਲਿਖੀ। ਸੌ ਸਾਖੀ ਦੇ ਸ਼ੁਰੂ ਵਿੱਚ 'ਅਥ ਮੰਗਲ' ਵਿੱਚ ਲਿਖਿਆ ਹੈ-

*ਸਾਹਿਬ ਸਿੰਘ ਪਦ ਸਰਨ ਤਹਿ ਲਿਖੇ ਲਿਖਾਰੀ ਗ੍ਰੰਥ।*
*ਗੁਰ ਅਨੁਚਰ ਬੁਢੇ ਕੁਲਨ ਰਾਮ ਕੁੰਵਰ ਸੁਖ ਪੰਥ।*
*ਰਹੈ ਹਜ਼ੂਰ ਦਸਵੈਂ ਗੁਰੂ ਕਹੈ ਉਕਤਿ ਜੁ ਵਾਕ।*
*ਗੁਰ ਰਤਨ ਮਾਲ ਪੋਥੀ ਲਿਖੌਂ ਜਿਉ ਗੁਰ ਕੀਨੋ ਵਾਕ।*

ਪਰ 'ਸੌ ਸਾਖੀ' ਦੀ ਪਹਿਲੀ ਸਾਖੀ 'ਸੰਬਤ ਵਿਕ੍ਰਮ ਭੂਪਤੀ ਸਤਾਰਾਂ ਸਤਿ ਨਵ ਏਕ॥ ਮਹਿ ਵਿਸਾਖੀ ਵਾਰ ਗੁਰੁ, ਮਲਕੀ ਦੁਤੀਆ ਭੇਦ॥' ਪੰਜਾਹਵੀਂ ਸਾਖੀ 'ਸੰਮਤ ਵਿਕ੍ਰਮ ਸਤ੍ਰੈ ਸੌ ਇਕਾਸੀ ਮਾਸ ਤ੍ਰੈ ਜੇਠ॥' ਅਤੇ ਸੌਵੀਂ ਸਾਖੀ ਵਿੱਚ 'ਸੰਮਤ ਸਤਰਾ ਸਹਸ ਥਾ ਅੱਸੀ ਏਕ ਸੁਭਾਸ॥ ਸਾਹਿਬ ਸਿੰਘ ਲਿਖ ਸਾਖੀਆਂ ਪੋਥੀ ਕਰੀ ਜਗਿਆਸ॥' ਇਹਨਾਂ ਤਿੰਨਾਂ ਸਾਖੀਆਂ ਵਿੱਚ ਸੰਮਤ 1791 ਅਤੇ 1781 ਬਿ. ਦਿੱਤਾ ਹੋਇਆ ਹੈ। ਇਸ ਪੋਥੀ ਨੂੰ ਲਿਖਣ ਦਾ ਅਤੇ ਨਿਰਮਲੇ ਵਿਦਵਾਨ ਗਿਆਨੀ ਗਿਆਨ ਸਿੰਘ 'ਤਵਾਰੀਖ਼ ਗੁਰੂ ਖ਼ਾਲਸਾ' ਵਿੱਚ ਸੰਮਤ 1872 ਬ੍ਰਿਕਮੀ (1815 ਈ.) ਵਿੱਚ ਪੰ. ਮਨੀ ਰਾਮ ਦੇ ਪੋਤਰੇ ਸੌਲੀ ਮਿਸਰ ਵੱਲੋਂ ਜਾਹਰ ਹੋਈ ਲਿਖਦੇ ਹਨ, ਜਿਨ੍ਹਾਂ ਨੂੰ ਇਹ ਪੋਥੀ ਮਕਾਨ ਉਧੇੜਦਿਆਂ ਕੰਧ 'ਚੋਂ ਮਿਲੀ ਸੀ। ਉੱਥੋਂ ਇਹ ਪੋਥੀ ਨੱਥਾ ਸਿੰਘ ਸਿੰਘਪੁਰੀਏ ਕੋਲ ਗਈ ਅਤੇ ਉੱਥੋਂ 'ਖ਼ਾਲਸਾ ਦਰਬਾਰ' ਵਿੱਚ ਪੁੱਜੀ। ਇਸ ਤਰ੍ਹਾਂ 'ਸੌ ਸਾਖੀ' ਦਾ ਮੂਲ ਲਿਖਤੀ ਵਰ੍ਹਾ 1781 ਬਿਕਰਮੀ (1724 ਈ.) ਬਣਦਾ ਹੈ- ਅੰਦਰਲੀਆਂ ਗਵਾਹੀਆਂ ਅਨੁਸਾਰ।

ਜਦੋਂ ਪੰਜਾਬ ਵਿੱਚ 'ਕੂਕਾ ਲਹਿਰ' ਫੈਲ ਰਹੀ ਸੀ ਅਤੇ ਲੋਕਾਈ ਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨ ਰਹੀ ਸੀ, ਉਸ ਸਮੇਂ 'ਸੌ ਸਾਖੀ' ਦਾ ਪ੍ਰਚਾਰ ਸਿੱਖ ਸਮਾਜ ਵਿੱਚ ਜ਼ੋਰਾਂ 'ਤੇ ਸੀ। ਰੰਗੂਨ (ਅਜਕਲ 'ਯੰਗੂਨ') ਤੋਂ ਭੇਜੇ ਗਏ ਹੁਕਮਨਾਮਿਆਂ ਵਿੱਚ 'ਸੌ ਸਾਖੀ' ਦਾ ਜ਼ਿਕਰ ਹੈ ਅਤੇ ਕਈ ਹੁਕਮਨਾਮਿਆਂ ਵਿੱਚ ਸੰਦਰਭ ਵੀ ਇੱਕ ਤੋਂ ਵੱਧ ਦਿੱਤੇ ਹੋਏ ਹਨ। ਸਰਕਾਰ ਅੰਗਰੇਜ਼ੀ ਨੇ ਆਪਣੇ ਵਫ਼ਾਦਾਰ ਸਿੱਖ-ਵਿਦਵਾਨ ਸਰਦਾਰ ਅਤਰ ਸਿੰਘ ਭਦੌੜ ਨੂੰ ਇਸ ਗ੍ਰੰਥ ਬਾਰੇ ਤਫ਼ਤੀਸ਼ ਕਰਨ ਲਈ ਕਿਹਾ ਸੀ। ਸਰਦਾਰ ਅਤਰ ਸਿੰਘ ਭਦੌੜ ਨੇ 'ਸੌ ਸਾਖੀ' ਬਾਰੇ ਖੋਜ ਕਰਕੇ ਜੋ ਸੌ ਸਾਖੀ ਲੱਭੀ ਸੀ, ਉਸ ਦੇ ਗੁਰਮੁਖੀ ਅੱਖਰਾਂ ਵਿੱਚ ਉਰਦੂ ਦੇ ਤਰਜਮੇਂ ਦੇ ਉੱਪਰ ਹੱਥ ਨਾਲ ਲਿਖਿਆ ਹੈ- 'ਮੁਝ ਕੋ ਯੇਹ ਕਿਤਾਬ ਸੰਮਤ 1793 ਲਿਖੀ ਹੁਈ ਮਿਲੀ' ਅਰਥਾਤ ਭਦੌੜੀਏ ਸਰਦਾਰ ਨੂੰ ਜੋ ਖਰੜਾ ਥਾਨੇਦਾਰ  ਨਾਰਾਯਨ ਦਾਸ ਦੀ ਔਲਾਦ ਪਾਸੋਂ ਪ੍ਰਾਪਤ ਹੋਇਆ ਸੀ ਉਹ 1793 ਬਿ. ਅਰਥਾਤ 1736 ਈ. ਦਾ ਲਿਖਿਆ ਹੋਇਆ ਸੀ। ਏਸੇ ਤਰਜਮੇਂ ਵਿੱਚ 'ਸੌ ਸਾਖੀ' ਦੇ ਬਾਰੇ ਲਗਪਗ ਉਹੀ ਵਿਚਾਰ ਲਿਖੇ ਹੋਏ ਹਨ, ਜੋ ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖ਼ਾਲਸਾ' ਵਿੱਚ ਲਿਖੇ ਸਨ। ਜਾਪਦਾ ਹੈ ਕਿ ਦੋਵੇਂ ਵਿਦਵਾਨਾਂ ਦਾ ਸੰਦਰਭ ਖਰੜਾ ਇੱਕੋ ਹੀ ਰਿਹਾ ਹੋਵੇਗਾ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਵੀ 'ਕੂਕਾ ਭਾਈਚਾਰਾ' ਅੰਗਰੇਜ਼ਾਂ ਵਿਰੁੱਧ ਪ੍ਰਚਾਰ ਵਿੱਚ 'ਸੌ ਸਾਖ਼ੀ' ਦੀ ਬਹੁਤ ਵਰਤੋਂ ਕਰਦਾ ਸੀ। ਆਪ ਜੀ 'ਸੌ ਸਾਖੀ' ਨੂੰ ਭਾਈ ਰਾਮ ਕੁਇਰ ਜੀ ਦੇ ਦੇਹਾਂਤ (1781 ਈ.) ਤੋਂ ਪਹਿਲਾਂ ਦੀ ਹੀ ਮੰਨਦੇ ਹਨ।

ਉਪਰੋਕਤ ਸਾਰਿਆਂ ਵਿਦਵਾਨਾਂ ਦੀ ਰਾਇ ਅਤੇ ਵਿਚਾਰਾਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆ ਇਹ ਕਿਹਾ ਜਾ ਸਕਦਾ ਹੈ ਕਿ 'ਸੌ ਸਾਖੀ' ਮੂਲ ਰੂਪ ਵਿੱਚ 1781 ਬਿਕਰਮੀ ਅਰਥਾਤ 1724 ਈ. ਦੇ ਨੇੜੇ ਤੇੜੇ ਦੀ ਰਚਨਾ ਹੈ ਅਤੇ ਉਸ ਸਮੇਂ ਭਾਈ ਰਾਮ ਕੁਇਰ ਜੀ ਜੀਉਂਦੇ ਸਨ ਅਤੇ ਹੋਰ ਵੀ ਬਹੁਤ ਸਾਰੇ ਲੋਗ ਜੀਉਂਦੇ ਸਨ ਜਿਨ੍ਹਾਂ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਵੀ ਕੀਤੇ ਸਨ ਅਤੇ ਉਹਨਾਂ ਦੇ ਮੁਖ਼ਾਰਬਿੰਦ  ਤੋਂ ਪਵਿੱਤਰ ਬਚਨ ਅਤੇ ਸਾਖੀਆਂ ਵੀ ਸੁਣੀਆਂ ਹੋਈਆਂ ਸਨ। ਇਹ ਵੱਖਰੀ ਗਲ ਹੈ ਕਿ ਬਾਅਦ ਵਿੱਚ ਇਸ ਪੋਥੀ ਵਿੱਚ ਰਲੇ ਪੈਂਦੇ ਗਏ। ਇਸ ਕਰਕੇ ਭਾਵੇਂ ਮੂਲ 'ਸੌ ਸਾਖੀ' ਦਾ ਰਚਨ-ਕਾਲ 1781 ਬਿਕ੍ਰਮੀ ਦੇ ਨੇੜੇ ਤੇੜੇ ਦਾ ਹੈ, ਪਰ ਬਾਅਦ ਵਿੱਚ ਵੀ ਇਸ ਰਚਨਾ ਵਿੱਚ ਸਾਖੀਆਂ ਦਾ ਵਾਧਾ ਘਾਟਾ ਹੁੰਦਾ ਰਿਹਾ ਹੈ, ਜੋ ਵਰਤਮਾਨ ਸਰੂਪ ਵਿੱਚ ਉਪਲੱਬਧ ਪੁਸਤਕ ਵਿੱਚ ਪ੍ਰਤੱਖ ਨਜ਼ਰ ਆਉਂਦਾ ਹੈ। 'ਸੌ ਸਾਖੀ' ਵਿੱਚ ਦਰਜ ਹੈ-

*ਪੀਛੇ ਸਾਖੀ ਅੰਤ ਕੀ ਲਿਖੀ ਸੰਬਤ ਇਕੀਸ।*
*ਚਾਰ ਦੋਹਰੇ ਫਿਰ ਲਿਖੇ ਦਾਸ ਨਰਾਇਣ ਰੀਸ।*

*ਪ੍ਰਾਚੀਨ ਸੌ ਸਾਖੀ - ਪਿਆਰਾ ਸਿੰਘ ਪਦਮ- ਪੰਨਾ-188*

ਇਸ ਲਈ ਵਰਤਮਾਨ 'ਸੌ ਸਾਖੀ' ਵਿੱਚ ਰਚਨ ਕਾਲ, ਰਚਨਾ ਅਤੇ ਸੰਦਰਭਾਂ ਦਾ 'ਮਿਲਗੋਭਾ' ਹੈ, ਸਾਰੀ ਇਕੋ ਹੀ ਲਿਖਾਰੀ ਦੀ ਪ੍ਰਮਾਣੀਕ ਰਚਨਾ ਨਹੀਂ ਹੈ।

**'ਸੌ ਸਾਖੀ' ਦਾ ਲਿਖਾਰੀ**

*ਸਾਹਿਬ ਸਿੰਘ ਪਦ ਸਰਨ ਤੁਹਿ ਲਿਖੋ ਲਿਖਾਰੀ ਗ੍ਰੰਥ।*

*ਗੁਰ ਅਨੁਚਰ ਬੁੱਢੇ ਕੁਲਨ ਰਾਮ ਕੁੰਵਰ ਮੁਖ ਪੰਥ। ਪੰਨਾ- 49*

ਉਪਰੋਕਤ ਦੋਹਰੇ ਤੋਂ 'ਸੌ ਸਾਖੀ' ਦੇ ਲਿਖਾਰੀ ਦਾ ਸਪਸ਼ਟ ਰੂਪ ਵਿੱਚ ਪਤਾ ਲੱਗ ਜਾਂਦਾ ਹੈ ਜਿਸ ਨੇ ਭਾਈ ਰਾਮ ਕੁਇਰ ਜੀ ਦੀ ਸੰਗਤ ਵਿੱਚ ਰਹਿ ਸੁਣ ਕੇ 'ਗੁਰੂ ਸਾਖੀਆਂ; ਲਿਖੀਆਂ ਸਨ। ਇਹ ਲਿਖਾਰੀ ਦਸਮ ਪਾਤਸ਼ਾਹ ਜੀ ਦੀ ਸੰਗਤ ਵਿੱਚ ਸ੍ਰੀ ਅਨੰਦਪੁਰ ਵਿਖੇ ਵੀ ਰਹਿ ਚੁੱਕਾ ਸੀ, ਜਿਸਦੀ ਉਹ ਅਗਲੇ ਦੋਹਰੇ ਵਿੱਚ ਆਪ ਗਵਾਹੀ ਭਰਦਾ ਹੈ-

*ਰਹੈ ਹਜ਼ੂਰ ਦਸਵੇਂ ਗੁਰੂ ਕਰੈਂ ਉਕਤਿ ਜੁ ਵਾਕ।*
*ਗੁਰ ਰਤਨ ਮਾਲ ਪੋਥੀ ਲਿਖੋ ਜਿਉਂ ਗੁਰ ਕੀਨੋ ਵਾਕ। - ਪੰਨਾ ਉਹੀ*

ਏਥੇ ਇਹ ਗਲ ਜਾਨਣੀ ਵੀ ਦਿਲਚਸਪ ਹੋਵੇਗੀ ਕਿ'ਪੰਜ ਸੌ ਸਾਖੀਆਂ' (ਪਿਆਰਾ ਸਿੰਘ 'ਪਦਮ' ਅਨੁਸਾਰ) ਦਾ ਲਿਖਾਰੀ ਵੀ ਸਾਹਿਬ ਸਿੰਘ ਹੀ ਹੈ ਅਤੇ ਪਿਆਰਾ ਸਿੰਘ 'ਪਦਮ' ਅਨੁਸਾਰ ਇਹ 'ਸੌ ਸਾਖੀ' ਪੰਜ ਸੌ ਸਾਖੀਆਂ ਵਿੱਚੋਂ ਕੱਢ ਕੇ ਹੀ ਬਣਾਈ ਗਈ ਹੈ ਅਤੇ ਬਾਅਦ ਵਿੱਚ ਮਥੁਰਾ ਦਾਸ ਬ੍ਰਾਹਮਣ ਨੇ ਇਸ ਵਿੱਚ ਵਧਾਅ-ਘਟਾਅ ਕੀਤੀ ਸੀ। ਪਰ ਜਿਸ ਹੱਥ ਲਿਖਤ ਪੋਥੀ ਤੋਂ ਸਰਦਾਰ ਅਤਰ ਸਿੰਘ ਨੇ ਉਤਾਰਾ ਕੀਤਾ ਸੀ, ਉਹ ਪੋਥੀ 1793 ਬਿਕਰਮੀ ਦੀ ਸੀ, ਜਿਸ ਦਾ ਅੰਗਰੇਜ਼ੀ ਸਾਲ 1736 ਈ. ਬਣਦਾ ਹੈ। ਉਸ ਉਤਾਰੇ ਵਿੱਚ ਵੀ ਮਥੁਰਾ ਦਾਸ ਬ੍ਰਾਹਮਣ ਵਾਲਾ ਦੋਹਰਾ 'ਅਥ ਮੰਗਲ' ਦਰਜ ਹੈ ਅਤੇ ਇਸ ਤੋਂ ਪਤਾ ਲੱਗਦਾ ਹੈ ਕਿ ਮਥੁਰਾ ਦਾਸ ਸਿੱਧਾ ਕਲਗੀਧਰ ਪਾਤਸ਼ਾਹ ਦੇ ਹਜ਼ੂਰ ਹੀ ਰਹਿੰਦਾ ਸੀ ਪਰ ਇਸ ਸਾਖੀ-ਪੁਸਤਕ ਦਾ ਮੂਲ ਲਿਖਾਰੀ ਭਾਈ ਰਾਮ ਕੁਇਰ ਜੀ (ਭਾਈ ਗੁਰਬਖਸ਼ ਸਿੰਘ ਜੀ) ਦੀ ਸੰਗਤ ਮਾਨਣ ਵਾਲਾ ਸਾਹਿਬ ਸਿੰਘ ਹੀ ਹੈ।

**ਸਾਹਿਤਕ ਪੱਧਰ**

ਸਿੰਘਾਂ ਦਾ 'ਸਾਖੀ ਸਾਹਿਤ' ਕਾਫ਼ੀ ਅਮੀਰ ਹੈ, ਜੋ ਸਤਿਗੁਰੂਆਂ ਦੇ ਉਪਦੇਸ਼ਾਂ, ਸਿੱਖਿਆਵਾਂ ਅਤੇ ਸਮਝਾਈਆਂ ਗਈਆਂ, ਵਰਤੀਆਂ ਗੱਲਾਂ ਅਤੇ ਹਾਲਾਤ ਨੂੰ ਬੜੇ ਹੀ ਰੋਚਕ ਢੰਗ ਨਾਲ ਪੇਸ਼ ਕਰਦੀਆਂ ਹਨ ਅਤੇ ਇਸ ਕਰਕੇ ਸਾਖੀਆਂ ਆਮ ਲੋਕਾਂ ਵਿੱਚ ਦਿਲਚਸਪੀ ਅਤੇ ਪ੍ਰੇਰਨਾ ਦਾ ਸਰੋਤ ਬਣਦੀਆਂ ਰਹੀਆਂ। ਇਹਨਾਂ ਸਾਖੀਆਂ ਵਿੱਚ ਸਿੱਖਾਂ ਦੇ ਧਾਰਮਿਕ, ਰਾਜਨੀਤਕ, ਸਮਾਜਿਕ ਅਤੇ ਰੋਜ਼ ਦੇ ਸਦਾਚਾਰਕ ਅਤੇ ਵਿਵਹਾਰਕ ਵਿਚਾਰਾਂ ਅਤੇ ਜੀਵਨ ਬਤੀਤ ਕਰਨ ਦੀ ਸ਼ੈਲੀ ਬਾਰੇ ਵਿਚਾਰਾਂ ਅਤੇ ਉਪਦੇਸ਼ ਦਰਜ ਹਨ। ਗੁਰੂ ਨਾਨਕ ਦੇਵ ਜੀ ਦੀ 'ਜਨਮ ਸਾਖੀ' ਤੋਂ ਲੈ ਕੇ 'ਸੌ ਸਾਖੀ'ਤੱਕ ਦਾ ਸਾਹਿਤ ਲਗਪਗ ਨੇੜੇ ਨੇੜੇ ਹੈ ਅਤੇ ਇਹ ਸਾਹਿਤ 'ਗਦਯ' ਅਤੇ 'ਪਦਯ' ਦੋਹਾਂ ਦੇ ਮਿਲਵੇਂ ਸਰੂਪ ਵਿੱਚ ਮਿਲਦਾ ਹੈ।

'ਸੌ ਸਾਖੀ' ਨੂੰ ਜਦੋਂ ਪੜ੍ਹੀਏ ਤਾਂ ਇਸ ਵਿੱਚ ਵਰਤੀ ਗਈ 'ਗਦਯ' ਸ਼ੈਲੀ ਦੇ ਪ੍ਰਵਾਹ ਵਿੱਚ ਉਤਰਾਅ-ਚੜ੍ਹਾਅ ਮਿਲਦਾ ਹੈ, ਸਿਆਣੀ ਸ਼ੈਲੀ ਦੀ ਘਾਟ ਦਿੱਸਦੀ ਹੈ। ਏਸੇ ਤਰ੍ਹਾਂ ਵਾਰਤਕ ਵਿੱਚ ਵੀ ਇਹ ਸ਼ੈਲੀ ਪੁਸਤਕ ਦੇ ਰਚਨ-ਕਾਲ ਨਾਲ ਕਈ ਥਾਈਂ ਮੇਲ ਨਹੀਂ ਖਾਂਦੀ, ਜਿਸ ਤੋਂ ਇਹ ਜ਼ਾਹਿਰ ਹੋ ਜਾਂਦਾ ਹੈ ਕਿ ਉਹ ਰਚਨਾ ਬਾਅਦ ਦੀ ਹੈ। ਇਸ ਵਿੱਚ ਹਿੰਦੀ ਅਤੇ ਪੰਜਾਬੀ ਜ਼ਬਾਨ ਦੀ ਮਿਲਾਵਟ ਵੀ ਹੈ। ਭਾਈ ਕਾਨ੍ਹ ਸਿੰਘ ਨਾਭਾ ਇਸ ਦੀ ਕਵਿਤਾ ਸ਼ੈਲੀ ਨੂੰ 'ਕਿਸੇ ਸਾਧਾਰਨ ਵਿੱਦਿਆ ਅਤੇ ਸਮਝ ਵਾਲੇ ਸਿੱਖ ਦੀ ਕਲਮ ਤੋਂ ਲਿਖੀ

ਗਈ' ਦੱਸਦੇ ਹਨ, ਜੋ ਪਿੰਗਲ ਨਿਯਮਾਂ ਤੋਂ ਬਾਹਰ ਹੈ।

ਸ਼ਾਖੀਆਂ ਦੀ ਪ੍ਰਮਾਣਿਕਤਾ ਨੂੰ ਪ੍ਰਗਟ ਕਰਨ ਲਈ ਵਾਰਤਾ ਗੁਰੂ ਗੋਬਿੰਦ ਸਿੰਘ ਜੀ ਦੇ ਮੁਖ਼ਾਰਬਿੰਦ ਤੋਂ ਕਰਵਾਈ ਗਈ ਹੈ ਜਿਵੇਂ- ਮੈਂ ਐਦਾਂ ਕਰਾਂਗਾ, ਮੇਰਾ ਖ਼ਾਲਸਾ ਐਸਾ ਹੋਵੇਗਾ, ਆਦਿ। ਭਾਵੇਂ ਇਨ੍ਹਾਂ ਸਾਖੀਆਂ ਦੀ ਵਾਰਤਕ-ਸ਼ੈਲੀ ਸਾਹਿਤਕ ਅਤੇ ਵਿਆਕਰਨ ਦੇ ਮਾਪਦੰਡਾਂ ਨੂੰ ਪੂਰਿਆਂ ਨਹੀਂ ਕਰਦੀ, ਫੇਰ ਵੀ ਰੌਚਕਤਾ ਭਰਪੂਰ ਹੈ ਅਤੇ ਆਮ ਸਿੱਖਾਂ ਦੇ ਮਨਾਂ ਵਿੱਚ ਸਹਿਜੇ ਹੀ ਸ਼ਰਧਾ ਅਤੇ ਉਤਸੁਕਤਾ ਜਗਾ ਦਿੰਦੀ ਹੈ, ਜੋ ਇਸ ਪੁਸਤਕ ਦੇ ਐਨੀ ਹਰਮਨ-ਪਿਆਰੀ ਹੋਣ ਅਤੇ ਜ਼ਿਆਦਾ ਪੜ੍ਹੀ ਜਾਣ ਦਾ ਕਾਰਨ ਅਤੇ ਸਬੂਤ ਹੈ।

'ਸੌ ਸਾਖੀ' ਨੂੰ ਇਸ ਦੇ ਲੇਖਕ ਨੇ 'ਜਨਮ ਸਾਖੀਆਂ' ਅਨੁਸਾਰ ਲਿਖਣ ਦਾ ਜਤਨ ਕੀਤਾ ਹੈ। ਕਥਾ ਗੁਰੂ ਦਸਮ ਪਾਤਸ਼ਾਹ ਜੀ ਦੇ ਮੁਖ਼ਾਰਬਿੰਦ ਤੋਂ ਕਰਵਾਈ ਗਈ ਹੈ ਪਰ ਸਿਰਫ਼ ਏਨੀ ਗੱਲ ਤੋਂ ਇਹ ਪ੍ਰਤੱਖ ਨਹੀਂ ਹੋ ਜਾਂਦਾ ਕਿ ਸਾਖੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਿਖਵਾਈਆਂ ਸਨ। ਵੈਸੇ ਵੀ ਹਿੰਦੁਸਤਾਨ ਦੀ ਪ੍ਰੰਪਰਾ ਵਿੱਚ ਸਾਖੀਆਂ ਦੀ ਕਥਾ ਨੂੰ ਪ੍ਰਮਾਣਿਕਤਾ ਦੇਣ ਲਈ ਇਹਨਾਂ ਨੂੰ ਕਿਸੇ ਮਹਾਂਪੁਰਖ ਦੇ ਉਚਾਰਣ ਦਾ, ਲਿਖਵਾਉਣ ਦਾ ਆਧਾਰ ਬਣਾਇਆ ਜਾਂਦਾ ਰਿਹਾ ਹੈ, ਜਿਵੇਂ ਵੇਦ ਵਿਆਸ ਜੀ ਆਪਣੇ ਪੁੱਤਰ ਸੁਕਦੇਵ ਨੂੰ ਮਹਾਂਭਾਰਤ ਦੀ ਕਥਾ ਸੁਣਾ ਰਹੇ ਹਨ, ਸੰਜਯ 'ਗੀਤਾ ਦਾ ਸੰਵਾਦ' ਧ੍ਰਿਤਰਾਸ਼ਟਰ ਨੂੰ ਦੱਸ ਰਿਹਾ ਹੈ। 'ਜਨਮ ਸਾਖ਼ੀ'- ਭਾਈ ਬਾਲੇ ਵਾਲੀ- ਦਾ ਲਿਖਵਾਉਣ ਵਾਲਾ ਭਾਈ ਬਾਲਾ ਹੈ। ਏਸੇ ਹੀ ਪ੍ਰੰਪਰਾ ਵਿਚ ਸੌ ਸਾਖੀ ਲਿਖਵਾਉਣ ਵਾਲਾ ਭਾਈ ਰਾਮ ਕੁਇਰ ਆਉਂਦਾ ਹੈ। ਸਾਖੀਆਂ ਵਿੱਚ ਆਏ ਸ਼ਬਦ 'ਰਚਿਆ' 'ਮੱਥਾ ਟੇਕਿਆ' 'ਹੋਵੇਗਾ' ਅਤੇ 'ਰਹੋਗੇ' ਆਦਿ ਪੁਰਾਤਨ ਨਹੀਂ ਸਗੋਂ ਉਨ੍ਹੀਵੀਂ ਸਦੀ ਦੇ ਜਾਪਦੇ ਹਨ ਅਤੇ ਏਸੇ ਤਰ੍ਹਾਂ ਫ਼ਾਰਸੀ ਸਰੂਪ ਦੀ ਛੋਹ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਪਰ ਇੱਕ ਸ਼ਬਦ ਐਸਾ ਹੈ ਜੋ ਵਿਸ਼ੇਸ਼ ਧਿਆਨ ਖਿੱਚਦਾ ਹੈ- 'ਬੋਤਲ'। ਸਾਖੀ ਨੰਬਰ 72 ਵਿਚ ਆਇਆ ਹੈ- 'ਸਵੇਰ ਹੋਈ ਗੁਰੂ ਅੱਗੇ ਮੱਥਾ ਟੇਕਿਆ ਤਾਂ ਬੋਤਲਾਂ ਦੋ ਮੰਗਵਾਈਆਂ।' 'ਬੋਤਲ' ਸ਼ਬਦ 'ਖ਼ਾਲਸਾ ਰਾਜ' ਦੇ ਮਧਕਾਲੀਨ ਅਥਵਾ ਅੰਗਰੇਜ਼ਾਂ ਦੇ ਪੰਜਾਬ ਵਿੱਚ ਆਉਣ ਤੋਂ ਬਾਅਦ ਹੀ ਆਇਆ ਹੈ। ਪੰਜਾਬੀ ਪ੍ਰੰਪਰਾ ਵਿੱਚ ਪਹਿਲਾਂ 'ਬੋਤਲ' ਸ਼ਬਦ ਨਹੀਂ ਮਿਲਦਾ। ਇਸ ਤੋਂ ਇਹ ਵੀ ਅਭਾਸ ਹੁੰਦਾ ਹੈ ਕਿ ਕੁਛ ਸਾਖੀਆਂ ਅੰਗਰੇਜ਼ਾਂ ਦੇ ਪੰਜਾਬ ਵਿੱਚ ਆਉਣ ਤੋਂ ਬਾਅਦ 'ਆਖੇਪਕ ਰੂਪ' ਵਿੱਚ ਇਸ ਪੁਸਤਕ ਵਿੱਚ ਪਾਈਆਂ ਗਈਆਂ ਸਨ। ਫੇਰ ਵੀ 'ਸੌ ਸਾਖੀ'; ਸਿੱਖ-ਜਗਤ ਵਿੱਚ ਹਰਮਨ-ਪਿਆਰੀ, ਸ਼ਰਧਾ ਤੇ ਜਗਿਆਸਾ ਪੂਰਨ ਅਤੇ ਰੌਚਕ ਹੈ।

**ਭਵਿੱਖ਼ਤ ਵਾਕ ਅਤੇ ਅੰਕ ਗਣਿਤ**

'ਸੌ ਸਾਖੀ' ਦਾ ਮਹੱਤਵ ਸਿੱਖ ਸਮਾਜ ਵਿੱਚ ਰੋਜ਼ਾਨਾ ਦੇ ਨਿਤਨੇਮ, ਵਿਹਾਰ, ਖਾਣ-ਪਾਣ ਅਤੇ ਸਦਾਚਾਰਕ ਜੀਵਨ ਦੇ ਨਾਲ ਨਾਲ ਕਿਨ੍ਹਾਂ ਕਿਨ੍ਹਾਂ ਵਿਕਾਰਾਂ ਤੋਂ ਸਿੱਖਾਂ ਨੂੰ ਬਚਣਾ ਚਾਹੀਦਾ ਹੈ, ਵਿੱਚ ਵੀ ਹੈ। ਪਰ ਇਸ ਦੇ ਚਰਚਿਤ ਹੋਣ ਦਾ ਸਭ ਤੋਂ ਪ੍ਰਮੁੱਖ ਕਾਰਨ ਇਸ ਪੁਸਤਕ ਵਿੱਚ ਆਏ 'ਭਵਿੱਖਤ ਬਚਨ' ਹਨ। ਇਸ ਵਿੱਚ ਪਿਛਲੀਆਂ ਹੋਈਆਂ ਘਟਨਾਵਾਂ ਦੇ ਨਾਲ ਨਾਲ, ਆਉਣ ਵਾਲੇ ਸਮੇਂ ਬਾਰੇ ਵੀ ਕਿਹਾ ਗਿਆ ਹੈ, ਜਿਸ ਨੂੰ ਦੂਸਰੇ ਸ਼ਬਦਾਂ ਵਿੱਚ ਅਸੀਂ 'ਭਵਿੱਖ਼ਤ ਵਾਕ' ਅਥਵਾ 'ਭਵਿੱਖ਼ਤ ਬਚਨ' ਕਹਿ ਸਕਦੇ ਹਾਂ।

ਮਨੁੱਖ ਨੂੰ ਸਦਾ ਹੀ ਆਪਣੇ ਭਵਿੱਖ ਬਾਰੇ ਜਾਨਣ ਦੀ ਜਗਿਆਸਾ ਰਹੀ ਹੈ। ਇਹ ਤੱਤ ਹਿੰਦੂ, ਮੁਸਲਮਾਨ, ਯੋਰਪੀਅਨਾਂ ਅਤੇ ਸਿੱਖਾਂ- ਸਭਨਾਂ ਵਿੱਚ ਪਾਇਆ ਜਾਂਦਾ ਹੈ। ਇਹ ਇੱਕ ਕੁਦਰਤੀ ਤੱਤ ਹੈ ਮਨੁੱਖ ਵਿੱਚ। ਜਿਵੇਂ ਹਿੰਦੂਆਂ ਵਿੱਚ 'ਭਵਿੱਖਤ ਪੁਰਾਣ' ਦਾ ਸਥਾਨ ਹੈ, ਸਿੱਖਾਂ ਵਿੱਚ ਉਸੇ ਤਰ੍ਹਾਂ ਹੀ 'ਸੌ ਸਾਖੀ' ਦਾ ਸਥਾਨ ਹੈ। ਹੋਰ ਵੀ ਗ੍ਰੰਥਾਂ, ਧਾਰਮਿਕ ਪੁਸਤਕਾਂ ਵਿੱਚ 'ਭਵਿੱਖ' ਬਾਰੇ ਵਿਚਾਰ ਦਰਜ ਮਿਲਦੇ ਹਨ। ਇਹਨਾਂ ਵਿੱਚ ਮਨੁੱਖ ਦੇ ਆਉਣ ਵਾਲੇ ਸਮੇਂ ਬਾਰੇ ਦੱਸਿਆ ਜਾਂਦਾ ਹੈ। 'ਨੇਸਤ੍ਰਹਦਮ' ਦੀਆਂ ਭਵਿੱਖਬਾਣੀਆਂ ਨੂੰ ਸਾਰਾ ਯੋਰਪ ਅਤੇ ਸਮੇਂ ਸਮੇਂ ਵਿਦਵਾਨ ਵੀ ਚਰਚਿਤ ਕਰਦੇ ਰਹੇ ਅਤੇ ਕਰਦੇ ਰਹਿੰਦੇ ਹਨ।

ਅੱਜ ਵੀ ਇਸ ਵਿਚਲੀਆਂ ਭਵਿੱਖਬਾਣੀਆਂ ਦੀ ਚਰਚਾ ਕੋਈ ਵੀ ਉੱਘੀ ਘਟਨਾ ਹੋ ਜਾਵੇ ਤਾਂ ਉਸ ਨਾਲ ਜੋੜ ਕੇ ਕੀਤੀ ਜਾਂਦੀ ਹੈ। ਅਮਰੀਕੀ ਉਪ-ਮਹਾਂਦੀਪ ਦੀ 'ਮਾਇਆ ਸਭਿਅਤਾ' ਵਿੱਚ ਵੀ ਭਵਿੱਖਬਾਣੀਆਂ ਦਾ ਬੋਲਬਾਲਾ ਸੀ ਅਤੇ ਉਸ ਦਾ ਜੋ ਤਾਰੀਖ਼ੀ ਕੈਲੰਡਰ ਮਿਲਦਾ ਹੈ, ਉਸ ਵਿੱਚ ਗਣਨਾਨੁਸਾਰ 2012 ਈ. ਤੋਂ ਬਾਅਦ ਦਾ ਜ਼ਿਕਰ ਨਹੀਂ ਮਿਲਦਾ ਅਤੇ ਅਫ਼ਵਾਹ ਫੈਲੀ ਸੀ ਕਿ ਦੁਨੀਆਂ ਦਾ ਖ਼ਾਤਮਾ ਨੇੜੇ ਹੀ ਹੈ। ਇਸੇ ਤਰ੍ਹਾਂ 'ਮੇਰੂਤੰਤਰ' ਵਿੱਚ ਵੀ ਕਈ ਥਾਈਂ ਭਵਿੱਖ ਬਾਰੇ ਜਾਣਕਾਰੀਆਂ ਮਿਲਦੀਆਂ ਹਨ। ਪਰ ਏਥੇ ਅਸੀਂ 'ਸੌ ਸਾਖੀ' ਦੇ ਭਵਿੱਖ ਬਾਰੇ ਵਰਤੀਆਂ ਗਈਆਂ ਵੰਨਗੀਆਂ ਦੇ ਤੌਰ 'ਤੇ ਕੁਝ ਗੱਲਾਂ ਦਾ ਜ਼ਿਕਰ ਕਰਾਂਗੇ। ਇਸ ਸੰਦਰਭ ਵਿੱਚ ਮੈਂ ਇਹ ਗੱਲ ਵੀ ਸਪਸ਼ਟ ਕਰ ਦੇਣਾ ਚਾਹੁੰਦਾ ਜਾਂ ਕਿ ਭਾਵੇਂ ਕਿਸੇ ਵੀ ਸਮਾਜ ਦੀ ਪੁਸਤਕ ਵਿੱਚ ਭਵਿੱਖ ਵਾਕ ਆਏ ਹੋਣ- ਲੇਖਕ, ਪ੍ਰਚਾਰਕ ਅਤੇ ਵਿਦਵਾਨ ਆਪਣੀ ਆਪਣੀ ਬੁੱਧੀ ਨਾਲ ਅਤੇ ਸਮੇਂ-ਕਾਲ ਅਨੁਸਾਰ ਅਰਥ ਕਰਦੇ ਰਹੇ ਹਨ, ਕਰਦੇ ਹਨ ਅਤੇ ਕਰਦੇ ਰਹਿਣਗੇ। ਇਹ ਵਿਚਾਰ ਨੇਸਤ੍ਰਹਦਮ ਦੀਆਂ ਭਵਿੱਖਬਾਣੀਆਂ 'ਤੇ ਵੀ ਲਾਗੂ ਹੁੰਦੀ ਹੈ ਅਤੇ 'ਸੌ ਸਾਖੀ' 'ਤੇ ਵੀ। ਉਦਾਹਰਨ ਦੇ ਤੌਰ ਤੇ ਇੱਕ ਤੱਥ ਦਾ ਜ਼ਿਕਰ ਕਰਦਾ ਹਾਂ। 82ਵੀਂ ਸਾਖੀ ਵਿੱਚ ਦਰਜ ਹੈ- 'ਬੇਚ ਦੇਸ ਕਰ ਜਾਂਹਿ ਫਿਰੰਗੀ'। ਕੁਝ ਵਿਦਵਾਨ ਇਸ ਦੇ ਅਰਥ ਨੂੰ ਅੰਗਰੇਜ਼ਾਂ ਵੱਲੋਂ ਗੁਲਾਬ ਸਿੰਘ ਨੂੰ ਕਸ਼ਮੀਰ ਵੇਚ ਦੇਣ ਨਾਲ ਜੋੜ ਕੇ ਦੱਸਦੇ ਹਨ ਅਤੇ ਕਈ ਵਿਦਵਾਨ ਬਾਅਦ ਦੇ ਸਮੇਂ ਵਿੱਚ ਅੰਗਰੇਜ਼ਾਂ ਦਾ ਜਿਨਹਾਂ ਨੂੰ ਪਾਕਿਸਤਾਨ ਦੇਣ ਨਾਲ ਕਰਦੇ ਹਨ। ਜਦੋਂ ਵੀ ਸਿੱਖ ਸਮਾਜ ਉੱਤੇ ਔਖਿਆਈ ਦਾ ਸਮਾਂ ਆਉਂਦਾ ਰਿਹਾ ਹੈ, ਲੋਕ 'ਸੌ ਸਾਖੀ' ਦੀ ਪੜਚੋਲ ਕਰਦੇ ਰਹੇ ਹਨ। ਇਸ ਬਾਰੇ ਪਿਆਰਾ ਸਿੰਘ 'ਪਦਮ' ਦਾ ਕਹਿਣਾ ਹੈ ਕਿ 'ਜਦ ਕਦੀ ਸੰਕਟ ਆਵੇ ਤਾਂ ਏਸ ਮਨੋਰਥ ਲਈ 'ਸੌ ਸਾਖੀ' ਦੀ ਫੋਲਾਫਾਲੀ ਕਰਨ ਦੀ ਲੋੜ ਨਹੀਂ, ਜਿਵੇਂ ਕਿ ਸੰਕਟ ਸਮੇਂ ਸਿੱਖਾਂ ਵਿੱਚ 'ਸੌ ਸਾਖੀ' ਦੀ ਪੜਚੋਲ ਕਰਨ ਦੀ ਪ੍ਰਥਾ ਅਥਵਾ ਵਿਚਾਰ ਚਲੀ ਆ ਰਹੀ ਹੈ।'

ਇਸ ਸੰਦਰਭ ਵਿੱਚ ਮੈਂ ਇੱਕ ਗਲ ਹੋਰ ਦੱਸਣੀ ਯੋਗ ਸਮਝਦਾ ਹਾਂ। 1984 ਈ. ਜੂਨ ਮਹੀਨੇ ਵਿੱਚ ਕਈ ਪ੍ਰਚਾਰਕ ਅਤੇ ਵਿਦਵਾਨ ਮੇਰੇ ਕੋਲ ਆਏ ਅਤੇ ਉਨ੍ਹਾਂ ਨੇ 'ਸੌ ਸਾਖੀ' ਦਾ ਇੱਕ ਫ਼ੋਟੋਸਟੇਟ ਪੰਨਾ ਦਿਖਾ ਕੇ ਮੈਨੂੰ 'ਸੌ ਸਾਖੀ' ਦੀ ਪੁਰਾਣੀ ਸੈਂਚੀ ਵਿੱਚੋਂ ਇਸ ਬਾਰੇ ਪੁਸ਼ਟੀ ਕਰਨ ਲਈ ਪੁੱਛਿਆ ਸੀ। ਏਹੀ ਸਬੱਬ ਭਾਰਤ ਵਿੱਚ ਨਵੰਬਰ 1984 ਈ. ਵਿਚ ਹੋਏ ਸਿੱਖ-ਵਿਰੋਧੀ ਦੰਗਿਆਂ ਤੋਂ ਬਾਅਦ 'ਸੌ ਸਾਖੀ' 'ਚੋਂ ਪੜਚੋਲ ਕਰਕੇ ਦੱਸਣ ਅਤੇ ਜਾਨਣ ਲਈ ਕਈ ਸਿੱਖਾਂ ਵਲੋਂ ਕਿਹਾ ਗਿਆ ਸੀ। ਗਲ ਕੀਹ-ਸਿੱਖਾਂ ਦੇ ਮਨਾਂ ਵਿੱਚ 'ਸੌ

ਸਾਖੀ' ਦੇ 'ਭਵਿੱਖਤ ਬਚਨਾਂ' ਬਾਰੇ ਗਹਿਰਾਈ ਨਾਲ ਪੈਂਠ ਬਣੀ ਹੋਈ ਹੈ-ਇਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਏਸੇ ਤਰ੍ਹਾਂ 'ਦੀਪ ਅਥਵਾ ਦਲੀਪ ਸਿੰਘ (ਦਲੀਪ ਸਿੰਘ ਮਹਾਰਾਜਾ), ਰਣ ਸਿੰਘ (ਰਣਜੀਤ ਸਿੰਘ) ਅਤੇ ਨਾਰ (ਮੋਰਾਂ)' ਵੱਲ ਦੇ ਅਰਥ ਕੀਤੇ ਗਏ ਹਨ। ਅੰਗਰੇਜ਼ਾਂ ਬਾਰੇ ਪ੍ਰਚਾਰ ਵਿੱਚ ਕਈ ਨਾਵਾਂ- ਗੋਰੇ, ਗੁਰਿੰਡ, ਫ਼ਿਰੰਗੀ ਅਤੇ ਮੌਨ ਕਹਿ ਲਿਖ ਕੇ ਜ਼ਿਕਰ ਕੀਤਾ ਗਿਆ ਹੈ। ਇਸ ਦੇ ਨਾਲ ਹੀ ਲੇਖਕ ਅਥਵਾ ਆਖੇਪਕਾਰ 'ਈਸਾ, ਮੂਸਾ, ਫੇਰਾਸੀਸ' ਸ਼ਬਦਾਂ ਦਾ ਵੀ ਜਾਣਕਾਰ ਹੈ। ਅਰਥਕਾਰਾਂ ਅਨੁਸਾਰ ਇਸ ਸਾਖੀ ਪੁਸਤਕ ਵਿੱਚ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ, ਅੰਗਰੇਜ਼ਾਂ ਦੇ ਲੁਧਿਆਣੇ ਛਾਵਨੀ ਪਾਉਣ ਅਤੇ ਅੰਗਰੇਜ਼ਾਂ ਦਾ ਰਾਜ ਹੋਣ ਬਾਰੇ ਭਵਿੱਖਤ ਵਾਕਾਂ ਦੇ ਅਰਥ ਕੀਤੇ ਗਏ ਹਨ। ਏਸੇ ਲੜੀ ਵਿੱਚ 'ਟੋਪੀ ਧਰ ਜੋ ਮਲੇਛ ਕੋ ਦੇਹੋਂ 'ਰਾਜ ਸਮਾਜ' ਅਤੇ 'ਗੁਰੂ ਤੇਗ ਬਹਾਦਰ ਕੇ ਹੁਕਮ ਸੇ ਪ੍ਰਗਟ ਭਿਯੋ ਯਹ ਆਏ।' ਇਸ 'ਵਧੀਕ' ਸਾਖੀ ਵਿੱਚ ਇਹ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਅੰਗਰੇਜ਼ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮ ਨਾਲ ਹੀ ਪੰਜਾਬ ਵਿੱਚ ਆਏ ਸਨ। ਏਸੇ ਸਾਖੀ-ਪੁਸਤਕ ਵਿੱਚ ਵਿਕਟੋਰੀਆ ਮਹਾਰਾਣੀ ਦੇ ਰਾਜ ਬਾਰੇ ਸੰਕੇਤ ਹੈ- 'ਤ੍ਰਿਆ ਰਾਜ ਜਬ ਬਹੁਤ ਕਮਾਵੈ, ਮੌਨ ਰਾਜ ਤਬ ਮੇਲ ਕਰਾਵੈ।' ਅੱਗੇ ਚੱਲ ਕੇ ਇਸ ਸਾਖੀ ਵਿੱਚ ਮੁਦਕੀ, ਫੇਰੂਮਾਨ ਅਤੇ ਮੁਲਤਾਨ ਵਿਖੇ ਯੁੱਧ ਹੋਣ ਦਾ ਵੀ ਜ਼ਿਕਰ ਆਉਂਦਾ ਹੈ। ਇਸ ਤਰ੍ਹਾਂ ਅੰਗਰੇਜ਼ੀਅਤ ਬਾਰੇ ਜ਼ਿਕਰ ਕਰਨ ਤੋਂ ਬਾਅਦ ਸਾਖੀ-ਲੇਖਕ ਦਲੀਪ ਸਿੰਘ ਦੇ ਰਾਜ ਗੱਦੀ 'ਤੇ ਬੈਠਣ ਦਾ ਜ਼ਿਕਰ ਵੀ ਕਰਦਾ ਹੈ। ਇਹ ਸਾਰੀਆਂ ਗਲਾਂ ਦੱਸਣ ਦਾ ਭਾਵ ਹੈ ਕਿ ਅੰਗਰੇਜ਼ਾਂ ਦੇ ਪੰਜਾਬ ਵਿੱਚ ਆਉਣ ਅਤੇ ਦਲੀਪ ਸਿੰਘ ਦੇ ਗੱਦੀ ਤੇ ਬੈਠਣ ਦੀਆਂ ਭਵਿੱਖਬਾਣੀਆਂ ਵੀ ਇਸ 'ਸੌ-ਸਾਖੀ' ਪੁਸਤਕ ਵਿੱਚ ਦਰਜ ਹਨ।

ਗੁਰਚਰਨ ਸਿੰਘ ਨਈਅਰ ਵੱਲੋਂ ਸੰਪਾਦਿਤ 'ਗੁਰਭਗਤਮਾਲ ਸੌ ਸਾਖੀ' ਪੁਸਤਕ ਦੀ ਅਖ਼ੀਰਲੀ ਸਾਖੀ ਵਿੱਚ, ਜਿਸ ਨੂੰ ਕਾਜ਼ੀ ਰੁਕਨਦੀਨ ਨਾਲ ਗੋਸ਼ਟ ਵਾਲੀ ਸਾਖੀ ਵੀ ਕਿਹਾ ਜਾਂਦਾ ਹੈ, ਭਵਿੱਖਬਾਣੀ ਕੀਤੀ ਗਈ ਹੈ ਕਿ ਇੱਕ ਸਿੱਖ ਕਾਬੁਲ ਵਿੱਚ ਬਿਸ਼ਨ ਸਿੰਘ ਨਾਂ ਦਾ ਹੋਵੇਗਾ, ਜੋ ਅੰਗਰੇਜ਼ਾਂ ਵਿੱਰੁਧ ਲੜਾਈ ਕਰੇਗਾ ਅਤੇ ਫੇਰ ਦਲੀਪ ਸਿੰਘ ਤਖ਼ਤ ਤੇ ਬੈਠੇਗਾ।

*ਕਾਬੁਲ ਸਿੰਘ ਹਮਾਰੇ ਹੋਸੀ। ਬਿਸ਼ਨ ਸਿੰਘ ਤਹਿ ਨਾ ਧਰੇਸੀ।*

ਕੁਛ ਪਸ਼ੀਨਗੋਈਆਂ ਸੰਕੇਤਕ ਹਨ ਅਤੇ ਨਾਂ, ਸਾਲ, ਬਰਸ ਇਸ ਤਰ੍ਹਾਂ ਕਹੇ ਗਏ ਹਨ ਕਿ ਜਾਣਕਾਰ ਅਤੇ ਪ੍ਰਚਾਰਕ ਆਪੋ ਆਪਣੀ ਸਮਝ ਅਨੁਸਾਰ ਇਹਨਾਂ ਦਾ ਅਰਥ ਕਰਦੇ ਅਤੇ ਕਰਾਂਦੇ ਰਹੇ ਹਨ। ਸਾਖ਼ੀ 57 ਵਿੱਚ ਸੰਕੇਤ ਹੈ-

*ਏਕ ਸਹਾਈ ਤੁਲੜਾ ਮੂਲਾ ਗੁਰ ਕਾ ਸਿੱਖ।*
*ਭੇਸ ਹਿੰਦੂ ਸਿੱਖ ਗੁਰੂ ਕਾ ਦੇਸਨ ਜੀਤੈ ਪਿਖ।*

ਇਸ ਭਵਿੱਖਬਾਣੀ ਨੂੰ ਕੁਛ ਜਾਣਕਾਰ ਮੁਲਤਾਨ ਦੇ ਹਾਕਮ ਮੂਲਰਾਜ ਵੱਲ ਇਸ਼ਾਰਾ ਸਮਝਦੇ ਹਨ। ਕਈ ਥਾਈਂ ਗਿਣਤੀ ਨੂੰ ਸਿੱਧੇ ਨਹੀਂ ਕਿਹਾ ਗਿਆ, ਜਿਵੇਂ- 'ਪੰਜ ਸੌ ਦੂਣ' 'ਗੰਗਾ ਰਹੈਗੀ ਬਰਸ ਉਣਾਹਠ', 'ਤਬ ਉਨੀ ਸੈ ਬਰਸ ਉਨੀਸ', 'ਗੁਪਤਿ ਪੱਖ ਮੈਂ ਭੀ ਤਬ ਕਰੋਂ, ਏਕ ਬੀਸ ਬਰਸ ਲਗ ਲਰੋਂ', 'ਸਬੈ ਨੀਤ ਕਰਤੇ ਸਤਿ ਸਾਤਿ। ਬਰਸ ਬੀਸ ਜਾਵੈ ਦਸ ਸਾਤ।' 'ਮਾਰ ਮਲੇਛਨ ਧਰਮ ਦ੍ਰਿੜ ਬੰਧਾ, ਪੰਚ ਪਚਾਸ ਦੇਇ ਰਹਿ ਸੰਧਾ'। 'ਚਾਲੀ

ਬਰਸ ਪੀਛੇ ਵਰਤਾਈ', 'ਸਦੀ ਤੇਰ੍ਹਵੀਂ ਤੁਰਕ ਨਾਸ ਹੋਵੈਗੇ', ਚਿਤਵਤ ਹੀ ਐਸੀ ਹੁਇ ਜਾਵੈ, ਨੱਬੈ ਸਾਤ ਸਾਲ ਢਿਗ ਆਵੈ, ਵਿਕ੍ਰਮਹਾਇਨ ਆਠ ਦਸੁ, ਸਤਿ ਬੀਤੇ ਜਬ ਸਿਖ' ਆਦਿ। ਇਹਨਾਂ ਦੀ ਗਿਣਤੀ ਮਿਣਤੀ ਵਿਦਵਾਨਾਂ, ਪ੍ਰਚਾਰਕਾਂ ਦੀ ਸਿਆਣਪ ਉੱਤੇ ਹੀ ਨਿਰਭਰ ਕਰਦੀ ਹੈ ਕਿ ਇਹ ਗਿਣਤੀਆਂ ਕਿਸ ਭਵਿੱਖਤ ਤੱਥ ਵੱਲ ਇਸ਼ਾਰਾ ਕਰਦੀਆਂ ਹਨ ਅਤੇ ਕਿਨ੍ਹਾਂ ਅਨੁਸਾਰ ਇਹ ਠੀਕ ਹਨ।

ਉਪਰੋਕਤ 'ਭਵਿੱਖ ਵਾਕ' ਅਤੇ 'ਅੰਕ-ਗਣਿਤ' ਦਾ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪੱਖੋਂ ਪ੍ਰਚਾਰਕਾਂ ਨੇ ਬਹੁਤ ਇਸਤੇਮਾਲ ਕੀਤਾ ਹੈ, ਖ਼ਾਸ ਕਰਕੇ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਕਿਉਂਕਿ ਧਾਰਮਿਕ ਅਤੇ ਸਮਾਜਿਕ ਮਰਯਾਦਾਵਾਂ ਹੋਰ ਧਾਰਮਿਕ ਗ੍ਰੰਥਾਂ ਅਤੇ ਰਹਿਤਨਾਮਿਆਂ ਵਿੱਚ ਵੀ ਮਿਲ ਜਾਂਦੀਆਂ ਹਨ। ਪਰ ਜਦੋਂ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕੀਤਾ ਸੀ ਤਾਂ ਜਗੀਰਦਾਰ, ਰਾਜੇ-ਰਜਵਾੜੇ ਅਤੇ ਧਾਰਮਿਕ ਅਦਾਰਿਆਂ ਦੇ ਮੁਖ਼ੀ ਤਾਂ ਅੰਗਰੇਜ਼-ਪ੍ਰਸਤ ਹੋ ਗਏ ਸਨ, ਪਰ ਪੰਜਾਬ ਦੇ ਆਮ ਲੋਕਾਂ ਨੂੰ 'ਖ਼ਾਲਸਾ ਰਾਜ' ਦੇ ਚਲੇ ਜਾਣ ਅਤੇ ਫੇਰ ਤੋਂ ਗ਼ੁਲਾਮ ਹੋ ਜਾਣ ਦਾ ਭਾਰੀ ਦੁੱਖ ਸੀ। 'ਸੌ ਸਾਖੀ' ਵਿੱਚ ਅੰਗਰੇਜ਼ਾਂ ਦਾ ਵਿਰੋਧ ਸਪਸ਼ਟ ਰੂਪ ਵਿੱਚ ਕੀਤਾ ਮਿਲਦਾ ਹੈ, ਇਸ ਲਈ ਇਹ ਵਿਰੋਧ ਆਮ ਲੋਕਾਂ ਦੇ ਮਨੋਭਾਵਾਂ ਦਾ ਪ੍ਰਗਟਾਵਾ ਹੁੰਦਾ ਸੀ ਅਤੇ ਜੋ ਵੀ ਲਹਿਰ ਅੰਗਰੇਜ਼ਾਂ ਦੇ ਖਿਲਾਫ਼ ਖੜ੍ਹੀ ਹੋਈ ਸੀ, ਉਸ ਨੇ ਰਾਜਨੀਤਕ ਪ੍ਰਚਾਰ ਦੀ ਭਵਿੱਖਬਾਣੀ ਦਾ ਇਸ ਪੁਸਤਕ ਰਾਹੀਂ ਪ੍ਰਚਾਰ ਦਾ ਆਸਰਾ ਲਿਆ- ਵਿਸ਼ੇਸ਼ ਕਰਕੇ 'ਕੂਕਾ ਲਹਿਰ' ਨੇ। ਅਤੇ, ਇਹਨਾਂ ਭਵਿੱਖ ਬਾਣੀਆਂ ਨੇ ਪੰਜਾਬ ਦੇ ਲੋਕਾਂ ਦੇ ਮਨਾਂ ਵਿੱਚ ਫੇਰ ਤੋਂ ਦਲੀਪ ਸਿੰਘ ਦੇ ਗੱਦੀ 'ਤੇ ਬੈਠਣ ਦੇ ਸੁਪਨਿਆਂ ਨੂੰ ਹੁਲਾਰਾ ਦਿੱਤਾ ਸੀ ਕਿਉਂਕਿ ਪੰਜਾਬ ਦੀ ਆਮ ਜਨਤਾ ਫੇਰ ਤੋਂ 'ਖ਼ਾਲਸਾ ਰਾਜ' ਦੀ ਕਾਇਮੀ ਅਤੇ ਅੰਗਰੇਜ਼ਾਂ ਦੀ ਵਿਦਾਈ ਦੇਖਣਾ ਚਾਹੁੰਦੀ ਸੀ। ਇਸ ਲਈ ਇਸ ਅੰਤਮ ਸਾਖੀ ਦੀ ਭਵਿੱਖਬਾਣੀ- 'ਰਾਜ ਕਰੇਗਾ ਖਾਲਸਾ'- ਨੇ ਲੋਕਾਂ ਦੇ ਮਨਾਂ ਨੂੰ ਉਤੇਜਿਤ ਕੀਤੀ ਰੱਖਿਆ ਸੀ ਅਤੇ ਕੂਕੇ ਇਸ ਨੂੰ ਪ੍ਰਚਾਰ ਵਿਚ ਪੜਿਆ ਕਰਦੇ ਸਨ ਭਾਵੇ ਅੰਗਰੇਜ਼ਾ ਇਸ ਨੂੰ ਗੈਰ-ਵਫ਼ਾਦਾਰੀ ਵਾਲੀ ਗਲ ਮੰਨਦੀ ਸੀ। ਇਸ ਤਰ੍ਹਾਂ ਅਸੀਂ ਆਖ ਸਕਦੇ ਹਾਂ ਕਿ ਪੰਜਾਬ ਵਿੱਚ ਅੰਗਰੇਜ਼ਾਂ ਵਿਰੁੱਧ, ਰਾਜਨੀਤਕ ਚੇਤਨਾ ਅਤੇ ਭਾਵਨਾ ਜਗਾਉਣ ਲਈ 'ਸੌ ਸਾਖੀ' ਦੀਆਂ 'ਭਵਿੱਖ ਬਾਣੀਆਂ' ਨੇ ਵਿਸ਼ੇਸ਼ ਪ੍ਰਭਾਵ ਪਾਇਆ ਸੀ- ਪ੍ਰਚਾਰ ਤੰਤਰ ਵਿੱਚ।

'ਸੌ ਸਾਖੀ' ਵਿੱਚ ਆਈਆਂ ਗੁਪਤ ਢੰਗ ਨਾਲ ਕਹੀਆਂ ਗਈਆਂ ਭਵਿੱਖ ਬਾਣੀਆਂ ਅਤੇ ਅੰਕ ਗਣਿਤਾਂ ਦੀ ਸਾਰਥਕਤਾ ਬਾਰੇ ਵਿਚਾਰ ਕਰਨੀ ਇਸ ਲੇਖ ਦਾ ਵਿਸ਼ਾ ਨਹੀਂ ਹੈ ਅਤੇ ਨਾ ਹੀ ਇਸ ਬਾਰੇ ਅਸੀਂ ਕੋਈ ਟੀਕਾ-ਟਿੱਪਣੀ ਕਰਨੀ ਚਾਹੁੰਦੇ ਹਾਂ। ਇਹ ਗਲ ਵਿਵਹਾਰਕ ਵੀ ਨਹੀਂ ਲੱਗਦੀ। ਪਰ ਇੱਕ ਗਲ ਜ਼ਰੂਰ ਹੈ ਕਿ ਅੰਗਰੇਜ਼ਾਂ ਵਿਰੁੱਧ ਕੀਤੀਆਂ ਗਈਆਂ ਭਵਿੱਖ ਬਾਣੀਆਂ ਕਰਕੇ ਹੀ ਇਹ ਪੁਸਤਕ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਸਭ ਤੋਂ ਵੱਧ ਚਰਚਿਤ ਰਹੀ ਸੀ ਅਤੇ ਅੰਗਰੇਜ਼ ਵੀ ਇਸ ਪੁਸਤਕ ਤੋਂ ਬਹੁਤ ਔਖੇ ਸਨ ਕਿ ਇਹਨਾਂ ਭਵਿੱਖਤ ਬਚਨਾਂ ਕਰਕੇ ਹੀ ਉਹਨਾਂ ਨੂੰ ਰਾਜਨੀਤਕ ਔਖਿਆਈਆਂ ਦਾ ਸਾਹਮਣਾ ਕਰਨਾ ਪਿਆ ਸੀ।

**ਬ੍ਰਾਹਮਣਵਾਦ**

ਵਰਤਮਾਨ ਸਮੇਂ ਵਿੱਚ ਉਪਲਬਧ 'ਸੌ ਸਾਖੀ' ਦੇ ਜੋ ਖਰੜੇ ਅਤੇ ਛਪੀਆਂ ਹੋਈਆਂ

ਪੁਸਤਕਾਂ ਮਿਲਦੀਆਂ ਹਨ, ਉਹਨਾਂ ਵਿੱਚ ਜਿੱਥੇ ਭਾਈ ਸਾਹਿਬ ਸਿੰਘ ਲਿਖਾਰੀ ਨੇ ਭਾਈ ਰਾਮ ਕੁਇਰ ਜੀ ਦੇ ਮੁਖ਼ਾਰਬਿੰਦ ਤੋਂ ਸੁਣਾਈਆਂ ਗਈਆਂ ਦਸਮ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੀਆਂ ਸਾਖੀਆਂ ਲਿਖੀਆਂ ਸਨ, ਉੱਥੇ ਮਥੁਰਾ ਦਾਸ ਬ੍ਰਾਹਮਣ ਦਾ ਵੀ ਨਾਮ ਆਉਂਦਾ ਹੈ, ਜਿਵੇਂ-

*ਸੰਬਤ ਸਤਰਾ ਸਹਸ ਥਾ ਅੱਸੀ ਏਕ ਸੁਭਾਸ।*
*ਸਾਹਿਬ ਸਿੰਘ ਲਿਖ ਸਾਖੀਆਂ, ਪੋਥੀ ਕਰੀ ਜਿਗਿਆਸ।*
*ਪੀਛੈ ਸਾਖੀ ਅੰਤ ਕੀ ਲਿਖੀ ਸੰਬਤ ਇਕੀਸ।*
*ਚਾਰ ਦੋਹਰੇ ਫਿਰ ਲਿਖੇ ਦਾਸ ਨਰਾਇਣ ਰੀਸ।   -ਸੌ ਸਾਖੀ ਪੰਨਾ 100, 188*

ਪਿਆਰਾ ਸਿੰਘ ਪਦਮ 'ਪ੍ਰਾਚੀਨ ਸੌ ਸਾਖੀ' ਦੀ ਭੂਮਿਕਾ ਵਿੱਚ ਬ੍ਰਾਹਮਣਵਾਦ ਬਾਰੇ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕਰਦੇ ਹਨ-

"ਚੂੰਕਿ ਮੌਜੂਦਾ ਸਰੂਪ ਵਾਲੀ 'ਸੌ ਸਾਖੀ' ਨੂੰ ਤਿਆਰ ਕਰਨ ਵਾਲਾ ਇੱਕ ਚਤੁਰ ਬ੍ਰਾਹਮਣ ਹੈ, ਇਸ ਕਰਕੇ ਇਸ ਵਿੱਚ ਬ੍ਰਾਹਮਣਵਾਦ ਦਾ ਅੰਸ਼ ਆਉਣਾ ਕੁਦਰਤੀ ਹੈ। ਜਿੱਥੇ ਲਿਖਾਰੀ ਨੇ ਖ਼ਾਲਸਾਈ ਰਹਿਤ-ਬਹਿਤ ਦਾ ਵਖਿਆਨ ਕੀਤਾ ਹੈ, ਉੱਥੇ ਕਿਤੇ ਕਿਤੇ ਬ੍ਰਾਹਮਣੀ ਵਿਧੀ-ਵਿਧਾਨ ਦਾ ਵੀ ਭੋਰਾ ਚੋਰਾ ਪਾਇਆ ਹੈ।"

ਇਸ ਦਾ ਪ੍ਰਮਾਣ ਦਿੰਦੇ ਹੋਏ 'ਪਦਮ' ਜੀ ਨੇ ਟੂਕ ਦਿੱਤੀ ਹੈ- 'ਬੇਦ ਕੀ ਰੀਤਿ ਕੋ ਤਿਆਗ ਕਰੈ ਨਹਿ।' ਸਾਖੀ ਨੰ. 17 ਵਿੱਚ ਕੇਸ਼ਵ ਦਾਸ ਬ੍ਰਾਹਮਣ ਵਲੋਂ 'ਦੇਵੀ ਪੂਜਾ' ਅਤੇ ਜੰਗ ਕਰਨ ਦੀ ਸੀ, ਜਿਸ ਵਿੱਚ ਬਾਅਦ ਵਿੱਚ ਕੁਝ ਸਾਖੀਆਂ ਵਧਾਈਆਂ ਘਟਾਈਆਂ ਗਈਆਂ ਸਨ। ਏਸੇ ਸੰਦਰਭ-ਪੁਸਤਕ ਵਿੱਚ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੇ 'ਸੌ ਸਾਖੀ' ਬਾਰੇ ਵਿਚਾਰ ਵੀ ਦਰਜ ਹਨ। ਭਾਈ ਕਾਨ੍ਹ ਸਿੰਘ ਇਸ ਪੁਸਤਕ ਵਿੱਚ 75-80 ਸਾਖ਼ੀਆਂ ਪੁਰਾਣੀਆਂ ਮੰਨਦੇ ਹਨ, ਅਰਥਾਤ ਮੂਲ-ਲਿਖਾਰੀ ਭਾਈ ਸਾਹਿਬ ਸਿੰਘ ਦੀਆਂ ਅਤੇ 15 ਤੋਂ 20 ਕੁ ਸਾਖ਼ੀਆਂ ਨੂੰ ਪਿੱਛੋਂ ਪਾਈਆਂ ਗਈਆਂ ਦੱਸਦੇ ਹਨ। ਇਸ ਤੱਥ ਨੂੰ ਅਗਰ ਠੀਕ ਮੰਨ ਲਿਆ ਜਾਵੇ ਤਾਂ 75 ਤੋਂ 80 ਸਾਖ਼ੀਆਂ ਵਿੱਚ ਅਗਰ ਬ੍ਰਾਹਮਣਵਾਦ ਆਉਂਦਾ ਹੈ, ਤਾਂ ਉਹ ਉਸ ਸਮੇਂ ਦੇ ਪ੍ਰਭਾਵ ਨੂੰ ਹੀ ਦਰਸਾਉਂਦਾ ਹੈ।

ਬ੍ਰਾਹਮਣਵਾਦ ਬਾਰੇ 'ਮੌਜੂਦਾ ਧਾਰਨਾ' ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੀ ਜਾਪਦੀ ਹੈ- 'ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਸਤਿਗੁਰੂ ਸਾਹਿਬਾਨ ਦੇ ਸਮੇਂ ਤੱਕ' ਅਤੇ ਉਹਨਾਂ ਤੋਂ ਬਾਅਦ ਦੇ ਸਮੇਂ ਤੱਕ ਸਿੱਖ-ਸਮਾਜ ਦਾ ਸਰੂਪ ਹਿੰਦੂ-ਸਮਾਜ ਵਿੱਚ ਹੀ ਸ਼ਾਮਲ ਰਿਹਾ ਸੀ। 'ਨਾਨਕ ਪੰਥੀ' ਗੁਰੂਬਾਣੀ ਪੜ੍ਹਦੇ ਸਨ ਅਤੇ ਸਵੇਰੇ ਸ਼ਾਮ ਗੁਰੂ ਉਪਦੇਸ਼ਾਂ ਅਨੁਸਾਰ ਨਾਮ ਸਿਮਰਨ ਕਰਦੇ ਅਤੇ ਗੁਰਬਾਣੀ ਪੜ੍ਹਦੇ ਸਨ। ਪਰ ਤੀਜ ਤਿਉਹਾਰ, ਵਿਆਹ-ਸ਼ਾਦੀਆਂ ਅਤੇ ਖੁਸ਼ੀ-ਗ਼ਮੀ ਸਮੇਂ ਰੀਤੀ-ਰਿਵਾਜਾਂ ਦੀ ਪ੍ਰਮੁੱਖਤਾ ਬ੍ਰਾਹਮਣਾਂ ਦੇ ਹੱਥ ਹੀ ਹੁੰਦੀ ਸੀ। ਸਾਰੇ ਸਤਿਗੁਰੂਆਂ ਦੇ ਵਿਆਹ ਬੇਦ-ਰੀਤੀ ਨਾਲ ਬ੍ਰਾਹਮਣਾਂ ਹੱਥੀਂ ਹੀ ਹੋਏ ਸਨ ਅਤੇ ਸਭ ਲੋਕ ਰਲ-ਮਿਲ ਕੇ ਸਾਰੇ ਤਿਉਹਾਰ ਮਨਾਉਂਦੇ ਸਨ।'ਖ਼ਾਲਸੇ ਦੀ ਸਾਜਨਾ' ਉਪਰੰਤ ਵੀ ਵਿਆਹ-ਸ਼ਾਦੀਆਂ ਅਤੇ ਤਿਉਹਾਰਾਂ ਦੇ 'ਬ੍ਰਾਹਮਣ ਪੁਰੋਹਿਤਾਂ ਦੀ ਹਾਜ਼ਰੀ ਵਿਚ ਤੇ ਉਨ੍ਹਾਂ ਦੀ ਦੱਸੀ ਰੀਤੀ ਅਨੁਸਾਰ' ਮਨਾਏ ਜਾਣ ਵਿੱਚ ਕੋਈ ਅੰਤਰ ਨਹੀਂ ਸੀ ਆਇਆ-

ਭਾਵੇਂ ਖ਼ਾਲਸਾਈ ਸਰੂਪ ਦੀ ਪ੍ਰਮੁੱਖਤਾ ਬਣ ਗਈ ਹੋਈ ਸੀ। ਹਾਲਾਤ ਖ਼ਾਲਸਾਈ ਸਰੂਪ ਦੇ ਵਿਰੁੱਧ ਸਨ ਅਤੇ ਰਾਜਨੀਤਕ ਮਹੱਤਵਕਾਂਕਸ਼ਾ ਕਾਰਨ ਮੁਸਲਮਾਨਾਂ ਅਤੇ ਖ਼ਾਲਸਿਆਂ ਦਾ ਆਪਸ ਵਿੱਚ ਟਕਰਾਅ ਵੱਧ ਗਿਆ ਹੋਇਆ ਸੀ। ਸਿੱਖ ਅਰਥਾਤ 'ਖ਼ਾਲਸੇ' ਅਪਣੇ ਪਿੰਡ ਅਤੇ ਘਰ-ਬਾਰ ਛੱਡ ਕੇ ਜੰਗਲਾਂ ਵਿੱਚ ਜਾ ਕੇ ਸੰਘਰਸ਼ ਕਰ ਰਹੇ ਸਨ ਅਤੇ ਉਹਨਾਂ ਦੇ ਬੱਚਿਆਂ ਨੂੰ ਪਿੰਡਾਂ ਦੇ ਲੋਗ ਹੀ ਪਾਲਦੇ ਅਤੇ ਸੁਰੱਖਿਅਤ ਰੱਖਦੇ ਸਨ। ਘਰਾਂ ਵਿੱਚ ਹਿੰਦੂ-ਸਮਾਜ ਇੱਕ ਬੱਚੇ ਨੂੰ ਜ਼ਰੂਰ 'ਸਿੱਖ' ਬਣਾਉਂਦਾ ਸੀ। ਮਿਸਲਾਂ ਸਮੇਂ ਸਿੱਖਾਂ ਦੀ ਤਾਦਾਦ ਵਧਣ ਦਾ ਇਹ ਵੀ ਇੱਕ ਵੱਡਾ ਕਾਰਨ ਸੀ ਅਤੇ ਇਸ ਤਰ੍ਹਾਂ ਵਿਆਹ ਅਤੇ ਤਿਉਹਾਰ ਸਿੱਖ ਅਤੇ ਹਿੰਦੂ ਰਲ਼ ਕੇ ਮਨਾਉਂਦੇ ਸਨ। ਮਹਾਰਾਜ ਰਣਜੀਤ ਸਿੰਘ ਦੁਸ਼ਹਿਰੇ ਦਾ ਤਿਓਹਾਰ ਅਚੇਚੇ ਸ੍ਰੀ ਅਮ੍ਰਿਤਸਰ ਆ ਕੇ ਮਨਾਇਆ ਕਰਦਾ ਸੀ।

ਬ੍ਰਾਹਮਣਵਾਦੀ ਪ੍ਰਭਾਵ ਅਠ੍ਹਾਰਵੀਂ ਅਤੇ ਉਨ੍ਹੀਵੀਂ ਸਦੀ ਦੀਆਂ ਲਿਖੀਆਂ ਗਈਆਂ ਪੁਸਤਕਾਂ 'ਚੋਂ ਵੀ ਸਪਸ਼ਟ ਝਲਕਦਾ ਹੈ। ਮਹਾਰਾਜਾ ਰਣਜੀਤ ਸਿੰਘ ਸਮੇਂ ਸਾਰੇ ਤਿਉਹਾਰ ਅਤੇ ਰੀਤੀ-ਰਿਵਾਜ਼ ਬ੍ਰਾਹਮਣ ਹੀ ਕਰਵਾਇਆ ਕਰਦੇ ਸਨ।। ਇਸ ਲਈ ਉਸ ਸਮੇਂ ਦੀਆਂ ਪੁਸਤਕਾਂ ਵਿੱਚ ਸਮੇਂ ਦੇ ਸਮਾਜਿਕ ਹਾਲਾਤਾਂ ਅਨੁਸਾਰ 'ਬ੍ਰਾਹਮਣੀ ਵਿਚਾਰਧਾਰਾ' ਨਜ਼ਰੀਂ ਪੈਂਦੀ ਹੈ- ਕੋਈ ਅਨੋਖੀ ਗੱਲ ਨਹੀਂ ਜਾਪਦੀ। ਇਸ ਸਮੇਂ ਤੱਕ ਸਿੱਖਾਂ ਨੂੰ ਹਿੰਦੂ ਸਮਾਜ ਦਾ ਅੰਗ ਹੀ ਸਮਝਿਆ ਜਾਂਦਾ ਸੀ। ਏਸੇ ਲਈ ਹੀ ਸ਼ਾਹ ਮੁਹੰਮਦ ਨੇ ਲਿਖਿਆ ਸੀ-

*ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ, ਸਿਰ ਦੋਹਾਂ ਦੇ ਉੱਤੇ ਅਫ਼ਾਤ ਆਈ।*
*ਸ਼ਾਹ ਮੁਹੰਮਦਾ ਵਿੱਚ ਪੰਜਾਬ ਦੇ ਜੀ, ਕਦੇ ਨਹੀਂ ਸੀ ਤੀਸਰੀ ਜਾਤ ਆਈ।*

ਸਿੱਖਾਂ ਦਾ ਸਰੂਪ ਖ਼ਾਲਸਾਈ ਹੁੰਦਾ ਸੀ, ਪਹਿਰਾਵਾ ਵੀ ਖ਼ਾਲਸਾਈ ਸੀ, ਉਹ ਨਿਤਨੇਮ ਗੁਰਬਾਣੀ-ਪਾਠ ਅਤੇ ਸਿਮਰਨ ਵੀ ਕਰਦੇ ਸਨ, ਪਰ 'ਸਮਾਜਿਕ ਰੀਤੀ-ਰਿਵਾਜ਼ ਪੰਡਤਾਈ ਪ੍ਰਧਾਨ ਹੁੰਦੇ ਸਨ।' ਸਾਰਾ ਸਮਾਜ ਮਿਲਜੁਲ ਕੇ ਰਹਿੰਦਾ ਸੀ। 'ਖ਼ਾਲਸਾ ਰਾਜ' ਦੇ ਸਮੇਂ ਆਈ ਸ਼ਾਂਤੀ ਤੇ ਸਮਰਿੱਧੀ ਨੇ ਸਾਰਿਆਂ ਉਤੇ ਅਸਰ ਪਾਇਆ। ਸਿੱਖ-ਸਰਦਾਰ ਅਤੇ ਲੋਗ ਸਤਿਗੁਰੂ ਉਪਦੇਸ਼ਾਂ ਤੋਂ ਦੂਰ ਹੁੰਦੇ ਗਏ ਅਤੇ ਗ਼ਫ਼ਲਤ ਦਾ ਦੌਰ ਸ਼ੁਰੂ ਹੋ ਗਿਆ, ਖ਼ਾਲਸਾ 'ਮਲੇਛ' ਹੋ ਗਿਆ। ਦੂਸਰੇ ਸਮਾਜਾਂ 'ਤੇ ਵੀ ਹਾਲਾਤਾਂ ਨੇ ਅਸਰ ਪਾਇਆ। ਬ੍ਰਾਹਮਣ ਵੀ ਆਪਣੇ ਆਦਰਸ਼ਾਂ ਤੋਂ ਹੀਣ ਹੋ ਗਏ ਅਤੇ 'ਕਰਮਕਾਂਡ' ਉੱਤੇ ਜ਼ਿਆਦਾ ਜ਼ੋਰ ਦੇਣ ਲੱਗ ਪਏ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ-

*ਸਸੁਰੇ ਨੁਖਾ ਭੈਣ ਭਾਈ ਗੁਰ ਚੇਲੀ ਸਾਸ ਜਵਾਈ।*
*ਰਮੈ ਪਰੋਹਤ ਜਜਮਾਨੋ ਕੀ ਬੇਟੀ ਵਹੁਟੀ ਮਾਈ।*
*ਪੰਡਤ ਕਾਜੀ ਪੀਐਂ ਸ਼ਰਾਬਾਂ ਰਮਤ ਅਜੋਕੇ ਨਾਰੈਂ।*
*ਕਰੈਂ ਕੁਕਰਮ ਆਪ ਵਹਿ ਸਾਰੇ ਲੋਗਨ ਕੋ ਹਟਕਾਰੈਂ।*

ਮਿਸਲਾਂ ਦੇ ਸਮੇਂ ਬਾਹਮਣ ਵਰਗ ਦਾ ਕਿਰਦਾਰ ਸਮਾਜ ਦੇ ਪ੍ਰਤੀ ਹਮਦਰਦੀ ਵਾਲਾ ਅਤੇ ਉਸਾਰੂ ਹੁੰਦਾ ਸੀ ਲੇਕਿਨ 'ਖ਼ਾਲਸਾ ਰਾਜ' ਸਮੇਂ ਆਈ ਸ਼ਾਂਤੀ ਅਤੇ ਖ਼ੁਸ਼ਹਾਲੀ ਨੇ ਬ੍ਰਾਹਮਣਾਂ ਨੂੰ ਵੀ ਧਰਮ-ਕਰਮ ਤੋਂ ਕਮਜ਼ੋਰ ਕਰ ਦਿੱਤਾ ਅਤੇ ਉਹਨਾਂ ਨੂੰ ਆਈ ਸਮਰਿੱਧੀ

ਨੇ ਲਾਲਚੀ ਅਤੇ ਹਠੀ ਬਣਾ ਦਿੱਤਾ ਸੀ। ਵਿਆਹਾਂ-ਸ਼ਾਦੀਆਂ, ਚਲਾਣੇ ਸਮੇਂ ਅਤੇ ਹੋਰ ਸਮਾਜਿਕ ਰਸਮਾਂ ਸਮੇਂ ਇਹ 'ਬ੍ਰਾਹਮਣ ਪੁਰੋਹਿਤ' ਲੋਕਾਂ ਤੋਂ ਕਾਫ਼ੀ ਖ਼ਰਚ ਕਰਵਾਉਣ ਲੱਗ ਪਏ ਸਨ ਅਤੇ 'ਖ਼ਾਲਸਾ ਰਾਜ' ਦੇ ਚਲੇ ਜਾਣ ਉਪਰੰਤ, ਉਦਯੋਗ ਘਟ ਗਏ, ਪਲਟਨਾਂ ਤੋੜ ਦਿੱਤੀਆਂ ਗਈਆਂ ਅਤੇ ਇਸ ਸਾਰੀ ਬੇ-ਰੁਜ਼ਗਾਰੀ ਦਾ ਬੋਝ ਪਿੰਡਾਂ ਦੇ ਕਿਸਾਨੀ ਵਰਗ 'ਤੇ ਪਿਆ। ਕੰਮ ਮਿਲਣਾ ਔਖਾ ਹੋ ਗਿਆ ਅਤੇ ਪੰਜਾਬ-ਵਾਸੀਆਂ ਦੀ ਆਰਥਕ ਹਾਲਤ ਖ਼ਸਤਾ ਹੋ ਗਈ। ਐਸੇ ਸਮੇਂ ਵਿੱਚ ਵੀ ਇਹ ਬ੍ਰਾਹਮਣ ਲੋਕਾਂ ਤੋਂ ਸਮਾਜਿਕ-ਰਸਮਾਂ ਵਿੱਚ ਕਾਫ਼ੀ ਖ਼ਰਚ ਕਰਵਾਉਂਦੇ ਸਨ, ਜਿਨ੍ਹਾਂ ਨੂੰ ਹਿੰਦੂ ਅਤੇ ਸਿੱਖ ਮਜਬੂਰੀ ਵਿੱਚ ਕਰਜ਼ਾ ਲੈ ਕੇ ਨਿਭਾਉਂਦੇ ਅਤੇ ਔਖੇ ਹੁੰਦੇ। ਉਸ ਸਮੇਂ ਇਸ ਦਾ ਕੋਈ ਵਿਕਲਪ ਨਹੀਂ ਸੀ ਦਿਸਦਾ। ਲੋਕ ਵਿਆਹ-ਸ਼ਾਦੀਆਂ ਅਤੇ ਹੋਰ ਮੌਕਿਆਂ ਉੱਤੇ ਬ੍ਰਾਹਮਣਾਂ ਵਲੋਂ ਅਸੀਮਤ ਖ਼ਰਚਿਆਂ ਕਰਕੇ ਦੁਖ਼ੀ ਸਨ ਅਤੇ ਆਰਥਿਕ ਹਾਲਾਤ ਦੇ ਨਿਘਾਰ ਕਰਕੇ ਕਿਸੇ ਤਰ੍ਹਾਂ ਇਹਨਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਸਨ। ਜਦੋਂ 'ਕੂਕਾ ਅੰਦੋਲਨ' ਸ਼ੁਰੂ ਹੋਇਆ ਸੀ, ਇਸ ਅੰਦੋਲਨ ਦੇ ਪ੍ਰਚਾਰਕਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਬ੍ਰਾਹਮਣਾਂ ਦੇ ਕਰਮਕਾਂਡਾਂ ਨੂੰ ਛੱਡ ਕੇ ਨਵੀਂ ਪ੍ਰਥਾ ਤੋਰੀ ਅਤੇ 3 ਜੂਨ, 1863 ਈ. ਵਿੱਚ 'ਅਨੰਦ ਕਾਰਜ' ਦੀ ਰੀਤੀ ਤੋਰੀ ਅਤੇ ਛੇਤੀ ਹੀ ਬ੍ਰਾਹਮਣਾ ਤੋਂ ਬਗੈਰ ਅੰਤਮ-ਸੰਸਕਾਰ ਨੀਤੀ ਵੀ ਪ੍ਰਚੱਲਤ ਕੀਤੀ ਸੀ। ਕੂਕਾ ਸਮਾਜ, ਜਿਸ ਨੂੰ ਨਾਮਧਾਰੀ ਸਮਾਜ ਵੀ ਕਿਹਾ ਜਾਂਦਾ ਹੈ, ਨੇ ਬ੍ਰਾਹਮਣਾਂ ਨੂੰ ਮੰਨਣਾ ਛੱਡ ਦਿੱਤਾ ਅਤੇ ਬ੍ਰਾਹਮਣਾਂ ਵਾਲੇ ਕਾਰਜ ਸੂਬੇ ਕਰਵਾਉਣ ਲੱਗ ਪਏ, ਉਹ ਵੀ ਬਿਨਾਂ ਕਿਸੇ ਖ਼ਰਚਿਆਂ ਦੇ ਅਤੇ ਇਹ ਢੰਗ ਪੰਜਾਬ ਭਰ ਵਿੱਚ ਬਹੁਤ ਚਰਚਿਤ ਹੋਇਆ।

'ਸੌ ਸਾਖੀ' ਵਿੱਚ ਬ੍ਰਾਹਮਣੀ ਕਰਮਕਾਂਡਾਂ ਬਾਰੇ ਮਾਮੂਲੀ ਜਿਹਾ ਜ਼ਿਕਰ ਆਉਂਦਾ ਹੈ, ਜੋ ਸਮੇਂ ਦਾ ਅਸਰ ਹੀ ਜਾਪਦਾ ਹੈ ਅਤੇ ਇਸ ਸਾਖੀ-ਪੁਸਤਕ ਵਿੱਚ ਸਿੱਖੀ ਰਵਾਇਤਾਂ, ਰਹੁਰੀਤਾਂ ਬਾਰੇ ਜ਼ਿਆਦਾ ਵਿਸਥਾਰ ਨਾਲ ਨਹੀਂ ਲਿਖਿਆ ਮਿਲਦਾ ਅਤੇ ਕਈ ਥਾਈਂ ਬ੍ਰਾਹਮਣਾਂ ਦੇ ਵਿਰੁੱਧ ਵਿਚਾਰ ਵੀ ਮਿਲਦੇ ਹਨ, ਜਿਵੇਂ-

*ਪੰਡਤ ਪਾਧੇ ਜੋਤਸ਼ੀ ਰਾਗੀ ਪ੍ਰੇਰਕ ਭਾਮ।*
*ਔਰਨ ਕੋ ਕਹਿਤੇ ਰਹੇ ਆਪ ਨ ਕਰਹੈ ਕਾਮ।* — *ਸੌ ਸਾਖੀ ਪੰਨਾ 80*
*ਅਤੇ*
*ਚਾਰ ਦੰਮਾਂ ਦੇ ਪਿਆਰੇ ਬੱਬੇ- ਬਾਮ੍ਹਣ, ਬਾਣੀਆ, ਬਖਸ਼ੀ, ਬਲਤਣ।* *ਪੰਨਾ 83*

ਬ੍ਰਾਹਮਣੀ-ਕਰਮਕਾਂਡ ਦਾ ਸਭ ਤੋਂ ਪਹਿਲਾਂ ਅਤੇ ਲਗਾਤਾਰ ਵਿਰੋਧ ਨਾਮਧਾਰੀ ਸਮਾਜ ਨੇ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਕੀਤਾ ਸੀ- 'ਕੂਕਾ ਅੰਦੋਲਨ' ਦੇ ਪ੍ਰਚਾਰ ਦੌਰਾਨ। ਨਾਮਧਾਰੀ ਭਾਈਚਾਰੇ ਨੇ ਬ੍ਰਾਹਮਣ ਮੰਨਣੇ ਛੱਡ ਦਿੱਤੇ ਸਨ ਅਤੇ ਉਹ ਇਹਨਾਂ ਨੂੰ ਕਿਸੇ ਵੀ ਮੌਕੇ ਤੇ ਨਹੀਂ ਸਨ ਬੁਲਾਉਂਦੇ। ਨਾ ਅਨੰਦ ਕਾਰਜ 'ਤੇ, ਨਾ ਸਸਕਾਰ ਸਮੇਂ ਅਤੇ ਨਾ ਹੀ ਕਿਸੇ ਹੋਰ ਸਮਾਜਿਕ ਕੰਮਕਾਰ ਸਮੇਂ, ਜਦ ਕਿ ਆਪ ਸਿੱਖ ਸਮਾਜ ਉਨ੍ਹੀਵੀਂ ਸਦੀ ਦੇ ਅਖੀਰ ਤੱਕ ਬ੍ਰਾਹਮਣਾਂ ਨੂੰ ਮੰਨਦਾ ਰਿਹਾ ਸੀ। ਉਸ ਸਮੇਂ ਦੇ ਗਜ਼ਟੀਅਰ ਅਤੇ ਮਰਦਮਸ਼ੁਮਾਰੀ ਦੀਆਂ ਰਿਪੋਰਟਾਂ ਇਸ ਤੱਥ ਦੀ ਪੁਸ਼ਟੀ ਕਰਦੀਆਂ ਹਨ। ਦੂਸਰੇ ਪਾਸੇ ਬ੍ਰਾਹਮਣਾਂ ਨੂੰ ਨਾ ਮੰਨਣ ਕਰਕੇ ਬ੍ਰਾਹਮਣਾਂ ਅਤੇ ਕੂਕਿਆਂ ਦਾ ਆਪਸੀ ਵਿਰੋਧ ਬਣ ਗਿਆ

ਹੋਇਆ ਸੀ। ਸਰਕਾਰੀ ਦਸਤਾਵੇਜ਼ ਇਹਨਾਂ ਤੱਥਾਂ ਦੀ ਵੀ ਪੁਸ਼ਟੀ ਕਰਦੇ ਹਨ। ਅੰਗਰੇਜ਼ ਇਸ ਆਪਸੀ ਵਿਰੋਧ ਨੂੰ ਜਾਣਦੇ ਸਨ। ਇਸ ਬਾਰੇ ਇੱਕ ਦਿਲਚਸਪ ਘਟਨਾ ਦਾ ਜ਼ਿਕਰ ਮਿਲਦਾ ਹੈ। 1871 ਈ. ਦੇ ਜੂਨ ਮਹੀਨੇ ਵਿੱਚ ਅੰਮ੍ਰਿਤਸਰ ਵਿਖੇ ਬੁੱਚੜਖਾਨੇ ਉੱਤੇ ਰਾਤ ਨੂੰ ਹਮਲਾ ਹੋਇਆ ਸੀ ਅਤੇ ਇਸ ਘਟਨਾ ਦੀ ਪੜਤਾਲ ਕਰਨ ਦਾ ਕੰਮ ਉੱਘੇ ਜਾਸੂਸ ਅਤੇ ਪੁਲਿਸ ਅਫ਼ਸਰ ਕ੍ਰਿਸਟੀ ਨੂੰ ਦਿੱਤਾ ਗਿਆ। ਹਮਲਾਵਰਾਂ ਦਾ ਕੁਝ ਵੀ ਪਤਾ ਨਹੀਂ ਸੀ ਲੱਗਦਾ। ਏਸੇ ਦੌਰਾਨ ਅੰਮ੍ਰਿਤਸਰ ਦੇ ਬ੍ਰਾਹਮਣਾਂ ਨੇ ਕ੍ਰਿਸਟੀ ਨੂੰ ਦੱਸਿਆ ਕਿ ਇਹ ਕੰਮ ਕੂਕਿਆਂ ਦਾ ਹੋ ਸਕਦਾ ਹੈ। ਪਰ ਕ੍ਰਿਸਟੀ ਨੇ ਇਸ ਖ਼ਬਰ ਉੱਤੇ ਇਸ ਕਰਕੇ ਧਿਆਨ ਨਹੀਂ ਸੀ ਦਿੱਤਾ ਕਿ ਬ੍ਰਾਹਮਣ ਕੂਕਿਆਂ ਦੇ ਵਿਰੋਧੀ ਹੋਣ ਕਰਕੇ ਕੂਕਿਆਂ ਦਾ ਨਾਂ ਲੈ ਰਹੇ ਸਨ। ਇਹ ਸਾਰੀਆਂ ਗਲਾਂ ਦੱਸਣ ਦਾ ਭਾਵ ਇਹ ਹੈ ਕਿ 'ਸੌ ਸਾਖੀ' ਦਾ ਬਹੁਤ ਜ਼ਿਆਦਾ ਪ੍ਰਚਾਰ ਕੂਕੇ ਭਾਈਚਾਰੇ ਨੇ ਕੀਤਾ ਸੀ। ਪਰ ਇਸ ਵਿੱਚ ਕੁਝ ਤੱਥ ਬ੍ਰਾਹਮਣਵਾਦ ਵਾਲੇ ਹੋਣ ਦੇ ਬਾਵਜੂਦ ਬ੍ਰਾਹਮਣੀ ਵਿਚਾਰਧਾਰਾ ਦਾ ਉਹਨਾਂ ਵਿਰੋਧ ਹੀ ਕੀਤਾ ਸੀ, ਜਦ ਕਿ ਦੂਸਰਾ ਸਾਰਾ ਸਿੱਖ ਸਮਾਜ ਬ੍ਰਾਹਮਣੀ ਕਰਮਕਾਂਡ ਨੂੰ ਮੰਨਦਾ ਰਿਹਾ ਸੀ। ਪੁਰਾਤਨ ਸਿੱਖ ਪੁਸਤਕਾਂ ਵਿੱਚ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿੱਚ, ਜੋ ਸਿੱਖਾਂ ਨਾਲ ਸੰਬੰਧਤ ਸਨ, ਬ੍ਰਾਹਮਣੀ ਕਰਮਕਾਂਡਾਂ ਦੇ ਸਮਾਜ ਵਿੱਚ ਮੌਜੂਦ ਹੋਣ ਬਾਰੇ ਜ਼ਿਕਰ ਕੀਤੇ ਸਨ।ਇਹ 'ਬ੍ਰਾਹਮਣੀ-ਕਰਮਕਾਂਡ'ਸਾਂਝੇ ਹਿੰਦੂ-ਸਿੱਖ ਸਮਾਜ ਵਿੱਚ ਪ੍ਰਚਲਤ ਸਨ ਅਤੇ ਉਹਨਾਂ ਬਾਰੇ ਪੁਸਤਕਾਂ ਵਿੱਚ ਜ਼ਿਕਰ ਆਉਣਾ ਕੁਦਰਤੀ ਗਲ ਸੀ।

ਇੱਕ ਹੋਰ ਤੱਥ ਵੱਲ 'ਸੌ ਸਾਖੀ' ਵਿੱਚ ਆਇਆ ਸੰਦਰਭ ਆਧੁਨਿਕ ਲੇਖਕਾਂ ਦਾ ਧਿਆਨ ਖਿੱਚਦਾ ਹੈ- 'ਪਾਂਚ ਪਹਿਰ ਕਾ ਹੋਮ ਅਰੰਭਾ'। ਇਹ 'ਸੌ ਸਾਖੀ' ਦੀ 17ਵੀਂ ਸਾਖੀ ਵਿੱਚ ਆਉਂਦਾ ਹੈ। ਇਸ ਸਾਖੀ ਵਿੱਚ ਦੇਵੀ ਦੇ ਆਸ਼ੀਰਵਾਦ ਦਾ ਜ਼ਿਕਰ ਹੈ। ਦੇਵੀ ਪ੍ਰਗਟ ਹੋਣ ਅਤੇ ਤੁਰਕਾਂ ਦੇ ਨਾਸ ਦਾ ਵੀ ਜ਼ਿਕਰ ਹੈ। ਆਧੁਨਿਕ ਲੇਖਕ ਅਤੇ ਵਿਚਾਰਕਾਂ ਨੇ 'ਦੇਵੀ ਅਤੇ ਹੋਮ' ਸ਼ਬਦਾਂ ਤੋਂ ਕਾਫ਼ੀ ਦੂਰੀ ਬਣਾ ਲਈ ਹੋਈ ਹੈ, ਲੇਕਿਨ ਅਗਰ ਇਹ ਲੇਖਕ ਸਤਾਰ੍ਹਵੀਂ ਤੋਂ ਉਨ੍ਹੀਵੀਂ ਸਦੀ ਦੇ ਸਮਾਜਿਕ ਸਰੂਪ ਵਿੱਚ ਖਲੋਅ ਕੇ ਦੇਖਣ ਤਾਂ ਉਸ ਸਮੇਂ ਦੇ ਮਿਸ਼ਰਿਤ ਸਮਾਜ ਵਿੱਚ ਇਹ ਅਨਹੋਣੀ ਗਲ ਨਹੀਂ ਸੀ, ਇਸ ਬਾਰੇ ਥੋੜ੍ਹਾ ਜ਼ਿਕਰ ਪਿੱਛੇ ਕੀਤਾ ਗਿਆ ਹੈ। ਸ੍ਰੀ ਦਸਮ ਗ੍ਰੰਥ ਵਿੱਚ ਵੀ 'ਦੇਵੀ' ਦਾ ਜ਼ਿਕਰ ਮਿਲਦਾ ਹੈ। 'ਨੈਣਾ ਦੇਵੀ ਪਰਬਤ' 'ਤੇ ਹੋਮ ਵੀ ਹੋਇਆ ਸੀ। ਅੱਜ ਦੇ ਸਮਾਜ ਨੂੰ ਇਹ ਓਪਰੀ ਓਪਰੀ ਗਲ ਜਾਪਦੀ ਹੈ ਪਰ ਉਨ੍ਹੀਵੀਂ ਸਦੀ ਦੇ ਅੱਧ ਤੋਂ ਪਹਿਲਾਂ ਸਿੱਖ ਸਮਾਜ ਵਿੱਚ ਵੀ 'ਹੋਮ' ਅਰਥਾਤ 'ਹਵਨ' ਕਰਨੇ ਪ੍ਰਚਲਿਤ ਸਨ। ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿੱਚ ਇਸ ਬਾਬਤ ਗਵਾਹੀ ਭਰਦੇ ਹਨ-

*ਸੂਰਮੇ ਅਪਾਰ ਥੇ ਉਦਾਰ ਤਬ ਸਿੰਘ ਸਾਰੇ,*
*ਰਾਜ ਸਾਜ ਪਾਇਕੈ ਨ ਹੋਏ ਅਭਿਮਾਨੀ ਥੇ।*
*ਹੋਮ ਜਗ ਕਰਵਾਤੇ ਪਰਸਾਦ ਬਟਵਾਤੇ,*
*ਰੌਣਕ ਰਖਾਤੇ ਗਾਤੇ ਸ਼ਬਦ ਜਬਾਨੀ ਥੇ।*

ਹੋਰ ਇਸ ਤੋਂ ਅੱਗੇ ਵਿਚਾਰਨ ਦੀ ਲੋੜ ਨਹੀਂ ਜਾਪਦੀ।'ਸੌ ਸਾਖ਼ੀ' ਵਿੱਚ ਬ੍ਰਾਹਮਣ

ਮਥੁਰਾ ਦਾਸ ਵਲੋਂ ਕੁਝ ਆਖੇਪਕ ਸਾਖੀਆਂ ਜ਼ਰੂਰ ਹਨ, ਪਰ ਜੋ ਬ੍ਰਾਹਮਣੀ ਵਿਚਾਰਧਾਰਾ ਪੁਸਤਕ ਵਿੱਚ ਆਈ ਹੈ, ਇਹ ਉਸ ਸਮੇਂ ਸਮਾਜ ਵਿੱਚ ਪ੍ਰਚਲਿਤ ਵਿਵਸਥਾ ਦੇ ਕਾਰਨ ਹੀ ਸੀ, ਕਿਸੇ ਖਾਸ ਜਾਂ ਵਿਸ਼ੇਸ਼ ਪ੍ਰਯੋਜਨ ਕਰਕੇ ਨਹੀਂ।

**ਸੌ ਸਾਖੀ : ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪੱਖ**

'ਸੌ ਸਾਖੀ' ਦੀਆਂ ਸਾਖੀਆਂ ਵਿੱਚ ਧਰਮ ਅਤੇ ਸ਼ਿਸ਼ਟਾਚਾਰ ਦੇ ਉਪਦੇਸ਼ ਮਿਲਦੇ ਹਨ। ਸਾਖੀਆਂ ਰਾਹੀਂ ਉਪਦੇਸ਼ ਕਰਨ ਦਾ ਭਾਵ ਹੁੰਦਾ ਹੈ- ਕਹਾਣੀ ਦੇ ਰੌਚਕ ਢੰਗ ਨਾਲ ਲੋਕਾਂ ਦੇ ਮਨਾਂ ਵਿੱਚ ਚੰਗੇ ਉਪਦੇਸ਼ਾਂ ਨੂੰ ਵਸਾਇਆ ਜਾਵੇ। ਸਿੱਖੀ ਰਹਿਤ-ਮਰਯਾਦਾਵਾਂ ਵਿੱਚ ਅੰਮ੍ਰਿਤ ਵੇਲੇ ਉੱਠਣ, ਪਹੁਲ ਲੈਣ, ਨਾਮ ਜਪਣ ਅਤੇ ਦਸਵੰਧ ਕੱਢਣ ਦੀ ਜਾਣਕਾਰੀ ਮਿਲਦੀ ਹੈ। ਸਿਰ ਨੰਗਾ ਨਾ ਰੱਖਣਾ, ਪੂਜਾ ਦਾ ਧਾਨ ਨਾ ਖਾਣਾ, ਭੱਦਨ ਨਾ ਕਰਵਾਉਣਾ, ਅੱਧੇ ਨਾਂ ਨਾਲ ਸੰਬੋਧਨ ਨਾ ਕਰਨਾ, ਪ੍ਰਾਣੀ ਦੀ ਮਿਰਤੂ ਹੋ ਜਾਣ ਸਮੇਂ ਨਾ ਰੋਣਾ ਅਤੇ ਗੁਰਸਿੱਖਾਂ ਨਾਲ ਹੀ ਸਾਕ-ਸੰਬੰਧ ਜੋੜਨਾ ਆਦਿ ਦ੍ਰਿੜ੍ਹਾਇਆ ਦ੍ਰਿਸ਼ਟੀ-ਗੋਚਰ ਹੁੰਦਾ ਹੈ। ਤਮਾਖੂ ਵਰਤਣ ਦੀ ਨਿਖੇਧੀ ਕਰਦਿਆਂ ਹੋਇਆਂ ਇਸ ਨੂੰ 'ਜਗਤ ਜੂਠ' ਕਿਹਾ ਗਿਆ ਹੈ। ਜਿਵੇਂ-

*ਪਰਜਾ ਤੇ ਨਿਆਰੇ ਮਿਲੈ ਰਹਿਤ ਬਿਹਾਰੈ ਮਾਂਝ।*
*ਜਗਤ ਜੂਠ ਕੋ ਛੋਡੀਏ ਪਹਰੇ ਰੰਗ ਨ ਸਾਂਝ। ਅਤੇ*
*ਮਦਿਰਾ ਦਹਤਾ ਸੱਤ ਕੁਲ ਭੰਗ ਦਹੈ ਤਨ ਏਕ।*
*ਸੱਠ ਕੁਲ ਦਹਿਤਾ ਜਗਤ ਜੂਠ ਨਿੰਦਾ ਦਹੈ ਅਨੇਕ।*

ਇਸੇ ਤਰ੍ਹਾਂ ਸਵੇਰੇ ਉੱਠਕੇ ਇਸ਼ਨਾਨ ਕਰਨ ਤੋਂ ਪਹਿਲਾਂ ਦਾਤਨ ਕਰਨ, ਜੂਠਾ ਨਾ ਖਾਣ, ਤੁਰਕਣੀ ਦੇ ਸੰਗ ਤੋਂ ਬਚਣਾ ਅਤੇ ਬਿਨਾ ਵਿਆਹ ਕਿਸੇ ਇਸਤ੍ਰੀ ਨਾਲ ਸੰਗ ਨਾ ਕਰਨਾ ਆਦਿ ਅਨੇਕਾਂ ਸਦਾਚਾਰਕ ਅਤੇ ਨਿਤਾਪ੍ਰਤੀ ਵਿਵਹਾਰਾਂ ਬਾਰੇ ਦੱਸਿਆ ਗਿਆ ਹੈ। ਇੱਕ ਹੋਰ ਦੋਹਰੇ ਵਿੱਚ ਕਈ ਗੱਲਾਂ ਕਹਿ ਦਿੱਤੀਆਂ ਗਈਆਂ ਹਨ-

*ਮਦ ਕੋ ਛੋਡੈ ਉਚ ਰਹਿਤ ਚੀਤੇ ਪੀਛੈ ਅੰਭ।*
*ਮਲ ਤਿਆਗੇ ਤੇ ਪ੍ਰਿਤਕਾ ਕਰ ਪਦ ਪਾਣੀ ਹੰਭ।*

ਇੱਕੋ ਦੋਹਰੇ ਵਿੱਚ ਸ਼ਰਾਬ ਛੱਡਣ, ਉੱਚੀ ਰਹਿਤ ਰੱਖਣ, ਚੀਤੇ (ਪੇਸ਼ਾਬ ਕਰਨ) ਉਪਰੰਤ ਪਾਣੀ ਦੀ ਵਰਤੋਂ ਕਰਨ ਅਤੇ ਜੰਗਲ ਜਾਣ ਉਪਰੰਤ ਮਿੱਟੀ ਜਾਂ ਪਾਣੀ ਨਾਲ ਹੱਥ ਚੰਗੀ ਤਰ੍ਹਾਂ ਧੋਣ ਬਾਰੇ ਜ਼ਿਕਰ ਹੈ। ਸਾਖੀ ਅੱਠਵੀਂ ਵਿੱਚ ਕੜਾਹ ਪ੍ਰਸ਼ਾਦ ਤਿਆਰ ਕਰਨ ਬਾਰੇ ਲਿਖਿਆ ਹੈ-

*'ਕਰੇ ਕੜਾਹ ਤ੍ਰਿਭਾਵਲੀ ਸੁੱਚ ਪਵਿਤ੍ਰ ਤਨ ਥਾਇ।'*

ਇਹ ਤੁਕਾਂ 'ਤਨਖ਼ਾਹਨਾਮਾ' ਭਾਈ ਨੰਦ ਲਾਲ ਜੀ ਵਲੋਂ ਲਿਖੀ ਵਿਧੀ ਦੀ ਪ੍ਰੋੜ੍ਹਤਾ ਹੀ ਕਰਦੀਆਂ ਹਨ-

*ਕੜਾਹ ਪ੍ਰਸਾਦ ਦੀ ਵਿਧੀ ਸੁਨ ਲੀਜੈ। ਤੀਨ ਭਾਂਤ ਕੋ ਸਮਸਰ ਕੀਜੈ।*
*ਲੇਪਨ ਆਗੇ ਬਹੁਕਰ ਦੀਜੇ। ਮਾਜਨ ਕਰ ਭਾਜਨ ਧੋਵੀਜੈ।*

'ਸੌ ਸਾਖੀ' ਅਤੇ ਰਹਿਤਨਾਮਿਆਂ ਨੂੰ ਇਕੱਠੇ ਰੱਖ ਕੇ ਵਾਚਿਆ ਜਾਵੇ ਤਾਂ ਐਸਾ ਪ੍ਰਤੀਤ ਹੁੰਦਾ ਹੈ ਕਿ 'ਸੌ ਸਾਖੀ' ਦਾ ਲਿਖਾਰੀ ਰਹਿਤਨਾਮਿਆਂ ਵਿੱਚ ਆਏ ਉਪਦੇਸ਼ਾਂ ਤੋਂ ਪ੍ਰਭਾਵਿਤ

ਹੈ। ਜਿਵੇਂ ਪਿੱਛੇ ਦੱਸਿਆ ਗਿਆ ਹੈ ਕਿ ਦੈਨਿਕ ਕਿਰਿਆ ਬਾਰੇ ਲਿਖਿਆ ਹੈ- 'ਚੀਤੇ ਪੀਛੇ ਅੰਭ' ਅਰਥਾਤ ਪੇਸ਼ਾਬ ਕਰਨ ਉਪਰੰਤ ਜਲ ਦੀ ਵਰਤੋਂ ਕੀਤੀ ਜਾਵੇ- ਸੁੱਚਮ ਪੱਖੋਂ ਇਹ ਗੱਲ ਕਹੀ ਗਈ ਹੈ।

ਇਸ ਲੇਖ ਵਿੱਚ ਮੁੱਖ ਰੂਪ ਵਿੱਚ 2001 ਈ. ਵਿੱਚ 'ਸਿੰਘ ਬ੍ਰਦਰਜ਼' ਵਲੋਂ ਛਾਪੀ ਗਈ ਪਿਆਰਾ ਸਿੰਘ 'ਪਦਮ' ਦੀ ਪੁਸਤਕ 'ਪ੍ਰਾਚੀਨ ਸੌ ਸਾਖੀ' ਨੂੰ ਵਰਤਿਆ ਗਿਆ ਹੈ। ਇਸ ਤੋਂ ਇਲਾਵਾ ਸਰਦਾਰ ਅਤਰ ਸਿੰਘ ਭਦੌੜ ਨੂੰ ਥਾਨੇਸਰ ਤੋਂ ਪ੍ਰਾਪਤ 'ਸੌ ਸਾਖੀ', ਗੁਰਚਰਨ ਸਿੰਘ ਨਈਅਰ ਵਲੋਂ ਸੰਪਾਦਿਤ ਅਤੇ ਪੰਜਾਬੀ ਯੂਨੀਵਰਸਿਟੀ ਵਲੋਂ ਛਾਪੀ 'ਗੁਰ ਰਤਨਮਾਲ-ਸੌ ਸਾਖੀ', ਅਤੇ ਸਟੀਕ ਪ੍ਰਤਾਪ ਸਿੰਘ ਮਹਿਤਾ ਵਾਲੀ 'ਸੌ ਸਾਖੀ' ਦੀ ਵਰਤੋਂ ਕੀਤੀ ਗਈ ਹੈ। ਗੁਰਚਰਨ ਸਿੰਘ ਨਈਅਰ ਵਾਲੀ 'ਸੌ ਸਾਖੀ' ਉੱਤੇ ਬੜੀ ਮਿਹਨਤ ਹੋਈ ਹੈ।ਕਈ ਸਾਖੀਆਂ ਦੇ ਨੰਬਰ 'ਪਦਮ' ਜੀ ਦੀ 'ਸੌ ਸਾਖੀ' ਨਾਲ ਨਹੀਂ ਰਲਦੇ, ਇੱਕ ਅੱਧ ਨੰਬਰ ਅੱਗੇ ਪਿੱਛੇ ਅਤੇ ਕਈ ਥਾਈਂ ਪਾਠ-ਭੇਦ ਵੀ ਹਨ। 'ਪਦਮ' ਜੀ ਦੀ ਪੁਸਤਕ ਵਿੱਚ 'ਸੌ' ਸਾਖੀਆਂ ਦਿੱਤੀਆਂ ਗਈਆਂ ਹੋਈਆਂ ਹਨ ਪਰ ਨਈਅਰ ਜੀ ਦੀ ਪੁਸਤਕ ਵਿੱਚ 99 ਸਾਖੀਆਂ ਅਤੇ ਇੱਕ ਸਾਖੀ 'ਵਧੀਕ' ਦੇ ਤੌਰ 'ਤੇ 'ਕਾਜ਼ੀ ਰੁਕਨਦੀਨ ਵਾਲੀ' ਸੌਵੇਂ ਨੰਬਰ 'ਤੇ ਹੈ। ਨਾਲ ਹੀ ਨਈਅਰ ਜੀ ਨੇ ਸੌ ਸਾਖੀਆਂ ਦੇ ਕੁਝ ਖਰੜਿਆਂ ਦਾ ਵੀ ਜ਼ਿਕਰ ਕੀਤਾ ਹੈ। ਇਸ ਤੇ ਵੀ 'ਸੌ ਸਾਖੀ' ਦੀ ਮਹੱਤਤਾ ਬਰਕਰਾਰ ਰਹਿੰਦੀ ਹੈ।

ਇਸ ਪੁਸਤਕ ਵਿੱਚ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਜਾਣਕਾਰੀਆਂ ਤੋਂ ਇਲਾਵਾ ਸਮਝਾਉਣ ਅਤੇ ਸਿਆਣਪ ਦੇਣ ਵਾਲੀਆਂ ਗਲਾਂ ਹਨ ਅਤੇ ਕੁਝ ਸਾਖੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿੱਚ ਆਉਂਦੀਆਂ ਹਨ ਜਿਵੇਂ ਕਿ ਕਬੂਤਰ ਕਬੂਤਰੀ ਦੀ ਸਾਖੀ (58), 'ਕਰਤੇ ਦੀ ਮਿਤ ਕਰਤਾ ਜਾਣੈ ਕੈ ਜਾਣੇ ਗੁਰ ਸੂਰਾ' ਵਾਲੀ ਸਾਖੀ (12), ਟਹਿਲਾ (ਸੇਵਾ) ਨਾ ਕਰਨ ਵਾਲੇ ਦੇ ਕੋਮਲ ਹੱਥਾਂ ਤੋਂ ਜਲ ਨਾ ਛਕਣਾ (50) ਆਦਿ ਹਨ। ਬਹੁਤ ਸਾਰੀਆਂ ਜੀਵਨ-ਰਹਿਤਾਂ ਦਾ ਸਰੋਤ ਇਹੀ ਪੁਸਤਕ ਹੈ। ਜੀਵਨ-ਜਾਚ ਵਿੱਚ ਸਿਆਣਪ ਪ੍ਰਦਾਨ ਕਰਨ ਵਾਲੀਆਂ ਬਾਤਾਂ ਵੀ ਏਥੋਂ ਮਿਲਦੀਆਂ ਹਨ। ਜਿਵੇਂ ਕਿ-

- ਜੱਟ ਦਾ ਬੋਲ ਅਤੇ ਬਾਣੀਏ ਦੀ ਚੁੱਪ
- ਗੁਰੂ ਕਾ ਵਾਕ ਬਾਮ੍ਹਣ ਦਾ ਸਾਕ - ਇਹਨਾਂ ਦਾ ਵਿਸਾਹ ਨਹੀਂ।-(ਸਾਖੀ 48)
- ਚਾਰ ਮੱਮਿਆਂ ਦਾ ਵਿਸਾਹ ਨਾ ਕਰੀਏ-<br>ਮੁਸਲਮਾਨ, ਮਤ੍ਰੇਈ, ਮੱਖੀ, ਮਨ - (ਸਾਖੀ 9)
- ਚਾਰ ਸੱਸਿਆਂ ਦਾ ਵਿਸਾਹੁ ਨਹੀਂ-ਸੁਨਿਆਰਾ, ਸੌਕਣ, ਸੱਪ, ਸੀਂਹ ਕਰੇ ਘਾਤ ਪੀਛੇ ਆਗੀਹ।
- ਪੰਡਤ ਪਾਧੇ ਜੋਤਸ਼ੀ ਰਾਗੀ ਪ੍ਰੇਰਕ ਭਾਮ,<br>ਔਰਨ ਕੋ ਹਿਤੇ ਰਹੈਂ ਆਪ ਨ ਕਰਹੈਂ ਕਾਮ। -- (ਸਾਖੀ 22)
- ਪਰ ਸ਼ਸਤਰ ਪਰ ਘੋੜ ਕਾ ਪਰ ਨਾਰੀ ਪਰ ਗ੍ਰੇਹ,<br>ਪਰ ਧਨ ਪਰ ਮਨ ਦੇਸ ਪਰ ਇਨਕਾ ਕਿਆ ਅਸਨੇਹ। -- (ਸਾਖੀ 66)
- ਜੱਟ ਪੰਜਾਲੀ ਚਕੁ ਗੁਰੂ ਕਾ ਹੱਕ ਕਮਾਇਕੈ ਛਕ। -- (ਸਾਖੀ 25)

ਆਦਿ ਹੋਰ ਬਹੁਤ ਪ੍ਰਮਾਣ ਹਨ ਜੋ ਜੀਵਨ ਨੂੰ ਸਿੱਖਿਆ ਦਿੰਦੇ ਹਨ, ਪਰ ਏਥੇ ਸਿਰਫ਼ ਵੰਨਗੀ ਮਾਤਰ ਹੀ ਦਿੱਤੇ ਹਨ। ਪੁਸਤਕ 'ਸੌ ਸਾਖੀ' ਆਪ ਪੜ੍ਹਨ ਨਾਲ ਪੂਰੀ ਜਾਣਕਾਰੀ ਮਿਲਦੀ ਹੈ। 'ਵਾਰ ਭਗੌਤੀ' ਪੜ੍ਹਨ ਦਾ ਹੁਕਮ ਵੀ ਇਸ ਪੁਸਤਕ ਵਿੱਚ ਹੈ, 'ਚੰਡੀ ਦੀ ਵਾਰ' ਦਾ ਪਾਠ, ਰਹਿਣੀ-ਬਹਿਣੀ, ਥਾਂ-ਥਾਂ ਦਾ ਨਾ ਖਾਣਾ, ਦਸਵੰਧ ਗੁਰੂ ਨੂੰ ਦੇ ਕੇ ਬਾਕੀ ਕਮਾਈ ਖਾਣ ਆਦਿ ਅਨੇਕਾਂ ਸਿੱਖਿਆਵਾਂ ਅਤੇ ਉਪਦੇਸ਼ ਏਥੋਂ ਮਿਲਦੇ ਹਨ।

ਲੇਖ ਦੇ ਲੰਮਾਂ ਹੋਣ ਕਰਕੇ ਸਭ ਵਿਚਾਰਾਂ ਪਾਠਕਾਂ ਦੇ 'ਖ਼ੁਦ ਪੜ੍ਹ ਕੇ ਵਿਚਾਰ ਕਰਨ' 'ਤੇ ਛੱਡਦਾ ਹੋਇਆ, ਇਸ 'ਸੌ ਸਾਖੀ ਵਿਚਾਰ' ਨੂੰ ਸਮਾਪਤ ਕਰਦਾ ਹੋਇਆ ਕਹਿੰਦਾ ਹਾਂ ਕਿ ਪਿਛਲੀਆਂ ਦੌ ਸਦੀਆਂ ਵਿੱਚ ਇਹ ਪੁਸਤਕ ਸਭ ਤੋਂ ਜ਼ਿਆਦਾ ਪੜ੍ਹੀ ਜਾਣ ਵਾਲੀ ਪੁਸਤਕ ਸੀ ਤੇ ਤੁਸੀਂ ਵੀ ਇਸ ਵਿੱਚ ਸ਼ਾਮਲ ਹੋ ਜਾਓ।



## ਇੱਕ 'ਪੰਨਾ' - ਇੱਕ 'ਹੀਰਾ'

'ਨੱਥੂ ਸੱਚ ਸੱਚ ਦੱਸ, ਮਤਾਬ ਸਿੰਘ ਕਿੱਥੇ ਹੈ?' ਫ਼ੌਜਦਾਰ ਨੇ ਕੜਕਵੀਂ ਆਵਾਜ਼ ਵਿੱਚ ਪੁੱਛਿਆ।

'ਮੈਨੂੰ ਕੁਝ ਵੀ ਪਤਾ ਨਹੀਂ ਹੈ, ਜਨਾਬ।' ਚੌਧਰੀ ਨੱਥੂ ਨੇ ਸ਼ਾਂਤ ਭਾਵ ਨਾਲ ਉੱਤਰ ਦਿੱਤਾ। 'ਉਹ ਤਾਂ ਕਈ ਮਹੀਨੇ ਹੋ ਗਏ ਹਨ, ਪਿੰਡ ਆਇਆ ਹੀ ਨਹੀਂ। ਪਤਾ ਨਹੀਂ, ਉਹ ਕੀ ਕਰਦਾ ਹੈ ਅਤੇ ਕਿੱਥੇ ਰਹਿੰਦਾ ਹੈ।'

'ਹੈਂ? ਕੀ ਕਰਦਾ ਹੈ, ਤੈਨੂੰ ਪਤਾ ਨਹੀਂ?' ਫ਼ੌਜਦਾਰ ਉੱਬਲਦੀ ਆਵਾਜ਼ ਵਿੱਚ ਬੋਲਿਆ।

'ਓਏ, ਉਨ੍ਹੇ ਤਾਂ ਸਾਨੂੰ ਭੜਥੂ ਪਾਇਆ ਹੋਇਆ ਹੈ।' ਫਿਰ ਜ਼ਰਾ ਕੁ ਰੁਕ ਕੇ-'ਤੈਨੂੰ ਪਿੰਡ ਤੋਂ ਬਾਹਰ ਦੀ ਕੋਈ ਖ਼ਬਰ ਵੀ ਹੈ? ਕਿਤੇ ਅਫ਼ੀਮ ਤਾਂ ਨਹੀਂ ਖਾਧੀ ਹੋਈ?'

'ਨਹੀਂ, ਬਿਲਕੁਲ ਨਹੀਂ ਜਨਾਬ।'ਚੌਧਰੀ ਬੋਲਿਆ। ਮੈਨੂੰ ਤਾਂ ਪਿੰਡ ਦਾ ਹੀ ਕੰਮ ਇੰਨਾਂ ਹੁੰਦਾ ਹੈ ਕਿ ਬਾਹਰ ਵੱਲ ਵੇਖਣ ਦੀ ਫ਼ੁਰਸਤ ਹੀ ਨਹੀਂ ਮਿਲਦੀ। ਬੇਸ਼ੱਕ ਪਿੰਡ ਦੇ ਲੋਕਾਂ ਕੋਲੋਂ ਪੁੱਛ ਲਵੋ। ਪਰ ਜਨਾਬ, ਨੱਥੂ ਨੇ ਗੱਲ ਜਾਰੀ ਰੱਖਦਿਆਂ ਕਿਹਾ, 'ਆਪ ਹੀ ਦੱਸ ਦੇਵੋ- ਕੀ ਗੱਲ ਹੈ?'

'ਕੀ ਗੱਲ ਦਾ ਬੱਚਾ ਨਾ ਹੋਵੇ ਤੇ।' ਉਏ ਉਨ੍ਹੇ ਤਾਂ ਸਾਡੀ ਰਾਤ ਦੀ ਨੀਂਦ, ਦਿਨ ਦਾ ਚੈਨ ਉੱਡਾ ਦਿੱਤਾ ਆ। ਤੈਨੂੰ ਖ਼ਬਰ ਈ ਕੁਝ ਨਹੀਂ। ਫੌਜਦਾਰ ਇੱਕੋ ਸਾਹੇ ਬੋਲ ਗਿਆ। ਉਸ ਦੇ ਚਿਹਰੇ 'ਤੇ ਪਰੇਸ਼ਾਨੀ ਅਤੇ ਘਬਰਾਹਟ ਸਾਫ਼ ਦਿਸ ਰਹੀ ਸੀ।

'ਪਰ ਕੁਝ ਤਾਂ ਦੱਸੋ, ਸੂਬੇਦਾਰ ਸਾਹਿਬ' ਨੱਥੂ ਮੁੜ ਸਹਿਜ ਨਾਲ ਬੋਲਿਆ।

'ਜੇ ਨਹੀਂ ਪਤਾ ਤਾਂ ਉਸ', ਖਿਝ ਕੇ ਫ਼ੌਜਦਾਰ ਇੰਨੀ ਜ਼ੋਰ ਨਾਲ ਬੋਲਿਆ ਕਿ ਉਸ ਨੂੰ ਖੰਘ ਆ ਗਈ। ਉਹ ਥੋੜ੍ਹਾ ਰੁਕਿਆ, ਸਾਹ ਲਿਆ ਅਤੇ ਫਿਰ ਨੱਥੂ ਚੌਧਰੀ ਵੱਲ ਮੂੰਹ ਕਰਕੇ ਬੋਲਿਆ, 'ਓਏ, ਮਤਾਬ ਸਿੰਘ ਨੇ ਆਪਣੇ ਇੱਕ ਆਦਮੀ ਨਾਲ ਰਲ਼ ਕੇ ਅੰਮ੍ਰਿਤਸਰ ਦੇ ਕੋਤਵਾਲ ਮੱਸੇ ਰੰਗੜ ਨੂੰ ਮਾਰ ਦਿੱਤਾ ਹੈ।'

'ਹੈਂ?' ਚੌਧਰੀ ਨੇ ਬਨਾਉਟੀ ਹੈਰਾਨੀ ਜ਼ਾਹਰ ਕਰਦਿਆਂ ਕਿਹਾ।

'ਹੈਂ ਕੀ? ਗੱਲ ਸੱਚੀ ਆ।' ਉਸ ਕਰੜਾਈ ਨਾਲ ਖੰਗੂਰਾ ਮਾਰਦਿਆਂ ਗੱਲ ਜਾਰੀ ਰੱਖੀ- 'ਸਾਡੀ ਫ਼ੌਜ ਦੇ ਸਖ਼ਤ ਘੇਰੇ ਵਿੱਚੋਂ ਦੀ ਬਚ ਕੇ ਪਤਾ ਨਹੀਂ ਕਿਸ ਤਰ੍ਹਾਂ ਮਤਾਬ ਸਿੰਘ ਅਤੇ ਉਸ ਦਾ ਸਾਥੀ ਮੱਸੇ ਰੰਗੜ ਦਾ ਸਿਰ ਵੱਢ ਕੇ ਨਾਲ ਹੀ ਲੈ ਗਏ ਨੇ।'

'ਜਨਾਬ, ਇਹ ਕਿਵੇਂ ਹੋ ਸਕਦਾ ਹੈ?' ਹੈਰਾਨੀ ਵਾਲੇ ਭਾਵ ਨਾਲ ਨੱਥੂ ਨੇ ਪੁੱਛਿਆ।

'ਹੋ ਕਿਉਂ ਨਹੀਂ ਸਕਦਾ?' ਫ਼ੌਜਦਾਰ ਨੇ ਸਫ਼ਾਈ ਦਿੱਤੀ। 'ਇਹ ਸਿੱਖ ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੁੰਦੇ ਹਨ, ਇਨ੍ਹਾਂ ਨੂੰ ਮੌਤ ਦਾ ਭੈ ਹੀ ਕੋਈ ਨਹੀਂ। ਹਰਿਮੰਦਰ ਸਰੋਵਰ ਵਿੱਚ ਇਨ੍ਹਾਂ ਦਾ ਨਹਾਉਣਾ ਮਨ੍ਹਾ ਹੈ, ਪਰ ਕਿਸੇ ਨਾ ਕਿਸੇ ਤਰ੍ਹਾਂ ਇਹ ਦਾਅ ਲਾ ਹੀ ਜਾਂਦੇ ਹਨ।'

'ਅੱਛਾ ਜੀ!' ਫ਼ੌਜਦਾਰ ਅਤੇ ਉਸਦੀ ਫ਼ੌਜ ਵੱਲ ਸਰਸਰੀ ਨਜ਼ਰ ਫੇਰਦਿਆਂ ਨੱਥੂ ਬੋਲਿਆ।

'ਆਹੋ, ਮੈਂ ਠੀਕ ਆਖਨਾਂ ਵਾਂ।' ਉਹ ਛਿੱਥਾ ਪੈਂਦਾ ਬੋਲਿਆ। 'ਇਸ ਤਰ੍ਹਾਂ ਹੀ ਜ਼ਬਰਦਸਤ ਘੇਰਾ ਸੀ ਫ਼ੌਜ ਦਾ, ਜਿਸ ਵਿੱਚ ਦੀ ਬਚ ਕੇ ਮਤਾਬ ਸਿੰਘ ਅਤੇ ਉਸ ਦਾ ਸਾਥੀ ਹਰਿਮੰਦਰ ਵਿੱਚੋਂ ਮੱਸੇ ਰੰਗੜ ਕੋਤਵਾਲ ਨੂੰ ਮਾਰ ਗਏ। ਸਾਡੀ ਫ਼ੌਜ ਨੇ ਪਿੱਛਾ ਕੀਤਾ ਪਰ ਉਹ ਹੱਥ ਨਹੀਂ ਆਏ। ਅਗਰ ਉਹ ਹੱਥ ਆ ਜਾਂਦੇ, ਤੇ ਅੱਲਾਹ ਜਾਣਦਾ ਹੈ- ਫੌਜਦਾਰ ਮੁੱਛਾਂ ਤੇ ਹੱਥ ਫੇਰਦਾ ਬੋਲਿਆ- ਉਨ੍ਹਾਂ ਨੂੰ ਇਸ ਗੁਸਤਾਖ਼ੀ ਦਾ ਮਜ਼ਾ ਚਖ਼ਾ ਦਿੰਦੇ।

ਫ਼ੌਜਦਾਰ ਆਪਣੇ ਰੌਂਅ ਵਿੱਚ ਕਲਪੀ ਜਾ ਰਿਹਾ ਸੀ।

ਇਹ ਸੰਨ 1740 ਈਸਵੀ ਦਾ ਸਮਾਂ ਸੀ। ਸਿੱਖਾਂ ਉੱਪਰ ਅਸਹਿ ਜ਼ੁਲਮ ਮੁਸਲਮਾਨ ਹਾਕਮਾਂ ਵੱਲੋਂ ਕੀਤੇ ਜਾ ਰਹੇ ਸਨ। ਉਹਨਾਂ ਦਾ ਸ਼ਹਿਰਾਂ ਅਤੇ ਪਿੰਡਾਂ ਵਿੱਚ ਰਹਿਣਾ ਔਖਾ ਹੋਇਆ ਸੀ। ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ 'ਜਿੱਥੇ ਸਿੱਖ ਮਿਲੇ, ਕਤਲ਼ ਕੀਤਾ ਜਾਵੇ' ਦੇ ਹੁਕਮ ਕੱਢ ਦਿੱਤੇ ਗਏ ਸਨ। ਉਹਨਾਂ ਦੇ ਸਿਰ ਲਿਆਉਣ ਵਾਲਿਆਂ ਨੂੰ ਇਨਾਮ ਦਿੱਤੇ ਜਾਂਦੇ। ਸਿੱਖ ਮੈਦਾਨੀ ਇਲਾਕੇ ਛੱਡ ਕੇ ਜੰਗਲੀ ਅਤੇ ਪਹਾੜੀ ਇਲਾਕਿਆਂ ਵਿਚ ਰਹਿ ਰਹੇ ਸਨ ਅਤੇ ਹਕੂਮਤ ਨਾਲ ਟੱਕਰ ਵੀ ਲੈ ਰਹੇ ਸਨ। ਇਤਨੀ ਕਤਲ਼ੋ-ਗ਼ਾਰਤ ਦੇ ਬਾਅਦ ਵੀ ਸਿੱਖਾਂ ਦੀ ਅਣਖ ਵੇਖਣ ਲਈ, ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੇ ਮੱਸੇ ਰੰਗੜ ਨੂੰ ਅੰਮ੍ਰਿਤਸਰ ਦਾ ਕੋਤਵਾਲ ਥਾਪ ਦਿੱਤਾ। ਉਸ ਨੇ ਹਕੂਮਤ ਦੇ ਨਸ਼ੇ ਵਿੱਚ ਅੰਨ੍ਹੇ ਹੋ ਕੇ ਸ੍ਰੀ ਹਰਿਮੰਦਰ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ। ਜਿੱਥੇ ਸਦਾ ਗੁਰਬਾਣੀ ਦਾ ਕੀਰਤਨ ਹੋਇਆ ਕਰਦਾ ਸੀ, ਉੱਥੇ ਕੰਜਰੀਆਂ ਦਾ ਨਾਚ ਹੋਣ ਲੱਗ ਪਿਆ। ਮੱਸਾ ਰੰਗੜ ਹਰਿਮੰਦਰ ਵਿੱਚ ਬੈਠਾ ਸ਼ਰਾਬ ਅਤੇ ਹੁੱਕਾ ਪੀਂਦਾ ਰਹਿੰਦਾ।ਮੱਸੇ ਰੰਘੜ ਦੀ ਇਹ ਬੇ-ਹੁਰਮਤੀ ਸਿੱਖ ਕੌਮ ਨੂੰ ਵੰਗਾਰ ਸੀ।

ਕਲਗ਼ੀਧਰ ਪਾਤਸ਼ਾਹ ਦੇ ਸਿੱਖ ਕਦੋਂ ਰੁਕਣ ਵਾਲੇ ਸਨ। ਜਦੋਂ ਸਿੱਖਾਂ ਨੂੰ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਪਤਾ ਲੱਗਾ ਤਾਂ ਉਨ੍ਹਾਂ ਮੱਸੇ ਰੰਗੜ ਨੂੰ ਸੋਧਣ ਦਾ ਫੈਸਲਾ ਕਰ ਲਿਆ। ਫ਼ੌਜਾਂ ਦੇ ਭਰੇ ਪਹਿਰੇ ਦੇ ਵਿੱਚ ਦੀ ਮਤਾਬ ਸਿੰਘ ਅਤੇ ਉਸ ਦਾ ਸਾਥੀ ਸੁੱਖਾ ਸਿੰਘ ਮੱਸੇ ਰੰਗੜ ਨੂੰ ਮਾਰ ਕੇ ਉਸ ਦਾ ਸਿਰ ਵੱਢ ਕੇ ਨਾਲ ਲੈ ਗਏ। ਮੁਸਲਮਾਨੀ ਫ਼ੌਜਾਂ ਦੇ ਪਿੱਛਾ ਕਰਨ ਦੇ ਬਾਵਜੂਦ ਦੋਵੇਂ ਸਿੱਖ ਠੀਕ ਠਾਕ ਆਪਣੇ ਜਥੇ ਵਿੱਚ ਬੀਕਾਨੇਰ ਜਾ ਪੁੱਜੇ।

ਮੱਸੇ ਰੰਗੜ ਦੇ ਰਿਸ਼ਤੇਦਾਰ, ਸੂਬੇਦਾਰ ਲਾਹੌਰ ਕੋਲ ਜਾ ਪਿੱਟੇ ਅਤੇ ਮੱਸੇ ਦੀ ਸਿਰ ਕੱਟੀ ਹੋਈ ਲਾਸ਼, ਸੂਬੇਦਾਰ ਅੱਗੇ ਲਿਆ ਧਰੀ। ਇਹ ਸਭ ਕੁਝ ਵੇਖ ਕੇ ਸੂਬੇਦਾਰ ਤੜਫ਼ ਉੱਠਿਆ। ਉਸ ਨੇ ਦੋਨ੍ਹਾਂ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਕਰ ਦਿੱਤਾ ਅਤੇ ਹਰਿਮੰਦਰ ਸਾਹਿਬ ਨੂੰ ਤਾਲੇ ਲਾ ਕੇ ਬੰਦ ਕਰ ਦਿੱਤਾ। ਫ਼ੌਜ ਦੀ ਗਸ਼ਤ ਵਧਾ ਦਿੱਤੀ ਅਤੇ

ਕਾਤਲਾਂ ਦਾ ਪਤਾ ਦੇਣ ਵਾਲੇ ਨੂੰ ਭਾਰੀ ਇਨਾਮ ਦੇਣ ਦਾ ਐਲਾਨ ਕਰ ਦਿੱਤਾ।

ਕੁਝ ਚਿਰ ਬਾਅਦ ਇੱਕ ਚੁਗ਼ਲਖ਼ੋਰ ਨੇ ਹਾਕਮਾਂ ਪਾਸ ਚੁਗ਼ਲੀ ਕੀਤੀ ਕਿ ਹੋ ਸਕਦਾ ਹੈ, ਇਹ ਕੰਮ ਮਤਾਬ ਸਿੰਘ ਮੀਰਾਂ ਕੋਟੀਏ ਦਾ ਹੋਵੇ ਕਿਉਂਕਿ ਉਹੀ ਉਸ ਇਲਾਕੇ ਦਾ ਨਿਡਰ ਅਤੇ ਦਲੇਰ ਆਦਮੀ ਹੈ। ਇਸ ਤੇ ਝੱਟ ਦੋ ਸੌ ਤੁਰਕਾਂ ਦੀ ਫ਼ੌਜ ਲੈ ਕੇ ਇੱਕ ਫ਼ੌਜਦਾਰ ਮਤਾਬ ਪਿਘ ਦੇ ਪਿੰਡ ਮੀਰਾਂ ਕੋਟ ਪੁੱਜ ਗਿਆ ਅਤੇ ਪਿੰਡ ਨੂੰ ਚਾਰੋਂ ਪਾਸਿਓਂ ਘੇਰ ਲਿਆ। ਪਰ ਮਤਾਬ ਸਿੰਘ ਨਾ ਲੱਭਾ। ਆਖੀਰ ਫ਼ੌਜਦਾਰ ਨੇ ਪਿੰਡ ਦੇ ਚੌਧਰੀ ਨੱਥੂ ਨੂੰ ਬੁਲਾ ਕੇ ਮਤਾਬ ਸਿੰਘ ਬਾਰੇ ਪੁੱਛ ਪੜਤਾਲ ਕੀਤੀ। ਫ਼ੌਜਦਾਰ ਬੋਲੀ ਜਾ ਰਿਹਾ ਸੀ।

'ਅਗਰ ਤੂੰ ਉਸ ਦਾ ਪਤਾ-ਥੇਹ ਦੱਸ ਦੇਵੇਂਗਾ, ਤਾਂ ਤੈਨੂੰ ਸਰਕਾਰੋਂ ਭਾਰੀ ਇਨਾਮ ਮਿਲੇਗਾ- ਸਮਝਿਆ'। ਇਨਾਮ ਦਾ ਲਾਲਚ ਦਿੰਦਿਆਂ ਫ਼ੌਜਦਾਰ ਨੇ ਨੱਥੂ ਨੂੰ ਸਮਝਾਇਆ।

'ਪਰ ਜਨਾਬ ਮੈਨੂੰ ਉਸ ਬਾਰੇ ਪਤਾ ਈ ਕੁਝ ਨਹੀਂ। ਇਸ ਕਰਕੇ ਉਸ ਬਾਰੇ ਮੈਂ ਕੀ ਦੱਸ ਸਕਦਾ ਹਾਂ।' ਚੌਧਰੀ ਨੇ ਸਫ਼ਾਈ ਦਿੰਦਿਆ ਕਿਹਾ। 'ਯਕੀਨ ਮੰਨੋ ਉਹ ਕਾਫ਼ੀ ਚਿਰ ਤੋਂ ਪਿੰਡ ਨਹੀਂ ਆਇਆ।'

'ਤੂੰ ਸੱਚ ਬੋਲਦਾ ਹੈਂ?' ਫ਼ੌਜਦਾਰ ਨੇ ਘੂਰਦਿਆਂ ਅਗਲਾ ਸੁਆਲ ਕੀਤਾ।

'ਹਾਂ ਜੀ, ਬਿਲਕੁਲ ਸੱਚ ਆਖਦਾ ਹਾਂ। ਝੂਠ ਹੋਏ ਤਾਂ ਜੋ ਮਰਜ਼ੀ ਆਖਣਾ', ਉਸ ਉੱਤਰ ਦਿੱਤਾ।

'ਚੰਗਾ' ਫ਼ੌਜਦਾਰ ਨੇ ਬੇਰੁਖ਼ੀ ਨਾਲ ਕਿਹਾ ਅਤੇ ਉੱਠਣ ਦੀ ਤਿਆਰੀ ਕਰਦਾ ਹੋਇਆ ਬੋਲਿਆ, 'ਜੇ ਸਾਨੂੰ ਪਤਾ ਲੱਗਾ ਕਿ ਤੂੰ ਝੂਠ ਬੋਲਿਆ ਹੈ, ਤਾਂ ਯਾਦ ਰੱਖੀਂ' ਆਪਣੀ ਤਲਵਾਰ ਵੱਲ ਇਸ਼ਾਰਾ ਕਰਕੇ-'ਖ਼ੁਦਾ ਦੀ ਕਸਮ, ਤੇਰਾ ਇਸ ਨਾਲ ਸਿਰ ਕਲਮ ਕਰ ਦਿੱਤਾ ਜਾਵੇਗਾ।'

ਫ਼ੌਜਦਾਰ ਉੱਠ ਖਲੋਤਾ ਅਤੇ ਮੁੜਨ ਹੀ ਲੱਗਾ ਸੀ ਕਿ ਫਿਰ ਉਸ ਚੁਗ਼ਲਖ਼ੋਰ ਨੇ ਚੁਗ਼ਲੀ ਖਾਧੀ। 'ਜਨਾਬ, ਕੀ ਹੋਇਆ ਜੇ ਮਤਾਬ ਸਿੰਘ ਨਹੀਂ ਹੈ ਤੇ ਉਸ ਦਾ ਲੜਕਾ ਰਾਇ ਸਿੰਘ ਤਾਂ ਹੈ। ਉਸ ਨੂੰ ਹੀ ਫੜ ਲਵੋ। ਫਿਰ ਮਤਾਬ ਸਿੰਘ ਜ਼ਰੂਰ ਆਵੇਗਾ।'

ਇੱਕ ਵੇਰ ਫ਼ੌਜਦਾਰ ਦੀਆਂ ਅੱਖਾਂ ਵਿੱਚ ਚਮਕ ਆ ਗਈ। ਉਸ ਦੇ ਨਿਰਾਸ਼ ਹੋਏ ਮਨ ਨੂੰ ਕੁਝ ਆਸ ਦਿੱਸੀ। ਉਹ ਕਾਹਲੀ ਨਾਲ ਬੋਲ ਉੱਠਿਆ-

'ਅੱਛਾ, ਇਹ ਗੱਲ ਹੈ?' ਫਿਰ ਨੱਥੂ ਚੌਧਰੀ ਵੱਲ ਮੂੰਹ ਕਰਕੇ ਆਖਿਆ, 'ਨੱਥੂ! ਕੀ ਮਤਾਬ ਸਿੰਘ ਦਾ ਮੁੰਡਾ ਤੇਰੇ ਕੋਲ ਹੈ?'

'......................'

'ਬੋਲਦਾ ਕਿਉਂ ਨਹੀਂ?' ਫ਼ੌਜਦਾਰ ਗੁੱਸੇ ਨਾਲ ਬੁੜ੍ਹਕਿਆ।

'ਜੀ' ਨੱਥੂ ਜਿਵੇਂ ਨੀਂਦ 'ਚੋਂ ਜਾਗਿਆ ਹੋਵੇ।

'ਓਏ, ਜੀ ਦੇ ਲੱਗਦਿਆ, ਸਿੱਧੀ ਤਰ੍ਹਾਂ ਕਿਉਂ ਨਹੀਂ ਦੱਸਦਾ। ਮੈਂ ਪੁੱਛਣਾਂ ਵਾਂ ਮਤਾਬ ਸਿੰਘ ਦਾ ਮੁੰਡਾ ਤੇਰੇ ਕੋਲ ਹੈ?' ਫ਼ੌਜਦਾਰ ਲਾਲ ਪੀਲਾ ਹੋ ਕੇ ਬੋਲਿਆ।

'ਹਾਂ ਜੀ।'

'ਠੀਕ ਹੈ।' ਫ਼ੌਜਦਾਰ ਤਸੱਲੀ ਭਰੇ ਲਹਿਜ਼ੇ ਵਿੱਚ ਬੋਲਿਆ- 'ਜੇ ਮਤਾਬ ਸਿੰਘ ਨਹੀਂ

ਮਿਲਿਆ ਤਾਂ ਕੋਈ ਗੱਲ ਨਹੀਂ। ਜਾਹ ਜਾ ਕੇ ਉਸ ਦੇ ਮੁੰਡੇ, ਰਾਏ ਸਿੰਘ ਨੂੰ ਲੈ ਆ ਅਤੇ ਸਾਡੇ ਹਵਾਲੇ ਕਰ ਦੇ। ਫਿਰ ਮਤਾਬ ਸਿੰਘ ਨਾਲ ਆਪੇ ਨਿੱਬੜ ਲਵਾਂਗੇ।

'.......................'

ਨੱਥੂ ਨੂੰ ਚੁੱਪ ਚਾਪ ਬੈਠਾ ਵੇਖ ਫ਼ੌਜਦਾਰ ਗੁੱਸੇ ਨਾਲ ਭਰ ਗਿਆ। ਉਸ ਕੜਕ ਕੇ ਆਖਿਆ-'ਜ਼ਮੀਨ ਵੱਲ ਮੂੰਹ ਕਰੀਂ ਕੀ ਸੋਚਦਾ ਏਂ, ਜਾਂਦਾ ਕਿਉਂ ਨਹੀਂ?'

'ਅੱਛਾ ਜੀ' ਆਖ ਨੱਥੂ ਘਰ ਵੱਲ ਨੂੰ ਉੱਠ ਤੁਰਿਆ। ਉਸ ਦਾ ਮਨ ਭਾਰੀ ਹੋ ਗਿਆ। ਬਾਰ-ਬਾਰ ਉਸ ਦੀਆਂ ਅੱਖਾਂ ਅੱਗੇ ਉਸ ਚੁਗ਼ਲਖ਼ੋਰ ਦੀ ਸ਼ਕਲ ਫਿਰ ਰਹੀ ਸੀ ਜਿਸ ਨੇ ਫ਼ੌਜਦਾਰ ਨੂੰ ਰਾਏ ਸਿੰਘ ਦੀ ਦੱਸ ਪਾਈ ਸੀ। ਮਤਾਬ ਸਿੰਘ ਧਰਮ ਅਤੇ ਅਨਿਆਂ ਨਾਲ ਲੜ ਰਿਹਾ ਸੀ। ਪਿੰਡ ਵਿੱਚ, ਹਾਕਮਾਂ ਦੀਆਂ ਸਖ਼ਤੀਆਂ ਕਰਕੇ, ਸਿੱਖਾਂ ਦਾ ਰਹਿਣਾ ਔਖਾ ਸੀ, ਇਸ ਕਰਕੇ ਮਤਾਬ ਸਿੰਘ ਆਪਣੇ ਜਥੇ ਨਾਲ ਹੀ ਰਹਿੰਦਾ ਸੀ ਅਤੇ ਕਦੀ-ਕਦਾਈਂ ਪਿੰਡ ਫੇਰਾ ਪਾ ਜਾਂਦਾ ਸੀ।

ਇੱਕ ਵੇਰ ਜਾਂਦਾ ਹੋਇਆ ਮਤਾਬ ਸਿੰਘ ਆਪਣੇ ਸੱਤ ਕੁ ਸਾਲ ਦੇ ਲੜਕੇ ਰਾਏ ਸਿੰਘ ਦੀ ਬਾਂਹ ਪਿੰਡ ਦੇ ਚੌਧਰੀ ਨੱਥੂ ਨੂੰ ਫੜਾ ਗਿਆ ਸੀ ਅਤੇ ਉਸ ਦੀ ਦੇਖ-ਭਾਲ ਉਸ ਦੇ ਜ਼ੁੰਮੇਂ ਲਾਈ ਸੀ। ਨੱਥੂ ਚੌਧਰੀ ਬਹੁਤ ਇਮਾਨਦਾਰ, ਅਣਖੀਲਾ ਅਤੇ ਸੁੱਚੇ ਵਿਹਾਰ ਵਾਲਾ ਬੰਦਾ ਸੀ। ਪਿੰਡ ਵਿੱਚ ਉਸ ਦੀ ਬਹੁਤ ਇੱਜ਼ਤ ਸੀ। ਚੰਗੇ ਵਿਹਾਰ ਕਰਕੇ ਪਿੰਡ ਦੇ ਲੋਕੀਂ ਚੌਧਰੀ ਤੋਂ ਬਹੁਤ ਖੁਸ਼ ਸਨ ਅਤੇ ਉਸ ਦੀ ਇੱਜ਼ਤ ਕਰਦੇ ਸਨ। 'ਨੱਥਾ' ਸੋਚੀਂ ਪੈ ਗਿਆ। ਹੁਣ ਕੀ ਕੀਤਾ ਜਾਵੇ? ਕੀ ਮੈਂ ਰਾਏ ਸਿੰਘ ਨੂੰ ਫ਼ੌਜਦਾਰ ਦੇ ਹਵਾਲੇ ਕਰ ਦੇਵਾਂ? ਕੀ ਇਹ ਮਿੱਤਰ ਧਰੋਹ ਨਹੀਂ? ਜਿਨ੍ਹਾਂ ਹੱਥਾਂ ਨਾਲ ਮੈਂ ਇਸ ਬੱਚੇ ਦੀ ਬਾਂਹ ਫੜੀ ਸੀ ਅਤੇ ਮਤਾਬ ਸਿੰਘ ਨੂੰ 'ਰੱਖਿਆ' ਦਾ ਵਚਨ ਦਿੱਤਾ ਸੀ, ਕੀ ਮੈਂ ਉਹਨਾਂ ਹੀ ਹੱਥਾਂ ਨਾਲ ਇਸ ਬੱਚੇ ਨੂੰ ਜ਼ਾਲਮਾਂ ਦੇ ਹਵਾਲੇ ਕਰ ਦੇਵਾਂ? ਘਰ ਨੂੰ ਜਾਂਦਾ ਹੋਇਆ ਨੱਥੂ ਆਪਣੇ ਮਨ ਨਾਲ ਗੱਲਾਂ ਕਰੀ ਜਾ ਰਿਹਾ ਸੀ।

'ਮਿੱਤਰ ਨੂੰ ਦਿੱਤਾ ਵਚਨ ਤੋੜਨਾ ਮਰਦਾਨਗੀ ਨਹੀਂ ਨੱਥੂ'- ਉਸ ਦੇ ਮਨ ਦੇ ਕੋਨੇ ਵਿੱਚੋਂ ਆਵਾਜ਼ ਆਈ।

ਪਰ ਮੈਂ ਇਕੱਲਾ ਕੀ ਕਰ ਸਕਦਾ ਹਾਂ, ਫ਼ੌਜੀ ਤਾਂ ਦੋ ਸੌ ਹਨ। ਲੜਾਂ ਤਾਂ ਵੀ ਨਹੀਂ ਜਿੱਤ ਸਕਦਾ। ਮੈਂ ਕੀ ਕਰਾਂ? ਮੇਰੀ ਸਮਝ ਵਿੱਚ ਕੁਝ ਨਹੀਂ ਆਉਂਦਾ।

ਜੀ-ਭਿਆਣੇ ਨੱਥਾ ਬੋਲ ਉੱਠਿਆ। ਉਸ ਦਾ ਦਿਲ ਰੋ ਰਿਹਾ ਸੀ।

ਜਿੱਤ ਨਹੀਂ ਸਕਦਾ, ਤਾਂ ਕੀ ਹੈ, ਮਰਦ ਬਣ। ਆਪਣੇ ਜੀਉਂਦੇ ਜੀਅ ਆਪਣੇ 'ਵਚਨ' ਤੋਂ ਨਾ ਫਿਰ। ਉਸ ਦੀ ਆਤਮਾ ਬੋਲ ਉੱਠੀ। ਕੋਸ਼ਿਸ਼ ਕਰ, ਚੁੱਪ ਕਰਕੇ ਮੁੰਡੇ ਨੂੰ ਲੈ ਕੇ ਪਿੰਡ ਚੋਂ ਨਿਕਲ ਜਾ। ਅਗਰ ਫੜਿਆ ਗਿਆ ਤਾਂ ਵੀਰਾਂ ਵਾਂਗੂ ਲੜ ਮਰ, ਪਰ ਆਪਣੇ ਹੱਥੀਂ ਮਿੱਤਰ-ਘਾਤ ਨਾ ਕਰੀਂ।ਇਹੀ ਮਰਦਾਂ ਦੇ ਕੰਮ ਹਨ- ਮਰਦਾਂ ਦੇ. ਮਰਦਾਂ ਦੇ....।

ਨੱਥੂ ਠੋਕ੍ਰ ਖਾ ਕੇ ਡਿੱਗਣ ਤੋਂ ਬੜੀ ਮੁਸ਼ਕਿਲ ਬਚਿਆ ਸੀ। ਉਸਦੀ ਚੇਤਨਾ ਮੁੜੀ। ਹੁਣੇ ਹੁਣੇ ਉਸ ਦੇ ਮਨੋਂ ਕੋਈ ਆਕਾਸ਼ਬਾਣੀ ਹੋਈ ਸੀ। ਉਹ ਵਿਚਾਰਨ ਲੱਗਾ। ਗੱਲ ਤਾਂ

ਠੀਕ ਹੈ। ਐਵੇਂ ਦਿਲ ਢਾਹੁਣ ਨਾਲ ਕੰਮ ਨਹੀਂ ਬਣਦਾ। ਕੁਝ ਕਰਨਾ ਚਾਹੀਦਾ ਹੈ। ਮੈਂ ਆਪਣੇ ਜੀਊਂਦੇ ਜੀਅ ਰਾਏ ਸਿੰਘ ਉਨ੍ਹਾਂ ਜ਼ਾਲਮਾਂ ਦੇ ਹਵਾਲੇ ਨਹੀਂ ਕਰਾਂਗਾ। ਭਾਵੇਂ ਕੁਝ ਵੀ ਕਿਉਂ ਨਾ ਹੋ ਜਾਏ।

ਇਹਨਾਂ ਸੋਚਾਂ ਵਿਚਾਰਾਂ ਕਰਦਿਆਂ ਨੂੰ ਉਸਦਾ ਘਰ ਆ ਗਿਆ। ਘਰ ਆ ਕੇ ਚੌਧਰੀ ਨੇ ਆਪਣੇ ਦੋਵੇਂ ਪੁੱਤਰਾਂ ਨਾਲ ਗੱਲਬਾਤ ਕੀਤੀ। ਇੱਕ ਭਤੀਜਾ ਅਤੇ ਨੌਕਰ ਵੀ ਕੋਲ ਖੜ੍ਹੇ ਗੱਲ ਸੁਣ ਰਹੇ ਸਨ। ਉਸ ਆਪਣੇ ਵਿਚਾਰ ਸਭ ਨੂੰ ਦੱਸੇ। ਸਾਰਿਆਂ ਚੌਧਰੀ ਦੇ ਵਿਚਾਰਾਂ ਦੀ ਹਮਾਇਤ ਕੀਤੀ ਅਤੇ ਮਰਨ ਤੀਕ ਸਾਥ ਦੇਣ ਦਾ ਵਚਨ ਦਿੱਤਾ। ਹੁਣ ਉਸ ਦੇ ਮਨ ਨੂੰ ਸੰਤੋਖ ਆ ਗਿਆ।

ਬੱਚੇ ਰਾਏ ਸਿੰਘ ਨੂੰ ਬਚਾਉਣ ਖਾਤਰ ਚੌਧਰੀ ਨੱਥੂ ਨੇ ਚੁੱਪ-ਚਾਪ ਪਿੰਡ ਛੱਡਣ ਦੀ ਸੋਚ ਲਈ ਨਹੀਂ ਤਾਂ ਹਾਕਮ ਜ਼ਬਰਦਸਤੀ ਉਸ ਤੋਂ ਰਾਏ ਸਿੰਘ ਨੂੰ ਖੋਹ ਲੈਣਗੇ। ਇਹ ਖ਼ਿਆਲ ਆਉਂਦਿਆਂ ਹੀ ਨੱਥਾ ਚੌਧਰੀ ਆਪਣੇ ਦੋਵੇਂ ਪੁੱਤਰਾਂ, ਭਤੀਜੇ ਅਤੇ ਵਫ਼ਾਦਾਰ ਨੌਕਰ ਨੂੰ ਨਾਲ ਲੈ ਕੇ ਪਿੰਡ ਦੇ ਦੂਜੇ ਪਾਸਿਊਂ ਦੀ ਨਿਕਲ ਤੁਰਿਆ। ਬਚ ਕੇ ਨਿਕਲਣ ਕਰਕੇ ਨੱਥਾ ਘੋੜੇ ਆਪਣੇ ਨਾਲ ਨਹੀਂ ਸੀ ਲਿਜਾ ਸਕਿਆ। ਪਰ ਫ਼ੌਜਦਾਰ ਨੂੰ ਛੇਤੀ ਹੀ ਉਸ ਦੇ ਬਚ ਨਿਕਲਣ ਦਾ ਪਤਾ ਲੱਗ ਗਿਆ ਅਤੇ ਚਾਰ-ਚਫ਼ੇਰੇ ਭਾਲਦਿਆਂ ਥੋੜ੍ਹੀ ਦੂਰੀ 'ਤੇ ਪੈਦਲ ਜਾਂਦਿਆਂ ਨੱਥੇ ਅਤੇ ਉਸ ਦੇ ਪੁੱਤਰਾਂ ਨੂੰ ਜਾ ਘੇਰਿਆ। ਦੁਸ਼ਮਣ ਸਿਰ ਤੇ ਆ ਪੁੱਜਾ ਸੀ। ਦੌੜਨ ਜਾਂ ਹੋਰ ਕੁਝ ਸੋਚਣ ਦਾ ਵਕਤ ਨਹੀਂ ਸੀ। ਝੱਟ ਚੌਧਰੀ ਨੱਥੇ ਨੇ ਆਪਣੇ ਪੁੱਤਰਾਂ ਨੂੰ ਫ਼ੌਜੀਆਂ ਦਾ ਰਾਹ ਰੋਕਣ ਲਈ ਅੱਗੇ ਕੀਤਾ। ਫ਼ੌਜੀਆਂ ਦੀ ਗਿਣਤੀ ਇਨ੍ਹਾਂ ਪੰਜਾਂ ਨਾਲੋਂ ਕਿਤੇ ਵਧੇਰੇ ਸੀ।

ਨੱਥੂ ਦੇ ਦੋਵੇਂ ਪੁੱਤਰ, ਭਤੀਜਾ ਅਤੇ ਨੌਕਰ ਲੜਦੇ ਹੋਏ ਮਾਰੇ ਗਏ। ਇਹ ਵੇਖ ਚੌਧਰੀ ਨੇ ਝਟਪਟ ਬੱਚੇ ਰਾਏ ਸਿੰਘ ਨੂੰ ਇੱਕ ਝਾੜ ਵਿੱਚ ਲੁਕਾਅ ਦਿੱਤਾ ਅਤੇ ਆਪ ਤਲਵਾਰ ਖਿੱਚ ਕੇ ਦੁਸ਼ਮਣਾਂ 'ਤੇ ਜਾ ਪਿਆ। 'ਕੱਲਾ ਆਖਰ ਕਿੰਨਾ ਚਿਰ ਲੜਦਾ? ਬਹੁਤ ਸਾਰਿਆਂ ਨੂੰ ਮਾਰ ਕੇ ਅਖ਼ੀਰ ਆਪ ਵੀ ਨੱਥੂ ਉਨ੍ਹਾਂ ਦੇ ਹੱਥੋਂ ਮਾਰਿਆ ਗਿਆ।

ਸੱਤ ਸਾਲ ਦਾ ਬਾਲਕ ਰਾਏ ਸਿੰਘ ਝਾੜ ਦੇ ਪਿੱਛੇ ਹੀ ਸਾਰੀ ਲੜਾਈ ਵੇਖ ਰਿਹਾ ਸੀ। ਆਪਣੇ ਰੱਖਿਅਕ ਅਤੇ ਸਹਾਇਕ ਨੱਥੂ ਨੂੰ ਮਰਦਿਆਂ ਵੇਖ ਕੇ ਬੱਚਾ ਰਾਏ ਸਿੰਘ ਘਬਰਾ ਗਿਆ ਅਤੇ ਜੀਅ ਭਿਆਣੇ ਚੀਕਾਂ ਮਾਰਦਾ ਹੋਇਆ ਝਾੜ ਵਿੱਚੋਂ ਨਿਕਲ ਕੇ ਨੱਠ ਉੱਠਿਆ। ਫੌਜੀਆਂ ਨੇ ਰਾਏ ਸਿੰਘ ਨੂੰ ਭੱਜਦਿਆਂ ਵੇਖਿਆ ਅਤੇ ਉਸ 'ਤੇ ਟੁੱਟ ਪਏ। ਤਲਵਾਰਾਂ ਨਾਲ ਉਨ੍ਹਾਂ ਬੱਚੇ ਦਾ ਸਰੀਰ ਪੱਛ ਦਿੱਤਾ। ਆਪਣੇ ਵਲੋਂ ਬੱਚੇ ਨੂੰ ਮਾਰ ਕੇ ਫੌਜੀ ਵਾਪਸ ਚਲੇ ਗਏ।

ਕਹਾਵਤ ਹੈ 'ਜਿਸ ਨੂੰ ਰੱਖੇ ਰਾਮ, ਉਸ ਨੂੰ ਮਾਰੇ ਕੌਣ'- ਰਾਏ ਸਿੰਘ ਨਾਲ ਵੀ ਇਹੋ ਜਿਹੀ ਹੀ ਗੱਲ ਹੋਈ। ਫ਼ੌਜੀ ਤਾਂ ਉਸ ਨੂੰ ਮਰਿਆ ਜਾਣ ਕੇ ਛੱਡ ਗਏ ਸਨ। ਕਈ ਘੰਟੇ ਉਹ ਉਵੇਂ ਹੀ ਖੇਤਾਂ ਵਿੱਚ ਪਿਆ ਰਿਹਾ, ਲਹੂ ਨਿਕਲ ਨਿਕਲ ਕੇ ਸਰੀਰ ਤੇ ਜੰਮ ਗਿਆ। ਸ਼ਾਮ ਵੇਲੇ ਸਾਗ ਵੇਚਣ ਵਾਲੀ ਮਾਈ ਟੋਕਰੀ ਲਈ ਓਧਰ ਦੀ ਲੰਘੀ। ਉਸ ਨੇ ਪਿੰਡ ਦੇ ਚੌਧਰੀ ਨੱਥੂ ਦੀ ਲਾਸ਼ ਪਈ ਵੇਖੀ। ਉਹ ਡਰ ਗਈ। ਉਸ ਦੇ ਨੇੜੇ ਹੀ ਨੱਥੂ ਦੇ ਦੋ ਪੁੱਤਰ,

ਭਤੀਜਾ, ਨੌਕਰ ਮਰੇ ਪਏ ਸਨ। ਥੋੜ੍ਹਾ ਜਿਹੇ ਪਰ੍ਹੇ ਕਰਕੇ ਬਾਲਕ ਰਾਏ ਸਿੰਘ ਦਾ ਸਰੀਰ ਵੀ ਪਿਆ ਸੀ। ਮਾਈ ਨੇ ਉਸ ਵੱਲ ਧਿਆਨ ਨਾਲ ਵੇਖਿਆ, ਰਾਏ ਸਿੰਘ ਦਾ ਸਾਹ ਅਜੇ ਚੱਲ ਰਿਹਾ ਸੀ। ਉਸ ਨੇ ਬੱਚੇ ਨੂੰ ਅੱਪਣੀ ਟੋਕਰੀ ਵਿੱਚ ਪਏ ਸਾਗ ਹੇਠ ਲੁਕਾਅ ਲਿਆ ਅਤੇ ਬਚਦੀ- ਬਚਾਉਂਦੀ ਉਸ ਦੇ ਰਿਸ਼ਤੇਦਾਰਾਂ ਕੋਲ ਗੁਮਟਾਲੇ ਲੈ ਗਈ ਅਤੇ ਉਨ੍ਹਾਂ ਨੂੰ ਸਾਰੀ ਗੱਲ ਦੱਸੀ। ਰਿਸ਼ਤੇਸਾਰਾਂ ਨੇ ਤਨ ਦੇਹੀ ਨਾ ਬੱਚੇ ਰਾਈ ਸਿੰਘ ਦਾ ਇਲਾਜ ਕਰਵਾਇਆ। ਵਾਹਿਗੁਰੂ ਨੇ ਮੇਹਰ ਕੀਤੀ ਅਤੇ ਰਾਏ ਸਿੰਘ ਜਲਦੀ ਹੀ ਠੀਕ-ਠਾਕ ਹੋ ਗਿਆ। ਬਾਅਦ ਵਿੱਚ ਉਸ ਨੇ ਸਾਰੀਆਂ ਲੜਾਈਆਂ ਵਿੱਚ ਸਿੱਖਾਂ ਵੱਲੋਂ ਹਿੱਸਾ ਲਿਆ ਅਤੇ ਇਸ ਦੇ ਲੜਕੇ ਰਤਨ ਸਿੰਘ ਭੰਗੂ ਨੇ ਸਿੱਖ ਇਤਿਹਾਸ ਦਾ ਅਨਮੋਲ ਗ੍ਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ।

ਮਿੱਤਰ ਨੂੰ ਦਿੱਤੇ ਗਏ ਵਚਨ 'ਤੇ ਆਪਣਾ ਸਭ ਕੁਝ ਵਾਰ ਦੇਣ ਦੀ ਨੱਥੂ ਚੌਧਰੀ ਦੀ ਅਦੁੱਤੀ ਕੁਰਬਾਨੀ ਕਿਸੇ ਤੋਂ ਘੱਟ ਨਹੀਂ ਹੈ। ਉਦੈ ਸਿੰਘ ਦੀ ਜਾਨ ਬਚਾਉਣ ਵਾਲੀ ਰਾਜਸਥਾਨ ਦੀ ਦਾਈ ਪੰਨਾ ਅਗਰ ਇਕ 'ਪੰਨਾ' ਸੀ ਤਾਂ ਰਾਏ ਸਿੰਘ ਖ਼ਾਤਰ ਸਾਰਾ ਟੱਬਰ ਵਾਰਨ ਵਾਲਾ ਚੌਧਰੀ ਨੱਥੂ ਕਿਸੇ 'ਹੀਰੇ' ਤੋਂ ਘੱਟ ਨਹੀਂ ਹੈ। ਇਸ ਗੱਲ ਦਾ ਪੰਜਾਬ ਨੂੰ ਫ਼ਖਰ ਹੈ, ਮਾਣ ਹੈ।

ਪੰਜਾਬ ਵਿਚ ਜਿਸ ਤਰ੍ਹਾਂ ਹੋਰ ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਹਨ, ਉਸੇ ਤਰ੍ਹਾਂ ਇਸ 'ਨੱਥੂ ਚੌਧਰੀ' ਦੀ ਯਾਦਗਾਰ ਵੀ ਬਣਾਈ ਜਾਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਉਸਦੀ ਕੀਤੀ ਕੁਰਬਾਨੀ ਤੋਂ ਸਿੱਖਿਆ ਮਿਲਦੀ ਰਹੇ, ਜਿਸ ਨੇ ਮੱਸੇ ਰੰਗੜ ਦਾ ਸਿਰ ਵੱਢਣ ਵਾਲੇ ਸਿੱਖ ਮਤਾਬ ਸਿੰਘ ਦੇ ਪੁੱਤਰ ਦੀ ਜਾਨ ਬਚਾਉਣ ਲਈ ਇਹ ਮਹਾਨ ਕੁਰਬਾਨੀ ਕੀਤੀ।



# ਬਹਾਦਰ ਸ਼ਾਹ 'ਜ਼ਫ਼ਰ'
# 'ਲਾਲ ਕਿਲੇ' ਤੋਂ 'ਰੈੱਡ ਫ਼ੋਰਟ' ਤੱਕ

'ਲਾਲ ਕਿਲਾ' ਜਾਂ 'ਰੈਡ ਫ਼ੋਰਟ' ਪੜ੍ਹਨ ਅਤੇ ਸੁਣਨ ਵਿੱਚ ਇੱਕੋ ਜਿਹੇ ਸ਼ਬਦ ਹੀ ਲੱਗਦੇ ਹਨ ਪਰ ਇਹਨਾਂ ਦਾ ਆਪਸ ਵਿੱਚ ਹਜ਼ਾਰਾਂ ਕਿਲੋਮੀਟਰ ਦਾ ਫ਼ਾਸਲਾ ਹੈ। 'ਲਾਲ ਕਿਲਾ' ਭਾਰਤ ਦੀ ਰਾਜਧਾਨੀ ਦਿੱਲੀ ਵਿੱਚ ਸਥਿੱਤ ਹੈ- ਜਿਸਨੂੰ 17ਵੀਂ ਸਦੀ ਵਿੱਚ ਸ਼ਾਹਜਹਾਂ ਨੇ ਬਣਵਾਇਆ ਸੀ, ਲੇਕਿਨ 'ਰੈਡ ਫ਼ੋਰਟ' ਮਯਮਾਰ (ਬਰਮਾ) ਦੀ ਰਾਜਧਾਨੀ ਯੰਗੂਨ (ਰੰਗੂਨ) ਵਿੱਚ ਸਥਿੱਤ ਹੈ। 'ਲਾਲ ਕਿਲਾ' ਦਿੱਲੀ ਦੇ ਅੰਤਮ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ 'ਜ਼ਫ਼ਰ' ਦਾ ਦਿੱਲੀ ਵਿੱਚ ਨਿਵਾਸ ਰਿਹਾ ਅਤੇ ਆਪਣੇ ਜੀਵਨ ਦੇ ਅਨੇਕਾਂ ਸਾਲ ਉਹਨਾਂ ਨੇ ਇਸ ਕਿਲੇ ਵਿੱਚ ਗੁਜ਼ਾਰੇ ਸਨ। ਲੇਕਿਨ ਭਾਰਤ ਦੇ ਸੁਤੰਤਰਤਾ-ਸੰਘਰਸ਼ ਦੀ ਲੜਾਈ ਵਿੱਚ ਉਹਨਾਂ ਨੂੰ ਆਪਣੇ ਆਖ਼ਰੀ ਦਿਨ ਯੰਗੂਨ (ਰੰਗੂਨ) ਵਿੱਚ ਗੁਜ਼ਾਰਨੇ ਪਏ ਅਤੇ ਉੱਥੇ ਹੀ ਦਿਲ ਵਿਚ ਹਿੰਦੋਸਤਾਨ ਦੀ 'ਦੋ ਗਜ਼ ਜ਼ਮੀਨ' ਦੀ ਹਸਰਤ ਰੱਖਦਿਆਂ ਇਕਲੇਪਨ ਦਾ ਜੀਵਨ ਬਤੀਤ ਕਰਦੇ ਹੋਏ ਬਹਾਦਰ ਸ਼ਾਹ 'ਜ਼ਫਰ' 7 ਨਵੰਬਰ 1862 ਈ. ਨੂੰ ਸਵੇਰੇ 5 ਵਜੇ ਦੁਨੀਆਂ ਨੂੰ ਅਲਵਿਦਾ ਆਖ ਗਏ। ਉਸੇ ਦਿਨ ਸ਼ਾਮ 4 ਵਜੇ ਉਸ ਦੇ ਨਿਵਾਸ ਸਥਾਨ ਦੇ ਨੇੜੇ ਹੀ ਉਨ੍ਹਾਂ ਨੂੰ ਦਫ਼ਨਾ ਦਿੱਤਾ ਗਿਆ। ਅੰਤਮ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ 'ਜ਼ਫ਼ਰ' ਦੀ ਇਸ ਮਜ਼ਾਰ ਨੂੰ ਹੀ 'ਰੈਡ ਫ਼ੋਰਟ' ਕਹਿੰਦੇ ਹਨ।

1857 ਈ. ਵਿੱਚ ਅੰਗਰੇਜ਼ ਸਰਕਾਰ ਦੇ ਵਿਰੁੱਧ ਨਫ਼ਰਤ ਦੀ ਜੋ ਹਨੇਰੀ 'ਗ਼ਦਰ' ਅਥਵਾ 'ਕ੍ਰਾਂਤੀ' ਦੇ ਰੂਪ ਵਿੱਚ ਉੱਭਰੀ ਸੀ, ਹੌਲੀ ਹੌਲੀ ਉਹ ਕਮਜ਼ੋਰ ਪੈਣ ਲੱਗ ਪਈ ਅਤੇ ਅੰਗਰੇਜ਼ਾਂ ਦੀ ਸ਼ਕਤੀ ਵਧਣ ਲੱਗੀ। ਇਸ ਦੇ ਦੋ ਮੁੱਖ ਕਾਰਨ ਸਨ। ਪਹਿਲਾ- ਇੱਕਜੁੱਟਤਾ ਸਹਿਤ ਯੋਗ-ਅਗਵਾਈ ਕਰਨ ਵਾਲਿਆਂ ਦੀ ਘਾਟ ਅਤੇ ਦੂਸਰਾ ਆਪਣੇ ਹੀ ਲੋਕਾਂ ਦੁਆਰਾ ਆਪਣੀਆਂ ਗੁਪਤ-ਸੂਚਨਾਵਾਂ ਨੂੰ ਅੰਗਰੇਜ਼ਾਂ ਤੱਕ ਪਹੁੰਚਾਇਆ ਜਾਣਾ। ਇਹ ਦੋਵੇਂ ਕਾਰਨ ਅੰਗਰੇਜ਼ਾਂ ਦੇ ਪੱਖ ਵਿੱਚ ਰਹੇ ਅਤੇ ਉਹ ਹਿੰਦੁਸਤਾਨ ਵਿੱਚ ਆਪਣੇ ਪੈਰ ਜਮਾਉਣ ਵਿੱਚ ਸਫ਼ਲ ਹੋ ਗਏ ਸਨ। ਆਜ਼ਾਦੀ ਘੁਲਾਟੀਆਂ ਨੂੰ ਜੋ ਸਜ਼ਾਵਾਂ ਮਿਲਦੀਆਂ ਹੁੰਦੀਆਂ ਹਨ, ਉਹ ਤਾਂ ਗਦਰੀਆਂ ਨੂੰ ਮਿਲਦੀਆਂ ਹੀ ਰਹੀਆਂ ਲੇਕਿਨ ਇਸ ਅਸਫ਼ਲ ਅੰਦੋਲਨ ਨੇ ਮੁਗ਼ਲ-ਸਲਤਨਤ ਦਾ ਨਾਮੋ-ਨਿਸ਼ਾਨ ਹੀ ਖ਼ਤਮ ਕਰ ਦਿੱਤਾ। ਇਸਦੇ ਨਾਲ ਨਾਲ ਆਉਣ ਵਾਲੇ ਲੰਮੇ ਸਮੇਂ ਤੱਕ ਇਸਦੇ ਬੁਰੇ ਪ੍ਰਭਾਵ ਵੀ ਪਏ। ਈਸਟ ਇੰਡੀਆਂ ਦੀ ਕੰਪਨੀ ਦੀ ਹਕੂਮਤ ਦਾ ਅੰਤ ਹੋਇਆ ਅਤੇ ਭਾਰਤੀ ਸਾਮਰਾਜ ਦੀ ਵਾਗਡੋਰ ਸਿੱਧੀ ਇੰਗਲੈਂਡ ਦੀ ਪਾਰਲੀਅਮੈਂਟ ਦੇ ਹੱਥ ਵਿੱਚ ਆ ਗਈ। ਬੁੱਢੇ ਬਹਾਦਰ ਸ਼ਾਹ 'ਜ਼ਫਰ' ਉੱਤੇ ਮੁਕੱਦਮਾ

ਚਲਾਇਆ ਗਿਆ ਅਤੇ ਅੰਤ ਵਿੱਚ ਉਸਨੂੰ 'ਦੇਸ਼-ਨਿਕਾਲਾ' ਦੇ ਦਿੱਤਾ ਗਿਆ।

ਅੰਗਰੇਜ਼ 1857 ਈ. ਦੇ ਅੰਦੋਲਨ ਨੂੰ ਕੁਚਲ ਕੇ ਅਤੇ ਆਪਣਾ ਸਾਮਰਾਜ ਬਚਾ ਕੇ ਹੀ ਸੰਤੁਸ਼ਟ ਨਹੀਂ ਸਨ। ਉਹਨਾਂ ਦਾ ਇਰਾਦਾ ਤਾਂ ਮੁਗ਼ਲ-ਸਾਮਰਾਜ ਦਾ ਨਾਮੋ-ਨਿਸ਼ਾਨ ਮਿਟਾਉਣਾ ਸੀ ਤਾਂ ਕਿ ਭਵਿੱਖ ਵਿੱਚ ਉਹ ਲੋਕਾਂ ਦੀਆਂ ਭਾਂਵਨਾਵਾਂ ਦਾ ਪ੍ਰਤੀਕ ਨਾ ਬਣ ਸਕੇ। ਇਸ ਲਈ ਉਹਨਾਂ ਨੇ ਕੁਝ ਮੁਗ਼ਲ-ਦਰਬਾਰੀਆਂ ਨੂੰ ਪੈਨਸ਼ਨ ਦੇ ਦਿੱਤੀ। ਕੁਝ ਉੱਚ ਮੁਗ਼ਲ-ਸ਼੍ਰੇਣੀਆਂ ਨੂੰ ਵੀ ਪੈਨਸ਼ਨ ਦੇ ਕੇ ਅਤੇ ਬਹੁਤ ਸਾਰਿਆਂ ਨੂੰ ਰਾਜਨੀਤਕ ਕੈਦੀ ਬਣਾ ਕੇ ਅਲੱਗ ਅਲੱਗ ਜੇਲ੍ਹਾਂ ਵਿੱਚ ਨਜ਼ਰਬੰਦ ਕਰ ਦਿੱਤਾ। ਅਜਿਹਾ ਹੀ ਦੁਰ-ਵਿਵਹਾਰ ਬਹਾਦਰ ਸ਼ਾਹ 'ਜ਼ਫਰ' ਅਤੇ ਉਸਦੇ ਪਰਿਵਾਰ ਨਾਲ ਕੀਤਾ ਗਿਆ। 'ਜ਼ਫਰ' ਸਾਹਿਬ ਨੂੰ ਬਰਮਾ (ਮਯਮਾਰ) ਦੇ ਸ਼ਹਿਰ ਰੰਗੂਨ (ਯੰਗੂਨ) ਜਲਾਵਤਨ ਕਰ ਦਿੱਤਾ ਗਿਆ, ਭਾਵੇਂ ਉਸ ਸਮੇਂ ਤੱਕ ਇਹ ਫ਼ੈਸਲਾ ਨਹੀਂ ਸੀ ਕੀਤਾ ਗਿਆ ਕਿ ਉਹਨਾਂ ਨੂੰ ਕੈਦੀ ਵਜ਼ੋਂ ਕਿਸ ਸ਼ਹਿਰ ਵਿਚ ਅਤੇ ਕਿੱਥੇ ਰੱਖਿਆ ਜਾਵੇਗਾ। 'ਜ਼ਫ਼ਰ' ਸਾਹਿਬ ਨੂੰ 7 ਅਕਤੂਬਰ, 1858 ਈ. ਨੂੰ ਸਵੇਰੇ 4 ਵਜੇ ਦਿੱਲੀ ਤੋਂ ਰਵਾਨਾ ਕਰ ਦਿੱਤਾ ਗਿਆ ਅਤੇ ਉਹਨਾਂ ਦੇ ਨਾਲ ਬੇਗ਼ਮ ਜ਼ੀਨਤ ਮਹਲ, ਦੋ ਪੁੱਤਰ ਜੀਵਨ ਬਖ਼ਤ ਅਤੇ ਸ਼ਾਹ ਅੱਬਾਸ, ਜੀਵਨ ਬਖ਼ਤ ਦੀ ਬੇਗ਼ਮ ਜ਼ਿਮਾਨੀ ਬਗ਼ਮ ਅਤੇ ਕੁੱਲ ਮਿਲਾ ਕੇ 31 ਜਣਿਆਂ ਦਾ ਕਾਫ਼ਲਾ ਲਾਲ ਕਿਲੇ ਦੇ ਕੋਲ ਬਣੇ ਬੇੜੀਆਂ ਦੇ ਪੁਲ (ਜਿੱਥੇ ਅੱਜਕਲ੍ਹ ਜਮੁਨਾ ਨਦੀ ਉਤੇ ਪੁਲ ਬਣਿਆ ਹੋਇਆ ਹੈ) ਤੋਂ ਬੈਲ ਗੱਡੀਆਂ 'ਤੇ ਸਵਾਰ ਹੋ ਕੇ ਲੰਘਦਾ ਹੋਇਆ ਰਵਾਨਾ ਹੋਇਆ। ਕਲਕੱਤੇ ਪਹੁੰਚਦੇ ਪਹੁੰਚਦੇ ਇਹਨਾਂ ਦੀ ਗਿਣਤੀ ਲਗਪਗ ਅੱਧੀ ਹੀ ਰਹਿ ਗਈ। 83 ਵਰ੍ਹਿਆਂ ਦੇ ਬੁੱਢੇ ਅਤੇ ਕਮਜ਼ੋਰ ਮੁਗ਼ਲ ਬਾਦਸ਼ਾਹ ਦੀ ਦਿੱਲੀ ਤੋਂ ਰਵਾਨਗੀ ਦੇ ਨਾਲ ਹੀ 350 ਸਾਲ ਪੁਰਾਣੇ ਮੁਗ਼ਲ ਰਾਜ ਦਾ ਅੰਤ ਹੋ ਗਿਆ।

ਦਿੱਲੀ 'ਤੇ ਕਬਜ਼ਾ ਕਰਨ ਤੋਂ ਬਾਅਦ ਕ੍ਰਾਤੀਕਾਰੀਆਂ ਨੂੰ ਸਜ਼ਾ ਦੇਣ ਅਤੇ ਬਹਾਦਰਸ਼ਾਹ 'ਜ਼ਫਰ' ਨੂੰ ਜਲਾਵਤਨ ਕਰ ਦੇਣ ਨਾਲ ਹੀ ਅੰਗਰੇਜ਼ਾਂ ਦਾ ਕ੍ਰੋਧ ਸ਼ਾਂਤ ਨਹੀਂ ਹੋਇਆ। ਦਿੱਲੀ ਨੇ ਕ੍ਰਾਂਤੀਕਾਰੀਆਂ ਦਾ ਸਾਥ ਦਿੱਤਾ ਸੀ, ਇਸ ਲਈ ਦਿੱਲੀ ਨੂੰ ਵੀ ਸਜ਼ਾ ਦਿੱਤੀ ਜਾਣੀ ਸੀ ਅਤੇ ਬਹਾਦਰ ਸ਼ਾਹ 'ਜ਼ਫਰ' ਨੂੰ ਆਖ਼ਰੀ ਪਲਾਂ ਤੱਕ ਇਹ ਅਹਿਸਾਸ ਕਰਵਾਇਆ ਜਾਣਾ ਸੀ ਕਿ ਹੁਣ ਉਹ ਕੈਦ ਵਿੱਚ ਇੱਕ ਸਧਾਰਨ ਵਿਅਕਤੀ ਹੈ ਬਾਦਸ਼ਾਹ ਨਹੀਂ। ਦਿੱਲੀ ਸ਼ਹਿਰ ਉੱਤੇ ਕਹਿਰ ਟੁੱਟਿਆ-ਅਨੇਕਾਂ ਇਤਿਹਾਸਿਕ ਇਮਾਰਤਾਂ, ਹਵੇਲੀਆਂ ਅਤੇ ਰਿਹਾਇਸ਼ਗਾਹਾਂ ਢਾਹ ਕੇ ਪੱਧਰ ਕਰ ਦਿੱਤੀਆਂ ਗਈਆਂ। ਜਾਮਾ- ਮਸਜਿਦ ਫ਼ੌਜਾਂ ਦੀ ਛਾਉਣੀ ਬਣਾ ਦਿੱਤੀ ਗਈ। ਫ਼ਤਿਹਪੁਰੀ ਮਸਜਿਦ ਵੇਚ ਦਿੱਤੀ ਗਈ। ਚਾਂਦਨੀ ਚੌਕ ਦੇ ਚੜ੍ਹਦੇ ਹਿੱਸੇ ਦਾ ਕੋਈ ਥਹੁ-ਪਤਾ ਨਹੀਂ ਸੀ। ਖ਼ਾਸ ਬਾਜ਼ਾਰ, ਉਰਦੂ ਬਾਜ਼ਾਰ, ਖ਼ਾਨਮ ਬਾਜ਼ਾਰ ਉਜਾੜ ਦਿੱਤੇ ਗਏ। ਰਾਜਘਾਟ, ਕਲਕੱਤਾ ਦਰਵਾਜ਼ਾ, ਕਾਬੁਲੀ ਦਰਵਾਜ਼ਾ, ਪੰਜਾਬੀ ਕਟੜਾ ਅਤੇ ਪੰਜਾਬੀ ਬਾੜਾ, ਮੁਬਾਰਕ ਬੇਗ਼ਮ ਦੀ ਹਵੇਲੀ, ਨਵਾਬ ਝੱਜਰ ਅਤੇ ਨਵਾਬ ਬਹਾਦੁਰਗੜ੍ਹ ਦੀਆਂ ਹਵੇਲੀਆਂ ਤੋੜ ਦਿੱਤੀਆਂ ਗਈਆਂ। ਸ਼ਾਹਜਹਾਂ ਦੀ ਪੁੱਤਰੀ ਜਹਾਂਆਰਾ ਦਾ 'ਬੇਗ਼ਮ ਬਾਗ਼' ਜਿਸ ਵਿੱਚ ਉਹ ਥਾਂ ਵੀ ਸ਼ਾਮਲ ਸੀ, ਜਿੱਥੇ ਔਰੰਗਜ਼ੇਬ ਨੂੰ ਬਾਦਸ਼ਾਹੀ ਤਿਲਕ ਲਗਾਇਆ ਗਿਆ ਸੀ ਅਤੇ ਜਿਸਨੂੰ 'ਸ਼ਾਲੀਮਾਰ ਬਾਗ਼' ਵੀ ਆਖਿਆ ਜਾਂਦਾ ਸੀ, ਖੇਤੀ ਕਰਨ

ਵਾਲਿਆਂ ਨੂੰ ਵੇਚ ਦਿੱਤਾ ਗਿਆ। ਲਾਲ ਕਿਲੇ ਦੇ ਅੰਦਰ ਦੀਆਂ ਲਗਪਗ 60 ਪ੍ਰਤੀਸ਼ਤ ਇਮਾਰਤਾਂ ਤੋੜ ਦਿੱਤੀਆਂ ਗਈਆਂ ਅਤੇ ਉਥੇ ਅੰਗਰੇਜ਼ ਫ਼ੌਜੀਆਂ ਦੀਆਂ ਬੈਰਕਾਂ ਬਣਾ ਦਿੱਤੀਆਂ ਗਈਆਂ। ਦਿੱਲੀ ਸ਼ਹਿਰ ਤੋਂ ਤਾਂ ਬਹੁਤੀ ਤਰ੍ਹਾਂ ਬਦਲਾ ਲਿਆ ਹੀ ਗਿਆ, ਨਾਲ ਨਾਲ ਸ਼ਹਿਰ ਦੇ ਮੁਸਲਮਾਨਾਂ ਨੂੰ ਵੀ ਮਾਰਨਾ ਸ਼ੁਰੂ ਕਰ ਦਿੱਤਾ ਗਿਆ। ਜੋ ਬਚ ਗਏ ਉਹ ਦਿੱਲੀ ਛੱਡ ਕੇ ਭੱਜ ਗਏ। ਚੰਗੇ ਚੰਗੇ ਨਵਾਬਾਂ ਦੀਆਂ ਔਰਤਾਂ ਭੀਖ਼ ਮੰਗਦੀਆਂ ਫਿਰ ਰਹੀਆਂ ਸਨ ਅਤੇ ਉਹਨਾਂ ਦੇ ਸਰੀਰ ਉਤੇ ਫਟੇ-ਪੁਰਾਣੇ ਕੱਪੜੇ ਹੀ ਬਚੇ ਸਨ। ਸੱਚਮੁੱਚ ਹੀ ਬਕੌਲ ਗ਼ਾਲਿਬ "ਦਿੱਲੀ ਏਕ ਮੁਰਦੋਂ ਕਾ ਸ਼ਹਰ" ਬਣ ਕੇ ਰਹਿ ਗਿਆ ਸੀ। ਸ਼ਹਿਰ ਵਿੱਚ ਇਕ ਹਜ਼ਾਰ ਮੁਸਲਮਾਨ ਵੀ ਦਿਖਾਈ ਨਹੀਂ ਸੀ ਦੇ ਰਿਹਾ। ਉਸ ਸਮੇਂ ਦੇ ਗਵਰਨਰ-ਜਨਰਲ ਲਾਰਡ ਕੈਨਿੰਗ ਨੇ ਤਾਂ ਮੁਗ਼ਲ-ਕਾਲੀਨ ਉਸਾਰੀਆਂ ਇਮਾਰਤਾਂ ਤੋੜ ਦੇਣ ਦਾ ਹੁਕਮ ਦਿੱਤਾ ਸੀ, ਏਥੋਂ ਤੱਕ ਕਿ ਬਾਕੀ ਬਚੀ ਹੋਈ ਸ਼ਹਿਰ ਦੀ ਬਾਹਰੀ ਸੁਰੱਖਿਆ-ਦੀਵਾਰ ਨੂੰ ਤੋੜਨ ਦਾ ਵੀ, ਪਰ ਜੌਹਨ ਲਾਰੈਂਸ ਨੇ ਇਹ ਕਹਿ ਕੇ ਇਸਨੂੰ ਬਚਾ ਲਿਆ ਸੀ ਕਿ ਇਸ ਕੰਮ ਨੂੰ ਕਰਨ ਲਈ ਲੋੜੀਂਦੀ ਮਾਤਰਾ ਵਿੱਚ ਬਾਰੂਦ ਮੌਜੂਦ ਨਹੀਂ ਸੀ। ਅਸਲ ਵਿੱਚ, ਦਿੱਲੀ ਨੇ ਅਜਿਹੇ ਬੁਰੇ ਦਿਨ 'ਨਾਦਰ ਸ਼ਾਹ' ਦੇ ਹਮਲੇ ਸਮੇਂ ਵੀ ਨਹੀਂ ਸਨ ਦੇਖੇ।

ਦਿੱਲੀ ਤੋਂ ਮਿਰਜ਼ਾਪੁਰ ਤੱਕ ਦਾ ਜ਼ਮੀਨੀ ਸਫ਼ਰ ਪੂਰਾ ਕਰਨ ਤੋਂ ਬਾਅਦ ਬਾਦਸ਼ਾਹ ਬਹਾਦਰ ਸ਼ਾਹ 'ਜ਼ਫ਼ਰ' ਨੂੰ ਸਟੀਮਰ ਰਾਹੀਂ ਕਲਕੱਤੇ ਲਿਜਾਇਆ ਗਿਆ ਅਤੇ 4 ਦਸੰਬਰ ਨੂੰ ਰਾਤ ਦੇ 10 ਵਜੇ ਕਲਕੱਤੇ ਤੋਂ ਰੰਗੂਨ ਲਈ ਰਵਾਨਾ ਕਰ ਦਿੱਤਾ ਗਿਆ। ਜਦੋਂ ਬਹਾਦਰ ਸ਼ਾਹ ਨੂੰ ਰੰਗੂਨ ਲਈ ਰਵਾਨਾ ਕੀਤਾ ਗਿਆ, ਉਸ ਸਮੇਂ ਇਹ ਤਾਂ ਤਹਿ ਹੋ ਗਿਆ ਸੀ ਕਿ ਉਹਨਾਂ ਨੂੰ ਬਰਮਾ ਵਿੱਚ ਹੀ ਕੈਦ ਰੱਖਿਆ ਜਾਵੇਗਾ ਪਰ ਉਹਨਾਂ ਦੇ ਰਹਿਣ ਲਈ ਕੋਈ ਤਸੱਲੀਬਖਸ਼ ਨਿਵਾਸ ਸਥਾਨ ਨਹੀਂ ਸੀ ਲੱਭਿਆ ਗਿਆ। ਰੰਗੂਨ ਪਹੁੰਚਣ 'ਤੇ ਉਹਨਾਂ ਨੂੰ ਰੰਗੂਨ ਛਾਉਣੀ ਇਲਾਕੇ ਵਿੱਚ ਲਿਜਾਇਆ ਗਿਆ ਅਤੇ ਆਰਜ਼ੀ ਤੌਰ ਤੇ 'ਮੇਨ ਗਾਰਡ' ਸਿਪਾਹੀਆਂ ਦੀ ਬੈਰਕ ਵਿੱਚ ਰੱਖਿਆ ਗਿਆ। ਲਾਲ ਕਿਲੇ ਤੋਂ 'ਰੈਡ ਫੋਰਟ' ਤੱਕ ਦਾ ਇਹ ਮਹੱਤਵਪੂਰਨ ਸਫ਼ਰ ਅਤੇ ਪੜਾਅ ਸੀ।

ਰੰਗੂਨ ਛਾਉਣੀ ਵਿੱਚ ਸ਼ਿਵੈਡਗੌਨ ਪੈਗੋਡਾ ਉਥੋਂ ਦਾ ਸਭ ਤੋਂ ਪੁਰਾਣਾ ਅਤੇ ਸੁੰਦਰ ਪੈਗੋਡਾ (ਬੁੱਧ ਮੰਦਰ) ਹੈ। ਉਸਦੇ ਨੇੜੇ ਹੀ 'ਮੇਨ ਗਾਰਡ' ਹੈ ਜਿਸਦੇ ਸਾਹਮਣੇ ਅਤੇ ਆਸ-ਪਾਸ ਕਾਫ਼ੀ ਖੁੱਲ੍ਹੀ ਅਤੇ ਖ਼ਾਲੀ ਥਾਂ ਸੀ। 'ਜ਼ਫਰ ਸਾਹਿਬ' ਅਤੇ ਪਰਿਵਾਰ ਨੂੰ 'ਮੇਨ ਗਾਰਡ' ਵਿੱਚ ਦੋ ਕਮਰੇ ਰਹਿਣ ਲਈ ਦੇ ਦਿੱਤੇ ਗਏ। ਜਲਦੀ ਹੀ 'ਮੇਨ ਗਾਰਡ' ਦੇ ਸਾਹਮਣੇ ਖਾਲੀ ਥਾਂ 'ਤੇ ਇਹਨਾਂ 'ਰਾਜਨੀਤਿਕ ਕੈਦੀਆਂ' ਲਈ ਬੰਗਲਾ ਬਨਾਉਣਾ ਸ਼ੁਰੂ ਕਰ ਦਿੱਤਾ ਗਿਆ। ਲਗਪਗ 100 X 100 ਫੁੱਟ ਥਾਂ ਵਿੱਚ ਕੁਝ ਥਾਂ ਖ਼ਾਲੀ ਛੱਡ ਕੇ 44 X 44 ਫੁੱਟ ਵਿੱਚ ਜ਼ਮੀਨ ਤੋਂ 10 ਫੁੱਟ ਉੱਚੇ ਚਾਰ ਕਮਰੇ ਬਣਾਏ ਗਏ ਅਤੇ ਸਾਹਮਣੇ ਬਰਾਂਡਾ। ਹੇਠਾਂ ਦੀ ਜਗ੍ਹਾ ਖ਼ਾਲੀ ਰੱਖੀ ਗਈ। ਉਸਨੂੰ ਜ਼ਰੂਰਤ ਅਨੁਸਾਰ ਵਰਤਣ ਦੇ ਦਿੱਤਾ ਗਿਆ। ਸੁਰੱਖਿਆ ਪੱਖੋਂ ਬੰਗਲੇ ਦੇ ਬਾਹਰ ਚਾਰੇ ਪਾਸੇ ਸਾਢੇ ਨੌਂ ਫੁੱਟ ਉੱਚਾ ਜੰਗਲਾ ਅਤੇ ਜੰਗਲੇ ਦੇ ਬਾਹਰ ਖਾਈ ਬਣਾਈ ਗਈ। ਵਾਇਲਜ਼ ਰੋਡ 'ਤੇ ਬਣੇ ਇਸ ਬੰਗਲੇ ਦੇ ਚਾਰੇ ਕੋਨਿਆਂ 'ਤੇ ਪਹਿਰੇ ਵਾਲਿਆਂ ਲਈ 'ਹਟ' (ਝੌਂਪੜੀਆਂ) ਬਣਾਈਆਂ ਗਈਆਂ। ਬੰਗਲੇ ਦਾ ਮੁੱਖ ਦਰਵਾਜ਼ਾ

ਸੜਕ ਵੱਲ ਨੂੰ ਨਹੀਂ ਸਗੋਂ 'ਮੇਨ ਗਾਰਡ' ਵੱਲ ਰੱਖਿਆ ਗਿਆ। ਰੰਗੂਨ ਛਾਉਣੀ ਇਲਾਕੇ ਦੀ ਵਾਇਲਜ਼ ਰੋਡ 'ਤੇ ਬਣੇ ਬੰਗਲੇ ਦੇ ਸਿਰਫ਼ ਚਾਰ ਕਮਰਿਆਂ ਵਿੱਚੋਂ ਕਮਰੇ ਇਕ ਵਿੱਚ ਬਹਾਦਰ ਸ਼ਾਹ, ਦੂਸਰੇ ਕਮਰੇ ਵਿੱਚ ਬੇਗ਼ਮ ਜ਼ੀਨਤ ਮਹਲ, ਤੀਸਰੇ ਕਮਰੇ ਵਿੱਚ ਮਿਰਜ਼ਾ ਜੀਵਨ ਬਖ਼ਤ ਆਪਣੀ ਬੇਗ਼ਮ ਜ਼ਿਮਾਨੀ ਬੇਗ਼ਮ ਨਾਲ ਅਤੇ ਆਖ਼ਰੀ ਕਮਰਾ ਦੂਸਰੇ ਪੁੱਤਰ ਸ਼ਾਹ ਅੱਬਾਸ ਅਤੇ ਕੁਝ ਹੋਰਾਂ ਲਈ ਸੀ। ਬਾਕੀ ਸੇਵਕ ਬੰਗਲੇ ਦੇ ਹੇਠਾਂ ਵਾਲੀ ਜਗ੍ਹਾ ਦੀ ਵਰਤੋਂ ਕਰਦੇ ਸਨ। ਦੇਖਣ ਵਾਲੀ ਗੱਲ ਇਹ ਹੈ ਕਿ ਲਾਲ ਕਿਲੇ ਵਰਗੀ ਖੁੱਲ੍ਹੀ ਅਤੇ ਵੱਡੀ ਜਗ੍ਹਾ ਵਿੱਚ ਰਹਿਣ ਵਾਲਾ ਬਾਦਸ਼ਾਹ ਹੁਣ ਇੱਕ ਕਮਰੇ ਵਿੱਚ ਸਿਮਟ ਕੇ ਰਹਿ ਗਿਆ ਸੀ। ਉਹ ਕਿਸੇ ਵੀ ਬਾਹਰੀ ਆਦਮੀ ਨੂੰ ਨਹੀਂ ਸੀ ਮਿਲ ਸਕਦਾ, ਕਲਮ-ਦਵਾਤ ਨਹੀਂ ਸੀ ਰੱਖ ਸਕਦਾ, ਹਰ ਚੀਜ਼ ਲਈ ਉਹ ਦੂਸਰਿਆਂ ਉਤੇ ਨਿਰਭਰ ਸੀ।

83 ਵਰ੍ਹਿਆਂ ਦਾ ਬੁੱਢਾ, ਸ਼ਕਤੀਹੀਣਤਾ ਅਤੇ ਦੇਸ਼- ਨਿਕਾਲੇ ਦਾ ਦੁੱਖ ਭੋਗ ਰਿਹਾ ਦਿੱਲੀ ਦਾ ਪੂਰਬ ਬਾਦਸ਼ਾਹ ਮਾਨਸਿਕ ਤੌਰ ਤੇ ਬਹੁਤ ਹੀ ਤਰਸਯੋਗ ਹਾਲਤ ਵਿੱਚ ਸੀ। ਕਿਹੋ ਜਿਹੇ ਦਿਨ ਆ ਗਏ ਸਨ, ਉਹ ਆਪਣੇ ਸ਼ਹਿਰ ਤੋਂ ਵਿਛੜ ਗਿਆ, ਦੋ ਪੁੱਤਰਾਂ ਅਤੇ ਪੋਤਰੇ ਦੀ ਹਡਸਨ ਦੇ ਹੱਥੋਂ ਭੈੜੀ ਮੌਤ ਅਤੇ ਨਜ਼ਦੀਕੀ ਲੋਕਾਂ ਦੀ ਗ਼ਦਾਰੀ ਅਤੇ ਬੇਰੁਖ਼ੀ ਨੇ ਉਸਨੂੰ ਜੀਵਨ ਪ੍ਰਤੀ 'ਮੂਕ' ਦਰਸ਼ਕ ਬਣਾ ਦਿੱਤਾ। ਸਭ ਕੁਝ 'ਅੱਲਾ' ਉੱਤੇ ਛੱਡਣ ਤੋਂ ਇਲਾਵਾ ਉਹ ਹੋਰ ਕਰ ਵੀ ਕੀ ਸਕਦਾ ਸੀ। ਜੋੜਾਂ ਦੇ ਦਰਦ ਅਤੇ ਗਠੀਏ ਨੇ ਉਸਦਾ ਚੱਲਣਾ-ਫਿਰਨਾ ਦੁੱਭਰ ਕਰ ਦਿੱਤਾ ਸੀ। ਰਾਜਨੀਤਕ ਕੈਦ ਨੇ ਉਸ ਕਮਜ਼ੋਰ ਨੂੰ ਹੋਰ ਕਮਜ਼ੋਰ ਬਣਾ ਦਿੱਤਾ। ਦਿੱਲੀ ਵਿੱਚ ਹਡਸਨ ਦੇ ਸਾਹਮਣੇ ਹਮਾਯੂੰ ਦੇ ਮਕਬਰੇ ਦੇ ਬਾਹਰ ਜਦੋਂ ਬਹਾਦਰ ਸ਼ਾਹ 'ਜ਼ਫਰ' ਨੇ ਆਤਮ-ਸਮਰਪਣ ਕੀਤਾ ਸੀ ਤਾਂ ਉਸਨੂੰ ਤਸੱਲੀ ਦਿੱਤੀ ਗਈ ਸੀ ਕਿ ਉਸਦੀ ਜਾਨ ਬਖਸ਼ੀ ਜਾਵੇਗੀ ਅਤੇ ਸਤਿਕਾਰ ਵਾਲਾ ਵਰਤਾਵ ਕੀਤਾ ਜਾਵੇਗਾ, ਲੇਕਿਨ ਅੰਗਰੇਜ਼ ਤਾਂ ਹਰ ਤਰ੍ਹਾਂ ਨਾਲ ਬਾਦਸ਼ਾਹ ਨੂੰ ਨੀਵਾਂ ਦਿਖਾਉਣ ਅਤੇ ਅਪਮਾਨ ਕਰਨ ਲਈ ਤਤਪਰ ਸਨ। ਆਤਮ-ਸਮਰਪਣ ਤੋਂ ਬਾਅਦ ਉਹਨਾਂ ਨੂੰ ਰਾਤ ਰਹਿਣ ਲਈ ਲਾਲ ਕਿਲਾ ਨਹੀਂ, ਉਸਦੀ ਬੇਗਮ ਜ਼ੀਨਤ ਮਹਲ ਦੀ ਲਾਲ ਕੂੰਆਂ ਵਾਲੀ ਹਵੇਲੀ ਵਿੱਚ ਰੱਖ ਕੇ ਇਹ ਅਹਿਸਾਸ ਦਿਵਾ ਦਿੱਤਾ ਕਿ ਉਹ ਹੁਣ ਬਾਦਸ਼ਾਹ ਨਹੀਂ ਰਹੇ। ਰੰਗੂਨ ਵਿੱਚ ਵੀ ਅੰਗਰੇਜ਼ਾਂ ਦਾ ਅਜਿਹਾ ਵਰਤਾਰਾ ਜਾਰੀ ਰਿਹਾ।

ਰੰਗੂਨ ਵਿੱਚ 'ਜ਼ਫਰ' ਸਾਹਿਬ ਨੂੰ ਡਾਕਟਰ ਦੀ ਸਲਾਹ 'ਤੇ ਹਫਤੇ ਵਿੱਚ ਦੋ ਦਿਨ ਸੈਰ ਕਰਨ ਲਈ ਬੱਘੀ ਦਿੱਤੀ ਗਈ ਸੀ। ਜ਼ਫਰ ਸਾਹਿਬ ਬੇਹੱਦ ਕਮਜ਼ੋਰ ਅਤੇ ਜੋੜਾਂ ਦੇ ਦਰਦ ਕਾਰਨ ਚੱਲਣ-ਫਿਰਨ ਤੋਂ ਬੇਵੱਸ ਹੋਣ ਕਾਰਨ ਸ਼ਾਇਦ ਹੀ ਇੱਕ-ਅੱਧ ਵਾਰ ਬੱਘੀ ਦੀ ਵਰਤੋਂ ਕਰ ਸਕੇ ਹੋਣ। ਜ਼ੀਨਤ ਮਹਲ ਅਤੇ ਉਸਦਾ ਪਰਿਵਾਰ ਹੀ ਇਸਦਾ ਪ੍ਰਯੋਗ ਕਰਦਾ ਰਿਹਾ ਸੀ। ਉਸਦੇ ਸਰਕਾਰੀ ਰਖਵਾਲੇ 'ਡੇਵਿਸ' ਨੂੰ ਇਹ ਸਖ਼ਤ ਹਿਦਾਇਤ ਸੀ ਕਿ ਉਹ ਇਹਨਾਂ ਕੈਦੀਆਂ ਨਾਲ ਗੱਲਬਾਤ ਕਰਨ ਸਮੇਂ ਕਿਸੇ ਪੁਰਾਣੇ ਮਾਣਯੋਗ ਸ਼ਬਦ ਦੀ ਵਰਤੋਂ ਨਾ ਕਰੇ ਜਿਵੇਂ ਕਿ "ਭੂਤਪੂਰਵ ਬਾਦਸ਼ਾਹ" (Ex. King), "ਪੂਰਬ ਸ਼ਾਹੀ ਪਰਿਵਾਰ" (Ex. Royal Family), "ਬੇਗ਼ਮ" ਵਗੈਰਾ ਵਗੈਰਾ.......। ਅੰਗਰੇਜ਼ ਨਹੀਂ ਚਾਹੁੰਦੇ ਸਨ ਕਿ ਉਹਨਾਂ ਨੂੰ ਪੁਰਾਣੇ ਦਿਨਾਂ ਦੀ ਯਾਦ ਆਵੇ। ਇਸੇ ਲਈ ਉਹਨਾਂ ਵਾਸਤੇ 'ਦਿੱਲੀ ਦੇ

ਰਾਜਨੀਤਕ ਕੈਦੀ' ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਸੀ ਤਾਂ ਜੁ ਮੁਗਲ ਬਾਦਸ਼ਾਹ ਨੂੰ ਆਪਣੇ ਵਰਤਮਾਨ ਸਮੇਂ ਦਾ ਅਹਿਸਾਸ ਬਣਿਆ ਰਹੇ। 'ਜ਼ਫਰ' ਸਾਹਿਬ ਬੜੀ ਮੁਸ਼ਕਲ ਨਾਲ ਹੀ ਚਾਰ ਸਾਲ ਰੰਗੂਨ ਕੈਦ ਵਿੱਚ ਰਹਿ ਸਕੇ। ਲਗਾਤਾਰ ਕਮਜ਼ੋਰ ਹੁੰਦੇ ਗਏ ਅਤੇ ਅਪਮਾਨ ਸਹਿੰਦੇ ਹੋਏ 7 ਨਵੰਬਰ 1962 ਈਸਵੀ ਨੂੰ ਸਵੇਰੇ ਪੰਜ ਵਜੇ ਇਸ ਸੰਸਾਰ ਨੂੰ ਅਲਵਿਦਾ ਆਖ ਗਏ। ਉਸ ਵੇਲੇ ਉਹਨਾਂ ਦੀ ਉਮਰ 87 ਵਰ੍ਹਿਆਂ ਦੀ ਸੀ।

ਅੰਗਰੇਜ਼ਾਂ ਦਾ ਦੁਰ-ਵਿਵਹਾਰ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫਰ' ਦੀ ਮੌਤ ਦੇ ਨਾਲ ਹੀ ਖ਼ਤਮ ਨਹੀਂ ਹੋਇਆ ਸਗੋਂ ਬਾਅਦ ਵਾਲੇ ਸਮੇਂ ਤੱਕ ਵੀ ਬਰਕਰਾਰ ਰਿਹਾ। 'ਜ਼ਫਰ' ਸਾਹਿਬ ਦੀ ਵਿਗੜਦੀ ਹਾਲਤ ਨੂੰ ਦੇਖ ਕੇ ਅੰਗਰੇਜ਼ਾਂ ਨੇ ਪਹਿਲੇ ਹੀ ਇਹ ਅੰਦਾਜ਼ਾ ਲਾ ਲਿਆ ਸੀ ਕਿ ਉਹ ਇੱਕ ਅੱਧੇ ਦਿਨ ਦੇ ਹੀ ਮਹਿਮਾਨ ਹਨ। ਇਸ ਲਈ ਅੰਗਰੇਜ਼ਾਂ ਨੇ ਪਹਿਲਾਂ ਹੀ ਇਸ 'ਰਾਜਨੀਤਿਕ ਕੈਦੀ' ਨੂੰ ਦਫ਼ਨਾਉਣ ਦੇ ਪ੍ਰਬੰਧ ਕਰ ਲਏ ਸਨ। ਇੱਟਾਂ, ਚੂਨਾ ਅਤੇ ਤਾਬੂਤ ਮੰਗਵਾ ਲਿਆ ਗਿਆ ਸੀ। 7 ਨਵੰਬਰ ਨੂੰ ਸਵੇਰੇ ਜਿਵੇਂ ਹੀ 'ਜ਼ਫਰ' ਸਾਹਿਬ ਦਾ ਅੰਤ ਹੋਇਆ, ਉਹਨਾਂ ਨੂੰ ਦਫ਼ਨਾਉਣ ਲਈ ਕਬਰ ਤਿਆਰ ਸੀ। ਜਨਾਜ਼ੇ ਵਿੱਚ ਸ਼ਹਿਰ ਦੇ ਮੌਲਵੀ ਸਾਹਿਬ ਅਤੇ ਕੁਝ ਮੁਸਲਮਾਨਾਂ ਨੂੰ ਛੱਡ ਕੇ ਕਿਸੇ ਨੂੰ ਵੀ ਆਉਣ ਨਹੀਂ ਦਿੱਤਾ ਗਿਆ। ਔਰਤਾਂ ਤਾਂ ਜਨਾਜ਼ੇ ਵਿੱਚ ਜਾਂਦੀਆਂ ਹੀ ਨਹੀਂ ਸਨ, ਇਸ ਲਈ ਪੁੱਤਰ ਮਿਰਜ਼ਾ ਜੀਵਨ ਬਖ਼ਤ ਅਤੇ ਸ਼ਾਹ ਅੱਬਾਸ ਨੂੰ ਨਾਲ ਲੈ ਕੇ ਸ਼ਾਮ ਦੇ ਚਾਰ ਵਜੇ 'ਮੇਨ ਗਾਰਡ' ਦੇ ਸੱਜੇ ਕੋਨੇ ਵਿੱਚ, ਬੰਗਲੇ ਤੋਂ ਲਗਪਗ 70-80 ਗਜ਼ ਦੂਰ ਥੀਏਟਰ ਰੋਡ ਦੇ ਨਾਲ 'ਜ਼ਫਰ' ਸਾਹਿਬ ਨੂੰ ਦਫ਼ਨਾ ਦਿੱਤਾ ਗਿਆ ਅਤੇ ਕਬਰ ਦੇ ਚਾਰੇ ਪਾਸੇ ਬਾਂਸ ਲਾ ਕੇ ਰੱਸੀ ਬੰਨ੍ਹ ਦਿੱਤੀ ਗਈ ਅਤੇ ਕੁਝ ਹੀ ਦਿਨਾਂ ਵਿੱਚ ਕਬਰ ਦੀ ਜ਼ਮੀਨ ਉਤੇ ਘਾਹ ਉੱਗ ਆਇਆ। ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ 'ਜ਼ਫਰ' ਦੀ ਕਬਰ 'ਤੇ ਬਾਅਦ ਵਿੱਚ ਮੁਸਲਮਾਨਾਂ ਨੇ ਜੋ ਸੁੰਦਰ ਮਜ਼ਾਰ ਬਣਵਾਈ ਸੀ, ਉਸੇ ਨੂੰ ਹੀ 'ਰੈਡ ਫੋਰਟ' ਦਾ ਨਾਂਅ ਦਿੱਤਾ ਗਿਆ। ਥੀਏਟਰ ਰੋਡ ਬਾਅਦ ਵਿਚ 'ਬਹਾਦਰ ਸ਼ਾਹ ਜ਼ਫਰ ਰੋਡ' ਅਖਵਾਇਆ। ਦਿਲੀ ਦੇ ਆਖ਼ਰੀ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫ਼ਰ' ਦਾ 7 ਅਕਤੂਬਰ 1858 ਈ. ਨੂੰ 'ਲਾਲ ਕਿਲਾ' (ਦਿੱਲੀ) ਤੋਂ ਸ਼ੁਰੂ ਹੋਇਆ ਸਫ਼ਰ 'ਰੈਡ ਫੋਰਟ' (ਰੰਗੂਨ) ਤੱਕ ਪਹੁੰਚ ਕੇ 7 ਨਵੰਬਰ 1862 ਈ. ਨੂੰ ਖ਼ਤਮ ਹੋ ਗਿਆ।

ਇੱਕ ਬਾਦਸ਼ਾਹ ਦਾ ਕਿੰਨਾ ਸਧਾਰਨ 'ਸਪੁਰਦ-ਏ-ਖ਼ਾਕ' ਹੋਇਆ, ਜੋ ਤੈਮੂਰ, ਬਾਬਰ ਅਤੇ ਅਕਬਰ ਦੇ ਖ਼ਾਨਦਾਨ ਦਾ ਸੀ ਅਤੇ ਚੰਗੇ ਵਰਤਾਉ ਦਾ ਹੱਕਦਾਰ ਸੀ। 'ਜ਼ਫਰ' ਸਾਹਿਬ ਦੀ ਬੇਗ਼ਮ ਜ਼ੀਨਤ ਮਹਲ ਅਤੇ ਬੱਚਿਆਂ ਵਿੱਚ ਵੀ ਮਿਲਵਰਤਨ ਨਾ ਰਿਹਾ, ਸਭ ਵੱਖਰੇ-ਵੱਖਰੇ ਹੁੰਦੇ ਗਏ। ਇਹਨਾਂ ਨੂੰ ਏਨੀ ਘੱਟ ਪੈਨਸ਼ਨ ਦਿੱਤੀ ਗਈ ਕਿ ਬਹਾਦਰ ਸ਼ਾਹ ਦੇ ਪੁੱਤਰਾਂ ਨੂੰ ਸਧਾਰਨ ਨੌਕਰੀਆਂ ਕਰਨੀਆਂ ਪਈਆਂ। 1866 ਈ. ਤੋਂ ਬਾਅਦ ਜ਼ੀਨਤ ਮਹਲ ਨੇ ਵੀ ਇਹ ਬੰਗਲਾ ਛੱਡ ਦਿੱਤਾ ਅਤੇ ਨੇੜੇ ਹੀ ਕਲਰਕਸ ਰੋਡ **(Clerks' Road)** 'ਤੇ ਮਕਾਨ ਲੈ ਕੇ ਰਹਿਣ ਲੱਗੀ। ਪੁੱਤਰਾਂ ਨੇ ਆਪਣੇ ਪਿਤਾ ਦੀ ਕਬਰ ਦਾ ਕੋਈ ਧਿਆਨ ਨਹੀਂ ਰੱਖਿਆ ਅਤੇ ਹੌਲੀ ਹੌਲੀ ਜ਼ੀਨਤ ਮਹਲ ਅਤੇ ਲੜਕੇ ਕਬਰ ਵਾਲੀ ਥਾਂ ਨੂੰ ਭੁੱਲ ਹੀ ਗਏ। ਇੱਕ ਬਾਦਸ਼ਾਹ ਪ੍ਰਤੀ, ਇੱਕ ਪਿਤਾ ਪ੍ਰਤੀ ਅਤੇ ਇੱਕ ਪਤੀ ਪ੍ਰਤੀ ਇਹ ਕਿਹੋ ਜਿਹੀ

ਦਇਆ-ਭਰਪੂਰ ਆਪਣਿਆਂ ਨਾਲ ਬੇਗ਼ਾਨਗੀ ਸੀ, ਅੰਗਰੇਜ਼ਾਂ ਨੂੰ ਇਸਦਾ ਕੀ ਦੋਸ਼ ਦਿੱਤਾ ਜਾ ਸਕਦਾ ਹੈ।

1882 ਈਸਵੀ ਵਿੱਚ ਇਕੱਲੀ ਰਹਿ ਰਹੀ ਜ਼ੀਨਤ ਮਹਲ ਦੀ ਜਦੋਂ ਮੌਤ ਹੋਈ ਤਾਂ ਉਸਨੂੰ ਵੀ ਲੋਕਾਂ ਦੀ ਯਾਦ ਅਨੁਸਾਰ ਅਤੇ ਅੰਦਾਜ਼ੇ ਨਾਲ ਬਹਾਦਰ ਸ਼ਾਹ 'ਜ਼ਫਰ' ਸਾਹਿਬ ਦੀ ਕਬਰ ਦੇ ਨੇੜੇ ਦਫ਼ਨਾ ਦਿੱਤਾ ਗਿਆ। ਵਰਤਮਾਨ ਸਮੇਂ ਵਿੱਚ ਜਿਹੜੀ ਮਜ਼ਾਰ 'ਰੈਡ ਫ਼ੋਰਟ' ਬਣੀ ਹੋਈ ਹੈ, ਉਹ 'ਜ਼ਫਰ' ਸਾਹਿਬ ਦੀ ਮੌਤ ਤੋਂ ਲਗਪਗ 50 ਸਾਲ ਬਾਅਦ ਹੋਂਦ ਵਿੱਚ ਆਉਣੀ ਸ਼ੁਰੂ ਹੋਈ।

ਇਹ ਸੀ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫਰ' ਦਾ 'ਲਾਲ ਕਿਲੇ ਤੋਂ ਰੈਡ ਫ਼ੋਰਟ' ਤੱਕ ਦਾ ਸਫ਼ਰ ਜੋ ਆਪਣੇ ਦੇਸ਼ ਦੀ 'ਦੋ ਗਜ਼ ਜ਼ਮੀਨ' ਲਈ ਤਰਸਦੇ ਚਲੇ ਗਏ। 'ਜ਼ਫਰ' ਸਾਹਿਬ ਦੀ ਮੌਤ ਤੋਂ 13 ਦਿਨ ਬਾਅਦ 20 ਨਵੰਬਰ ਨੂੰ ਜਦੋਂ ਦਿੱਲੀ ਵਿਖੇ ਉਹਨਾਂ ਦੇ ਇੰਤਕਾਲ ਦੀ ਖ਼ਬਰ ਪਹੁੰਚੀ ਤਾਂ ਅੰਗਰੇਜ਼ਾਂ ਦੇ ਡਰ ਕਾਰਨ ਬਾਦਸ਼ਾਹ ਬਹਾਦੂਰ ਸ਼ਾਹ 'ਜ਼ਫ਼ਰ' ਦੀ ਮੌਤ ਬਾਰੇ ਕਿਸੇ ਵੀ ਅਖ਼ਬਾਰ ਨੇ ਖੁੱਲ੍ਹ ਕੇ ਨਹੀਂ ਲਿਖਿਆ। ਅੱਜ ਅੰਗਰੇਜ਼ੀ ਰਾਜ ਨਹੀਂ ਰਿਹਾ ਅਤੇ 'ਜ਼ਫਰ' ਸਾਹਿਬ ਦੀ ਮਜ਼ਾਰ 'ਰੈਡ ਫੋਰਟ' ਅੱਜ ਵੀ ਆਪਣਿਆਂ ਅਤੇ ਅੰਗਰੇਜ਼ਾਂ ਦੁਆਰਾ ਕੀਤੀ ਗਈ ਬੇਰੁਖ਼ੀ ਦੀ ਯਾਦ ਦਿਵਾ ਰਹੀ ਹੈ।



# 'ਸ਼ਹੀਦੀ ਸਾਕਾ'- ਅੰਮ੍ਰਿਤਸਰ

15 ਜੂਨ 1871 ਈ. ਸਵੇਰੇ ਸੁਵਖ਼ਤੇ, ਲਗਪਗ 1 ਵਜੇ ਦੇ ਕਰੀਬ, ਨਾਨਕਸ਼ਾਹ ਫ਼ਕੀਰ ਅਤੇ ਜ਼ਖਮੀ ਉਮਰਾ 'ਮਾਸ਼ਕੀ' ਲਾਹੌਰੀ ਗੇਟ ਵਾਲੀ ਪੁਲਿਸ ਬੈਰਕ ਵਿੱਚ, ਬਦਹਵਾਸੀ ਦੀ ਹਾਲਤ ਵਿੱਚ ਪੁੱਜੇ। ਘੁੜਸਵਾਰ ਪੁਲਿਸ ਸਾਰਜੰਟ ਜੁੱਮੇ ਖਾਂ, ਜੋ ਕਿ ਉਸ ਸਮੇਂ ਬੈਰਕ ਵਿੱਚ ਸੁੱਤਾ ਹੋਇਆ ਸੀ, ਨੂੰ ਜਗਾ ਕੇ ਆਉਣ ਵਾਲਿਆਂ ਨੇ ਰਿਪੋਰਟ ਕੀਤੀ ਕਿ ਥੋੜ੍ਹੀ ਦੇਰ ਪਹਿਲਾਂ ਦੀਨਗੜ੍ਹ ਦੇ ਬੁੱਚੜਖਾਨੇ ਦੇ ਕਸਾਈਆਂ ਉੱਤੇ ਕੁਛ ਅਣਪਛਾਤੇ ਵਿਅਕਤੀਆਂ ਵੱਲੋਂ ਹਥਿਆਰਬੰਦ ਹਮਲਾ ਹੋਇਆ ਹੈ, ਛੇਤੀ ਹੀ ਵਾਰਦਾਤ ਵਾਲੀ ਥਾਂ ਤੇ ਚੱਲਿਆ ਜਾਵੇ। ਨਾਨਕਸ਼ਾਹ ਫਕੀਰ ਬੁੱਚੜਖਾਨੇ ਦੇ ਪਿੱਛੇ ਨੇੜੇ ਹੀ 'ਤਕੀਏ' (ਕੁਟੀਆ) ਵਿੱਚ ਰਹਿੰਦਾ ਸੀ। ਹਮਲੇ ਵਿੱਚ ਜ਼ਖਮੀ ਹੋਇਆ ਉਮਰਾ ਮਾਸ਼ਕੀ ਉਸ 'ਫ਼ਕੀਰ' ਨੂੰ ਨਾਲ ਲੈ ਕੇ ਥਾਣੇ ਰਿਪੋਰਟ ਲਿਖਵਾਉਣ ਅਤੇ ਮਦਦ ਲੈਣ ਲਈ ਆਇਆ ਸੀ।

ਲਾਹੌਰੀ ਗੇਟ ਦੀ ਪੁਲਿਸ ਬੈਰਕ ਅੰਮ੍ਰਿਤਸਰ ਸ਼ਹਿਰ ਦੇ ਡੀ. ਡਿਵੀਜ਼ਨ ਥਾਣੇ ਹੇਠ ਆਉਂਦੀ ਸੀ। ਸਾਰਜੰਟ ਜੁੰਮੇਂ ਖਾਂ ਤੁਰੰਤ 30-35 ਸਿਪਾਹੀਆਂ ਨੂੰ ਨਾਲ ਲੈ ਕੇ ਘਟਨਾ ਵਾਲੀ ਥਾਂ 'ਤੇ ਪੁੱਜਾ। ਰਾਤ ਘੁੱਪ ਹਨੇਰੀ ਸੀ, ਇਸ ਲਈ ਹਮਲਾਵਰਾਂ ਦੀ ਪਛਾਣ ਨਾ ਹੋ ਸਕੀ। ਇਸ ਹਮਲੇ ਵਿੱਚ ਚਾਰ ਕਸਾਈ ਮਾਰੇ ਗਏ ਅਤੇ ਸੱਤ ਜ਼ਖਮੀ- ਜਿਨ੍ਹਾਂ ਵਿੱਚੋਂ ਤਿੰਨ ਬੁਰੀ ਤਰ੍ਹਾਂ ਜ਼ਖਮੀ ਹੋਏ ਸਨ। ਸਾਰਜੰਟ ਜੁੰਮੇ ਖ਼ਾਂ ਨੇ ਘਟਨਾ ਦੀ ਜਾਣਕਾਰੀ ਤੁਰੰਤ ਡੀ.ਸੀ. ਨੂੰ ਭੇਜੀ, ਜੋ ਕਿ ਉਸ ਸਮੇਂ ਸ਼ਹਿਰ ਤੋਂ ਬਾਹਰ ਡਲਹੌਜ਼ੀ ਵਿਖੇ ਸੀ। ਡੀ.ਸੀ. ਨੇ ਉਸੇ ਸਮੇਂ ਸ਼ਹਿਰ ਦੇ ਸਿਵਿਲ-ਸਰਜਨ ਨੂੰ ਵਾਰਦਾਤ ਵਾਲੀ ਥਾਂ 'ਤੇ ਪਹੁੰਚਣ ਦੇ ਹੁਕਮ ਕੀਤੇ। ਥੋੜ੍ਹੀ ਲੋਅ ਲੱਗਣ 'ਤੇ ਵਾਰਦਾਤ ਵਾਲੀ ਥਾਂ ਤੋਂ ਨੀਲੀ ਦਸਤਾਰਾਂ ਅਤੇ ਚੱਕਰ ਬਰਾਮਦ ਹੋਏ।

3 ਅਪ੍ਰੈਲ ਤੋਂ ਸ਼ਹਿਰ ਵਿੱਚ ਜਦੋਂ ਗਊ-ਹੱਤਿਆ ਦੇ ਵਿਰੋਧ ਵਿੱਚ ਹਿੰਦੂ-ਮੁਸਲਿਮ ਵਿਵਾਦ ਦਾ ਤਨਾਅ ਸੀ। ਇੱਕ ਦਿਨ ਇਕ ਨਿਹੰਗ ਨੇ ਕਸਾਈਆਂ ਨੂੰ 'ਗਊ-ਮਾਸ ਵੇਚਣ ਤੋਂ ਬਾਜ ਆਉਣ ਨਹੀਂ ਤਾਂ ਸੋਧ ਦੇਣ' ਦੀ ਧਮਕੀ ਦਿੱਤੀ ਸੀ। ਜਿਸ ਤੋਂ ਬਾਅਦ ਸ਼ਹਿਰ ਪ੍ਰਸ਼ਾਸਨ ਨੇ 6 ਮਈ ਨੂੰ ਬੁੱਚੜਖਾਨੇ ਦੇ ਬਾਹਰ ਪੁਲਿਸ ਦੀ ਚੌਕੀ ਬਿਠਾ ਦਿੱਤੀ ਸੀ, ਜੋ 31 ਮਈ ਤੱਕ ਬੈਠੀ ਰਹੀ ਸੀ। ਹਮਲਾਵਰਾਂ ਦਾ ਕੋਈ ਸੁਰਾਗ ਨਹੀਂ ਸੀ ਮਿਲਿਆ। ਇਸ ਲਈ ਨੀਲੀਆਂ ਦਸਤਾਰਾਂ ਅਤੇ ਚੱਕਰਾਂ ਤੋਂ ਮੁੱਢਲੇ ਤੌਰ ਤੇ ਇਹ ਅੰਦਾਜ਼ਾ ਲਗਾਇਆ ਗਿਆ ਕਿ ਹਮਲੇ ਦੀ ਕਾਰਵਾਈ ਵਿੱਚ ਨਿਹੰਗਾਂ ਦਾ ਹੱਥ ਹੋ ਸਕਦਾ ਹੈ। ਸਵੇਰ ਹੁੰਦਿਆਂ ਤੱਕ ਸਿਵਲ ਸਰਜਨ- ਐਡਮ ਟੇਲਰ- ਵੀ ਮੌਕਾ-ਵਾਰਦਾਤ ਵਾਲੀ ਥਾਂ 'ਤੇ ਪਹੁੰਚ ਗਿਆ। ਉਸ ਨੇ ਹਮਲੇ ਦਾ ਸ਼ਿਕਾਰ ਹੋਏ ਕਸਾਈਆਂ ਦਾ ਮੁਆਇਨਾ ਕੀਤਾ।ਚਾਰ ਕਸਾਈ ਮਰ

ਚੁੱਕੇ ਸਨ- ਇਮਾਮੁਦੀਨ, ਸ਼ਾਦੀ, ਜੀਵਨ ਅਤੇ ਪੀਰ ਬਖਸ਼। ਸੱਤਾਂ ਫੱਟੜਾਂ ਦੀ ਮੌਕੇ ਉੱਤੇ ਲੋੜੀਂਦੀ ਮਰਹੱਮ ਪੱਟੀ ਕਰਕੇ, ਤਿੰਨ ਬੁਰੀ-ਤਰ੍ਹਾਂ ਜ਼ਖਮੀਆਂ ਨੂੰ ਹਸਪਤਾਲ ਭੇਜਿਆ, ਅਤੇ ਮਾਰੇ ਗਏ ਕਸਾਈਆਂ ਨੂੰ ਸਾਰਜੰਟ ਜੁੰਮੇ ਖ਼ਾਂ- ਲੈ ਜਾ ਕੇ ਅਤੇ ਕਾਗਜ਼ੀ ਕਾਰਵਾਈ ਕਰਕੇ, ਮੁਰਦਾ-ਘਰ ਛੱਡ ਕੇ, ਫੇਰ ਮੌਕੇ ਤੇ ਆ ਗਿਆ। ਦਿਨ ਚੜਦੇ ਨੂੰ ਸ਼ਹਿਰ ਅੰਮ੍ਰਿਤਸਰ ਵਿੱਚ ਹਾਜ਼ਰ ਹੋਰ ਅਫ਼ਸਰ ਵੀ ਮੌਕੇ 'ਤੇ ਪੁੱਜਣ ਲੱਗ ਪਏ ਅਤੇ ਜੋ ਵੱਡੇ ਅਫ਼ਸਰ ਸ਼ਹਿਰ ਤੋਂ ਬਾਹਰ ਸਨ, ਖ਼ਬਰ ਮਿਲਦਿਆਂ ਹੀ ਸ਼ਹਿਰ ਨੂੰ ਰਵਾਨਾ ਹੋ ਗਏ।

ਭਾਵੇਂ ਸ਼ਹਿਰ ਦੀ ਪੁਲਿਸ ਅਤੇ ਅਫ਼ਸਰ ਇਸ ਵਾਰਦਾਤ ਬਾਰੇ ਤਫ਼ਤੀਸ਼ ਵਿੱਚ ਤੁਰੰਤ ਤੇਜ਼ੀ ਨਾਲ ਲੱਗੇ ਹੋਏ ਸਨ, ਫੇਰ ਵੀ ਸ਼ਹਿਰ ਵਿੱਚ ਅਤੇ ਹੋਰ ਇਲਾਕਿਆਂ ਵਿੱਚ ਮੁਸਲਮਾਨ ਕਸਾਈਆਂ ਅਤੇ ਆਮ ਮੁਸਲਮਾਨਾਂ ਵਿੱਚ ਸਹਿਮ ਦਾ ਮਾਹੌਲ ਬਣ ਗਿਆ ਹੋਇਆ ਸੀ, ਉਹ ਡਰੇ ਹੋਏ ਸਨ। ਕਿਲ੍ਹਾ ਗੋਬਿੰਦਗੜ੍ਹ ਵਿੱਚ ਰਹਿੰਦੇ ਗੋਰਿਆਂ ਨੂੰ ਗਊ-ਮਾਸ ਮੁਹੱਈਆ ਕਰਵਾਉਣ ਵਾਲੇ ਕਸਾਈ ਰਾਤ ਕਿਲ੍ਹੇ ਵਿੱਚ ਹੀ ਗੁਜ਼ਾਰਨ ਲੱਗ ਪਏ। ਉਸ ਸਮੇਂ ਦੀਆਂ ਅਖ਼ਬਾਰਾਂ ਵਿੱਚ ਵੀ ਉਡਾਰੂ ਖ਼ਬਰਾਂ ਦੀਆਂ ਸੁਰਖ਼ੀਆਂ ਲੱਗਣੀਆਂ ਅਤੇ ਪਾਠਕਾਂ ਦੇ ਵਿਚਾਰ ਛਪਣ ਲੱਗ ਪਏ। 20 ਜੂਨ ਦੀ 'ਇੰਡੀਅਨ ਪਬਲਿਕ ਉਪੀਨੀਅਨ' ਅਖ਼ਬਾਰ ਵਿੱਚ ਖ਼ਬਰ ਛਪੀ ਕਿ ਅੰਮ੍ਰਿਤਸਰ ਬੁੱਚੜ-ਕੇਸ ਦੀ ਘਟਨਾ ਤੋਂ ਬਾਅਦ ਤਰਨਤਾਰਨ, ਕਸੂਰ ਅਤੇ ਹੋਰ ਕਈ ਸ਼ਹਿਰਾਂ ਵਿੱਚ ਵੀ ਘਟਨਾਵਾਂ ਵਾਪਰੀਆਂ ਸਨ। ਏਸੇ ਦਿਨ ਦੀ ਅਖ਼ਬਾਰ ਵਿੱਚ ਇੱਕ ਖ਼ਬਰ ਵਿੱਚ ਇੱਕ ਪਾਠਕ ਨੇ ਖ਼ਬਰ ਦਿੱਤੀ ਕਿ ਜਿਸ ਗੈਂਗ ਨੇ ਬੁੱਧਵਾਰ 14 ਜੂਨ ਰਾਤ ਨੂੰ ਅੰਮ੍ਰਿਤਸਰ ਵਾਲੀ ਘਟਨਾ ਨੂੰ ਅੰਜਾਮ ਦਿੱਤਾ ਸੀ, ਉਹਨਾਂ ਨੇ ਹੀ ਸ਼ੁੱਕਰਵਾਰ ਨੂੰ ਬਿਆਸ ਵਿਖੇ ਹਮਲਾ ਕੀਤਾ ਅਤੇ ਇਸ ਘਟਨਾ ਨੂੰ ਅੰਜਾਮ ਦਿੱਤਾ ਸੀ। ਉਹਨਾਂ ਨੇ ਹੀ ਸ਼ੁੱਕਰਵਾਰ ਨੂੰ ਬਿਆਸ ਰੇਲਵੇ ਸਟੇਸ਼ਨ ਦੇ ਨੇੜੇ 'ਵਜ਼ੀਰ ਬੁਲਾਰ' ਵਿਖੇ ਹਮਲਾ ਕੀਤਾ ਅਤੇ ਇਸ ਘਟਨਾ ਵਿੱਚ 5 ਲੋਕ ਮਰੇ ਅਤੇ 8 ਜ਼ਖਮੀ ਹੋਏ ਹਨ। 30 ਜੂਨ ਦੀ ਏਸੇ ਅਖ਼ਬਾਰ ਵਿੱਚ ਮੁਸਲਮਾਨਾਂ ਵੱਲੋਂ ਧਮਕੀ ਵੀ ਛਪੀ ਕਿ ਅੰਮ੍ਰਿਤਸਰ ਸ਼ਹਿਰ ਵਿੱਚ ਹਿੰਦੂਆਂ ਨਾਲੋਂ ਕਿਤੇ ਜ਼ਿਆਦਾ- 60,000 ਤੋਂ ਉੱਪਰ- ਮੁਸਲਮਾਨ ਵਸਦੇ ਹਨ, ਇਸ ਗੱਲ ਦਾ ਧਿਆਨ ਰੱਖਿਆ ਜਾਵੇ। ਇਹ ਸਭ ਉਡਾਰੂ ਖ਼ਬਰਾਂ ਸਨ। ਘਟਨਾ ਨੂੰ ਕਈ ਦਿਨ ਬੀਤ ਜਾਣ ਦੇ ਬਾਅਦ ਵੀ ਜਦੋਂ ਦੋਸ਼ੀਆਂ ਬਾਰੇ ਕੋਈ ਸੁਰਾਗ਼ ਨਾ ਮਿਲਿਆ ਤਾਂ 'ਕਾਬਲ ਜਾਸੂਸ ਅਤੇ ਪੁਲਿਸ ਅਫ਼ਸਰ' ਡੀ.ਐਸ.ਪੀ. ਹੁਸ਼ਿਆਰਪੁਰ ਕ੍ਰਿਸਟੀ ਨੂੰ ਵਿਸ਼ੇਸ਼ ਤੌਰ 'ਤੇ ਇਸ ਕੇਸ ਦੀ ਪੜਤਾਲ ਲਈ ਧਰਮਸ਼ਾਲਾ ਤੋਂ ਬੁਲਾ ਲਿਆ ਗਿਆ।

ਇੰਗਲੈਂਡ ਦੀ ਈਸਟ ਇੰਡੀਆ ਕੰਪਨੀ ਨੇ 1849 ਈ. ਵਿੱਚ ਪੰਜਾਬ ਉੱਤੇ ਪੂਰਨ ਰੂਪ ਵਿੱਚ ਕਬਜ਼ਾ ਕਰ ਲਿਆ ਸੀ। ਕਬਜ਼ੇ ਦੇ ਤੁਰੰਤ ਬਾਅਦ ਹੀ ਉਹਨਾਂ ਨੇ ਪੂਰੇ ਖੇਤਰ ਵਿੱਚ ਗਊ-ਘਾਤ ਦੀ ਖੁੱਲ੍ਹ ਦੇ ਦਿੱਤੀ ਕਿਉਂਕਿ ਅੰਗਰੇਜ਼ ਆਪ ਗਊ-ਮਾਸ ਖਾਂਦੇ ਸਨ ਅਤੇ ਗਊਘਾਤ ਕਰਨ ਵਾਲੇ ਮੁਸਲਮਾਨ ਸਨ। ਪੰਜਾਬ-ਵਾਸੀਆਂ ਨੂੰ ਆਪਸ ਵਿੱਚ ਪਾੜਣ ਤੇ ਲੜਾਉਣ ਵਾਲੀ ਸੀ ਇਹ ਨੀਤੀ। ਸਿੱਖ ਰੈਜੀਮੈਂਟਾਂ ਤੋੜ ਦਿੱਤੀਆਂ ਗਈਆਂ ਸਨ ਅਤੇ ਥੋੜ੍ਹੇ ਹੀ ਸਮੇਂ ਵਿੱਚ ਪੰਜਾਬ ਦੇ ਉੱਘੇ ਆਗੂ ਦੇਸ਼ ਵਿਦੇਸ਼ ਵਿਚ ਨਿਰਵਾਸਤ ਕਰਕੇ ਕੈਦ ਕਰ ਦਿੱਤੇ ਗਏ ਤਾਂ ਕਿ ਪੰਜਾਬ ਵਿਚ ਕੋਈ ਵੀ ਐਸਾ ਨੇਤਾ ਨਾ ਰਹੇ ਜੋ ਉਹਨਾਂ ਦੀ ਹੋਂਦ ਨੂੰ

ਖ਼ਤਰਾ ਬਣ ਸਕੇ। ਲਾਹੌਰ ਦੇ ਰੀਜੈਂਟ, ਸਰ ਫ੍ਰੈਡਰਿਕ ਕਰੀ ਨੇ 4 ਅਕਤੂਬਰ 1848 ਈ. ਨੂੰ ਗਵਰਨਰ ਜਨਰਲ ਲਾਰਡ ਡਲਹੌਜ਼ੀ ਨੂੰ ਇੱਕ ਚਿੱਠੀ ਵਿੱਚ ਲਿਖਿਆ ਸੀ-

"ਸਾਡੇ ਕਬਜ਼ੇ ਦੇ ਮੁੱਢ ਤੋਂ ਹੀ ਪੰਜਾਬ ਦੇ ਸਾਰੇ ਹਿੱਸਿਆਂ ਵਿੱਚ ਸਾਡੇ ਵਿਰੁੱਧ ਅਸ਼ਾਂਤੀ ਅਤੇ ਵਿਰੋਧ ਦਾ ਮਾਹੌਲ ਬਣਿਆ ਹੋਇਆ ਹੈ। ਇਸ ਦਾ ਵਿਸ਼ੇਸ਼ ਪ੍ਰਭਾਵ ਫ਼ੌਜ ਵਿੱਚੋਂ ਕੱਢੇ ਗਏ ਫ਼ੌਜੀਆਂ ਉੱਤੇ ਹੈ।"

ਇਸ ਚਿੱਠੀ ਤੋਂ ਇੱਕ ਦਿਨ ਪਹਿਲਾਂ 3 ਅਕਤੂਬਰ ਨੂੰ ਰੌਬਰਟ ਨੇਪੀਅਰ ਨੇ ਫ੍ਰੈਡਰਿਕ ਕਰੀ ਨੂੰ ਲਿਖਿਆ ਸੀ-

"ਮੇਰਾ ਵਿਚਾਰ ਹੈ ਕਿ ਜੇ ਅਸੀਂ ਪੰਜਾਬ ਲੈ ਲਈਏ ਤਾਂ ਸਾਨੂੰ ਚਾਹੀਦਾ ਹੈ ਕਿ ਸਰਦਾਰਾਂ ਨੂੰ ਉੱਕਾ ਹੀ ਖ਼ਤਮ ਕਰ ਦੇਈਏ। ਆਗੂਆਂ ਤੋਂ ਬਿਨਾ ਲੋਕ ਕੁਝ ਵੀ ਨਹੀਂ ਹੁੰਦੇ।"

ਲਾਰਡ ਡਲਹੌਜ਼ੀ ਨੇ ਬੋਰਡ ਆਫ਼ ਡਾਇਰੈਕਟਰਜ਼ ਨੂੰ ਲਿਖਿਆ ਸੀ-

"ਜਿੰਨੀ ਦੇਰ ਅਸੀਂ ਸਿੱਖ ਜਨਤਾ ਨੂੰ ਪੂਰੀ ਤਰ੍ਹਾਂ ਲਤਾੜ ਨਹੀਂ ਦਿੰਦੇ ਅਤੇ ਇੱਕ ਆਜ਼ਾਦ ਕੌਮ ਦੀ ਹੈਸੀਅਤ ਵਿੱਚ ਉਨ੍ਹਾਂ ਦੀ ਤਾਕਤ ਨੂੰ ਬਿਲਕੁਲ ਤਬਾਹ ਨਹੀਂ ਕਰ ਦਿੰਦੇ, ਹਿੰਦੁਸਤਾਨ ਵਿੱਚ ਕਦੇ ਵੀ ਅਮਨ ਦਾ ਸੌਖਿਆਂ ਹੀ ਯਕੀਨ ਨਹੀਂ ਹੋ ਸਕਦਾ।"

ਇਸ ਤਰ੍ਹਾਂ ਦੀ ਨੀਤੀ ਉੱਤੇ ਅਮਲ ਕਰਦਿਆਂ ਹੋਇਆਂ ਅੰਗਰੇਜ਼ ਅਫ਼ਸਰਾਂ ਨੇ ਪੰਜਾਬ ਵਿੱਚੋਂ ਹੌਲੀ ਹੌਲੀ ਉਹਨਾਂ ਆਗੂਆਂ ਅਤੇ ਸਰਦਾਰਾਂ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਸੀ ਜੋ ਉਹਨਾਂ ਲਈ ਖ਼ਤਰਾ ਬਣ ਸਕਦੇ ਸਨ। ਮਹਾਰਾਣੀ ਜਿੰਦਾਂ, ਬਾਲਕ ਮਹਾਰਾਜਾ ਦਲੀਪ ਸਿੰਘ, ਰਾਮ ਸਿੰਘ ਪਠਾਨੀਆ, ਭਾਈ ਮਹਾਰਾਜ ਸਿੰਘ ਆਦਿ ਨੂੰ ਪੰਜਾਬ ਤੋਂ ਬਾਹਰ ਦੇਸਾਂ-ਬਿਦੇਸਾਂ ਵਿੱਚ ਭੇਜ ਕੇ ਕੈਦ ਕਰ ਦਿੱਤਾ ਸੀ। ਪੰਜਾਬ ਦੀ ਜਨਤਾ ਵਿੱਚ ਗੁੱਸਾ ਸੀ, ਵਿਰੋਧ ਸੀ ਪਰ ਨੇਤਾ-ਵਿਹੀਣ ਹੋਣ ਕਰਕੇ ਉਹ ਕੁਝ ਨਹੀਂ ਸੀ ਕਰ ਸਕਦੇ। ਐਸੇ ਮਾਹੌਲ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੀ ਵਿਸਾਖੀ ਤੋਂ ਅੰਗਰੇਜ਼ ਬਸਤੀਵਾਦ ਵਿਰੁੱਧ 'ਕੂਕਾ ਅੰਦੋਲਨ' ਚਲਾਇਆ ਹੋਇਆ ਸੀ। ਨਿਰਾਸਤਾ ਵਿੱਚ ਗ੍ਰਸਤ ਜਨਤਾ ਨੂੰ ਜਿਵੇਂ ਨਵੀਂ ਆਕਸੀਜਨ ਮਿਲ ਗਈ ਹੋਵੇ। ਗੁਰੂ ਜੀ ਦੇ ਪੈਰੋਕਾਰ ਕੂਕੇ ਅਥਵਾ ਨਾਮਧਾਰੀਆਂ ਤੋਂ ਇਲਾਵਾ ਆਮ ਜਨਤਾ ਅੰਗਰੇਜ਼ੀਅਤ ਵਿਰੁੱਧ ਆਪਣੇ ਗੁੱਸੇ ਅਤੇ ਵਿਚਾਰਾਂ ਦਾ ਪ੍ਰਗਟਾਵਾ ਕਰਨ ਲੱਗ ਪਈ ਸੀ। ਏਸੇ ਕਰਕੇ ਹੀ ਜਦੋਂ ਪਵਿੱਤਰ ਸ਼ਹਿਰ ਅੰਮ੍ਰਿਤਸਰ ਵਿੱਚ ਈਸਾਈਅਤ ਦਾ ਵਿਸ਼ੇਸ਼ ਪ੍ਰਚਾਰ ਹੋਣ ਲੱਗ ਪਿਆ ਅਤੇ ਗਊ-ਮਾਸ ਸ਼ਹਿਰ ਵਿੱਚ ਸ਼ਰ੍ਹੇਆਮ ਵਿਕਣ ਲੱਗ ਪਿਆ ਤਾਂ ਹਿੰਦੂ-ਸਿੱਖ ਭੜਕ ਪਏ ਅਤੇ ਲੰਮਾਂ ਸਮਾਂ ਤਣਾਅ ਬਣਿਆ ਰਿਹਾ, ਪਰ ਪ੍ਰਸ਼ਾਸਨ ਨੇ ਜਨਤਾ ਦੀਆਂ ਭਾਵਨਾਵਾਂ ਨੂੰ ਲਤਾੜਨ ਦੀ ਨੀਤੀ ਉੱਤੇ ਅਮਲ ਕਰਦਿਆਂ ਹੋਇਆਂ ਉਹਨਾਂ ਦੀ ਕੋਈ ਗੱਲ ਨਾ ਸੁਣੀ ਅਤੇ ਕੋਈ ਕਾਰਵਾਈ ਨਾ ਕੀਤੀ।

'ਕੂਕਾ ਅੰਦੋਲਨ' ਦਾ ਪ੍ਰਚਾਰ ਜ਼ੋਰਾਂ 'ਤੇ ਸੀ। 1871 ਈ. ਵਿੱਚ ਬਦੇਸ਼ਾਂ ਨਾਲ ਤਾਲਮੇਲ ਬਣ ਰਹੇ ਸਨ, ਜਨਤਾ ਗੁਰੂ ਰਾਮ ਸਿੰਘ ਨੂੰ ਸੁਣਨਾ ਚਾਹੁੰਦੀ ਸੀ। ਇਸ ਸਾਲ ਦੇ ਸ਼ੁਰੂ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਮਾਘੀ ਮੁਕਤਸਰ ਮਨਾਉਣ ਤੋਂ ਬਾਅਦ ਹੋਲਾ ਪਿੰਡ ਖੋਟਿਆਂ

ਵਿੱਚ ਕੀਤਾ। ਉੱਥੋਂ ਹੀ ਗੁਰੂ ਜੀ ਵਸਾਖੀ 'ਤੇ ਦਮਦਮੇ ਚਲੇ ਗਏ। ਲੋਕ ਵੱਡੀ ਗਿਣਤੀ ਵਿੱਚ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਅਤੇ ਉਪਦੇਸ਼ ਸੁਣਦੇ। ਪ੍ਰਚਾਰ ਦੌਰਾ ਕਰਦੇ ਕਰਦੇ ਸਤਿਗੁਰੂ ਰਾਮ ਸਿੰਘ ਜੀ ਮਲੇਰਕੋਟਲਾ ਨਗਰ ਆਏ ਅਤੇ ਕੁਝ ਦਿਨ ਠਹਿਰੇ। ਮਹੀਨਾ ਮਈ ਦੇ ਸ਼ੁਰੂ ਦਾ ਸੀ। ਏਥੇ ਹੀ ਅੰਮ੍ਰਿਤਸਰ ਇਲਾਕੇ ਦੇ ਲੋਪੋਕੀ ਪਿੰਡ ਦੇ ਕੁਝ ਸਿੰਘਾਂ ਨੇ ਆ ਕੇ ਉੱਥੇ ਵਾਪਰ ਰਹੀਆਂ ਗੋ-ਬੱਧ ਦੀਆਂ ਘਟਨਾਵਾਂ ਬਾਬਤ ਸਤਿਗੁਰੂ ਜੀ ਨੂੰ ਦੱਸਿਆ। ਪਿਛਲੇ ਕੁਝ ਸਮੇਂ ਤੋਂ ਅੰਮ੍ਰਿਤਸਰ ਸ਼ਹਿਰ ਵਿੱਚ ਗਊ-ਬੱਧ ਬਹੁਤ ਵਧ ਗਿਆ ਹੋਇਆ ਸੀ ਅਤੇ ਨਗਰ ਵਿੱਚ ਗਊ-ਮਾਸ ਸ਼ਰੇਆਮ ਵਿਕਣ ਲੱਗ ਪਿਆ ਸੀ। ਹਿੰਦੂਆਂ ਵੱਲੋਂ ਇਤਰਾਜ਼ ਕਰਨ 'ਤੇ ਵੀ ਸਰਕਾਰ ਨਹੀਂ ਚੇਤੀ ਅਤੇ ਹੁਣ ਗੋ-ਮਾਸ ਖੁੱਲ੍ਹੇ ਰੂਪ ਵਿੱਚ ਵਿਕਦਾ ਹੋਇਆ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਤੱਕ ਆ ਪੁੱਜਾ। ਸ਼ਹਿਰ ਅੰਮ੍ਰਿਤਸਰ ਵਿੱਚ ਮੁਸਲਮਾਨਾਂ ਦੀ ਵਸੋਂ ਹਿੰਦੂ ਅਤੇ ਸਿੱਖਾਂ ਦੀ ਕੁੱਲ ਤਾਦਾਦ ਨਾਲੋਂ ਵੀ ਜ਼ਿਆਦਾ ਸੀ। ਏਸ ਦੇ ਨਾਲ ਨਾਲ ਮੁਸਲਮਾਨ ਗਊ-ਮਾਸ ਖਾਂਦੇ ਸਨ ਅਤੇ ਅੰਗਰੇਜ਼ਾਂ ਨੂੰ ਵੀ ਮੁਹੱਈਆ ਕਰਵਾਉਂਦੇ ਸਨ। ਇਸ ਕਰਕੇ ਹੀ ਅੰਗਰੇਜ਼ ਅਧਿਕਾਰੀ ਹਿੰਦੂ, ਸਿੱਖਾਂ ਵੱਲੋਂ ਕੀਤੇ ਜਾ ਰਹੇ ਵਿਰੋਧ ਵੱਲ ਕੋਈ ਧਿਆਨ ਨਹੀਂ ਸੀ ਦਿੰਦੇ।

ਪਾਠਕਾਂ ਦੀ ਜਾਣਕਾਰੀ ਲਈ ਇਹ ਵੀ ਦੱਸ ਦੇਣਾ ਠੀਕ ਹੋਵੇਗਾ ਕਿ ਅੰਗਰੇਜ਼ੀ ਸਾਮਰਾਜ ਦੇ ਸਮੇਂ ਵਿੱਚ ਗਊ- ਹੱਤਿਆ ਵਿਰੁੱਧ ਹਿੰਦੁਸਤਾਨ ਵਿੱਚ ਜ਼ਿਆਦਾਤਰ ਦੰਗੇ ਅੰਗਰੇਜ਼ੀ ਇਲਾਕਿਆਂ ਵਿੱਚ ਹੀ ਹੋਏ ਸਨ, ਉਹਨਾਂ ਥਾਵਾਂ ਉਤੇ ਨਹੀਂ ਸਨ ਹੋਏ ਜਿੱਥੇ ਮੁਸਲਮਾਨ ਰਿਆਸਤਾਂ ਸਨ, ਜਿਵੇਂ ਹੈਦਰਾਬਾਦ ਆਦਿ। ਇਹ ਗੱਲ ਸਪਸ਼ਟ ਕਰਦੀ ਹੈ ਕਿ ਅੰਗਰੇਜ਼ ਅਧਿਕਾਰੀ ਧਰਮ ਦੇ ਨਾਂ 'ਤੇ ਹਿੰਦੁਸਤਾਨੀਆਂ ਨੂੰ ਆਪਸ ਵਿੱਚ ਲੜਾ ਕੇ ਉਨ੍ਹਾਂ ਵਿਚਕਾਰ ਪਾੜਾ ਵਧਾਉਣ ਦੀਆਂ ਕਾਰਵਾਈਆਂ ਕਰਨ ਵਿਚ ਵਿਅਸਤ ਸਨ। ਅੰਗਰੇਜ਼ਾਂ ਨੇ ਅੰਮ੍ਰਿਤਸਰ ਸ਼ਹਿਰ ਵਿੱਚ ਇਸਾਈਅਤ ਦਾ ਮਾਹੌਲ ਬਨਾਉਣਾ ਸ਼ੁਰੂ ਕੀਤਾ ਹੋਇਆ ਸੀ, ਤਾਂਕਿ ਉੱਥੇ ਗੁਰੂਆਂ ਦਾ ਅਤੇ ਸਿੱਖੀ ਦਾ ਪ੍ਰਭਾਵ ਘਟ ਸਕੇ।

ਸ੍ਰੀ ਦਰਬਾਰ ਸਾਹਿਬ ਦੇ ਬਿਲਕੁਲ ਨਾਲ ਉੱਤਰ ਵਾਲੇ ਪਾਸੇ, ਜਿੱਧਰ ਨੂੰ ਜਲ੍ਹਿਆਂਵਾਲਾ ਬਾਗ ਪੈਂਦਾ ਸੀ, ਕੁਝ ਬੁੰਗੇ ਤੋੜ ਕੇ 1862 ਈ. ਤੋਂ ਈਸਾਈ ਨਮੂਨੇ ਵਾਲਾ 174 ਫੁੱਟ ਉੱਚਾ ਘੰਟਾ-ਘਰ ਬਨਾਉਣਾ ਸ਼ੁਰੂ ਕੀਤਾ ਹੋਇਆ ਸੀ ਅਤੇ ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਨੂੰ ਜਾਣ ਵਾਲਾ ਮੁੱਖ ਰਸਤਾ, ਜੋ ਕਿ ਪਹਿਲਾਂ ਅਕਾਲ ਬੁੰਗੇ (ਤਖ਼ਤ) ਵੱਲੋਂ ਦੀ ਸੀ, ਬਦਲ ਕੇ ਘੰਟਾ ਘਰ ਵਾਲੇ ਪਾਸੇ ਦੀ ਕਰ ਦਿੱਤਾ ਸੀ ਤਾਂ ਕਿ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ-ਅਭਿਲਾਸ਼ੀ ਲੋਕ ਘੰਟਾ- ਘਰ ਵੱਲੋਂ ਦੀ ਹੋ ਕੇ ਹੀ ਆਉਣ। ਏਥੇ ਘੰਟਾ-ਘਰ ਬਨਾਉਣ ਵਿੱਚ ਵੱਡੀ ਤਾਦਾਦ ਵਿੱਚ ਕਸ਼ਮੀਰੀ ਮੁਸਲਮਾਨ ਕੰਮ ਕਰਦੇ ਹੁੰਦੇ ਸਨ। ਨਤੀਜਾ ਇਹ ਹੋਇਆ ਕਿ ਗਊ-ਮਾਸ ਦਰਬਾਰ ਸਾਹਿਬ ਦੇ ਬਿਲਕੁਲ ਨੇੜੇ ਮੁਸਲਮਾਨਾਂ ਦੇ ਘਰਾਂ ਵਿੱਚ ਵਿਕਣ ਲੱਗ ਪਿਆ। ਵੇਚਣ ਵਾਲੇ ਖੁੱਲ੍ਹੇ ਰੂਪ ਵਿੱਚ ਗਊ-ਮਾਸ ਇੱਥੇ ਲਿਆ ਕੇ ਵੇਚਦੇ ਸਨ, ਜਿਸ ਨਾਲ ਹਿੰਦੂ, ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪੁੱਜਦੀ ਸੀ।

ਹਿੰਦੂ ਸਮਾਜ ਵੱਲੋਂ ਕਈ ਵਾਰੀ ਰੋਸ-ਮੁਜ਼ਾਹਰੇ ਹੋਏ, ਹੜਤਾਲਾਂ ਹੋਈਆਂ ਪਰ ਕੋਈ ਨਹੀਂ ਸੀ ਸੁਣਦਾ। ਅਪ੍ਰੈਲ ਮਹੀਨੇ ਵਿੱਚ ਡੇਰਾ ਨੌਰੰਗਾਬਾਦ ਦੇ ਇੱਕ ਸਿੱਖ ਦੇਵਾ ਸਿੰਘ ਨੇ

ਦਰਬਾਰ ਸਾਹਿਬ ਦੀ ਪਰਕਰਮਾ ਵਿੱਚ ਗਊ- ਮਾਸ ਦੀ ਹੱਡੀ ਪਈ ਵੇਖੀ ਤਾਂ ਉਸ ਨੇ ਇਸ ਦੀ ਸ਼ਿਕਾਇਤ ਪੁਜਾਰੀਆਂ ਪਾਸ ਕੀਤੀ, ਜੋ ਉਸਨੂੰ ਦਰਬਾਰ ਸਾਹਿਬ ਦੇ ਮੈਨੇਜਰ ਸ੍ਰ. ਮੰਗਲ ਸਿੰਘ ਰਾਮਗੜ੍ਹੀਏ ਕੋਲ ਲੈ ਗਏ। 'ਮੈਨੇਜਰ ਦਰਬਾਰ ਸਾਹਿਬ' ਅੰਗਰੇਜ਼-ਪ੍ਰਸਤ ਸੀ। ਹੋਰਨਾਂ ਵਾਂਗੂੰ ਹੀ ਉਸਨੇ ਵੀ ਦਰਬਾਰ ਸਾਹਿਬ ਦੀ ਪਵਿੱਤਰਤਾ ਬਾਰੇ ਕੋਈ ਵਿਚਾਰ ਕਰਨ ਦੀ ਬਜਾਏ ਉਸ ਸਿੱਖ ਦੇਵਾ ਸਿੰਘ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ, ਜਿਸ ਨਾਲ ਲੋਕਾਂ ਦੀਆਂ ਭਾਵਨਾਵਾਂ ਹੋਰ ਵੀ ਭੜਕਣੀਆਂ ਸ਼ੁਰੂ ਹੋ ਗਈਆਂ। ਇਹਨੀ ਦਿਨੀਂ ਹੀ ਲੋਪੋਕੀ ਰਹਿੰਦੇ ਦੋ ਨਾਮਧਾਰੀ ਮਿਹਰ ਸਿੰਘ ਅਤੇ ਝੰਡਾ ਸਿੰਘ ਨੇ ਐਸੇ ਹੀ ਹਾਲਾਤਾਂ ਦਾ ਸਾਹਮਣਾ ਕੀਤਾ, ਜਦੋਂ ਉਹ ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਨੂੰ ਅਤੇ ਇਸ਼ਨਾਨ ਕਰਨ ਆਏ ਸਨ। ਸਿੱਖ, ਪੁਜਾਰੀ ਅਤੇ ਹੋਰ ਉੱਘੇ ਸਰਦਾਰ ਤਾਂ ਅੰਗਰੇਜ਼ਾਂ ਦੇ ਫ਼ਰਮਾਬਰਦਾਰ ਬਣੇ ਹੋਏ ਸਨ, ਕੋਈ ਕੁਝ ਵੀ ਨਹੀਂ ਸੀ ਸੁਣਦਾ, ਬੋਲਦਾ। ਸ਼ਹਿਰ ਅੰਮ੍ਰਿਤਸਰ ਵਿੱਚ ਹਿੰਦੂ ਅਤੇ ਆਮ ਸਿੱਖਾਂ ਵਿੱਚ ਦਰਬਾਰ ਸਾਹਿਬ ਦੀ ਹੁੰਦੀ ਨਿਰਾਦਰੀ ਬਾਰੇ ਕਾਫ਼ੀ ਗੁੱਸਾ ਸੀ ਪਰ ਪ੍ਰਸ਼ਾਸਨ ਕੁਝ ਵੀ ਸੁਣਨ ਨੂੰ ਤਿਆਰ ਨਹੀਂ ਸੀ। ਸਗੋਂ ਦੇਵਾ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਨੇ ਪੁਲਿਸ ਦੇ ਹਵਾਲੇ ਕਰ ਦਿੱਤਾ, ਜਿਸ 'ਤੇ ਉਸਨੂੰ ਤਿੰਨ ਸਾਲ ਦੀ ਕੈਦ ਕੀਤੀ ਗਈ।

ਸ਼ਹਿਰ ਅੰਮ੍ਰਿਤਸਰ ਵਿੱਚ ਨਾਮਧਾਰੀ ਸਿੱਖਾਂ ਦੀ ਗਿਣਤੀ ਆਟੇ ਵਿੱਚ ਲੂਣ ਦੇ ਬਰਾਬਰ ਵੀ ਨਹੀਂ ਸੀ। ਮਸਾਂ 8-10 ਘਰ ਹੀ ਕੂਕਿਆਂ ਦੇ ਸਨ। ਮੱਸਿਆ, ਸੰਗਰਾਂਦ ਅਤੇ ਪੂਰਨਮਾਸ਼ੀ 'ਤੇ ਹੀ ਸ਼ਹਿਰ ਦੇ ਬਾਹਰੋਂ ਵੱਡੀ ਗਿਣਤੀ ਵਿੱਚ ਸਿੱਖ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰਨ ਆਉਂਦੇ ਸਨ। ਇਹਨਾਂ ਸ਼ਰਧਾਲੂਆਂ ਵਿੱਚ ਬਹੁਤ ਸਾਰੇ ਨਾਮਧਾਰੀ ਸਿੰਘ ਵੀ ਹੁੰਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਸਦਕਾ ਸਭ ਵਿੱਚ ਕੁਝ ਕਰ ਗੁਜ਼ਰਨ ਦਾ ਜੋਸ਼ ਵੀ ਸੀ। ਪਿੰਡ ਲੋਪੋਕੇ ਦੇ ਦੋ ਨਾਮਧਾਰੀ- ਮਿਹਰ ਸਿੰਘ ਤੇ ਝੰਡਾ ਸਿੰਘ- ਵੀ ਸ੍ਰੀ ਦਰਬਾਰ ਸਾਹਿਬ ਇਸ਼ਨਾਨ ਕਰਨ ਨੂੰ ਹਰ ਸੰਗਰਾਂਦ ਆਇਆ ਕਰਦੇ ਸਨ। ਸ਼ਹਿਰ ਵਿੱਚ ਵਧਦੇ ਤਣਾਅ ਅਤੇ ਗਊ-ਬੱਧ ਤੋਂ ਵੀ ਉਹ ਭਲੀਭਾਂਤ ਜਾਣੂ ਸਨ। ਇਹਨਾਂ ਸਿੱਘਾਂ ਨੇ ਧਰਮ ਅਤੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਕੁਝ ਕਰ ਗੁਜ਼ਰਨ ਦੀ ਸੋਚੀ।

### ਗਊਆਂ ਉੱਤੇ ਹੋ ਰਹੇ ਅੱਤਿਆਚਾਰ

ਇਹਨਾਂ ਨਾਮਧਾਰੀ ਸਿੰਘਾਂ ਨੇ ਮੁੱਢਲੀ ਵਿਚਾਰ ਲਾਹੌਰ ਸ਼ਹਿਰ ਦੇ ਉੱਘੇ ਕੂਕੇ ਅਤੇ ਸੂਬੇ ਰਾਜਾ ਸਿੰਘ ਤਰਾਂਡੀ ਨਾਲ ਕੀਤੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਲੇਰਕੋਟਲੇ ਆ ਕੇ ਮਿਲੇ। ਉਸ ਸਮੇਂ ਸ੍ਰੀ ਸਤਿਗੁਰੂ ਜੀ ਹੋਲੇ ਅਤੇ ਵਿਸਾਖੀ ਮੇਲੇ ਦਮਦਮੇ ਸਾਹਿਬ ਤੋਂ ਵਾਪਸ ਆ ਰਹੇ ਸਨ ਅਤੇ ਮਲੇਰਕੋਟਲੇ ਰੁਕੇ ਹੋਏ ਸਨ। ਇਨ੍ਹਾਂ ਨਾਮਧਾਰੀ ਸਿੰਘਾਂ ਨੇ ਅਤਿਆਚਾਰ ਅਤੇ ਅੰਮ੍ਰਿਤਸਰ ਸ਼ਹਿਰ ਵਿੱਚ ਵਧਦੇ ਹੋਏ ਗਊ-ਮਾਸ ਦੀ ਵਿਕਰੀ, ਤਣਾਅ, ਦਰਬਾਰ ਸਾਹਿਬ ਦੀ ਹੋ ਰਹੀ ਬੇਅਦਬੀ ਅਤੇ ਸਰਕਾਰ ਵੱਲੋਂ ਕੁਝ ਵੀ ਧਿਆਨ ਨਾ ਦਿੱਤੇ ਜਾਣ ਅਤੇ ਆਪਣੇ ਇਰਾਦਿਆ ਬਾਰੇ ਸਤਿਗੁਰੂ ਜੀ ਨੂੰ ਦੱਸਿਆ। ਸਤਿਗੁਰੂ ਜੀ ਨੇ ਹੋਰ ਵੀ ਜਾਣਕਾਰੀਆਂ ਪੁੱਛੀਆਂ ਕਿ ਉਹਨਾਂ ਨੇ ਸ਼ਹਿਰ ਵਿੱਚ ਰਹਿੰਦੇ ਨਾਮਧਾਰੀਆਂ ਨਾਲ ਵਿਚਾਰ ਕੀਤੀ ਸੀ? ਦਰਬਾਰ ਸਾਹਿਬ ਦੇ ਮੈਨੇਜਰ ਅਤੇ ਪੁਜਾਰੀਆਂ ਦਾ ਰਵੱਈਆ

ਕੀ ਸੀ? ਮਿਹਰ ਸਿੰਘ ਅਤੇ ਝੰਡਾ ਸਿੰਘ ਨੇ ਦੱਸਿਆ ਕਿ ਉਹਨਾਂ ਨੇ ਸ਼ਹਿਰ ਵਿੱਚ ਰਹਿਣ ਵਾਲੇ ਕਿਸੇ ਵੀ ਨਾਮਧਾਰੀ ਨਾਲ ਅਜੇ ਤੱਕ ਕੋਈ ਗੱਲ ਨਹੀਂ ਸੀ ਕੀਤੀ ਅਤੇ ਪੁਜਾਰੀ ਲੋਕ ਤਾਂ ਕੁਝ ਨਹੀਂ ਸੀ ਕਰਦੇ ਕਿਉਂਕਿ ਉਹ ਅੰਗਰੇਜ਼ਾਂ ਦੇ ਵਫ਼ਾਦਾਰ ਜੁ ਬਣੇ ਹੋਏ ਸਨ। ਸਰਕਾਰ ਵੀ ਕੋਈ ਗੱਲ ਨਹੀਂ ਸੀ ਸੁਣ ਰਹੀ ਅਤੇ ਲੋਕਾਂ ਦੇ ਵਿਰੋਧ ਵੱਲ ਤਵੱਜੋ ਨਹੀਂ ਸੀ ਦੇ ਰਹੀ। ਸਾਰੀਆਂ ਗੱਲਾਂ ਸੁਣ ਕੇ ਅਤੇ ਹਾਲਾਤ ਦਾ ਜਾਇਜ਼ਾ ਲੈਂਦਿਆਂ ਹੋਇਆਂ ਸਤਿਗੁਰੂ ਜੀ ਨੇ ਲੋਪੋਕੇ ਸਿੰਘਾਂ ਨੂੰ ਕਿਸੇ ਵੀ ਤਰ੍ਹਾਂ ਦੀ ਕਾਰਵਾਈ ਦੀ ਪ੍ਰਵਾਨਗੀ ਨਹੀਂ ਦਿੱਤੀ। ਉਹ ਜਾਣਦੇ ਸਨ ਕਿ ਅਗਲੇ ਸਾਲ ਮਾਰਚ-ਅਪ੍ਰੈਲ ਵਿੱਚ ਅੰਗਰੇਜ਼ੀ ਸਾਮਰਾਜ ਵਿਰੁਧ ਵਿਦਰੋਹ ਦੀਆਂ ਤਿਆਰੀਆਂ ਅੰਦਰੋ-ਅੰਦਰੀ ਚੱਲ ਰਹੀਆਂ ਸਨ ਅਤੇ ਕਿਸੇ ਵੀ ਕਾਰਵਾਈ ਸਦਕਾ ਉਹਨਾਂ ਦੇ ਬਣਾਏ ਜਾ ਰਹੇ ਮਨੋਰਥ ਪ੍ਰੋਗਰਾਮਾਂ ਨੂੰ ਝਟਕਾ ਨਾ ਲੱਗੇ। ਸਿੰਘ ਆਪਣੇ ਪਿੰਡ ਲੋਪੋਕੀ ਵਾਪਸ ਤਾਂ ਆ ਗਏ ਪਰ ਉਹ ਦਿਲ ਵਿੱਚ ਕੁਝ ਕਰ ਗੁਜ਼ਰਨ ਲਈ ਉਤਾਰੂ ਸਨ।

ਮਲੇਰਕੋਟਲੇ ਜਿਸ ਸਮੇਂ ਮਿਹਰ ਸਿੰਘ ਅਤੇ ਝੰਡਾ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਕੇ ਅੰਮ੍ਰਿਤਸਰ ਵਿਖੇ ਗਊ-ਬੱਧ ਤੋਂ ਉਪਜੇ ਹਾਲਾਤ ਅਤੇ ਬੁੱਚੜਾ ਵਿਰੁੱਧ ਕਾਰਵਾਈ ਦੀ ਆਗਿਆ ਬਾਰੇ ਅਰਜ਼ ਕਰ ਰਹੇ ਸਨ, ਉਸ ਸਮੇਂ ਹੋਰਨਾਂ ਤੋਂ ਇਲਾਵਾ ਪਿੰਡ ਚੂਹੜ-ਚੱਕ ਦਾ ਗੁਲਾਬ ਸਿੰਘ ਵੀ ਉੱਥੇ ਹਾਜ਼ਰ ਸੀ॥ ਉਹ ਹੋਲੇ ਤੋਂ ਹੀ ਸ੍ਰੀ ਸਤਿਗੁਰੂ ਜੀ ਦੇ ਜਥੇ ਨਾਲ ਸ਼ਾਮਲ ਸੀ। ਉਸ ਨੇ ਲੋਪੋਕੇ ਦੇ ਸਿੰਘਾਂ ਦੀ ਸ੍ਰੀ ਸਤਿਗੁਰੂ ਜੀ ਨੂੰ ਕੀਤੀ ਫ਼ਰਿਆਦ ਸੁਣੀ ਸੀ। ਲੋਪੋਕੇ ਦੇ ਸਿੰਘਾਂ ਦੇ ਵਾਪਸ ਚਲੇ ਜਾਣ ਤੋਂ ਅਗਲੇ ਦਿਨ ਗੁਲਾਬ ਸਿੰਘ ਨੇ ਵੀ ਅੰਮ੍ਰਿਤਸਰ ਦੇ ਮਸਲੇ 'ਤੇ ਉੱਥੇ ਜਾ ਕੇ ਨਾਮਧਾਰੀ ਸਿੰਘਾਂ ਨਾਲ ਸਹਿਯੋਗ ਕਰਨ ਦੀ ਬੇਨਤੀ ਕੀਤੀ। ਪਰ ਸਤਿਗੁਰੂ ਜੀ ਨੇ ਉਸ ਦੀ ਬੇਨਤੀ ਵੀ ਸਵੀਕਾਰ ਨਹੀਂ ਸੀ ਕੀਤੀ। ਪਰ ਗੁਲਾਬ ਸਿੰਘ ਮਨਮਰਜ਼ੀ ਦੇ ਜਨੂੰਨ ਵਿੱਚ ਆ ਕੇ ਆਪ ਹੀ ਅੰਮ੍ਰਿਤਸਰ ਚਲਾ ਗਿਆ। ਅੰਮ੍ਰਿਤਸਰ ਵਿੱਚ ਉਸ ਦੀ ਨਾਮਧਾਰੀ ਭਾਈਚਾਰੇ ਨਾਲ ਕੋਈ ਜਾਣ-ਪਛਾਣ ਨਹੀਂ ਸੀ ਪਰ ਪੁੱਛਦੇ ਪਛਾਂਦੇ ਉਹ ਫਤਿਹ ਸਿੰਘ ਦੀ ਦੁਕਾਨ ਤੇ ਪਹੁੰਚ ਗਿਆ। ਉੱਥੇ ਉਸਨੂੰ ਮਿਹਰ ਸਿੰਘ ਤੇ ਝੰਡਾ ਸਿੰਘ ਦਾ ਲੋਪੋਕੇ ਹੋਣ ਬਾਰੇ ਪਤਾ ਲੱਗਾ ਤਾਂ ਗੁਲਾਬ ਸਿੰਘ ਲੋਪੋਕੇ ਪਹੁੰਚ ਗਿਆ। ਦੋਵੇਂ ਨਾਮਧਾਰੀ ਸਿੰਘ ਉਸ ਸਮੇਂ ਪਿੰਡ ਵਿਚ ਨਹੀਂ ਸਨ। ਉਹ ਤਾਂ ਲਾਹੌਰ ਰਾਜਾ ਸਿੰਘ ਤਰਾਂਡੀ ਕੋਲ ਸਲਾਹ-ਮਸ਼ਵਰਾ ਕਰਨ ਗਏ ਹੋਏ ਸਨ। ਪਰ ਅਗਲੇ ਦਿਨ ਹੀ ਫਤਿਹ ਸਿੰਘ ਦੀ ਦੁਕਾਨ 'ਤੇ ਦੋਵੇਂ ਸਿੰਘਾਂ ਨੂੰ ਗੁਲਾਬ ਸਿੰਘ ਮਿਲ ਪਿਆ ਅਤੇ ਉਹਨਾਂ ਦੇ ਮਨੋਰਥ ਵਿੱਚ ਸ਼ਾਮਲ ਹੋ ਗਿਆ। ਇਸ ਤਰ੍ਹਾਂ ਗੁਲਾਬ ਸਿੰਘ 'ਸ਼ੱਕੀ ਅਤੇ ਸਰਕਾਰੀਆ ਬੰਦਾ' ਲੱਗਦਾ ਹੈ।

**ਬੁੱਚੜ-ਬੱਧ ਦੀ ਕਾਰਵਾਈ**

ਏਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਲਾਬ ਸਿੰਘ ਚੂਹੜ-ਚੱਕ ਨੇ ਆ ਕੇ ਬੁੱਚੜ-ਬੱਧ ਦੀ ਯੋਜਨਾ ਨੂੰ ਮੂਰਤ ਰੂਪ ਦਿੱਤਾ ਅਤੇ ਝੂਠ ਹੀ ਆਖਿਆ ਕਿ ਗੁਰੂ ਜੀ ਵੀ ਇਹੀ ਚਾਹੁੰਦੇ ਹਨ ਕਿ ਕਸਾਈਆਂ ਵਿਰੁੱਧ ਕਾਰਵਾਈ ਹੋਵੇ। ਬੀਲ੍ਹਾ ਸਿੰਘ ਨਾਰਲੀ ਨੂੰ ਅਤੇ ਲਹਿਣਾ ਸਿੰਘ, ਲਛਮਣ ਸਿੰਘ ਅਤੇ ਇੱਕ ਦੋ ਹੋਰ ਸਿੰਘਾਂ ਨੂੰ ਬੁੱਚੜ-ਬੱਧ ਦੀ ਕਾਰਵਾਈ ਲਈ ਹੱਲਾਸ਼ੇਰੀ ਦੇਣ ਵਾਲਾ ਗੁਲਾਬ ਸਿੰਘ ਹੀ ਸੀ। ਲੋਪੋਕੀ ਦੇ ਸਿੰਘ ਸਤਿਗੁਰੂ ਜੀ ਪਾਸੋਂ ਆਗਿਆ ਨਾ ਮਿਲਣ ਕਰਕੇ ਢਿੱਲੇ ਪਏ ਹੋਏ ਸਨ, ਪਰ ਗੁਲਾਬ ਸਿੰਘ ਦੇ ਆਉਂਦਿਆਂ ਹੀ

ਬੁੱਚੜਾਂ ਵਿਰੁੱਧ ਕਾਰਵਾਈ ਦੇ ਯਤਨ ਤੇਜ਼ ਹੋ ਗਏ।

ਫਤਿਹ ਸਿੰਘ ਭਾਟੜਾ ਦੀ ਦੁਕਾਨ ਰਾਮ ਬਾਗ਼ ਗੇਟ ਦੇ ਅੰਦਰਲੇ ਪਾਸੇ ਸੀ ਅਤੇ ਉਸ ਦੇ ਨੇੜੇ ਹੀ ਕਚਹਿਰੀ ਅਤੇ ਜੇਲ੍ਹ ਸੀ। ਲਹਿਣਾ ਸਿੰਘ ਪੰਨਵਾਂ ਕਚਹਿਰੀ ਵਿੱਚ ਤਰਖਾਣਾ ਕੰਮ ਕਰਿਆ ਕਰਦਾ ਸੀ ਅਤੇ ਸਮੇਂ ਸਮੇਂ ਫਤਿਹ ਸਿੰਘ ਦੀ ਦੁਕਾਨ ਤੇ, ਜੋ ਕਿ ਨੇੜੇ ਹੀ ਸੀ, ਆ ਜਾਇਆ ਕਰਦਾ ਸੀ। ਇਸ ਤਰ੍ਹਾਂ ਫਤਿਹ ਸਿੰਘ ਦੀ ਦੁਕਾਨ ਇਹਨਾਂ ਸਾਰੇ ਸਿੰਘਾਂ ਦੇ ਮਿਲਣ ਦੀ ਥਾਂ ਬਣੀ ਹੋਈ ਸੀ। ਦੀਨਗੜ੍ਹ ਬੁੱਚੜਖਾਨੇ ਉੱਤੇ 14 ਜੂਨ ਦੀ ਅੱਧੀ ਰਾਤ ਨੂੰ ਕੀਤੇ ਗਏ ਹਮਲੇ ਤੋਂ ਪਹਿਲਾਂ ਤਿੰਨ ਵਾਰੀ ਅਸਫ਼ਲ ਹਮਲੇ ਕਰਨ ਦੇ ਸਮੇਂ ਫਤਿਹ ਸਿੰਘ ਦੀ ਦੁਕਾਨ 'ਤੇ ਹੀ ਵਿਚਾਰਾਂ ਕੀਤੀਆਂ ਜਾਂਦੀਆਂ ਸਨ ਅਤੇ ਕਈ ਸਿੰਘ ਇੱਥੋਂ ਹੀ ਕਾਰਵਾਈ ਲਈ ਤੁਰਦੇ ਹੁੰਦੇ ਸਨ। ਇਸ ਤਰ੍ਹਾਂ ਅੰਮ੍ਰਿਤਸਰ ਬੁੱਚੜਬੱਧ ਕੇਸ ਵਿੱਚ ਫਤਿਹ ਸਿੰਘ ਭਾਟੜੇ ਦੀ ਦੁਕਾਨ ਇੱਕ ਮਹੱਤਵਪੂਰਨ ਥਾਂ ਬਣੀ ਹੋਈ ਹੋਈ ਸੀ ਮਿਲਨ ਦੀ।

**ਬੁੱਚੜਖਾਨੇ ਦੇ ਬਾਹਰ ਪੁਲਿਸ ਗਾਰਦ**

14 ਜੂਨ 1871 ਈ. ਦੀ ਰਾਤ ਨੂੰ ਦੀਨਗੜ੍ਹ ਵਿਖੇ ਬੁੱਚੜਖਾਨੇ 'ਤੇ ਕਾਰਵਾਈ ਤੋਂ ਪਹਿਲੇ ਤਿੰਨ ਯਤਨ ਕਿਸੇ ਨਾ ਕਿਸੇ ਕਾਰਨ ਸਫ਼ਲ ਨਹੀਂ ਹੋ ਸਕੇ ਸਨ। ਕਦੇ ਇਕੱਠੇ ਹੋਣ ਵਾਲੀਆਂ ਥਾਵਾਂ ਤੇ ਸਾਰੇ ਜਣੇ ਸਮੇਂ-ਸਿਰ ਇਕੱਠੇ ਨਾ ਹੋ ਸਕੇ, ਕਦੇ ਸ਼ਹਿਰ ਤੋਂ ਬਾਹਰ ਨਿਕਲਣ ਵਿੱਚ ਰੁਕਾਵਟ ਪੈ ਗਈ, ਕਦੇ ਮੀਂਹ ਨੇ ਦੇਰ ਕਰਵਾ ਦਿੱਤੀ ਆਦਿ। ਹਰ ਵਾਰੀ ਕਾਰਵਾਈ ਕਰਨ ਵਾਲੇ ਮੁਖੀ ਤਾਂ ਉਹੀ ਰਹੇ, ਜਿਵੇਂ ਕਿ ਮਿਹਰ ਸਿੰਘ, ਝੰਡਾ ਸਿੰਘ, ਗੁਲਾਬ ਸਿੰਘ, ਫਤਿਹ ਸਿੰਘ ਆਦਿ ਪਰ ਕਈ ਸਹਾਇਕ ਅਦਲ-ਬਦਲ ਹੁੰਦੇ ਰਹੇ। 31 ਮਈ ਤੱਕ ਬੁੱਚੜਖਾਨੇ ਦੇ ਬਾਹਰ ਪੁਲਿਸ ਗਾਰਦ ਬੈਠੀ ਰਹੀ ਸੀ। ਜ਼ਾਹਰ ਹੈ ਕਿ ਕਸਾਈਆਂ ਵਿਰੁੱਧ ਪਹਿਲੀ ਕਾਰਵਾਈ ਦਾ ਜਤਨ 1 ਜਾਂ 2 ਜੂਨ ਨੂੰ ਹੀ ਹੋਇਆ ਸੀ। ਸਿਪਾਹੀ ਲਾਲ ਸਿੰਘ, ਜਿਸ ਨੇ ਤਲਵਾਰਾਂ ਲਿਆਉਣੀਆਂ ਸਨ, ਦੀ ਡਿਊਟੀ ਰਾਤ ਦੇ 11 ਵਜੇ ਤੱਕ ਸੀ ਅਤੇ ਉਸ ਨੇ ਡਿਊਟੀ ਤੋਂ ਬਾਅਦ ਹੀ ਹਥਿਆਰ ਲੈ ਕੇ ਆਉਣਾ ਸੀ। ਡਿਊਟੀ ਖ਼ਤਮ ਕਰਕੇ ਉਹ ਅਤੇ ਫਤਿਹ ਸਿੰਘ ਅੱਠ ਤਲਵਾਰਾਂ ਲੈ ਕੇ ਆ ਗਏ। ਪਹਿਲੇ ਵਾਰੀਂ ਹਮਲੇ ਦੇ ਜਤਨ ਵਿੱਚ 12 ਕੂਕੇ ਸਿੰਘ ਸ਼ਾਮਿਲ ਸਨ, ਜਿਨ੍ਹਾਂ ਵਿੱਚ ਲਾਹੌਰ ਤੋਂ ਰਾਜਾ ਸਿੰਘ ਤਰਾਂਡੀ ਅਤੇ ਦੋ ਕੁ ਹੋਰ ਸਿੰਘ ਵੀ ਸਨ। ਸਾਰਿਆਂ ਦੇ ਇਕੱਠੇ ਹੋਣ ਦੀ ਥਾਂ ਗੁਲਾਬ ਰਾਏ ਦੇ ਬਾਗ਼ (ਅਜਕਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲਾ ਇਲਾਕਾ) ਦੇ 'ਅਨੰਦ ਕੋਟ' ਵਿਖੇ ਖੂਹ ਉਤੇ ਇਕੱਠਿਆਂ ਹੋਣਾ ਨਿਯਤ ਹੋਇਆ। ਇਹ ਖੂਹ ਰਾਮ ਤੀਰਥ ਰੋਡ ਅਤੇ ਲਾਹੌਰ ਜਾਂਦੀ ਸੜਕ ਦੇ ਚੌਂਕ 'ਤੇ ਸੀ ਅਤੇ ਨੇੜੇ ਹੀ ਅੰਮ੍ਰਿਤਸਰ ਛਾਉਣੀ ਇਲਾਕੇ 'ਚੋਂ ਆਉਂਦੀ ਸੜਕ, ਜਿਸਨੂੰ ਅਜਕਲ ਸਦਰ ਥਾਣਾ ਰੋਡ ਆਖਦੇ ਹਨ ਅਤੇ ਇਹ ਸੜਕ ਅੱਗੇ ਚੱਲ ਕੇ ਰਾਣੀ ਦੇ ਬਾਗ਼ ਇਲਾਕੇ ਨੂੰ ਜਾਂਦੀ ਹੈ, ਉਸ ਜਰਨੈਲੀ ਸੜਕ ਉਤੇ ਦੋ ਪਿੱਲਰ ਲਗਪਗ 60 ਫੁੱਟ ਦੀ ਵਿੱਥ ਤੇ ਬਣੇ ਹੋਏ ਹਨ ਅਤੇ ਇਹ ਪਿੱਲਰ ਅੱਜ ਵੀ ਮੌਜੂਦ ਹਨ। ਇਹ ਦੋ ਪਿੱਲਰ ਛਾਵਣੀ ਇਲਾਕੇ ਦੀ ਹੱਦ ਦਰਸਾਉਂਦੇ ਹਨ।

**ਕਿਲੇ ਵੱਲ ਨੂੰ ਵੀਰਾਨ ਸੜਕ**

ਉਸ ਸਮੇਂ ਇਹ ਸੜਕ ਛਾਵਣੀ ਇਲਾਕੇ ਤੋਂ ਕਿਲਾ ਗੋਬਿੰਦਗੜ੍ਹ ਜਾਂਦੀ ਸੀ ਅਤੇ ਇਸ

ਨੂੰ ਕਿਲਾ ਰੋਡ ਆਖਦੇ ਸਨ। ਅੱਜਕਲ ਇਹ ਸੜਕ ਦੋ ਪਿੱਲਰਾਂ ਤੋਂ ਅੱਗੇ ਰੇਲਵੇ ਲਾਈਨ ਵੱਲ ਨੂੰ ਵੀਰਾਨ ਹੈ। ਸਾਰਿਆਂ ਸਿੰਘਾਂ ਨੂੰ ਇਹਨਾਂ ਦੋਹਾਂ ਪਿੱਲਰਾਂ ਦੀ ਨਿਸ਼ਾਨੀ ਦੱਸ ਕੇ ਰਾਮ ਤੀਰਥ ਰੋਡ ਦੇ ਸ਼ੁਰੂ ਵਿੱਚ ਖੂਹ 'ਤੇ ਇਕੱਠੇ ਹੋਣ ਦੀ ਤਾਕੀਦ ਕੀਤੀ ਗਈ ਸੀ, ਜਿੱਥੋਂ ਅੱਗੇ ਸਭ ਨੇ ਇਕੱਠੇ ਹੋ ਕੇ ਜਾਣਾ ਸੀ। ਇਹ ਥਾਂ ਛਾਵਣੀ ਇਲਾਕੇ ਦੇ ਨਾਲ ਲੱਗਦੇ 'ਗੁਲਾਬ ਰਾਏ ਦੇ ਬਾਗ਼' ਦੇ ਨੇੜੇ ਸੀ। ਇਹ ਪਾਸਾ ਉਜਾੜ ਸੀ। ਵੀਰਾਨ ਇਲਾਕੇ ਵਿੱਚ ਕਈ ਥਾਈਂ ਮੁਸਲਮਾਨਾਂ ਫ਼ਕੀਰਾਂ ਦੇ 'ਤਕੀਏ' ਸਨ ਅਤੇ ਕੁਝ ਭੱਠੇ ਵੀ ਸਨ। ਮਸ਼ਹੂਰ ਭੱਠਾ ਸੀ ਸ਼ਾਹ ਮੁਹੰਮਦ ਦਾ ਆਵਾ, ਜੋ ਕਿ ਘਟਨਾ ਵਾਲੀ ਥਾਂ ਦੇ ਨੇੜੇ ਹੀ ਸੀ ਅਤੇ ਸਭ ਨੂੰ ਅੰਤਿਮ ਰੂਪ ਵਿੱਚ ਇਸ ਭੱਠੇ 'ਤੇ ਇਕੱਠੇ ਹੋ ਕੇ ਅੱਗੇ ਦੀ ਕਾਰਵਾਈ ਲਈ ਦੱਸ ਦਿੱਤਾ ਗਿਆ ਸੀ। ਲੋੜ ਪੈਣ 'ਤੇ ਨੇੜੇ ਹੀ 'ਤਪਾ ਬਨ' ਘਣੇ ਬੂਟਿਆਂ ਵਾਲੀ ਥਾਂ ਵਿਖੇ ਇੱਕ ਖੂਹ ਵੀ ਸੀ। ਗਰਮੀ ਹੋਣ ਕਰਕੇ ਉੱਥੇ ਰੁਕਿਆ ਅਤੇ ਜਲ ਲਿਆ ਜਾ ਸਕਦਾ ਸੀ। ਅੰਤਿਮ ਹਮਲੇ ਸਮੇਂ ਸਿੰਘ ਇੱਥੇ ਰੁਕੇ ਵੀ ਸਨ ਅਤੇ ਕਈਆਂ ਇਸ਼ਨਾਨ ਵੀ ਕੀਤਾ ਸੀ ਗਰਮੀ ਕਰਕੇ।

ਪਹਿਲੇ ਜਤਨ ਸਮੇਂ ਸਾਰੇ ਸਿੰਘ ਮਿਥੀ ਹੋਈ ਥਾਂ ਤੇ ਸਮੇਂ ਸਿਰ ਇਕੱਠੇ ਨਾ ਹੋ ਸਕੇ। ਲਾਹੌਰੋਂ ਆਉਣ ਵਾਲੇ ਅਤੇ ਸ਼ਹਿਰ ਤੋਂ ਆਉਣ ਵਾਲੇ ਨਾਮਧਾਰੀ ਸਿੰਘ ਅੱਗੜ-ਪਿੱਛੜ ਹੋ ਗਏ ਅਤੇ ਜਦੋਂ ਸਾਰੇ ਮੁਹੰਮਦ ਸ਼ਾਹ ਦੇ ਆਵੇ 'ਤੇ ਇਕੱਠੇ ਹੋ ਗਏ, ਉਸ ਸਮੇਂ ਤੱਕ ਲੋਅ ਲੱਗ ਚੁੱਕੀ ਸੀ ਅਤੇ ਚੰਦਰਮਾ ਆਪਣੀ ਪੂਰੀ ਰੋਸ਼ਨੀ ਦੇ ਰਿਹਾ ਸੀ। ਫ਼ੈਸਲਾ ਕੀਤਾ ਗਿਆ ਕਿ ਅਗਲੀ ਕਾਰਵਾਈ ਹਨੇਰੀ ਰਾਤ ਦੇ ਆਉਣ ਤੱਕ ਅੱਗੇ ਪਾ ਦਿੱਤੀ ਜਾਵੇ। ਲਾਹੌਰ ਵਾਲੇ ਨਾਮਧਾਰੀ ਸਿੰਘ ਲਾਹੌਰ ਚਲੇ ਗਏ। ਅੰਮ੍ਰਿਤਸਰ ਵਾਲੇ ਅਤੇ ਗੁਲਾਬ ਸਿੰਘ ਆਪੋ ਆਪਣੇ ਘਰਾਂ ਨੂੰ ਚਲੇ ਗਏ। ਇਸ ਤਰ੍ਹਾਂ ਪਹਿਲੀ ਕਾਰਵਾਈ ਦਾ ਜਤਨ ਪੂਰਾ ਨਾ ਹੋ ਸਕਿਆ। ਇਸ ਕਾਰਵਾਈ ਵਿੱਚ ਮਿਹਰ ਸਿੰਘ. ਝੰਡਾ ਸਿੰਘ, ਫਤਿਹ ਸਿੰਘ, ਲਾਲ ਸਿੰਘ, ਲਛਮਣ ਸਿੰਘ, ਗੁਲਾਬ ਸਿੰਘ, ਜਵਾਹਰ ਸਿੰਘ, ਲਹਿਣਾ ਸਿੰਘ, ਬਸਾਵਾ ਸਿੰਘ, ਰਾਜਾ ਸਿੰਘ ਤਰਾਂਡੀ, ਸ਼ਾਮ ਸਿੰਘ ਅਤੇ ਮੱਲ ਸਿੰਘ ਸ਼ਾਮਲ ਸਨ। ਲਾਲ ਸਿੰਘ ਸਿਪਾਹੀ ਤਲਵਾਰਾਂ ਵਾਪਸ ਬੈਰਕ ਵਿੱਚ ਲੈ ਗਿਆ। ਅਗਲੇ ਦਿਨ ਉਸ ਜੇਲ੍ਹ ਵਿੱਚ ਇੱਕ ਕੈਦੀ ਨੂੰ ਫ਼ਾਂਸੀ ਹੋਣੀ ਸੀ। ਜਦ ਸਿਪਾਹੀਆਂ ਨੇ ਦੇਖਿਆ ਕਿ ਉਹਨਾਂ ਦੀਆਂ ਤਲਵਾਰਾਂ ਅੱਗੇ ਪਿੱਛੇ ਟੰਗੀਆਂ ਹੋਈਆਂ ਸਨ, ਉਸ ਥਾਂ ਨਹੀਂ ਸਨ ਜਿੱਥੇ ਉਹਨਾਂ ਨੇ ਰੱਖੀਆਂ ਸਨ, ਤਾਂ ਥੋੜ੍ਹੀ ਜਿਹੀ ਸੁਗਬੁਗਾਹਟ ਤਾਂ ਹੋਈ ਪਰ ਬਾਅਦ ਵਿਚ ਗਲ ਖ਼ਤਮ ਹੋ ਗਈ।

### ਹਮਲੇ ਦਾ ਦੂਸਰਾ ਜਤਨ

ਦੂਸਰਾ ਜਤਨ 11 ਜੂਨ ਐਤਵਾਰ ਨੂੰ ਕੀਤਾ ਗਿਆ। ਇਸ ਵਾਰੀ ਵਿਚਾਰਿਆ ਗਿਆ ਕਿ ਕਾਰਜ ਤੇ ਜਾਣ ਤੋਂ ਪਹਿਲਾਂ ਹਵਨ ਕੀਤਾ ਜਾਵੇ। ਮਿਸਤਰੀ ਲਹਿਣਾ ਸਿੰਘ ਦੇ ਘਰ ਹਵਨ ਕੀਤਾ ਗਿਆ ਅਤੇ ਉਸ ਸਮੇਂ ਉੱਥੇ ਲਹਿਣਾ ਸਿੰਘ ਤੋਂ ਇਲਾਵਾ ਗੁਲਾਬ ਸਿੰਘ, ਬੀਹਲਾ ਸਿੰਘ, ਫਤਿਹ ਸਿੰਘ, ਹਾਕਮ ਸਿੰਘ ਪਟਵਾਰੀ, ਮਿਹਰ ਸਿੰਘ, ਝੰਡਾ ਸਿੰਘ, ਲਛਮਣ ਸਿੰਘ, ਭਗਵਾਨ ਸਿੰਘ ਅਤੇ ਇੱਕ ਦੋ ਹੋਰ ਸਿੰਘ ਸਨ। ਕੁਛ ਸਿੰਘਾਂ ਨੂੰ ਸਿੱਧੇ ਹੀ ਰਾਮ ਤੀਰਥ ਰੋਡ ਵਾਲੇ ਖੂਹ ਤੇ ਪੁੱਜਣ ਨੂੰ ਕਿਹਾ ਗਿਆ ਸੀ। ਹਵਨ ਦੀ ਗੱਲ ਸ਼ਹਿਰ ਦੇ ਸੂਬੇ ਰੂੜ ਸਿੰਘ ਨੂੰ ਵੀ ਨਹੀਂ ਸੀ ਦੱਸੀ ਗਈ, ਜੋ ਸੂਬਾ ਸਾਹਿਬ ਸਿੰਘ ਦਾ ਵੱਡਾ ਭਰਾ ਸੀ।

ਹਵਨ ਤੋਂ ਬਾਅਦ ਜਦੋਂ ਸੂਬਾ ਰੂੜ ਸਿੰਘ ਉੱਥੇ ਪੁੱਜਾ, ਉਸ ਦੇ ਪੁੱਛਣ 'ਤੇ ਵੀ ਉਸ ਨੂੰ ਅਸਲ ਮਨੋਰਥ ਬਾਰੇ ਕੁਝ ਨਹੀਂ ਦੱਸਿਆ ਗਿਆ। ਰਾਤ ਨੂੰ ਸਿੰਘਾਂ ਨੇ ਦੋ-ਦੋ ਅਤੇ ਤਿੰਨ-ਤਿੰਨ ਦੇ ਜਥਿਆਂ ਵਿੱਚ ਸੁਲਤਾਨਵਿੰਡ ਦਰਵਾਜ਼ੇ ਵੱਲੋਂ ਦੀ ਨਿਲਕਣਾ ਸੀ। ਲਛਮਣ ਸਿੰਘ ਅਤੇ ਫਤਿਹ ਸਿੰਘ ਤਾਂ ਬਾਹਰ ਨਿਕਲ ਗਏ, ਬਾਕੀ ਦਿਆਂ ਦੇ ਨਿਕਲਣ ਤੋਂ ਪਹਿਲਾਂ ਹੀ ਸ਼ਹਿਰ ਦੀ ਤੋਪ ਦੱਗ ਗਈ। ਤੋਪ ਚੱਲਣ ਤੋਂ ਬਾਅਦ ਸ਼ਹਿਰ ਦੇ ਕਿਸੇ ਵੀ ਗੇਟ ਥਾਣੀਂ ਨਾ ਤਾਂ ਕੋਈ ਬਾਹਰ ਜਾ ਸਕਦਾ ਸੀ ਅਤੇ ਨਾ ਹੀ ਅੰਦਰ ਆ ਸਕਦਾ ਸੀ ਰਾਤ ਨੂੰ। ਭੱਠੇ ਉੱਤੇ ਕੁਝ ਸਿੰਘ ਇਕੱਠੇ ਹੋ ਗਏ। ਲਹਿਣਾ ਸਿੰਘ ਕੋਲ ਗੰਡਾਸਾ (ਟਕੂਆ) ਸੀ ਅਤੇ ਝੰਡਾ ਸਿੰਘ ਅਤੇ ਜਮੀਅਤ ਸਿੰਘ ਤਿੰਨ ਤਲਵਾਰਾਂ ਲੈ ਆਏ। ਸਾਰਿਆਂ ਸਿੰਘਾਂ ਦੇ ਭੱਠੇ ਵਾਲੀ ਥਾਂ ਤੇ ਇਕੱਠੇ ਨਾ ਹੋ ਸੱਕਣ ਕਰਕੇ ਕਾਰਜ ਸਿਰੇ ਨਾ ਚੜ੍ਹਿਆ ਅਤੇ ਹਥਿਆਰ ਉੱਥੇ ਹੀ ਭੱਠੇ ਵਿੱਚ ਦੱਬ ਦਿੱਤੇ ਗਏ। ਹਾਕਮ ਸਿੰਘ ਅਤੇ ਜਮੀਅਤ ਸਿੰਘ ਆਪਣੇ ਪਿੰਡਾਂ ਨੂੰ ਚਲੇ ਗਏ ਅਤੇ ਫਤਿਹ ਸਿੰਘ, ਮਿਹਰ ਸਿੰਘ ਅਤੇ ਕੁਝ ਹੋਰ ਸਿੰਘ ਜੋ ਰਹਿ ਗਏ ਸਨ ਲਹਿਣਾ ਸਿੰਘ ਦੇ ਘਰ ਚਲੇ ਗਏ ਆਰਾਮ ਕਰਨ ਨੂੰ। ਇਸ ਤਰ੍ਹਾਂ ਦੂਸਰਾ ਜਤਨ ਵੀ ਅਗਲੇ ਦਿਨ ਤੇ ਪਾਉਣਾ ਪੈ ਗਿਆ।

**ਤੀਸਰਾ ਜਤਨ**

ਤੀਸਰਾ ਜਤਨ 13 ਜੂਨ ਦੀ ਰਾਤ ਦਾ ਸੀ। ਇਸ ਵਾਰੀ ਵੀ ਸਭ ਦੇ ਇਕੱਠੇ ਹੋਣ ਦੀ ਥਾਂ ਰਾਮ ਤੀਰਥ ਰੋਡ ਦਾ ਖੂਹ ਹੀ ਸੀ। ਨਾਮਧਾਰੀ ਸਿੰਘ ਦੋ-ਦੋ, ਚਾਰ-ਚਾਰ ਦੀ ਗਿਣਤੀ ਵਿੱਚ ਸ਼ਾਹ ਮੁਹੰਮਦ ਦੇ ਆਵੇ ਤੇ ਪੁੱਜ ਗਏ ਅਤੇ ਪਿਛਲੀ ਰਾਤ ਉੱਥੇ ਦਬਾਏ ਹੋਏ ਹਥਿਆਰ ਵੀ ਕੱਢ ਲਏ। ਅੱਜ ਮੌਸਮ ਖ਼ਰਾਬ ਹੋ ਗਿਆ ਸੀ। ਪਹਿਲੋਂ ਜ਼ੋਰਦਾਰ ਹਨੇਰੀ ਆਈ ਅਤੇ ਫੇਰ ਮੂਸਲਾਧਾਰ ਬਾਰਸ਼ ਹੋਣ ਲੱਗ ਪਈ। ਇਕੱਠੇ ਹੋਏ ਸਿੰਘਾਂ ਨੇ ਨੇੜੇ ਹੀ ਤਪਾਬਨ ਵਿੱਚ ਆਸਰਾ ਲਿਆ ਅਤੇ ਮੀਂਹ ਰੁਕਣ ਦੀ ਉਡੀਕ ਕਰਨ ਲੱਗ ਪਏ, ਪਰ ਮੀਂਹ ਲਗਾਤਾਰ ਪੈ ਰਿਹਾ ਸੀ। ਜਦੋਂ ਸਮਾਂ ਜ਼ਿਆਦਾ ਹੋ ਗਿਆ ਅਤੇ ਸਵੇਰ ਨੇੜੇ ਆ ਗਈ ਤਾਂ ਕਸਾਈਆਂ ਵਿਰੁੱਧ ਕਾਰਵਾਈ ਨੂੰ ਮਜਬੂਰਨ ਅਗਲੇ ਦਿਨ 'ਤੇ ਪਾਉਣਾ ਪਿਆ। ਇਹ ਨਿਸਚਿਤ ਕੀਤਾ ਗਿਆ ਕਿ ਸਾਰੇ ਸਿੰਘ ਆਉਂਦੀ ਰਾਤ ਨੂੰ ਸਿੱਧੇ ਹੀ ਭੱਠੇ 'ਤੇ ਆ ਕੇ ਇਕੱਠੇ ਹੋਣ। ਸਭਨਾਂ ਨੇ ਹਥਿਆਰ ਇਸ ਭੱਠੇ ਵਿੱਚ ਹੀ ਲੁਕਾ ਦਿੱਤੇ- ਸਿਵਾਏ ਚਤਰ ਸਿੰਘ, ਸਬੇਗ ਸਿੰਘ ਅਤੇ ਖੁਸ਼ਹਾਲ ਸਿੰਘ ਦੇ। ਇਹ ਤਿੰਨੋਂ ਸਿੰਘ ਆਪਣੇ ਹਥਿਆਰ ਲੈ ਕੇ ਵਾਪਸ ਚਲੇ ਗਏ ਅਤੇ ਅਗਲੀ ਰਾਤ ਦੀ ਬੁੱਚੜਾਂ ਵਿੱਰੁਧ ਕਾਰਵਾਈ ਵਿੱਚ ਨਹੀਂ ਆਏ। ਇਸ ਸਮੇਂ ਉੱਥੇ ਲਛਮਣ ਸਿੰਘ, ਫਤਿਹ ਸਿੰਘ, ਖੁਸ਼ਹਾਲ ਸਿੰਘ, ਸਬੇਗ ਸਿੰਘ, ਚਤਰ ਸਿੰਘ, ਭਗਵਾਨ ਸਿੰਘ, ਜਮੀਅਤ ਸਿੰਘ, ਲਹਿਣਾ ਸਿੰਘ ਤਰਖਾਣ, ਗੁਲਾਬ ਸਿੰਘ, ਬੀਲ੍ਹਾ ਸਿੰਘ, ਬਘੇਲ ਸਿੰਘ, ਝੰਡਾ ਸਿੰਘ, ਮਿਹਰ ਸਿੰਘ, ਹਾਕਮ ਸਿੰਘ ਪਟਵਾਰੀ, ਲਹਿਣਾ ਸਿੰਘ (ਜੱਟ) ਸਨ। ਜੋ ਤਿੰਨ ਤਲਵਾਰਾਂ ਅਤੇ ਗੰਡਾਸੇ ਲੈ ਕੇ ਆਏ ਸਨ, ਇਹ ਹਥਿਆਰ ਵੀ ਭੱਠੇ ਵਿੱਚ ਲੁਕਾ ਦਿੱਤੇ ਅਤੇ ਕੁਝ ਸਿੰਘ ਆਪੋ ਆਪਣੇ ਘਰਾਂ ਨੂੰ ਚਲੇ ਗਏ। ਕੁਝ ਨਾਮਧਾਰੀ ਸਿੰਘਾਂ ਦੁਰਗਿਆਨਾ ਮੰਦਰ ਦੇ ਤਲਾਅ ਵਿੱਚ ਇਸ਼ਨਾਨ ਕਰਕੇ ਸ਼ਹਿਰ ਵਿੱਚ ਨਾਰਲੀ ਬੁੰਗੇ ਜਾ ਆਰਾਮ ਕੀਤਾ।

**ਚੌਥੀ ਅਤੇ ਸਫ਼ਲ ਕਾਰਵਾਈ**

ਲਗਾਤਾਰ ਤਿੰਨ ਵਾਰੀ ਵਿਘਨ ਪੈਂਦੇ ਰਹਿਣ ਕਰਕੇ ਮੁਖ਼ੀ ਨਾਮਧਾਰੀ ਸਿੰਘਾਂ ਨੇ 14 ਜੂਨ ਦੀ ਰਾਤ ਨੂੰ ਕਾਰਵਾਈ ਹਰ ਹਾਲਤ ਵਿੱਚ ਸਿਰੇ ਚਾੜ੍ਹਣ ਦਾ ਫੈਸਲਾ ਕਰ ਲਿਆ ਅਤੇ ਦੋ-ਦੋ, ਤਿੰਨ-ਤਿੰਨ ਦੇ ਜਥਿਆਂ ਵਿੱਚ ਸ਼ਾਮ ਨੂੰ ਹੀ ਰਾਮਬਾਗ਼ ਗੇਟ ਵੱਲੋਂ ਦੀ ਸ਼ਹਿਰ ਦੀ ਫ਼ਸੀਲ ਤੋਂ ਬਾਹਰ ਨਿਕਲ ਗਏ। ਬਾਕੀ ਦੇ ਸਿੰਘ ਕੈਂਟੋਨਮੈਂਟ ਪਿੱਲਰ ਦੇ ਕੋਲੋਂ ਦੀ ਹੁੰਦੇ ਹੋਏ, ਪਹਿਲਾਂ ਰਾਮ ਤੀਰਥ ਰੋਡ ਉਤੇ 'ਅਨੰਦ ਦਾ ਕੋਟ' ਖ਼ੂਹ 'ਤੇ ਇਕੱਠੇ ਹੋਏ ਅਤੇ ਉੱਥੋਂ ਆਵੇ ਦੇ ਨੇੜੇ ਤਪਾ ਬਨ ਆ ਗਏ। ਗੁਲਾਬ ਸਿੰਘ ਅਤੇ ਲਛਮਣ ਸਿੰਘ ਲਾਹੌਰੀ ਗੇਟ ਵੱਲ ਦੀ ਹੁੰਦੇ ਹੋਏ ਬੁੱਚੜਖਾਨੇ ਦੀ ਨਜ਼ਰਸਾਨੀ ਕਰਦੇ ਹੋਏ ਦੂਸਰੇ ਜਥੇ ਨੂੰ ਭੱਠੇ 'ਤੇ ਆ ਮਿਲੇ। ਗਰਮੀ ਬਹੁਤ ਸੀ, ਸਿੰਘਾਂ ਨੇ ਤਪਾ-ਬਨ ਵਿਖੇ ਖ਼ੂਹ 'ਤੇ ਇਸ਼ਨਾਨ ਕੀਤਾ। ਸਭ ਨੇ ਕੱਪੜੇ ਲਾਹ ਕੇ ਅਲੱਗ ਅਲੱਗ ਥਾਵਾਂ ਤੇ ਲੁਕਾਅ ਦਿੱਤੇ। ਫਿਰ ਸਭ ਭੱਠੇ ਵਾਲੀ ਥਾਂ ਆ ਗਏ, ਜੋ ਰੇਲਵੇ ਲਾਈਨ ਦੇ ਬਿਲਕੁਲ ਨੇੜੇ ਸੀ। ਵਿੱਚੋਂ ਇੱਕ ਦੋ ਨੇ ਸਲਾਹ ਦਿੱਤੀ ਕਿ ਕਿਉਂ ਨਾ ਛਾਵਣੀ ਇਲਾਕੇ ਦੇ ਬੁੱਚੜਖਾਨੇ ਉੱਤੇ ਹੀ ਕਾਰਵਾਈ ਕੀਤੀ ਜਾਵੇ, ਪਰ ਭਗਵਾਨ ਸਿੰਘ ਮਗ੍ਰਣਾ ਨੇ ਦੱਸਿਆ ਕਿ ਉੱਥੇ ਬੁੱਚੜਖਾਨੇ ਦੇ ਨਾਲ ਅਹੀਰਾਂ ਦੇ ਬਹੁਤ ਸਾਰੇ ਘਰ ਹੋਣ ਕਰਕੇ ਹਮਲਾ ਕਰਨਾ ਸੌਖਾ ਨਹੀਂ ਹੋਵੇਗਾ। ਇਸ ਲਈ ਦੀਨਗੜ੍ਹ ਵਾਲੇ ਕਸਾਈਆਂ ਵਿਰੁੱਧ ਹੀ ਕਾਰਵਾਈ ਕਰਨ ਲਈ ਨਾਮਧਾਰੀ ਸਿੰਘਾਂ ਨੇ ਤਿਆਰੇ ਕਰ ਲਏ। ਅੱਧੀ ਰਾਤ ਹੋਣ ਤੱਕ ਸਾਰੇ ਦਸੇ ਸਿੰਘ ਠੀਕ ਸਮੇਂ ਦੀ ਉਡੀਕ ਕਰਦੇ ਰਹੇ ਜਦੋਂ ਤੱਕ ਲਾਹੌਰ ਤੋਂ ਰੇਲ ਗੱਡੀ ਨਹੀਂ ਆ ਗਈ। ਇਹ ਸਮਾਂ ਬਾਰਾਂ ਵਜੇ ਦਾ ਸੀ। ਸਭ ਨੇ ਭੱਠੇ ਵਿੱਚ ਲੁਕੋਏ ਹੋਏ ਆਪਣੇ ਹਥਿਆਰ ਕੱਢੇ ਤੇ ਬੁੱਚੜਖਾਨੇ ਨੂੰ ਤੁਰ ਪਏ। ਉੱਥੇ ਪਹੁੰਚ ਕੇ ਸਿੰਘਾਂ ਦੇਖਿਆ ਕਿ ਬਾਹਰ ਚਬੂਤਰੇ ਉੱਤੇ ਲੰਮੇ ਪਏ ਕਸਾਈਆਂ 'ਚੋਂ ਕਈ ਅਜੇ ਵੀ ਜਾਗ ਰਹੇ ਸਨ। ਇਸ ਤੋਂ ਪਹਿਲਾਂ ਕਿ ਸਿੰਘ ਕੁਝ ਸੋਚਦੇ, ਕੁੱਤੇ ਭੌਂਕ ਪਏ। ਬਸ ਫੇਰ ਕੀ ਸੀ, ਹੁਣ ਸੋਚਣ ਜਾਂ ਸਮਾਂ ਗਵਾਉਣ ਦਾ ਵੇਲਾ ਨਹੀਂ ਸੀ। ਸਿੰਘ ਕਸਾਈਆਂ ਉੱਤੇ ਟੁੱਟ ਪਏ ਅਤੇ ਵੱਢਾ-ਕੱਟ ਕਰਕੇ ਆਪਣੇ ਰਸਤੇ ਪਏ। ਇਸ ਹਮਲੇ ਵਿੱਚ ਸ਼ਾਮਲ ਦਸ ਨਾਮਧਾਰੀ ਸਿੰਘ ਸਨ- ਮਿਹਰ ਸਿੰਘ, ਝੰਡਾ ਸਿੰਘ, ਗੁਲਾਬ ਸਿੰਘ, ਫ਼ਤਿਹ ਸਿੰਘ, ਬੀਲ੍ਹਾ ਸਿੰਘ, ਲਹਿਣਾ ਸਿੰਘ ਤਰਖਾਣ, ਭਗਵਾਨ ਸਿੰਘ, ਲਛਮਨ ਸਿੰਘ ਅਤੇ ਲਹਿਣਾ ਸਿੰਘ ਲੋਪੋਕੀ।

**ਤਫ਼ਤੀਸ਼ ਸ਼ੁਰੂ**

ਰਾਤ ਹਨੇਰੀ ਹੋਣ ਕਰਕੇ ਪਤਾ ਨਹੀਂ ਸੀ ਲੱਗਿਆ ਕਿ ਹਥਿਆਰਬੰਦ ਹਮਲਾ ਕਿਨ੍ਹਾਂ ਨੇ ਕੀਤਾ ਸੀ ਅਤੇ ਕਿਉਂ ਕੀਤਾ ਸੀ। ਸਵੇਰੇ ਮੌਕੇ ਤੇ ਨੀਲੀ ਦਸਤਾਰ ਅਤੇ ਚੱਕਰ ਮਿਲਣ ਕਰਕੇ ਅੰਦਾਜ਼ਾ ਲਗਾਇਆ ਗਿਆ ਕਿ ਇਹ ਹਮਲਾ ਸ਼ਹਿਰ ਦੇ ਨਿਹੰਗਾਂ ਨੇ ਕੀਤਾ ਹੋਵੇਗਾ। ਅੰਮ੍ਰਿਤਸਰ ਸ਼ਹਿਰ ਦੀ ਪੁਲਿਸ ਅਤੇ ਅਫ਼ਸਰ ਸਰਗਰਮੀ ਨਾਲ ਤਫ਼ਤੀਸ਼ ਵਿੱਚ ਲੱਗ ਗਏ। ਡਿਪਟੀ ਕਮਿਸ਼ਨਰ ਨੂੰ ਵਾਰਦਾਤ ਦੀ ਜਦੋਂ ਖ਼ਬਰ ਮਿਲੀ ਸੀ, ਉਸ ਸਮੇਂ ਉਹ ਡਲਹੌਜ਼ੀ ਵਿਖੇ ਪਹਾੜਾਂ ਦੀ ਸੈਰ ਕਰ ਰਿਹਾ ਸੀ। ਉੱਥੋਂ ਹੀ ਉਸ ਨੇ ਫ਼ੌਰਨ ਮੇਜਰ ਡੇਵਿਸ ਤੇ ਕਰਨਲ ਬੇਲੀ ਡਿਪਟੀ ਇੰਸਪੈਕਟਰ ਜਨਰਲ ਨੂੰ ਤਫ਼ਤੀਸ਼ ਉੱਤੇ ਲਗਾ ਦਿੱਤਾ ਗਿਆ ਅਤੇ ਆਪ ਉਹ 18 ਜੂਨ ਨੂੰ ਅੰਮ੍ਰਿਤਸਰ ਪੁੱਜ ਗਿਆ। ਜਦੋਂ ਕਈ ਦਿਨ ਪੜਤਾਲ

ਕਰਦਿਆਂ ਹੋਇਆਂ ਅੰਮ੍ਰਿਤਸਰ ਪੁਲਿਸ ਨੂੰ ਹੋ ਗਏ ਅਤੇ ਅਜੇ ਤੱਕ ਵੀ ਉਹਨਾਂ ਨੂੰ ਕੋਈ ਸੁਰਾਗ ਜਾਂ ਸਫ਼ਲਤਾ ਨਹੀਂ ਮਿਲੀ ਸੀ, ਤਾਂ ਕਮਿਸ਼ਨਰ ਮੇਜਰ ਡੇਵਿਸ ਨੇ ਕਾਬਲ ਜਾਸੂਸ ਅਤੇ ਜਲੰਧਰ ਡਿਵੀਜ਼ਨ ਦੇ ਸੁਪਰਡੈਂਟ-ਪੁਲਿਸ ਕ੍ਰਿਸਟੀ ਨੂੰ ਬੁਲਾ ਲਿਆ। ਉਸ ਸਮੇਂ ਉਹ ਵੀ ਪਹਾੜਾਂ ਦੀ ਸੈਰ 'ਤੇ ਹੀ ਗਿਆ ਹੋਇਆ ਸੀ। ਕ੍ਰਿਸਟੀ ਨੇ 24 ਜੂਨ ਨੂੰ ਅੰਮ੍ਰਿਤਸਰ ਪੁੱਜ ਕੇ ਪੜਤਾਲ ਦੀ ਸਾਰੀ ਜ਼ੁੰਮੇਵਾਰੀ ਆਪਣੇ ਹੱਥ ਵਿੱਚ ਲੈ ਲਈ, ਜੋ ਅਖ਼ੀਰ ਤੱਕ ਉਸ ਦੇ ਪਾਸ ਹੀ ਰਹੀ। ਅਗਲੀ ਸਾਰੀ ਕਾਰਵਾਈ ਅਤੇ ਪੜਤਾਲ ਅੰਮ੍ਰਿਤਸਰ ਦੇ ਕਮਿਸ਼ਨਰ ਮੇਜਰ ਡੇਵਿਸ ਅਤੇ ਕ੍ਰਿਸਟੀ ਦੀ ਦੇਖ-ਰੇਖ ਵਿੱਚ ਹੀ ਹੁੰਦੀ ਰਹੀ।

**ਡੀ.ਐਸ.ਪੀ. ਕ੍ਰਿਸਟੀ ਪੜਤਾਲ ਤੇ ਲੱਗਾ**

ਡੀ.ਐਸ.ਪੀ. ਜਲੰਧਰ ਕ੍ਰਿਸਟੀ ਨੇ 24 ਜੂਨ 1871 ਈ. ਨੂੰ ਅੰਮ੍ਰਿਤਸਰ ਆਉਂਦਿਆਂ ਹੀ ਲੋਕਲ ਪੁਲਿਸ ਦੀ ਉਦੋਂ ਤੱਕ ਕੀਤੀ ਗਈ ਕਾਰਵਾਈ 'ਤੇ ਨਜ਼ਰਸਾਨੀ ਕੀਤੀ ਅਤੇ ਉਸ ਉੱਤੇ ਆਪਣੀ ਗ਼ੈਰ-ਤਸੱਲੀ ਪ੍ਰਗਟ ਕੀਤੀ। ਉਸ ਨੇ ਆਪਣੀ ਮਦਦ ਲਈ ਹੁਸ਼ਿਆਰਪੁਰ ਪੁਲਿਸ ਦੇ ਤੇਰਾਂ ਕਰਮਚਾਰੀ ਅੰਮ੍ਰਿਤਸਰ ਬੁਲਾ ਲਏ ਅਤੇ ਲੋਕਲ ਪੁਲਿਸ ਨੂੰ ਪਾਸੇ ਕਰ ਦਿੱਤਾ। ਇਹਨਾਂ ਤੇਰਾਂ ਹੁਸ਼ਿਆਰਪੁਰ ਦੇ ਪੁਲਿਸ ਵਾਲਿਆਂ ਵਿੱਚ ਇੰਸਪੈਕਟਰ ਫ਼ਜ਼ਲ ਹੁਸੈਨ ਵੀ ਸ਼ਾਮਿਲ ਸੀ, ਜਿਸ ਨੇ 1867 ਈ. ਵਿੱਚ ਅਨੰਦਪੁਰ ਹੋਲੇ ਦੀ ਵਿਸ਼ੇਸ਼ ਰਿਪੋਰਟ ਸਰਕਾਰ ਨੂੰ ਭੇਜੀ ਸੀ। ਉਹ ਉੱਘੀ ਰਿਪੋਰਟ ਦਸਤਾਵੇਜ਼ਾਂ ਵਿੱਚ ਛਪੀ ਹੋਈ ਹੈ। ਅੰਮ੍ਰਿਤਸਰ ਪੁਲਿਸ ਵਾਲਿਆਂ ਦਾ ਹੁਣ ਸਿਰਫ਼ ਇਹ ਕੰਮ ਰਹਿ ਗਿਆ ਸੀ ਕਿ ਉਹ ਕ੍ਰਿਸਟੀ ਦੀ ਸੇਵਾ-ਚਾਕਰੀ ਕਰਨ ਅਤੇ ਉਹਨਾਂ ਦੇ ਕਹੇ ਅਨੁਸਾਰ ਨਿਗਰਾਨੀ ਅਤੇ ਚੌਕੀਦਾਰੀ ਕਰਨ। ਇਸ ਕਰਕੇ ਅੰਮ੍ਰਿਤਸਰ ਪੁਲਿਸ ਨੇ ਅਗੇ ਇਸ ਕੇਸ ਵਿੱਚ ਕੋਈ ਖ਼ਾਸ ਦਿਲਚਸਪੀ ਨਾ ਲਈ। ਉਹਨਾਂ ਦੀ ਨਾ ਤਾਂ ਕੋਈ ਸਲਾਹ ਲੈਂਦਾ ਸੀ ਅਤੇ ਨਾ ਹੀ ਕੋਈ ਗੱਲ ਸੁਣਦਾ ਸੀ। ਜੋ ਵੀ ਅਤੇ ਜਿਸ ਤਰ੍ਹਾਂ ਵੀ ਪੜਤਾਲ ਦਾ ਕੰਮ ਕਰਨਾ ਹੁੰਦਾ ਸੀ, ਕ੍ਰਿਸਟੀ ਅਤੇ ਉਸ ਦੇ ਸਹਿਯੋਗੀ ਹੀ ਆਪਣੀ ਮਰਜ਼ੀ ਅਨੁਸਾਰ ਕਰਦੇ ਰਹੇ। ਇਸ ਤਰ੍ਹਾਂ ਪੜਤਾਲ ਵਿੱਚ ਅੰਮ੍ਰਿਤਸਰ ਪੁਲਿਸ ਦੀ ਦਿਲਚਸਪੀ ਅਤੇ ਸਹਿਯੋਗ ਖ਼ਤਮ ਹੋ ਗਿਆ।

**ਪੁਲਸੀਆ ਸਖ਼ਤੀਆਂ**

ਕ੍ਰਿਸਟੀ ਇੱਕ ਯੋਗ ਪੁਲਿਸ ਅਫ਼ਸਰ ਅਤੇ ਜਾਸੂਸ ਸੀ। ਉਸ ਦਾ ਕਾਫ਼ੀ ਨਾਮ ਸੀ। ਨੌਂ ਦਿਨਾਂ ਦੀ ਅੰਮ੍ਰਿਤਸਰ ਪੁਲਿਸ ਦੀ ਕਾਰਵਾਈ ਤੋਂ ਅਸੰਤੁਸ਼ਟ ਹੋ ਕੇ 25 ਜੂਨ ਨੂੰ ਹੀ ਉਸ ਨੇ ਸ਼ਹਿਰ ਦੇ ਸਾਰੇ ਵਿਹਲੇ, ਅਵਾਰਾਗਰਦ ਅਤੇ ਸ਼ਰਾਰਤੀ ਲੋਕਾਂ ਨੂੰ ਪਕੜ ਬੁਲਾਇਆ, ਸਖ਼ਤੀ ਅਤੇ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ ਤਾਂ ਜੁ ਕੋਈ ਸੁਰਾਗ ਮਿਲ ਸਕੇ। ਨਾਲ ਹੀ ਪੁਖ਼ਤਾ ਸਬੂਤ ਦੇਣ ਵਾਲੇ ਨੂੰ ਵੱਡਾ ਇਨਾਮ- ਇੱਕ ਹਜ਼ਾਰ ਰੁਪਏ ਦੇਣ ਦਾ ਐਲਾਨ ਵੀ ਕਰ ਦਿੱਤਾ। ਉਸ ਸਮੇਂ ਇੱਕ ਹਜ਼ਾਰ ਰੁਪਏ ਬਹੁਤ ਵੱਡੀ ਰਕਮ ਹੁੰਦੀ ਸੀ। ਕ੍ਰਿਸਟੀ ਨੇ 24 ਜੂਨ ਤੋਂ ਪਹਿਲਾਂ ਦੀ ਸਾਰੀ ਪੁਲਿਸ ਕਾਰਵਾਈ ਅਤੇ ਸ਼ਹਿਰ ਵਿੱਚ ਵਾਪਰੇ ਤਨਾਅ ਬਾਰੇ ਪੁਲਿਸ ਰਿਪੋਰਟਾਂ ਮੰਗਵਾ ਕੇ ਉਸ ਨੂੰ ਘੋਖਿਆ ਅਤੇ ਇੱਕ ਖ਼ਬਰ ਉੱਤੇ ਉਸ ਦੀ ਉਚੇਚੀ ਨਜ਼ਰ ਪਈ, ਜਿਸ ਨੂੰ ਅੰਮ੍ਰਿਤਸਰ ਪੁਲਿਸ ਨੇ ਤਵੱਜੋ ਨਹੀਂ ਸੀ ਦਿੱਤੀ।

21 ਜੂਨ ਨੂੰ ਅੰਮ੍ਰਿਤਸਰ ਪੁਲਿਸ ਦੇ ਦੋ ਸਿਪਾਹੀਆਂ ਕਰਮ ਬਖਸ਼ ਅਤੇ ਪੀਰ ਬਖਸ਼

ਨੇ ਆਪਣੀ ਰਿਪੋਰਟ ਵਿੱਚ ਦੱਸਿਆ ਸੀ ਕਿ ਬੁੱਚੜਖਾਨੇ 'ਤੇ ਹਮਲੇ ਤੋਂ ਕਈ ਦਿਨ ਪਹਿਲਾਂ, ਜਦੋਂ ਅਜੇ ਪੁਲਿਸ ਦੀ ਚੌਕੀ ਉੱਥੇ ਬੈਠੀ ਹੋਈ ਸੀ, ਹੀਰਾ ਸਿੰਘ ਭਾਟੜਾ ਉੱਥੇ ਆਇਆ ਸੀ ਅਤੇ ਉਸਨੇ ਬੁੱਚੜਖਾਨੇ ਦੀ ਨਜ਼ਰਸਾਨੀ ਕੀਤੀ ਸੀ ਅਤੇ ਇਹ ਵੀ ਪਤਾ ਕਰ ਰਿਹਾ ਸੀ ਕਿ ਬੈਠੀ ਹੋਈ ਗਾਰਦ ਵਿੱਚ ਕਿੰਨੇ ਪੁਲਿਸ ਵਾਲੇ ਸਨ ਅਤੇ ਉਹ ਕਦੋਂ ਖਾਣਾ ਖਾਣ ਜਾਂਦੇ ਸਨ। ਇਸ ਖ਼ਬਰ ਦੀ ਪੁਸ਼ਟੀ ਇੱਕ ਕਸਾਈ ਸੁਰਬਤੀ ਨੇ ਵੀ ਕੀਤੀ ਸੀ, ਜਿਸ ਨੇ ਹੀਰੇ ਭਾਟੜੇ ਨੂੰ ਉੱਥੇ ਦੇਖਿਆ ਸੀ। ਇਸ ਖ਼ਬਰ ਉੱਤੇ ਕ੍ਰਿਸਟੀ ਨੂੰ ਕੁਝ ਸ਼ੱਕ ਪਿਆ ਅਤੇ ਉਸ ਨੇ ਹੀਰਾ ਸਿੰਘ ਭਾਟੜੇ ਨੂੰ ਪਕੜ ਬੁਲਾਇਆ। ਉਸ ਦੀ ਬੜੇ ਹੀ 'ਪਿਆਰ' ਨਾਲ ਪੁਲਸੀਆ ਸੇਵਾ ਕੀਤੀ ਅਤੇ ਸਰਕਾਰ ਵੱਲੋਂ ਰੱਖੇ ਗਏ ਇਨਾਮਾਂ ਬਾਰੇ ਵੀ ਦੱਸਿਆ। ਪੁਲਿਸ ਦੀ ਮਾਰ ਨਾ ਸਹਿੰਦਿਆਂ ਹੋਇਆਂ ਹੀਰੇ ਨੇ 3 ਜੁਲਾਈ ਨੂੰ ਆਪਣੇ ਵਾਅਦਾ-ਮੁਆਫ਼ੀ ਬਿਆਨ ਦਰਜ ਕਰਵਾ ਦਿੱਤੇ ਅਤੇ ਇੱਕ ਹੋਰ ਵਿਹਲੇ ਫਿਰਨ ਵਾਲੇ ਵਿਅਕਤੀ ਅਯਾ ਸਿੰਘ ਦਾ ਨਾਂ ਲੈ ਦਿੱਤਾ। ਹੀਰਾ ਸਿੰਘ ਭਾਟੜਾ ਬੁੱਚੜਬੱਧ ਕੇਸ ਵਿੱਚ ਸ਼ਾਮਲ ਫ਼ਤਿਹ ਸਿੰਘ ਭਾਵੜਾ ਦਾ ਸਾਲਾ ਲੱਗਦਾ ਸੀ। ਅਯਾ ਸਿੰਘ ਨੂੰ ਪਕੜ ਕੇ ਐਸਾ ਕੁਟਾਪਾ ਚਾੜ੍ਹਿਆ ਕਿ ਉਸ ਨੇ ਵੀ ਵਾਰਦਾਤ ਦੀ ਸਾਜ਼ਿਸ਼ ਵਿੱਚ ਹੀਰਾ ਸਿੰਘ ਵਾਂਗੂ ਵਾਅਦਾ ਮੁਆਫੀ ਦੀ ਸ਼ਰਤ ਉੱਤੇ ਕਬੂਲਨਾਮੇ ਦਾ ਬਿਆਨ 7 ਜੁਲਾਈ ਨੂੰ ਦਰਜ ਕਰਵਾ ਦਿੱਤਾ। ਇਹਨਾਂ ਦੋਹਾਂ ਦੇ ਕਬੂਲਨਾਮੇ ਵਿੱਚ ਇੱਕ ਨਾਂ ਹੋਰ ਆ ਗਿਆ। ਅੰਮ੍ਰਿਤਸਰ ਸ਼ਹਿਰ ਦੇ ਧਨਾਢ ਦਲਾਲ ਸੇਠ ਜੈ ਰਾਮ ਦਾ। ਉਸ ਨੂੰ ਵੀ ਤੁਰੰਤ ਪਕੜ ਕੇ, ਜੋ ਵੀ ਪੁਲਿਸ ਉਸ ਪਾਸੋਂ ਕਬੂਲ ਕਰਵਾਉਣਾ ਚਾਹੁੰਦੀ ਸੀ, 'ਆਪਣੇ ਤਰੀਕੇ ਨਾਲ' ਕਬੂਲ ਕਰਵਾ ਲਿਆ। ਭਿਆਨਕ ਤਸ਼ੱਦਦ ਦੇ ਅੱਗੇ ਕੌਣ ਟਿਕਦਾ ਹੈ? ਜੈ ਰਾਮ ਸੇਠ ਦਾ ਨਾਂ ਪਿਛਲੇ ਮਹੀਨਿਆਂ ਵਿੱਚ ਹਿੰਦੂਆਂ ਵੱਲੋਂ ਹੋਈਆਂ ਹੜਤਾਲਾਂ ਵਿੱਚ ਵੀ ਆਇਆ ਸੀ, ਇਸ ਲਈ ਪੜਤਾਲ ਕਰਨ ਵਾਲੇ ਅਫ਼ਸਰਾਂ ਨੇ ਉਸ ਨੂੰ ਕੁੱਟ ਕੁੱਟ ਕੇ, ਉਹ ਜ਼ੁਰਮ ਜੋ ਉਸ ਨੇ ਨਹੀਂ ਸੀ ਕੀਤਾ, ਕਬੂਲ ਕਰਵਾ ਲਿਆ ਅਤੇ ਉਸ ਨੇ ਮੈਜਿਸਟ੍ਰੇਟ ਦੇ ਰੂਪ ਵਿੱਚ ਕੰਮ ਕਰ ਰਹੇ ਮੇਜਰ ਬਿਰਚ ਨੂੰ ਹੀਰਾ ਅਤੇ ਅਯਾ ਦੇ ਕਹੇ ਅਨੁਸਾਰ ਹੀ ਸਾਜ਼ਸ਼ ਵਿੱਚ ਸ਼ਾਮਲ ਹੋਣ ਦਾ ਕਬੂਲਨਾਮਾ ਦਰਜ ਕਰਵਾ ਦਿੱਤਾ।

**ਬੇਦੋਸ਼ੇ ਪਕੜੇ : ਕੇਸ ਦਰਜ**

ਪੜਤਾਲ ਦੀ ਕਾਰਵਾਈ ਹਾਲਾਤ ਦੇ ਅਨੁਸਾਰ ਨਹੀਂ, ਸਗੋਂ ਕ੍ਰਿਸਟੀ ਅਤੇ ਕਮਿਸ਼ਨਰ ਦੀ ਮਰਜ਼ੀ ਅਨੁਸਾਰ ਚੱਲ ਰਹੀ ਸੀ। ਉਹ ਹਰ ਹਾਲਤ ਵਿੱਚ ਦੋਸ਼ੀਆਂ ਨੂੰ ਪਕੜ ਕੇ ਸਰਕਾਰ ਪਾਸੋਂ ਪ੍ਰਸੰਸਾ ਲੈਣੀ ਚਾਹੁੰਦੇ ਸਨ। ਇਸ ਕਾਹਲੀ ਕਰਨ ਕਰਕੇ ਪੜਤਾਲ ਕੁਰਾਹੇ ਪੈ ਗਈ। ਹੀਰਾ, ਅਯਾ ਅਤੇ ਸੇਠ ਜੈ ਰਾਮ ਨੂੰ ਗ੍ਰਿਫ਼ਤਾਰ ਕਰ ਲੈਣ ਤੋਂ ਬਾਅਦ ਹੁਣ ਪ੍ਰਸ਼ਾਸਨ ਦਾ ਜ਼ੋਰ ਸੀ ਕਿ ਹੋਰ ਹਮਲਾਵਰਾਂ ਦਾ ਪਤਾ ਵੀ ਕੱਢ ਲਿਆ ਜਾਵੇ ਕਿਉਂਕਿ ਇਹ ਕਾਰਾ ਸਿਰਫ਼ ਇਹਨਾਂ ਤਿਨਾ ਦਾ ਤਾਂ ਹੋਂ ਨਹੀ ਸਕਦਾ। ਹੋਰ ਵੀ ਸਹਾਇਕ ਹੋਣਗੇ। ਬੇਰਹਿਮ ਮਾਰ ਅਤੇ ਭਾਰੀ ਤਸੀਹਿਆਂ ਤੋਂ ਡਰਦਿਆਂ ਜੈ ਰਾਮ ਨੂੰ ਵੀ ਕੁਝ ਲੋਕਾਂ ਦੇ ਨਾਂ ਲੈਣੇ ਹੀ ਪੈਣੇ ਸਨ, ਭਾਵੇਂ ਉਸ ਦਾ ਅਤੇ ਪੜਤਾਲ ਵਿੱਚ ਘਿਰਨ ਵਾਲੇ ਲੋਕਾਂ ਦਾ ਬੁੱਚੜਖਾਨੇ ਉੱਤੇ 14 ਜੂਨ ਦੀ ਰਾਤ ਨੂੰ ਕੀਤੇ ਗਏ ਹਮਲੇ ਵਿੱਚ ਕੋਈ ਹੱਥ ਨਹੀਂ ਸੀ। 3 ਜੁਲਾਈ ਨੂੰ

ਹੀਰਾ ਸਿੰਘ ਦੇ ਬਿਆਨ ਹੋਏ, 7 ਜੁਲਾਈ ਨੂੰ ਅਯਾ ਦੇ ਬਿਆਨ ਰਿਕਾਰਡ ਹੋਏ ਅਤੇ ਲਗਪਗ 12 ਜੁਲਾਈ ਨੂੰ ਸੇਠ ਜੈ ਰਾਮ ਨੇ ਵੀ ਵਾਇਦਾ ਮੁਆਫ਼ ਬਣਦਿਆਂ ਹੋਇਆਂ ਆਪਣੇ ਬਿਆਨ ਦਰਜ ਕਰਵਾ ਦਿੱਤੇ, ਜਿਸ ਦੇ ਨਤੀਜੇ ਵਜੋਂ ਅੰਮ੍ਰਿਤਸਰ ਸ਼ਹਿਰ ਦੇ ਬਾਰਾਂ ਲੋਕ ਗ੍ਰਿਫ਼ਤਾਰ ਕੀਤੇ ਗਏ। ਸੇਠ ਜੈ ਰਾਮ ਸ਼ਹਿਰ ਦੇ ਹਿੰਦੂ ਤਬਕੇ ਦਾ ਇੱਕ ਸਨਮਾਨਤ ਵਿਅਕਤੀ ਸੀ। ਮਾਰਚ ਤੋਂ ਮਈ 1871 ਈ. ਤੱਕ ਜੋ ਸ਼ਹਿਰ ਵਿੱਚ ਹਿੰਦੂਆਂ ਵੱਲੋਂ ਹੜਤਾਲਾਂ ਅਤੇ ਰੋਸ ਮੁਜ਼ਾਹਰੇ ਹੋਏ ਸਨ, ਜੈ ਰਾਮ ਨੇ ਗਊ- ਹੱਤਿਆ ਦੇ ਵਿਰੋਧ ਵਿੱਚ ਹਿੱਸਾ ਲਿਆ ਸੀ। ਇਸ ਸੇਠ ਉੱਤੇ ਕਰੜੀ ਨਜ਼ਰ ਸੀ ਅਤੇ ਉਸ ਦੇ ਕਸਾਈਆਂ ਉੱਤੇ ਕਿਸੇ ਵੀ ਤਰ੍ਹਾਂ ਦੇ ਹਮਲੇ ਵਿੱਚ ਹੱਥ ਨਾ ਹੋਣ ਦੀ ਗੱਲ ਨਾ ਮੰਨੀ ਤਾਂ ਤਕੜੇ ਤਸੀਹੇ ਦੇ-ਦੇ ਕੇ ਉਸ ਨੂੰ ਵਾਰਦਾਤ ਵਿੱਚ ਸ਼ਾਮਿਲ ਹੋਣਾ ਮਨਾਇਆ ਗਿਆ।

ਨਤੀਜੇ ਵਜੋਂ ਜਿਨ੍ਹਾਂ ਬਾਰਾਂ ਅੰਮ੍ਰਿਤਸਰ ਨਿਵਾਸੀਆਂ ਦਾ ਬੁੱਚੜਬੱਧ ਕੇਸ ਵਿੱਚ ਨਾਂ ਦਰਜ ਹੋਇਆ ਅਤੇ ਫੜ੍ਹੇ ਗਏ, ਉਹਨਾਂ ਦੇ ਨਾਂ ਸਨ- ਸੰਤ ਰਾਮ, ਰਾਮ ਕਿਸ਼ਨ, ਮੰਨਾ ਸਿੰਘ, ਜੁਆਲਾ ਸਿੰਘ, ਧੰਨਾ ਜੀ, ਮੂਲਾ, ਨਿਹਾਲ ਸਿੰਘ, ਮਾਇਆ, ਸੁੰਦਰ ਸਿੰਘ, ਭੂਪ ਸਿੰਘ, ਟੇਕਾ ਅਤੇ ਸੋਭਾ। ਇਹਨਾਂ ਸਾਰਿਆਂ ਨੂੰ ਪਕੜੇ ਜਾਣ ਤੋਂ ਜੁਰਮ ਕਬੂਲਣ ਲਈ ਘੋਰ ਅਣਮਨੁੱਖੀ ਤਸੀਹੇ ਦਿੱਤੇ ਗਏ। ਜਿਹੜਾ ਜੁਰਮ ਇਹਨਾਂ ਨੇ ਨਹੀਂ ਸੀ ਕੀਤਾ ਅਤੇ ਜਿਸ ਦੀ ਸਜ਼ਾ ਸਿਰਫ ਫ਼ਾਂਸੀ ਹੀ ਸੀ, ਭਿਆਨਕ ਤਸੀਹਿਆਂ ਤੋਂ ਔਖੇ ਹੋ ਕੇ ਸਾਰਿਆਂ ਨੇ ਸਖ਼ਤੀਆਂ ਝੱਲਣ ਦੀ ਬਜਾਇ ਫ਼ਾਂਸੀ 'ਤੇ ਚੜ੍ਹਨਾ ਸੌਖਾ ਜਾਣਿਆ ਅਤੇ ਜੁਰਮ ਕਬੂਲ ਕਰ ਲਏ। ਕਮਿਸ਼ਨਰ ਮੇਜਰ ਡੇਵਿਸ ਅਤੇ ਮੈਜਿਸਟ੍ਰੇਟ ਦੀ ਹਾਜ਼ਰੀ ਵਿਚ ਸਭ ਦੇ ਬਿਆਨ ਦਰਜ ਕਰਵਾਏ ਗਏ। ਝੂਠੀ ਹੀ ਪੁਲਿਸ ਤਫ਼ਤੀਸ਼ ਦੀ ਮਿਸਲ ਤਿਆਰ ਕਰਕੇ ਅਤੇ ਕਸਾਈਆਂ ਦੇ ਕਤਲ਼ ਦਾ ਦੋਸ਼ ਸਿੱਧ ਕਰਕੇ ਕੇਸ ਅੰਤਿਮ ਸਜ਼ਾ ਲਈ ਸੈਸ਼ਨ ਕੋਰਟ ਵਿੱਚ ਦੇਣ ਦੀ ਤਿਆਰੀ ਕਰ ਲਈ ਗਈ। ਪੁਲਿਸ ਅਫ਼ਸਰ ਕੱਛਾਂ ਵਜਾ ਕੇ ਕੇਸ ਨੂੰ ਸੁਲਝਾਅ ਲੈਣ ਦਾ ਦਾਅਵਾ ਕਰਨ ਲੱਗ ਪਏ।

**ਕੂਕਿਆਂ 'ਤੇ ਸ਼ੱਕ**

ਬੁੱਚੜਖਾਨੇ ਦੇ ਕਸਾਈਆਂ ਉੱਤੇ ਹਮਲੇ ਬਾਰੇ ਤਫ਼ਤੀਸ਼ ਦੌਰਾਨ ਹੋਰ ਵੀ ਕਈ ਕੁਝ ਚੱਲ ਰਿਹਾ ਸੀ, ਜਿਸ ਵਿੱਚ ਕੂਕਿਆਂ 'ਤੇ ਵੀ ਸ਼ੱਕ ਜ਼ਾਹਿਰ ਕੀਤੇ ਗਏ ਸਨ। ਪਹਿਲੇ ਜਦੋਂ ਕਿਸੇ ਤਰ੍ਹਾਂ ਦੀ ਕੋਈ ਪੁਖ਼ਤਾ ਜਾਣਕਾਰੀ ਨਾ ਮਿਲੀ ਤਾਂ ਕ੍ਰਿਸਟੀ ਅਤੇ ਉਸ ਦੇ ਸਾਥੀਆਂ ਨੇ ਹੋਰ ਜਾਸੂਸੀ ਰਸਤੇ ਅਖ਼ਤਿਆਰ ਕੀਤੇ ਅਤੇ ਸ਼ਹਿਰ ਦੇ ਹਿੰਦੂ ਲੀਡਰਾਂ ਅਤੇ ਅਵਾਰਾਗਰਦਾਂ ਉੱਤੇ ਗੁਪਤ ਤੌਰ 'ਤੇ ਨਜ਼ਰ ਰੱਖੀ ਜਾਣ ਲੱਗ ਪਈ। ਭਾਰੀ ਇਨਾਮ ਦਾ ਐਲਾਨ ਤਾਂ ਪਹਿਲਾਂ ਹੀ ਕਰ ਦਿੱਤਾ ਗਿਆ ਸੀ। ਸੁਪਰਡੈਂਟ ਪੁਲਿਸ ਅਤੇ ਪੜਤਾਲ ਦਾ ਮੁਖ਼ੀਆ ਕ੍ਰਿਸਟੀ ਆਪ ਉਦਾਸੀ ਸਾਧੂ ਦਾ ਭੇਖ ਧਾਰ ਕੇ ਦਿਨੇ ਅਤੇ ਰਾਤ ਭਰ ਸ਼ਹਿਰ ਵਿੱਚ ਘੁੰਮਦਾ ਰਹਿੰਦਾ ਅਤੇ ਜਿੱਥੇ ਵੀ ਦੋ-ਚਾਰ ਲੋਕ ਇਕੱਠੇ ਗੱਲਾਂ ਕਰਦੇ ਹੁੰਦੇ, ਉਹਨਾਂ ਦੇ ਨੇੜੇ ਜਾ ਕੇ ਗੱਲਾਂ ਸੁਣਦਾ। ਪਰ ਕੋਈ ਸਫ਼ਲਤਾ ਨਹੀਂ ਸੀ ਮਿਲ ਰਹੀ। ਮਾਰਚ ਮਹੀਨੇ ਤੋਂ, ਜਦੋਂ ਤੋਂ ਸ਼ਹਿਰ ਵਿੱਚ ਤਣਾਅ ਵਧਿਆ ਹੋਇਆ ਸੀ ਕੂਕੇ ਕਈ ਥਾਈਂ ਅਤੇ ਪੰਜਾਬ ਭਰ ਵਿੱਚ 1871 ਈ. ਦੀ ਦੀਵਾਲੀ ਤੱਕ ਗਊਘਾਤ ਖ਼ਤਮ ਕਰ ਦੇਣ ਦੀਆਂ ਗੱਲਾਂ ਖੁਲ੍ਹੇਆਮ ਕਰਦੇ

ਹੁੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਗਊ-ਹੱਤਿਆ ਦੇ ਵਿਰੁੱਧ ਪ੍ਰਚਾਰ ਬਾਰੇ ਵੀ ਪ੍ਰਸ਼ਾਸਨ ਨੂੰ ਪਤਾ ਸੀ ਪਰ ਕੂਕਿਆਂ ਵੱਲ ਸ਼ੱਕ, ਖ਼ਾਸ ਕਰ ਅੰਮ੍ਰਿਤਸਰ ਬੁੱਚੜਬੱਧ ਕੇਸ ਵਿੱਚ, ਇਸ ਲਈ ਨਹੀਂ ਸੀ ਕਿਸੇ ਦਾ ਗਿਆ ਕਿ ਪਿਛਲੇ ਕਈ ਮਹੀਨਿਆਂ ਦੀਆਂ ਹੜਤਾਲਾਂ, ਤਨਾਅ ਅਤੇ ਰੋਸ-ਮੁਜ਼ਾਹਰਿਆਂ ਵਿੱਚ ਕਦੀ ਵੀ ਕਿਸੇ ਕੂਕੇ ਅਥਵਾ ਨਾਮਧਾਰੀ ਨੇ ਹਿੱਸਾ ਨਹੀਂ ਸੀ ਲਿਆ। ਸਾਰੇ ਸ਼ਹਿਰ ਵਿੱਚ ਇਹਨਾਂ ਦੇ 8-10 ਘਰ ਹੀ ਸਨ ਅਤੇ ਉਹ ਕਦੇ ਵੀ ਕਿਸੇ ਬਖੇੜੇ ਵਿੱਚ ਸ਼ਾਮਲ ਨਹੀਂ ਹੋਏ। ਅੰਮ੍ਰਿਤਸਰ ਸ਼ਹਿਰ ਦੀ ਲੱਖ ਤੋਂ ਉੱਪਰ ਵੱਸੋਂ ਵਿੱਚ ਸਿੱਖ ਦਸ ਪ੍ਰਤੀਸ਼ਤ ਤੋਂ ਥੋੜ੍ਹਾ ਘੱਟ ਹੀ ਸਨ ਅਤੇ ਸਿੱਖਾਂ ਵਿੱਚ ਨਾਮਧਾਰੀ ਅਥਵਾ ਕੂਕੇ ਆਟੇ ਵਿੱਚ ਲੂਣ ਬਰਾਬਰ ਵੀ ਨਹੀਂ ਸਨ। ਇਸ ਲਈ ਜਦੋਂ ਕੋਈ ਨਾਮਧਾਰੀਆਂ 'ਤੇ ਸ਼ੱਕ ਦੀ ਗੱਲ ਕਰਦਾ ਸੀ, ਕੋਈ ਵੀ ਇਸ ਪਾਸੇ ਤਵੱਜੋ ਨਹੀਂ ਸੀ ਦਿੰਦਾ। ਛੇਤੀਂ ਹੀ ਹੋਰ ਖ਼ਬਰਾਂ ਵੀ ਨਿਕਲਣ ਲੱਗ ਪਈਆਂ।

12 ਜੁਲਾਈ ਦੇ ਆਸ-ਪਾਸ ਖ਼ਾਨ ਮੁਹੰਮਦ ਸ਼ਾਹ, ਆਨਰੇਰੀ ਮੈਜਿਸਟ੍ਰੇਟ ਨੇ ਮੇਜਰ ਡੇਵਿਸ ਅਤੇ ਬ੍ਰੀਚ ਨਾਲ ਸਲਾਹ ਕਰਕੇ ਇੱਕ ਚਾਲ ਚੱਲੀ। ਉਸ ਨੇ ਇੱਕ ਸਿੱਖ ਨਿਹਾਲ ਸਿੰਘ ਆਹਲੂਵਾਲੀਆ ਨੂੰ ਬੁਲਾ ਕੇ ਕਿਹਾ ਕਿ ਉਹ ਇੱਕ ਦੋ ਹੋਰ ਬੰਦਿਆਂ ਨੂੰ ਨਾਲ ਲੈ ਕੇ ਸ਼ਹਿਰ ਵਿੱਚ ਅਵਾਰਾਗਰਦਾਂ ਵਾਗੂੰ ਘੁੰਮੇ ਅਤੇ ਗਪੌੜ ਮਾਰੇ ਕਿ ਬੁੱਚੜਖਾਨੇ ਉਤੇ ਹਮਲੇ ਵਿੱਚ ਉਸ ਦਾ ਵੀ ਹੱਥ ਹੈ। ਉਸ ਨੂੰ ਵੱਡੇ ਇਨਾਮ ਦਾ ਲਾਲਚ ਦਿੱਤਾ ਗਿਆ ਅਤੇ ਨਾਲ ਹੀ ਗੁਪਤ ਰੂਪ ਵਿੱਚ ਇੱਕ ਪਰਵਾਨਾ ਵੀ ਲਿਖ ਕੇ ਦੇ ਦਿੱਤਾ ਗਿਆ ਕਿ ਕਿਤੇ ਗ਼ਲਤੀ ਨਾਲ ਉਸ ਦੇ ਗਪੌੜ ਨੂੰ ਸੱਚ ਮੰਨ ਲੈਣ 'ਤੇ ਪੁਲਿਸ ਅਫ਼ਸਰ ਕਿਤੇ ਗ੍ਰਿਫ਼ਤਾਰ ਨਾ ਕਰ ਲੈਣ। ਉਸ ਨੂੰ ਖ਼ਾਨ ਮੁਹੰਮਦ ਸ਼ਾਹ ਨੇ ਆਪਣੇ ਕੋਲੋਂ ਕੁਝ ਪੈਸੇ ਵੀ ਦਿੱਤੇ ਖਰਚੇ ਵਾਸਤੇ। ਨਿਹਾਲ ਸਿੰਘ ਨੇ ਉਪਰੋਕਤ ਕੰਮ ਲਈ ਗੁਰਮੁਖ ਸਿੰਘ ਅਤੇ ਕਾਨ੍ਹ ਸਿੰਘ, ਦੋ ਸਿੰਘਾਂ ਨੂੰ ਨਾਲ ਲੈ ਕੇ ਸ਼ਹਿਰ ਵਿੱਚ ਜਾਣਕਾਰੀਆਂ ਲੈਣ ਲਈ ਘੁੰਮਣਾ ਸ਼ੁਰੂ ਕਰ ਦਿੱਤਾ। ਛੇਤੀ ਹੀ ਖ਼ਾਨ ਮੁਹੰਮਦ ਸ਼ਾਹ ਬਹਾਦਰ ਨੇ ਕ੍ਰਿਸਟੀ ਨੂੰ ਇੱਕ ਖ਼ਬਰ ਦਿੱਤੀ ਜੋ ਉਸਨੇ ਮੇਜਰ ਡੇਵਿਸ, ਕਮਿਸ਼ਨਰ ਨੂੰ ਪਹੁੰਚਾ ਦਿੱਤੀ। ਉਹਨਾਂ ਦੱਸਿਆ ਕਿ ਬੁੱਚੜਖਾਨੇ ਵਾਲੀ ਘਟਨਾ ਤੋਂ ਕੁਝ ਦਿਨ ਪਹਿਲਾਂ ਲਹਿਣਾ ਸਿੰਘ ਮਿਸਤਰੀ ਦੇ ਘਰ ਹਵਨ ਹੋਇਆ ਸੀ ਅਤੇ ਉਸ ਵਿੱਚ ਕਈ ਕੂਕੇ ਇਕੱਠੇ ਹੋਏ ਸਨ। ਇਸ ਘਟਨਾ ਦੀ ਪੜਤਾਲ ਕੀਤੀ ਜਾਵੇ। ਕ੍ਰਿਸਟੀ ਦੇ ਜਾਸੂਸਾਂ ਨੇ ਉਸ ਨੂੰ ਇਸ ਦੌਰਾਨ ਖ਼ਬਰ ਵੀ ਦਿੱਤੀ ਕਿ ਛੇਤੀਂ ਹੀ ਦੇਸ਼ 'ਚੋਂ ਅਤੇ ਸ਼ਹਿਰਾਂ 'ਚੋਂ ਬੁੱਚੜਖਾਨੇ ਖ਼ਤਮ ਕਰਵਾ ਦਿੱਤੇ ਜਾਣਗੇ ਅਤੇ ਇਸ ਪਵਿੱਤਰ ਕੰਮ ਲਈ ਸੌ ਕੁ ਨਾਮਧਾਰੀ ਸਿੱਖਾਂ ਨੇ ਸ਼ਹੀਦੀਆਂ ਦੇਣ ਲਈ ਆਪਣੇ ਆਪ ਨੂੰ ਗੁਰੂ ਰਾਮ ਸਿੰਘ ਨੂੰ ਸਮਰਪਿਤ ਕਰ ਦਿੱਤਾ ਹੈ। 'ਬਲ' ਦੇ ਰਹਿਣ ਵਾਲੇ ਇੱਕ ਬ੍ਰਾਹਮਣ ਵਧਾਵਾ ਨੂੰ ਇੱਕ ਕੂਕੇ ਨੇ ਦੱਸਿਆ ਸੀ ਕਿ ਆਉਂਦੀ ਦੀਵਾਲੀ ਤੱਕ ਗਊ-ਘਾਤ ਖ਼ਤਮ ਹੋ ਜਾਵੇਗਾ ਅਤੇ ਉਹ ਦੇਖਣਗੇ ਕਿ ਹਰ ਪਾਸੇ ਅਕਾਲ-ਅਕਾਲ ਹੋਵੇਗੀ।

**ਦੋ ਕੂਕਿਆਂ ਦੀ ਗ੍ਰਿਫ਼ਤਾਰੀ**

ਗੁਰਮੁਖ ਸਿੰਘ ਅਤੇ ਕਾਨ੍ਹ ਸਿੰਘ ਦੇ ਕਹੇ ਤੇ ਮੇਜਰ ਡੇਵਿਸ ਅਤੇ ਕ੍ਰਿਸਟੀ ਨੇ ਸੂਬਾ ਰੂੜ੍ਹ ਸਿੰਘ ਅਤੇ ਮਿਸਤਰੀ ਲਹਿਣਾ ਸਿੰਘ ਨੂੰ ਹਿਰਾਸਤ ਵਿੱਚ ਲੈ ਕੇ ਪੁੱਛ-ਪੜਤਾਲ ਕੀਤੀ, ਪਰ

ਕੋਈ ਕੰਮ ਦੀ ਗੱਲ ਨਾ ਲੱਭ ਸਕੀ ਕਿਉਂਕਿ ਇਹਨਾ ਕੂਕਿਆਂ ਨੂੰ ਅਸਲ ਕਹਾਣੀ ਦਾ ਪਤਾ ਹੀ ਨਹੀਂ ਸੀ। ਪਰ ਫੇਰ ਵੀ ਇਹਨਾਂ ਦੋਨ੍ਹਾਂ ਨਾਮਧਾਰੀਆਂ ਨੂੰ ਹਵਾਲਾਤ ਵਿੱਚ ਹੀ ਰੱਖਿਆ ਗਿਆ। ਬਾਅਦ ਵਿੱਚ ਮਾਰਚ 1872 ਈ. ਵਿੱਚ ਗੁਰਮੁਖ ਸਿੰਘ ਅਤੇ ਕਾਨ੍ਹ ਸਿੰਘ ਨੇ ਇਸ ਦਿੱਤੀ ਗਈ ਜਾਣਕਾਰੀ ਲਈ ਇਨਾਮ ਦੀ ਮੰਗ ਵੀ ਕੀਤੀ ਸੀ, ਜਿਸ ਨੂੰ ਸਰਕਾਰ ਨੇ ਪ੍ਰਵਾਨ ਨਹੀਂ ਸੀ ਕੀਤਾ। ਇਹਨਾਂ ਬਾਰੇ ਅਜੇ ਹੋਰ ਪੜਤਾਲਾਂ ਚੱਲ ਹੀ ਰਹੀਆਂ ਸਨ ਕਿ ਰਾਏਕੋਟ ਬੁੱਚੜਖਾਨੇ 'ਤੇ ਵੀ ਹਮਲਾ ਹੋ ਗਿਆ।

ਕਰਨਲ ਬੇਲੀ ਅਤੇ ਕ੍ਰਿਸਟੀ ਨੂੰ ਅੰਮ੍ਰਿਤਸਰ ਬਾਰੇ ਜਾਂਚ ਵਿੱਚੇ ਹੀ ਰੋਕਣੀ ਪਈ ਅਤੇ ਇਹ ਦੋਵੇਂ ਪੁਲਿਸ ਅਫ਼ਸਰ ਲੁਧਿਆਣੇ ਚਲੇ ਗਏ। ਇਸ ਦੌਰਾਨ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਬਿਰਚ ਕੋਲ ਕੁਝ ਹੋਰ ਜਾਣਕਾਰੀਆਂ ਕੂਕਿਆਂ ਦੇ ਅੰਮ੍ਰਿਤਸਰ ਕੇਸ ਵਿੱਚ ਸ਼ਾਮਲ ਹੋਣ ਬਾਰੇ ਪੁੱਜਦੀਆਂ ਰਹੀਆਂ। ਇਹਨਾਂ ਵਿੱਚ ਕੌਂਸਲਰ ਦਾ ਇੱਕ ਹਲਵਾਈ, ਕਿਲਾ ਸੋਭਾ ਸਿੰਘ ਦਾ ਅੰਮ੍ਰਿਤਸਰ ਵਿੱਚ ਰਹਿਣ ਵਾਲਾ ਇੱਕ ਅੱਖ ਤੋਂ ਕਾਣਾ ਹਰੀ ਸਿੰਘ ਬ੍ਰਾਹਮਣ, ਮਿੱਤਰ ਸਿੰਘ ਕਲਾਲ, ਲੱਕੜੀ ਦਾ ਕੰਮ ਕਰਨ ਵਾਲਾ ਸਰਮੁਖ ਸਿੰਘ, ਮਾਹੇ ਸਿੰਘ ਖੱਤਰੀ ਅਤੇ ਸ਼ਹਿਰ ਦੇ ਕੁਝ ਬ੍ਰਾਹਮਣ ਸ਼ਾਮਲ ਸਨ। ਇਹਨਾਂ ਦੇ ਦੱਸਣ ਅਨੁਸਾਰ ਕੂਕੇ ਗਊ-ਘਾਤਕਾਂ ਵਿਰੁੱਧ ਕਾਰਵਾਈ ਕਰਨ ਦੀਆਂ ਗੱਲਾਂ ਕਰਨਾ ਅਤੇ ਸ਼ਹਿਰ ਵਿੱਚ ਇਹਨੀਂ ਦਿਨੀਂ ਪਾਠ, ਭੋਗ ਅਤੇ ਵਿਆਹਾਂ ਵਿੱਚ ਅਰਦਾਸ ਸਮੇਂ 'ਗਊ-ਸਿੱਖਾਂ ਦਾ ਭਲਾ ਹੋਵੇ, ਦੁਸ਼ਟਾਂ ਦਾ ਨਾਸ ਹੋਵੇ ਜ਼ਰੂਰ ਪੜ੍ਹਦੇ ਸਨ ਅਤੇ ਬ੍ਰਾਹਮਣਾਂ ਨੂੰ ਨਹੀਂ ਸਨ ਬੁਲਾਉਂਦੇ। ਇਹਨਾਂ ਸਾਰੀਆਂ ਖ਼ਬਰਾਂ ਬਾਰੇ ਡਿਪਟੀ ਕਮਿਸ਼ਨਰ ਲਿਖਦਾ ਹੈ ਕਿ "ਇਨ੍ਹਾਂ ਖ਼ਬਰਾਂ ਦੀ ਪੁਸ਼ਟੀ ਨਾ ਹੋਣ ਕਰਕੇ ਅਤੇ ਬ੍ਰਾਹਮਣ-ਖੱਤਰੀ ਕੂਕਿਆਂ ਦੇ ਵਿਰੋਧੀ ਹੋਣ ਕਰਕੇ ਐਸੀਆਂ ਗੱਲਾਂ ਕਰਦੇ ਰਹਿੰਦੇ ਹਨ। ਇਸ ਕਾਰਣ ਕੂਕਿਆਂ ਵਿਰੁੱਧ ਕੋਈ ਕਾਰਵਾਈ ਨਹੀਂ ਸੀ ਕੀਤੀ ਗਈ।"

ਦੂਸਰੇ ਪਾਸੇ, ਪਕੜੇ ਗਏ ਸ਼ਹਿਰ ਅੰਮ੍ਰਿਤਸਰ ਦੇ ਬਾਰਾਂ ਵਿਅਕਤੀਆਂ ਵਿਰੁੱਧ 'ਪੁਖ਼ਤਾ ਸਬੂਤ' ਮਿਲ ਜਾਣ ਦੀ ਗੱਲ ਕਰਦਿਆਂ ਪੁਲਿਸ ਨੇ ਕੇਸ ਦੀ ਫ਼ਾਈਲ ਤਿਆਰ ਕਰ ਲਈ। ਪਕੜੇ ਜਾਣ ਵਾਲਿਆਂ ਵਿੱਚ ਸ਼ਹਿਰ ਦੇ ਤਿੰਨ ਨਿਹੰਗ, ਇੱਕ ਵੱਡੇ ਰੁਤਬੇ ਵਾਲਾ ਖੱਤਰੀ, ਜਿਸ ਬਾਰੇ ਸ਼ੱਕ ਜ਼ਾਹਿਰ ਕੀਤਾ ਗਿਆ ਕਿ ਉਸ ਨੇ ਬੁੱਚੜਖਾਨੇ 'ਤੇ ਹਮਲੇ ਦੀ ਸਾਜ਼ਿਸ਼ ਰਚੀ ਸੀ, ਬਾਕੀ ਦੇ ਸ਼ਹਿਰ ਦੇ ਬਦਮਾਸ਼ ਜਾਂ ਅਵਾਰਾਗ਼ਰਦ ਸਨ। ਇੱਕ ਵਿਅਕਤੀ ਚਸ਼ਮਦੀਦ ਗਵਾਹ ਬਣਕੇ 'ਵਾਇਦਾ-ਮੁਆਫ਼ ਗਵਾਹ' ਬਣ ਗਿਆ ਸੀ। ਪੁਲਿਸ ਨੇ ਸਾਰੀ ਕਾਰਵਾਈ ਦਾ ਚੰਗੀ ਤਰ੍ਹਾਂ ਕਾਗਜ਼ੀ-ਢਿੱਡ ਭਰ ਦਿੱਤਾ। ਗ੍ਰਿਫ਼ਤਾਰੀਆਂ ਅਤੇ ਹਥਿਆਰ ਆਦਿ ਦੀ ਬਰਾਮਦੀ ਵੀ ਦਿਖਾ ਦਿੱਤੀ ਗਈ। ਗੱਲ ਕੀ, ਪੁਲਿਸ ਨੇ ਇਹਨਾਂ ਬਾਰਾਂ ਲੋਕਾਂ ਵਿਰੁੱਧ ਜੋ ਕੇਸ ਤਿਆਰ ਕਰਕੇ ਸੈਸ਼ਨ ਕੋਰਟ ਦੇ ਹਵਾਲੇ ਸਜ਼ਾ ਦੇਣ ਲਈ ਕੀਤਾ, ਉਸ ਨੂੰ ਹਰ ਤਰ੍ਹਾਂ ਨਾਲ ਪੂਰਿਆਂ ਕੀਤਾ ਅਤੇ ਕੋਈ ਕਸਰ ਨਾ ਛੱਡੀ- ਉਪਰੋਕਤ ਬਾਰਾਂ ਬੰਦਿਆਂ ਨੂੰ ਦੋਸ਼ੀ ਸਾਬਤ ਕਰਨ ਦੀ।

**ਰਾਏਕੋਟ ਬੁੱਚੜ-ਬੱਧ ਕੇਸ**

25 ਜੁਲਾਈ 1871 ਈ. ਤੱਕ ਅੰਮ੍ਰਿਤਸਰ ਬੁੱਚੜਬੱਧ ਕੇਸ ਦੀ ਪੜਤਾਲ ਕ੍ਰਿਸਟੀ

ਪੁਲਿਸ ਅਤੇ ਲੋਕਲ ਸਰਕਾਰ ਦੀ ਮਰਜ਼ੀ ਅਨੁਸਾਰ ਚੱਲਦੀ ਰਹੀ। ਬਾਰ-ਬਾਰ ਸੂਹੀਆਂ ਦੇ ਕੂਕਿਆਂ ਬਾਰੇ ਸ਼ੱਕ ਦੀਆਂ ਖ਼ਬਰਾਂ ਦੇਣ ਦੇ ਬਾਵਜੂਦ ਵੀ ਪੁਲਿਸ ਨੂੰ ਕੂਕਿਆਂ ਬਾਰੇ ਕੋਈ ਪੁਖ਼ਤਾ ਜਾਣਕਾਰੀ ਨਹੀਂ ਮਿਲੀ। ਇਸ ਕਰਕੇ ਅੰਮ੍ਰਿਤਸਰ ਬੁੱਚੜਬੱਧ ਕੇਸ ਦੀ, ਯੋਗ ਜਾਸੂਸ ਕ੍ਰਿਸਟੀ ਨੇ, ਫੜੇ ਗਏ ਬਾਰਾਂ ਆਦਮੀਆਂ ਬਾਰੇ ਕੇਸ-ਫ਼ਾਈਲ ਹਰ ਤਰ੍ਹਾਂ ਨਾਲ ਪੂਰੀ ਕਰਕੇ ਸੈਸ਼ਨ ਸਪੁਰਦ ਕਰ ਦਿੱਤੀ। 15 ਜੁਲਾਈ 1871 ਈ. ਨੂੰ ਰਾਏਕੋਟ ਬੁੱਚੜਖਾਨੇ ਉੱਤੇ ਹਮਲਾ ਹੋ ਗਿਆ ਸੀ, ਜਿਸ ਵਿੱਚ ਦੋ ਬੁੱਚੜ ਮਾਰੇ ਗਏ ਅਤੇ ਸੱਤ ਜ਼ਖਮੀ ਹੋਏ। ਵਾਰਦਾਤ ਦੀ ਰਾਤ ਮੀਂਹ ਵੀ ਪਿਆ ਸੀ ਅਤੇ ਝੱਖੜ ਲਗਾਤਾਰ ਚੱਲ ਰਿਹਾ ਸੀ। ਹਾਦਸੇ ਵਾਲੀ ਥਾਂ ਤੋਂ ਥਾਣਾ ਸਿਰਫ਼ ਪੰਜ ਸੌ ਗਜ਼ ਦੀ ਦੂਰੀ 'ਤੇ ਸੀ। ਮਦਦ ਲਈ ਲੋਕ ਥਾਣੇ ਪੁੱਜੇ। ਥਾਣੇਦਾਰ ਉਸ ਰਾਤ ਨਗਰ ਤੋਂ ਬਾਹਰ ਸੀ ਅਤੇ ਉਸਦਾ ਨਾਇਬ ਬੁਖ਼ਾਰ ਨਾਲ ਮੰਜੇ 'ਤੇ ਪਿਆ ਹੋਇਆ ਸੀ। ਕੁਝ ਸਿਪਾਹੀ ਮੌਕਾ-ਏ-ਵਾਰਦਾਤ ਤੇ ਪੁੱਜੇ। ਵਾਰਦਾਤ ਨੂੰ ਕਾਫੀ ਸਮਾਂ ਲੰਘ ਗਿਆ ਸੀ ਅਤੇ ਝੱਖੜ ਅਤੇ ਰਾਤ ਕਰਕੇ ਕੁਝ ਵੀ ਨਹੀਂ ਸੀ ਹੋ ਸਕਦਾ। ਹਮਲਾਵਰ ਜਾ ਚੁੱਕੇ ਸਨ। ਸਵੇਰੇ ਪੁਲਿਸ ਨੂੰ ਮੌਕੇ 'ਤੇ ਕੋਈ ਵੀ ਸੁਰਾਗ ਨਾ ਮਿਲਿਆ। ਛੇਤੀ ਹੀ ਪਟਿਆਲਾ ਦੇ ਅਹਿਲਕਾਰ ਵੀ ਮਦਦ ਲਈ ਆ ਗਏ ਅਤੇ ਅੰਮ੍ਰਿਤਸਰ ਤੋਂ ਕ੍ਰਿਸਟੀ ਵੀ ਲੁਧਿਆਣੇ ਪਹੁੰਚ ਗਿਆ। ਪਟਿਆਲੇ ਦੇ ਅਹਿਲਕਾਰ ਆ ਤਫ਼ਤੀਸ਼ ਵਿੱਚ ਸ਼ਾਮਿਲ ਹੋਏ। ਛੇਤੀ ਹੀ ਖੁਰਾ-ਖੋਜੀ ਪੈੜਾਂ ਦੇ ਨਿਸ਼ਾਨ ਦੇਖਦੇ ਦੇਖਦੇ ਜਲਾਲਦੀਵਾਲ ਅਤੇ ਛੀਨੀਵਾਲ ਪਹੁੰਚ ਗਏ। ਜਲਾਲਦੀਵਾਲ ਵਿਖੇ ਕੂਕਾ ਸਾਧ ਖਜ਼ਾਨ ਸਿੰਘ ਰਹਿੰਦਾ ਸੀ, ਉਸ ਨੂੰ ਹਿਰਾਸਤ ਵਿੱਚ ਲਿਆ ਗਿਆ ਅਤੇ ਕਈ ਜਾਣਕਾਰੀਆਂ ਉਸ ਤੋਂ ਮਿਲੀਆਂ। ਏਸੇ ਤਰ੍ਹਾਂ ਛੀਨੀਵਾਲ ਤੋਂ ਵੀ ਕਈ ਕੂਕਿਆਂ ਤੋਂ ਪੁੱਛ ਪੜਤਾਲ ਹੋਈ। ਇੱਕ ਵਿਅਕਤੀ ਨੇ ਦੱਸ ਪਾਈ ਕਿ ਰਾਏਕੋਟ ਦੀ ਘਟਨਾ ਤੋਂ ਕੁਝ ਦਿਨ ਪਹਿਲਾਂ ਨਾਈਵਾਲ, ਜੋ ਰਾਏਕੋਟ ਤੋਂ ਪੰਦਰਾਂ ਕੁ ਮੀਲ ਤੇ ਹੈ, 10-15 ਕੂਕੇ ਇਕੱਠੇ ਦੇਖੇ ਗਏ ਸਨ। ਇਨ੍ਹਾਂ ਸਾਰੀਆਂ ਖ਼ਬਰਾਂ ਦਾ ਨਿਚੋੜ ਇਹ ਨਿਕਲਿਆ ਕਿ ਛੀਨੀਵਾਲ ਦੇ ਦਲ ਸਿੰਘ ਅਤੇ ਉਸ ਦੀ ਘਰ ਵਾਲੀ ਰਾਮ ਕੌਰ ਤੋਂ ਜਦੋਂ ਸਖ਼ਤੀ ਨਾਲ ਪੁੱਛ-ਪੜਤਾਲ ਹੋਈ ਤਾਂ ਖ਼ਜ਼ਾਨ ਸਿੰਘ, ਦਲ ਸਿੰਘ, ਮੰਗਲ ਸਿੰਘ, ਗੁਰਮੁਖ ਸਿੰਘ ਅਤੇ ਮਸਤਾਨ ਸਿੰਘ ਦੀ ਗ੍ਰਿਫਤਾਰੀ ਹੋਈ।

ਰਾਏਕੋਟ ਦਾ ਬੁੱਚੜਖਾਨਾ ਪਿੱਥੋ ਤੋਂ ਸ੍ਰੀ ਭੈਣੀ ਸਾਹਿਬ ਜਾਣ ਵਾਲੇ ਰਾਹ ਵਿੱਚ ਪੈਂਦਾ ਸੀ, ਇਸ ਕਰਕੇ ਵੀ ਸ਼ਾਇਦ ਪਿੱਥੋ ਕਿਆਂ ਨੇ ਰਾਇਕੋਟ ਘਟਨਾ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਸਾਰੀ ਤਫਤੀਸ਼ ਤੇਜ਼ੀ ਨਾਲ ਪੂਰੀ ਕੀਤੀ ਗਈ ਅਤੇ 26 ਜੁਲਾਈ ਨੂੰ ਸਾਰਾ ਕੇਸ ਸੈਸ਼ਨ-ਜੱਜ ਦੇ ਸਪੁਰਦ ਕਰ ਦਿੱਤਾ ਗਿਆ। ਧਿਆਨ ਰੱਖਣ ਵਾਲੀ ਗੱਲ ਇਹ ਹੈ ਕਿ ਅੰਮ੍ਰਿਤਸਰ ਬੁੱਚੜ ਕੇਸ, ਬਾਰਾਂ ਬੇਦੋਸ਼ਿਆਂ ਦੇ ਖ਼ਿਲਾਫ਼ 'ਪੁਖ਼ਤਾ ਸਬੂਤਾਂ' ਸਹਿਤ ਮੁਕੱਦਮਾ, 25 ਜੁਲਾਈ ਨੂੰ ਸੈਸ਼ਨ ਸਪੁਰਦ ਕੀਤਾ ਗਿਆ ਸੀ। 27 ਜੁਲਾਈ ਨੂੰ ਸੈਸ਼ਨ ਜੱਜ ਅਤੇ ਕਮਿਸ਼ਨਰ ਅੰਬਾਲਾ, ਮੈਕਨਬ ਨੇ ਰਾਏਕੋਟ ਦੇ ਚਾਰ ਦੋਸ਼ੀਆਂ, ਗੁਲਾਬ ਸਿੰਘ, ਗੁਰਮੁਖ ਸਿੰਘ, ਮਸਤਾਨ ਸਿੰਘ, ਮੰਗਲ ਸਿੰਘ ਬਾਰੇ ਸੁਣਵਾਈ ਬੱਸੀਆਂ ਕੋਠੀ ਵਿਖੇ ਸ਼ੁਰੂ ਕੀਤੀ। ਚਾਰੋਂ ਕੂਕਿਆਂ ਨੂੰ ਨਾਲ ਲੱਗਦੇ ਨੌਕਰਾਂ ਦੇ ਕਮਰਿਆਂ ਵਿੱਚ ਰੱਖਿਆ ਗਿਆ ਸੀ। ਮੈਕਨਬ ਨੇ ਸੁਣਵਾਈ 27 ਜੁਲਾਈ ਨੂੰ ਸ਼ੁਰੂ ਕਰਕੇ 28 ਜੁਲਾਈ ਸ਼ਾਮ ਤੱਕ ਪੂਰੀ ਕਰ ਲਈ ਅਤੇ ਉਪਰੋਕਤ ਚਾਰੋਂ ਕੂਕਿਆਂ ਨੂੰ ਫ਼ਾਂਸੀ ਦੀ

ਸਜ਼ਾ ਸੁਣਾ ਕੇ ਕੇਸ ਚੀਫ਼ ਕੋਰਟ ਨੂੰ ਪੁਸ਼ਟੀ ਲਈ ਭੇਜ ਦਿੱਤਾ।

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਪਦੇਸ਼**

21-22 ਜੁਲਾਈ 1871 ਈ. ਨੂੰ ਸ੍ਰੀ ਭੈਣੀ ਸਾਹਿਬ ਵੱਡਾ ਇਕਠ ਹੋਇਆ ਸੀ ਜਿਸ ਵਿੱਚ ਦੂਰੋਂ ਦੂਰੋਂ ਸੰਗਤਾਂ ਆਈਆਂ ਸਨ। ਅੰਮ੍ਰਿਤਸਰ ਤੋਂ ਵੀ ਸੰਗਤਾਂ ਆਈਆਂ ਸਨ, ਜਿਨ੍ਹਾਂ ਵਿੱਚ ਲਹਿਣਾ ਸਿੰਘ ਕਾਰੀਗਰ, ਬੀਲ੍ਹਾ ਸਿੰਘ ਅਤੇ ਹਾਕਮ ਸਿੰਘ ਵੀ ਸਨ। ਫਤਿਹ ਸਿੰਘ ਕਚਹਿਰੀ ਦੇ ਕੋਲ ਦੁਕਾਨ ਕਰਦਾ ਹੁੰਦਾ ਸੀ, ਉਹ ਦੁਕਾਨ ਦੇ ਕੰਮ ਕਰਕੇ ਸ੍ਰੀ ਭੈਣੀ ਸਾਹਿਬ ਨਹੀਂ ਸੀ ਆਇਆ। ਅੰਮ੍ਰਿਤਸਰ ਬੁੱਚੜ ਕੇਸ ਵਿੱਚ ਦਸ ਨਾਮਧਾਰੀ ਸਿੰਘਾਂ ਨੇ ਹਿੱਸਾ ਲਿਆ ਸੀ ਅਤੇ ਇਹਨਾਂ 'ਚੋਂ ਝੰਡਾ ਸਿੰਘ ਵਾਰਦਾਤ ਤੋਂ ਬਾਅਦ ਕਾਬੁਲ ਵੱਲ ਚਲਾ ਗਿਆ। ਗੁਲਾਬ ਸਿੰਘ, ਲਛਮਣ ਸਿੰਘ, ਜਵਾਹਰ ਸਿੰਘ ਅਤੇ ਭਗਵਾਨ ਸਿੰਘ ਮਾਲਵੇ ਦੇ ਇਲਾਕੇ ਵਿੱਚ ਚਲੇ ਗਏ। ਇਹ ਚਾਰੋਂ ਸਿੰਘ ਅੰਮ੍ਰਿਤਸਰ ਬੁੱਚੜ ਕੇਸ ਨਾਲ ਸੰਬੰਧਤ ਸਨ ਅਤੇ ਰਾਏਕੋਟ ਸਾਕੇ ਵਿੱਚ ਵੀ ਸ਼ਾਮਿਲ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਮ੍ਰਿਤਸਰ ਬੁੱਚੜਬੱਧ ਕੇਸ ਵਿੱਚ ਕੂਕਿਆਂ ਦੇ ਸ਼ਾਮਿਲ ਹੋਣ ਬਾਰੇ ਸ਼ੰਕਾ ਹੈ ਸੀ, ਕਿਉਂਕਿ 1871 ਈ. ਖੋਟੀਂ ਹੋਲੇ ਹੁੰਦੇ ਹੋਏ ਸ੍ਰੀ ਸਤਿਗੁਰੂ ਜੀ ਜਦੋਂ ਮਲੇਰਕੋਟਲੇ ਦੇ ਇਲਾਕੇ ਵਿੱਚ ਰੁਕੇ ਸਨ, ਤਾਂ ਮਿਹਰ ਸਿੰਘ ਤੇ ਝੰਡਾ ਸਿੰਘ ਨੇ ਅੰਮ੍ਰਿਤਸਰ ਗਊ-ਬੱਧ ਬਾਰੇ ਸਤਿਗੁਰੂ ਜੀ ਨਾਲ ਚਰਚਾ ਕੀਤੀ ਸੀ ਅਤੇ ਅੰਮ੍ਰਿਤਸਰ ਬੁੱਚੜਖਾਨੇ ਦੇ ਕਸਾਈਆਂ ਵਿਰੁੱਧ ਕਾਰਵਾਈ ਕਰਨ ਦੀ ਆਗਿਆ ਮੰਗੀ ਸੀ।

ਇਸ ਲਈ 21-22 ਜੁਲਾਈ ਨੂੰ ਜਦੋਂ ਹਾਕਮ ਸਿੰਘ, ਲਹਿਣਾ ਸਿੰਘ ਅਤੇ ਬੀਲ੍ਹਾ ਸਿੰਘ ਸ੍ਰੀ ਸਤਿਗੁਰੂ ਜੀ ਪਾਸ ਨਮਸਕਾਰ ਕਰਨ ਲਈ ਆਏ ਤਾਂ ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਸਾਕੇ ਬਾਰੇ ਉਹਨਾਂ ਨੂੰ ਪੁੱਛਿਆ। ਤਿੰਨਾਂ ਨਾਮਧਾਰੀ ਸਿੰਘਾਂ ਨੇ ਸਭ ਕੁਝ ਸੱਚ-ਸੱਚ ਦੱਸ ਦਿੱਤਾ ਅਤੇ ਇਹ ਵੀ ਦੱਸਿਆ ਕਿ ਪੁਲਿਸ ਨੂੰ ਕੂਕਿਆਂ ਉੱਤੇ ਕੋਈ ਸ਼ੱਕ ਨਹੀਂ ਸੀ ਅਤੇ ਬਾਰਾਂ ਬੇਦੋਸ਼ਿਆਂ ਨੂੰ ਤਸੀਹੇ ਦੇ ਕੇ ਕਸਾਈਆਂ ਉੱਤੇ ਹਮਲੇ ਵਿੱਚ ਸ਼ਾਮਲ ਹੋਣ ਬਾਰੇ ਪੁਲਿਸ ਨੇ ਇਕਬਾਲ ਕਰਵਾ ਲਿਆ ਹੈ ਅਤੇ ਮੁਕੱਦਮਾ ਸੈਸ਼ਨ ਕੋਰਟ ਵਿੱਚ ਜਾਣ ਦੀ ਤਿਆਰੀ ਵਿੱਚ ਹੈ। ਇਹ ਸਭ ਸੁਣ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਕਿ ਤੁਹਾਡੀ ਥਾਂ ਬੇਦੋਸ਼ੇ ਫਾਹੇ ਲੱਗ ਰਹੇ ਹਨ। ਮਿਹਨਤ ਤੁਸੀਂ ਕਰੋ ਅਤੇ ਉਸਦਾ ਫ਼ਲ ਕੋਈ ਹੋਰ ਲੈ ਜਾਵੇ, ਇਹ ਠੀਕ ਨਹੀਂ ਹੈ। ਕੱਲ੍ਹ ਨੂੰ ਬੁੱਚੜਾਂ ਨੂੰ ਸੋਧਣ ਅਤੇ ਸ਼ਹੀਦੀਆਂ ਪਾਉਣ ਦੀ ਸੋਭਾ ਇਹਨਾਂ ਬਾਰਾਂ ਸਰੀਰਾਂ ਨੂੰ ਮਿਲੇਗੀ, ਤੁਹਾਡਾ ਕਿਤੇ ਨਾਂ ਨਹੀਂ ਹੋਣਾ। ਕਿਸੇ ਨਹੀਂ ਕਹਿਣਾ ਕਿ ਧਰਮ-ਅਰਥ ਗਊਆਂ ਨੂੰ ਬਚਾਉਣ ਦੀ ਖ਼ਾਤਰ ਕੂਕਿਆਂ ਨੇ ਕਸਾਈ ਵੱਢੇ ਹੈਨ, ਸ਼ਹੀਦੀਆਂ ਦਿੱਤੀਆਂ ਹਨ- ਸੋ ਤੁਸੀਂ ਆਪ ਜਾ ਕੇ ਇਕਬਾਲੀ ਹੋਵੋ ਅਤੇ ਬੇ-ਗੁਨਾਹਾਂ ਨੂੰ ਛੁਡਾਓ। ਸ੍ਰੀ ਸਤਿਗੁਰੂ ਜੀ ਦੇ ਬਚਨਾਂ ਅੱਗੇ ਸੀਸ ਨਿਵਾ ਅਤੇ 'ਸਤਿ ਬਚਨ' ਕਹਿ ਕੇ ਇਹ ਤਿੰਨੇ ਸਿੰਘ ਅਗਲੇ ਹੀ ਦਿਨ ਅੰਮ੍ਰਿਤਸਰ ਜਾ ਪੁਲਿਸ ਕੋਲ ਇਕਬਾਲੀ ਹੋਏ ਕਿ 'ਬੁੱਚੜ ਅਸੀਂ ਵੱਢੇ ਹੈਂ ਅਤੇ ਫੜ੍ਹੇ ਗਏ ਬਾਰਾਂ ਸਰੀਰ ਬੇਗੁਨਾਹੀ ਹੈਨ'।

**ਕੂਕੇ ਆਪੂੰ ਇਕਬਾਲੀ ਹੋਏ-**

ਪੁਲਿਸ ਅਤੇ ਸਰਕਾਰੀ ਅਫ਼ਸਰ ਹੈਰਾਨ ਸਨ ਕੂਕੇ ਸਿੰਘਾਂ ਦੇ ਇਕਬਾਲੀ ਹੋਣ 'ਤੇ।

ਬਾਰਾਂ ਵਿਅਕਤੀ ਤਾਂ ਇਸ ਕੇਸ ਵਿੱਚ ਪਹਿਲੋਂ ਹੀ ਇਕਬਾਲੀਆ ਹੋ ਚੁੱਕੇ ਸਨ ਅਤੇ ਨਾਲ ਹੀ ਹਥਿਆਰ ਵੀ ਬਰਾਮਦ ਕਰਵਾ ਚੁੱਕੇ ਸਨ। ਵਾਰਦਾਤ ਵਿੱਚ ਸ਼ਾਮਲ ਹੋਣ ਵਾਲੇ ਵਾਅਦਾ-ਮੁਆਫ਼ ਗਵਾਹ ਵੀ ਗਵਾਹੀਆਂ ਦੇ ਚੁੱਕੇ ਸਨ। ਫੇਰ ਇਹਨਾਂ ਕੂਕਿਆਂ ਦੇ ਇਕਬਾਲੀਆ ਬਿਆਨ ਉੱਤੇ ਇਤਬਾਰ ਕਿਵੇਂ ਕੀਤਾ ਜਾਵੇ। ਅੱਜ ਤੱਕ ਕੋਈ ਵਾਰਦਾਤ ਕਰਨ ਵਾਲਾ ਆਪੂੰ ਇਕਬਾਲੀਆ ਨਹੀਂ ਸੀ ਹੋਇਆ, ਉਹ ਵੀ ਐਸੇ ਕੇਸ ਵਿੱਚ ਜਿਸ ਦੀ ਸਜ਼ਾ ਸਿਰਫ ਫ਼ਾਂਸੀ ਹੀ ਸੀ।

ਪਹਿਲਾਂ ਤਾਂ ਪੁਲਿਸ ਅਤੇ ਅੰਗਰੇਜ਼ ਅਫ਼ਸਰਾਂ ਨੂੰ ਕੂਕੇ ਅਥਵਾ ਨਾਮਧਾਰੀ ਸਿੰਘਾਂ ਦੀ ਗੱਲ 'ਤੇ ਯਕੀਨ ਨਹੀਂ ਹੋਇਆ, ਫੇਰ ਜਦੋਂ ਚਾਰੋਂ ਸਿੰਘਾਂ ਫਤਿਹ ਸਿੰਘ, ਬੀਲ੍ਹਾ ਸਿੰਘ, ਲਹਿਣਾ ਸਿੰਘ ਤਰਖਾਣ ਅਤੇ ਹਾਕਮ ਸਿੰਘ ਨੇ ਇਕਬਾਲੀਆ ਬਿਆਨਾਂ ਵਿੱਚ ਵਿਸਥਾਰ ਨਾਲ ਘਟਨਾ ਅਤੇ ਉਸ ਵਿੱਚ ਸ਼ਾਮਿਲ ਹੋਣ ਵਾਲੇ ਨਾਮਧਾਰੀ ਸਿੰਘਾਂ ਦੀ ਜਾਣਕਾਰੀ ਦਿੱਤੀ ਅਤੇ ਵਾਰਦਾਤ ਵਿੱਚ ਵਰਤੇ ਗਏ ਹਥਿਆਰ ਵੀ ਬਰਾਮਦ ਕਰਵਾ ਦਿੱਤੇ ਤਾਂ ਪੁਲਿਸ ਅਫ਼ਸਰ ਪਰੇਸ਼ਾਨੀ ਵਿੱਚ ਪੈ ਗਏ। ਉਹਨਾਂ ਨੇ ਤਾਂ ਬਾਰਾਂ ਵਿਅਕਤੀਆਂ ਦੇ ਇਕਬਾਲੀਆ ਬਿਆਨ ਅਤੇ ਹਥਿਆਰ ਬਰਾਮਦੀ ਦਿਖਾ ਕੇ ਵਾਰਦਾਤ ਵਿੱਚ ਸ਼ਾਮਿਲ ਤਿੰਨ ਵਿਅਕਤੀਆਂ- ਹੀਰਾ ਸਿੰਘ, ਜੈ ਰਾਮ ਅਤੇ ਅਜਾ- ਦੇ ਬਿਆਨਾਂ ਸਣੇ ਹਰ ਤਰ੍ਹਾਂ ਨਾਲ ਵਾਰਦਾਤ ਦੀ ਫ਼ਾਈਲ ਭਰ ਦਿੱਤੀ ਸੀ ਅਤੇ ਛੇਤੀ ਹੀ ਸਭ ਨੂੰ ਸੈਸ਼ਨ-ਕੋਰਟ ਸਪੁਰਦ ਕਰ ਦੇਣਾ ਸੀ। ਕਿਤੇ ਇਹ ਨਾ ਹੋਵੇ ਕਿ ਕੂਕੇ ਸਿੰਘ ਤਰਸ ਵਿੱਚ ਆ ਕੇ ਪਹਿਲਾਂ ਪਕੜੇ ਗਏ ਬਾਰਾਂ ਜਣਿਆਂ ਦੀ ਜਾਨ ਬਚਾਉਣ ਲਈ ਇਸ ਤਰ੍ਹਾਂ ਕਰ ਰਹੇ ਹੋਣ ਅਤੇ ਇਹ ਵੀ ਹੋ ਸਕਦਾ ਸੀ ਕਿ ਬਾਅਦ ਵਿੱਚ ਮੁਕਰ ਜਾਣ ਅਤੇ ਇੱਕ ਵੇਰਾਂ ਫੇਰ ਸੰਬੰਧਤ ਪੁਲਿਸ ਅਫ਼ਸਰਾਂ ਦੀ ਕਿਰਕਿਰੀ ਹੋ ਜਾਵੇ। ਇਸ ਲਈ ਨਾਮਧਾਰੀ ਸਿੰਘਾਂ ਦੇ ਬਿਆਨਾਂ ਦੀ ਚੰਗੀ ਤਰ੍ਹਾਂ ਘੋਖ ਕਰਕੇ ਹੀ ਸਾਰੀ ਗੱਲ ਉਪਰਲੇ ਅਫ਼ਸਰਾਂ ਤੱਕ ਪਹੁੰਚਾਉਣਾ ਚਾਹੁੰਦੇ ਸਨ।

**ਬੇਦੋਸ਼ੇ ਛੁਡਵਾਏ**

ਇਕਬਾਲੀਆ ਹੋਏ ਚਾਰੋਂ ਨਾਮਧਾਰੀ ਸਿੰਘ- ਫਤਿਹ ਸਿੰਘ, ਬੀਲ੍ਹਾ ਸਿੰਘ, ਲਹਿਣਾ ਸਿੰਘ ਤਰਖਾਣ ਅਤੇ ਹਾਕਮ ਸਿੰਘ ਨੇ ਆਪਣੇ ਬਿਆਨਾਂ ਵਿੱਚ ਬੁੱਚੜਖਾਨੇ ਉੱਤੇ ਹੋਏ ਹਮਲੇ ਵਿੱਚ ਛੇ ਹੋਰ ਸਿੰਘਾਂ ਦੇ ਨਾਂ ਦੱਸੇ। ਇਹ ਨਾਂ ਸਨ- ਮਿਹਰ ਸਿੰਘ, ਝੰਡਾ ਸਿੰਘ, ਲਹਿਣਾ ਸਿੰਘ ਜੱਟ, ਲਛਮਣ ਸਿੰਘ, ਭਗਵਾਨ ਸਿੰਘ ਅਤੇ ਗੁਲਾਬ ਸਿੰਘ। ਅਖੀਰਲੇ ਤਿੰਨ ਨਾਵਾਂ ਵਾਲੇ ਸਿੰਘ ਰਾਏਕੋਟ ਹਮਲੇ ਵਿੱਚ ਸ਼ਾਮਲ ਸਨ ਅਤੇ ਗੁਲਾਬ ਸਿੰਘ ਦੇ ਪਕੜੇ ਜਾਣ ਤੋਂ ਬਾਅਦ ਲਛਮਣ ਸਿੰਘ ਅਤੇ ਭਗਵਾਨ ਸਿੰਘ ਰੂਪੋਸ਼ ਹੋ ਗਏ ਸਨ। ਝੰਡਾ ਸਿੰਘ ਕਾਬੁਲ ਵੱਲ ਚਲਾ ਗਿਆ ਸੀ ਅਤੇ ਮਿਹਰ ਸਿੰਘ ਅਤੇ ਲਹਿਣਾ ਸਿੰਘ ਜੱਟ ਵੀ ਰੂਪੋਸ਼ ਹੋ ਚੁੱਕੇ ਸਨ। ਇਸ ਕਰਕੇ ਇਹਨਾਂ ਪੰਜਾਂ ਪਾਸ ਸ੍ਰੀ ਸਤਿਗੁਰੂ ਜੀ ਦਾ ਹੁਕਮ ਨਹੀਂ ਸੀ ਪਹੁੰਚਿਆ। ਅੰਮ੍ਰਿਤਸਰ ਪੁਲਿਸ ਨੇ ਪਹਿਲੋਂ ਬਾਰਾਂ ਪਕੜੇ ਗਏ ਵਿਅਕਤੀਆਂ ਬਾਰੇ ਕੇਸ-ਫ਼ਾਈਲ ਤਾਂ ਜਾਰੀ ਰੱਖੀ ਅਤੇ 26 ਜੁਲਾਈ ਨੂੰ ਸੈਸ਼ਨ ਜੱਜ ਕੋਲ ਫ਼ਾਈਲ ਭੇਜ ਦਿੱਤੀ। ਪੁਲਿਸ ਨੇ ਇਹ ਕੇਸ ਬਾਅਦ ਵਿੱਚ ਵਾਪਿਸ ਲਿਆ ਸੀ।

ਰਾਏਕੋਟ ਕੇਸ ਵਿੱਚ ਪਕੜੇ ਗਏ ਨਾਮਧਾਰੀ ਸਿੰਘਾਂ ਦੀ ਕੇਸ-ਫ਼ਾਈਲ 26 ਜੁਲਾਈ ਨੂੰ

ਹੀ ਬੱਸੀਆਂ ਵਿਖੇ ਸੈਸ਼ਨ ਕੋਰਟ ਵਿੱਚ ਪੇਸ਼ ਕਰ ਦਿੱਤੀ। ਇਹਨਾਂ ਦਿਨਾਂ ਵਿੱਚ ਜਾਸੂਸ ਅਤੇ ਡੀ.ਐਸ.ਪੀ. ਕ੍ਰਿਸਟੀ ਵੀ ਰਾਏਕੋਟ ਕੇਸ ਵਿੱਚ ਲੁਧਿਆਣੇ ਹੀ ਸੀ। ਰਾਏਕੋਟ ਦੇ ਕੇਸ ਵਿੱਚ ਚਾਰ ਨਾਮਧਾਰੀ ਸਿੰਘ- ਗੁਲਾਬ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ ਦਾ ਕੇਸ ਸੈਸ਼ਨ-ਜੱਜ ਮੈਕਨਬ ਪਾਸ ਆ ਗਿਆ। ਅੰਮ੍ਰਿਤਸਰ ਕੇਸ ਵਿੱਚ ਕੂਕਿਆਂ ਨੇ ਜੋ ਦਸ ਨਾਂ ਦੱਸੇ ਸਨ, ਉਹਨਾਂ 'ਚੋਂ ਗੁਲਾਬ ਸਿੰਘ ਰਾਏਕੋਟ ਕੇਸ ਵਿੱਚ ਗ੍ਰਿਫ਼ਤਾਰ ਸੀ ਅਤੇ ਬਾਕੀ ਦੇ ਰੂਪੋਸ਼ ਸਨ। ਇਸ ਤਰ੍ਹਾਂ ਗੁਲਾਬ ਸਿੰਘ ਦੋਨ੍ਹਾਂ ਕੇਸਾਂ ਵਿੱਚ ਸਾਂਝਾ ਸੀ। ਏਸੇ ਦੌਰਾਨ ਕ੍ਰਿਸਟੀ ਨੇ ਗੁਲਾਬ ਸਿੰਘ ਨੂੰ ਵਾਅਦਾ-ਮੁਆਫ਼ ਗਵਾਹ ਬਣਨ ਲਈ ਪਰੇਰ ਲਿਆ ਅਤੇ ਜਦੋਂ ਸੈਸ਼ਨ-ਜੱਜ ਅਤੇ ਫਿਰ ਚੀਫ਼-ਕੋਰਟ ਨੇ ਰਾਏਕੋਟ ਕੇਸ ਦੇ ਮੁਜਰਮਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ ਤਾਂ ਕ੍ਰਿਸਟੀ ਗੁਲਾਬ ਸਿੰਘ ਨੂੰ ਵਾਦਾ ਮੁਆਫ਼ ਗਵਾਹ ਬਣਾ ਕੇ ਅੰਮ੍ਰਿਤਸਰ ਗਿਆ ਅਤੇ ਅਗਲੀ ਸਾਰੀ ਕਾਰਵਾਈ-ਪੜਤਾਲ ਇਸ ਤਰ੍ਹਾਂ ਦਰਸਾਈ ਗਈ ਜਿਵੇਂ ਸਭ ਗ੍ਰਿਫ਼ਤਾਰੀਆਂ ਅਤੇ ਹਥਿਆਰਾਂ ਦੀ ਬਰਾਮਦਗੀ ਗੁਲਾਬ ਸਿੰਘ ਦੀ ਦਿੱਤੀ ਜਾਣਕਾਰੀ ਦੇ ਅਧਾਰ 'ਤੇ ਹੀ ਹੋਈਆਂ ਸਨ। ਪਹਿਲਾਂ ਵੀ ਜਿਸ ਤਰ੍ਹਾਂ ਬਾਰਾਂ ਜਣਿਆਂ ਉੱਤੇ ਝੂਠੇ ਕੇਸ ਅਤੇ ਹਥਿਆਰਾਂ ਦੀ ਬਰਾਮਦਗੀ ਦਿਖਾਈ ਗਈ ਸੀ, ਉਸੇ ਤਰ੍ਹਾਂ ਆਪਣੀ ਪਿੱਠ ਥਪਥਪਾਉਣ ਅਤੇ ਸ਼ਾਬਾਸ਼ੀ ਲੈਣ ਲਈ ਇੱਕ ਵਾਰ ਫੇਰ ਝੂਠਾ ਕੇਸ ਬਣਾ ਲਿਆ ਗਿਆ ਅਤੇ ਪਹਿਲੋਂ ਪਕੜੇ ਗਏ ਬਾਰਾਂ ਬੇਦੋਸ਼ਿਆਂ ਨੂੰ ਛੱਡ ਕੇ ਨਾਮਧਾਰੀ ਸਿੰਘਾਂ ਉੱਤੇ ਕੇਸ ਚਲਾਇਆ ਗਿਆ। ਇਹਨਾਂ ਸਿੰਘਾਂ ਦੇ ਨਾਂ ਸਨ- ਫਤਿਹ ਸਿੰਘ, ਬੀਹ੍ਲਾ ਸਿੰਘ, ਲਹਿਣਾ ਸਿੰਘ ਪੰਨਵ, ਹਾਕਮ ਸਿੰਘ, ਲਹਿਣਾ ਸਿੰਘ ਲੋਪੋਕੀ, ਮਿਹਰ ਸਿੰਘ, ਝੰਡਾ ਸਿੰਘ, ਭਗਵਾਨ ਸਿੰਘ, ਲਛਮਣ ਸਿੰਘ ਅਤੇ ਗੁਲਾਬ ਸਿੰਘ। ਗੁਲਾਬ ਸਿੰਘ ਵਾਅਦਾ-ਮੁਆਫ਼ ਗਵਾਹ ਬਣ ਗਿਆ ਸੀ। ਲਹਿਣਾ ਸਿੰਘ ਲੋਪੋਕੀ, ਮਿਹਰ ਸਿੰਘ, ਝੰਡਾ ਸਿੰਘ, ਭਗਵਾਨ ਸਿੰਘ, ਲਛਮਣ ਸਿੰਘ ਪਕੜੇ ਨਹੀਂ ਸਨ ਗਏ। ਇਹਨਾਂ ਨੂੰ ਰੂਪੋਸ਼ ਕਰਾਰ ਦਿੱਤਾ ਗਿਆ।

**ਸ਼ਹੀਦੀਆਂ**

14 ਜੂਨ ਨੂੰ ਵਾਰਦਾਤ ਵਾਲੇ ਹਮਲੇ ਵਿੱਚ ਸਿਪਾਹੀ ਲਾਲ ਸਿੰਘ ਅਤੇ ਲਹਿਣਾ ਸਿੰਘ ਮਿਸਤਰੀ ਸ਼ਾਮਲ ਨਹੀਂ ਸਨ, ਪਰ ਇਹਨਾਂ ਦੋਨ੍ਹਾਂ ਉੱਤੇ ਕਾਤਲਾਂ ਦੀ ਮਦਦ ਕਰਨ ਦਾ ਦੋਸ਼ ਲਗਾਇਆ ਗਿਆ। ਚਾਰ ਨਾਮਧਾਰੀ ਸਿੰਘ-ਫਤਿਹ ਸਿੰਘ, ਬੀਹ੍ਲਾ ਸਿੰਘ, ਲਹਿਣਾ ਸਿੰਘ ਤਰਖਾਣ ਅਤੇ ਹਾਕਮ ਸਿੰਘ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ ਅਤੇ ਲਾਲ ਸਿੰਘ ਅਤੇ ਲਹਿਣਾ ਸਿੰਘ ਮਿਸਤਰੀ ਨੂੰ ਕਾਲੇ ਪਾਣੀ ਦੀਆਂ ਸਜ਼ਾਵਾਂ ਦੀ ਚੀਫ਼-ਕੋਰਟ ਨੇ ਪੁਸ਼ਟੀ ਕਰ ਦਿੱਤੀ।

ਸਾਰੇ ਅੰਮ੍ਰਿਤਸਰ ਸ਼ਹਿਰ ਵਿੱਚ ਨਾਮਧਾਰੀ ਸਿੰਘਾਂ ਦੀ ਸੋਭਾ ਹੋ ਰਹੀ ਸੀ ਜਿਹਨਾਂ ਨੇ ਆਪ ਫ਼ਾਂਸੀ ਦੀ ਸਜ਼ਾ ਲੈ ਕੇ ਬੇਦੋਸ਼ਿਆਂ ਨੂੰ ਛੁਡਵਾਇਆ ਸੀ। 15 ਸਤੰਬਰ 1871 ਸਵੇਰੇ ਚਾਰੋਂ ਨਾਮਧਾਰੀ ਸਿੰਘਾਂ ਨੂੰ 'ਰਾਮ ਬਾਗ਼' ਦਰਵਾਜ਼ੇ ਦੇ ਨੇੜੇ ਜੇਲ੍ਹ ਵਿੱਚ ਫਾਂਸੀ ਦਿੱਤੀ ਜਾਣੀ ਸੀ। ਸਿੰਘਾਂ ਦੀ ਇੱਛਾ ਸੀ ਕਿ ਫ਼ਾਂਸੀ ਦੀ ਰੱਸੀ ਪਸ਼ੂਆਂ ਦੀ ਤੰਦੀ ਦੀ ਨਾ ਹੋਵੇ ਅਤੇ ਉਹ ਫ਼ਾਂਸੀ ਦੀ ਰੱਸੀ ਆਪ ਆਪਣੇ ਗਲਾਂ ਵਿੱਚ ਪਾਉਣਗੇ, ਜੱਲਾਦ ਉਹਨਾਂ ਨੂੰ ਹੱਥ ਨਾ ਲਗਾਵੇ। ਉਹ ਮਰਨੋਂ ਨਹੀਂ ਡਰਦੇ ਅਤੇ ਫ਼ਾਂਸੀ ਚੜ੍ਹਨ ਤੋਂ ਪਹਿਲਾਂ ਜਿਸ ਸਰੋਵਰ ਦੀ ਪਵਿੱਤਰਤਾ

ਲਈ ਉਹ ਫ਼ਾਂਸੀ ਚੜ੍ਹਨ ਜਾ ਰਹੇ ਹਨ, ਉਹਨਾਂ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਵਿੱਚ ਇਸ਼ਨਾਨ ਕਰਨ ਤੋਂ ਬਾਅਦ ਹੀ ਫ਼ਾਂਸੀ ਦਿੱਤੀ ਜਾਵੇ। ਭਾਵੇਂ ਇਹ ਗੱਲਾਂ ਪੁਲਸੀਆ ਕਾਰਵਾਈ ਤੋਂ ਔਖੀਆਂ ਸਨ ਪਰ ਨਾਮਧਾਰੀ ਸਿੰਘਾਂ ਦੇ ਰਵੱਈਏ ਅਤੇ ਭਾਵਨਾ ਨੂੰ ਦੇਖਦਿਆਂ ਹੋਇਆਂ ਸਰਕਾਰ ਨੇ ਨਾਮਧਾਰੀ ਸਿੰਘਾਂ ਦੀ ਮੰਗ ਪ੍ਰਵਾਨ ਕਰ ਲਈ ਅਤੇ ਰੇਸ਼ਮ ਦੀ ਰੱਸੀ ਤਿਆਰ ਕਰਵਾ ਲਈ ਗਈ।

ਉਨ੍ਹੀਵੀਂ ਸਦੀ ਦੇ ਨੌਵੇਂ ਦਹਾਕੇ ਦੇ ਲਿਖਾਰੀ ਅਤੇ 'ਸਤਿਗੁਰੂ ਬਿਲਾਸ' ਦੇ ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ ਫ਼ਾਂਸੀ ਵਾਲੀ ਘਟਨਾ ਨੂੰ ਆਪਣੇ ਗ੍ਰੰਥ ਵਿੱਚ ਇਸ ਤਰ੍ਹਾਂ ਬਿਆਨ ਕਰਦੇ ਹਨ-

"ਸਿੰਘਾਂ ਨੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਕੇ, ਪਾਠ ਕਰਕੇ ਜਾਂ ਭੋਗ ਪਾਇਆ ਚੜ੍ਹਾਈ ਕਰਨੇ ਕਾ, ਤਾਂ ਉਸੇ ਵਕਤ ਸਿਪਾਹੀ ਨੇ ਹੁਕਮ ਆਇ ਸੁਣਾਇਆ ਕਿ ਚਲੋ। ਸਿੰਘ ਢੋਲਕੀ ਬਜਾਇ ਕੇ ਸ਼ਬਦ ਪੜ੍ਹਦੇ ਗਏ-

*ਤੇਰੀ ਸਰਨਿ ਮੇਰੇ ਦੀਨ ਦਇਆਲਾ॥ ਸੁਖ ਸਾਗਰ ਮੇਰੇ ਗੁਰ ਗੋਪਾਲਾ॥*
*ਕਰਿ ਕਿਰਪਾ ਨਾਨਕੁ ਗੁਣ ਗਾਵੈ॥ ਰਾਖਹੁ ਸਰਮ ਅਸਾੜੀ ਜੀਉ॥*

ਬੜੀ ਉੱਚੀ ਸੁਰ ਨਾਲ ਸ਼ਬਦ ਪੜਿਆ ਸਭ ਨੇ। ਬੀਲ੍ਹਾ ਸਿੰਘ ਨੇ ਅਰਦਾਸਾ ਕੀਤਾ ਅਤੇ ਆਏ ਫ਼ਾਸੀ ਵਾਲੀ ਜਗ੍ਹਾ ਰਾਮ ਬਾਗ ਕਚਹਿਰੀ ਅਤੇ ਜੇਲ।ਸਿੰਘਾਂ ਦੇ ਚੇਹਰਿਆਂ ਉੱਪਰ ਲਾਲੀਆਂ ਦਗਦੀਆਂ ਹੈਨ। ਬੇ-ਗ਼ਮ ਹੈਂ, ਇਨ੍ਹਾਂ ਕੇ ਮਨ ਮੈ ਮੌਤ ਕਾ ਭੈ ਨਹੀਂ ਹੈ। ਨਿਰਭੈ ਸ਼ਬਦ ਪੜਦੇ ਤਖ਼ਤੇ ਪਰ ਚੜ੍ਹੇ। ਅਰਦਾਸਾ ਚੜ੍ਹਾਈ ਕਾ ਕੀਤਾ ਤੇ ਬੋਲਾ ਇਹ ਕੀਤਾ ਜੋ ਮੈਂ ਤੇਰੇ ਪਰਤਾਪ ਸੇ ਤਖ਼ਤ ਪਰ ਚੜ੍ਹਿਆਂ ਹਾਂ। ਬੜੀ ਨੇਕਨਾਮੀ ਪਾਈ ਹੈ। ਬੜਾ ਔਹਦਾ ਹੋਇਆ ਹੈ। ਬਡੇ ਹੌਸਲੇ ਵਾਲਿਆਂ ਨੇ ਜੱਲਾਦ ਨੇੜੇ ਨਹੀਂ ਔਣ ਦਿੱਤਾ। ਆਪਣੀ ਹੱਥੀਂ ਰੇਸ਼ਮ ਕੇ ਰੱਸੇ ਗਲ਼ਾਂ ਮੈ ਪਾਏ।"

15 ਸਤੰਬਰ 1871 ਦਿਨ ਸ਼ੁਕਰਵਾਰ ਸਵੇਰੇ ਸੂਰਜ ਚੜ੍ਹਦੇ ਨਾਲ ਚਾਰੋਂ ਨਾਮਧਾਰੀ ਸਿੰਘ ਫ਼ਾਂਸੀਆਂ ਤੇ ਝੂਲ ਗਏ। ਹਾਕਮ ਸਿੰਘ ਪਟਵਾਰੀ ਦੀ ਵਿਧਵਾ ਮਾਂ ਨੇ ਚਾਰਾਂ ਸ਼ਹੀਦਾਂ ਦਾ ਸਸਕਾਰ ਕੀਤਾ। ਉਹ ਨੇਕ-ਨਾਮੀ ਅਤੇ ਸੋਭਾ ਪਾ ਕੇ ਗੁਰਪੁਰੀ ਨੂੰ ਗਏ। ਝੰਡਾ ਸਿੰਘ ਕਾਬੁਲ ਤੋਂ ਵਾਪਿਸ ਆਇਆ ਅਤੇ ਉਸ ਨੂੰ ਵੀ ਪਕੜ ਕੇ ਅਗਸਤ 1873 ਈ. ਵਿੱਚ ਫ਼ਾਂਸੀ ਦੇ ਦਿੱਤੀ ਗਈ। ਸਿਪਾਹੀ ਲਾਲ ਸਿੰਘ ਅਤੇ ਲਹਿਣਾ ਸਿੰਘ ਮਿਸਤਰੀ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ ਅਤੇ ਇਹ ਦੋਵੇਂ ਗੁਰੂ ਕੇ ਲਾਲ ਉਧਰੇ ਹੀ ਚੜ੍ਹਾਈ ਕਰ ਗਏ। ਮਿਹਰ ਸਿੰਘ ਆਪਣਾ ਨਾਂ ਬਦਲ ਕੇ 'ਸੰਤ ਸਿੰਘ' ਰੱਖ ਭੈਣੀ ਸਾਹਿਬ ਰਹਿਣ ਲੱਗ ਪਿਆ।ਇਸ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੀ ਅਤੇ ਅੰਮ੍ਰਿਤਸਰ ਸ਼ਹਿਰ ਦੀ ਪਵਿੱਤਰਤਾ ਲਈ ਕੁੱਲ ਪੰਜ ਸਿੰਘਾਂ ਨੇ ਫ਼ਾਂਸੀ ਚੜ੍ਹਕੇ ਅਤੇ ਦੋ ਨੇ ਕਾਲੇ ਪਾਣੀ ਜਾ ਕੇ ਆਪਣੇ ਪ੍ਰਾਣ ਨਿਛਾਵਰ ਕੀਤੇ। ਇਹਨਾਂ ਸਿੰਘਾਂ ਦੀ ਕੁਰਬਾਨੀ ਸਦਾ ਯਾਦ ਰੱਖੀ ਜਾਵੇਗੀ।



# ਅੰਮ੍ਰਿਤਸਰ ਸਾਕੇ ਤੋਂ ਬਾਅਦ

ਜੂਨ 1871 ਈ. ਅੰਮ੍ਰਿਤਸਰ ਦਾ ਬੁੱਚੜ-ਬੱਧ ਕੇਸ ਨਾਮਧਾਰੀ ਇਤਿਹਾਸ ਅਤੇ 'ਕੂਕਾ ਅੰਦੋਲਨ' ਦੇ ਇਤਿਹਾਸ ਵਿੱਚ ਵਿਸ਼ੇਸ਼ ਥਾਂ ਰੱਖਦਾ ਹੈ। ਇਸ ਬੁੱਚੜ-ਬੱਧ ਕੇਸ ਨੇ 'ਕੂਕਾ ਅੰਦੋਲਨ' ਨੂੰ ਇੱਕ ਮਹੱਤਵਪੂਰਨ ਮੋੜ ਦਿੱਤਾ ਸੀ, ਜਿਸ ਦੇ ਪ੍ਰਭਾਵ ਨਾਲ ਅਤੇ ਸਿੱਟੇ ਵਜੋਂ ਇਸ ਘਟਨਾ ਤੋਂ ਬਾਅਦ ਗਊ-ਘਾਤਕਾਂ ਵਿਰੁੱਧ ਕੂਕਿਆਂ ਦਾ ਗੁੱਸਾ ਵਧਦਾ ਗਿਆ ਸੀ ਅਤੇ ਰਾਏਕੋਟ, ਬਾਗਾਂਵਾਲੀ ਅਤੇ ਫੇਰ ਮਲੇਰਕੋਟਲੇ ਵਾਲੀਆਂ ਘਟਨਾਵਾਂ ਵਾਪਰੀਆਂ ਅਤੇ ਸ਼ਹੀਦੀਆਂ ਹੋਈਆਂ। ਅੰਮ੍ਰਿਤਸਰ ਸਾਕੇ ਦੇ ਕਈ ਸੰਬੰਧਤ ਕੂਕੇ ਮਾਲਵੇ ਵਿੱਚ ਆ ਗਏ ਸਨ ਅਤੇ ਉਨ੍ਹਾਂ ਦੇ ਪ੍ਰਭਾਵ ਸਦਕਾ ਹੀ ਰਾਏਕੋਟ ਦੀ ਘਟਨਾ ਵਾਪਰੀ ਸੀ। ਰਾਏਕੋਟ ਕੇਸ ਵਿੱਚ ਲੁਧਿਆਣੇ ਫਾਂਸੀ ਚੜ੍ਹਨ ਵਾਲੇ ਇੱਕ ਗਿਆਨਾ ਸਿੰਘ ਬਾਰੇ ਮਸਤਾਨਿਆਂ ਨੂੰ ਬਹੁਤ ਗੁੱਸਾ ਸੀ ਕਿ ਉਸ ਨੂੰ ਅੰਗਰੇਜ਼ਾਂ ਨੇ ਬਿਨਾਂ ਦੋਸ਼ ਤੋਂ ਹੀ ਫ਼ਾਂਸੀ ਤੇ ਚੜ੍ਹਾ ਦਿੱਤਾ ਸੀ, ਇਸ ਲਈ ਮਸਤਾਨਾ-ਦਲ ਬਦਲਾ ਲੈਣ ਲਈ ਜੋਸ਼ ਵਿੱਚ ਸੀ ਅਤੇ ਇਹ ਤੱਥ ਮਲੇਰਕੋਟਲੇ ਦੀ ਘਟਨਾ ਦੇ ਕਈ ਕਾਰਨਾਂ ਵਿਚੋਂ ਇੱਕ ਸੀ।

ਇਹਨਾਂ ਵਾਪਰੇ ਸਾਕਿਆਂ ਕਰਕੇ ਹੀ ਨਿਪਾਲ ਅਤੇ ਭੂਟਾਨ ਵਰਗੇ ਸਹਿਯੋਗੀ ਪਿੱਛੇ ਹੱਟ ਗਏ ਸਨ ਅਤੇ ਅੰਗਰੇਜ਼ ਸਰਕਾਰ ਵੀ ਸੁਚੇਤ ਹੋ ਗਈ ਸੀ। ਮਲੇਰਕੋਟਲੇ ਦੀ ਘਟਨਾ ਵਿੱਚ 66 ਕੂਕੇ ਸਿੰਘਾਂ ਦੀ ਸ਼ਹੀਦੀ ਹੋਈ ਸੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸੂਬਿਆਂ ਨੂੰ 'ਸ਼ਾਹੀ ਕੈਦੀ' ਬਣ ਕੇ ਕੈਦ ਕੱਟਣੀ ਪਈ। 'ਕੂਕਾ ਅੰਦੋਲਨ' ਦੀ ਸਾਰੀ ਯੋਜਨਾ ਖੇਰੂੰ-ਖੇਰੂੰ ਹੋ ਗਈ। ਅੰਮ੍ਰਿਤਸਰ ਸਾਕੇ ਬਾਰੇ ਤਾਂ ਲੇਖਕਾਂ, ਪ੍ਰਚਾਰਕਾਂ ਅਤੇ ਵਿਦਵਾਨਾਂ ਨੇ ਬਹੁਤ ਕੁਝ ਲਿਖਿਆ, ਕਿਹਾ ਹੈ ਅਤੇ ਪ੍ਰਚਾਰਿਆ ਹੈ, ਪਰ ਇਸ ਸਾਕੇ ਦੀ ਵਿਉਂਤ ਵਿੱਚ ਸਹਿਯੋਗ ਕਰਨ ਵਾਲੇ ਇੱਕ ਪ੍ਰਮੁੱਖ ਪਾਤਰ ਨੂੰ ਵਿਸਾਰ ਹੀ ਦਿੱਤਾ ਗਿਆ ਹੈ, ਉਸ ਦੇ ਕੀਤੇ ਉੱਦਮ ਬਾਰੇ ਠੀਕ ਢੰਗ ਨਾਲ ਚਰਚਾ ਕਿਸੇ ਨੇ ਵੀ ਨਹੀਂ ਕੀਤੀ। ਮੈਂ ਏਥੇ ਉਸ ਬਾਰੇ ਥੋੜ੍ਹਾ ਜਿਹਾ ਜ਼ਿਕਰ ਕਰਾਂਗਾ ਤਾਂ ਜੁ ਉਸ ਪਾਤਰ ਦੀ ਕੀਤੀ ਮਿਹਨਤ ਦਾ ਠੀਕ ਮੁੱਲ ਪੈ ਸਕੇ। ਅੰਮ੍ਰਿਤਸਰ ਦੇ ਸਾਕੇ ਬਾਰੇ ਇਸ ਪਾਤਰ ਦਾ ਨਾਂ ਹੈ : ਹੀਰਾ ਸਿੰਘ ਭਾਟੜਾ, ਫਤਿਹ ਸਿੰਘ ਭਾਟੜਾ ਦਾ ਰਿਸ਼ਤੇਦਾਰ। ਇਹ ਮੈਂ ਦੋ ਕਾਰਨਾਂ ਕਰਕੇ ਲਿਖ ਰਿਹਾ ਹਾਂ। ਪਹਿਲਾ- ਇਸ ਪਾਤਰ ਦੇ ਰਿਸ਼ਤੇਦਾਰ ਅਤੇ ਅੰਮ੍ਰਿਤਸਰ ਵਿੱਚ ਫ਼ਾਂਸੀ ਲੱਗੇ ਫਤਿਹ ਸਿੰਘ ਭਾਟੜਾ ਬਾਰੇ ਇਕ ਬੰਸਾਵਲੀ ਵਿਚ ਗ਼ਲਤ-ਬਿਆਨੀ ਕੀਤੀ ਗਈ ਹੈ। ਇਸ ਗ਼ਲਤ-ਬਿਆਨੀ ਦਾ ਅਸਰ ਹੀਰਾ ਸਿੰਘ ਭਾਟੜਾ 'ਤੇ ਵੀ ਪੈਂਦਾ ਹੈ ਅਤੇ ਫਤਿਹ ਸਿੰਘ ਭਾਟੜਾ 'ਤੇ ਵੀ। ਕਿਸ ਤਰ੍ਹਾਂ? ਇਸ ਬਾਰੇ ਥੋੜ੍ਹੀ ਚਰਚਾ ਅੱਗੇ ਚੱਲ ਕੇ ਕੀਤੀ ਜਾਵੇਗੀ।

ਅੰਮ੍ਰਿਤਸਰ ਸਾਕੇ ਵਿੱਚ ਕੂਕੇ ਸਿੰਘਾਂ, ਜਿਨ੍ਹਾਂ ਨੇ ਬੁੱਚੜਾਂ ਨੂੰ ਮਾਰਨ ਦੇ ਕਾਰਜ ਵਿੱਚ ਹਿੱਸਾ ਲਿਆ ਸੀ, ਉਨ੍ਹਾਂ ਦੀ ਜ਼ਿੰਦਗੀ ਦੀ ਡੋਰ ਨੂੰ ਲੰਮੇਰਾ ਕਰਨ ਵਾਲੇ ਹੀਰਾ ਸਿੰਘ ਭਾਟੜਾ ਬਾਰੇ, ਦੂਸਰੇ ਪਾਤਰਾਂ ਅਤੇ ਬਾਰਾਂ ਨਿਰਦੋਸ਼ ਵਿਅਕਤੀਆਂ ਬਾਰੇ ਕੋਈ ਚਰਚਾ ਨਹੀਂ ਹੁੰਦੀ। ਕੂਕੇ ਸਿੰਘਾਂ ਦੇ ਫ਼ਾਂਸੀ ਲੱਗਣ ਤੋਂ ਬਾਅਦ ਹੀ ਸਾਰੇ ਲੇਖਕ ਮੌਨ ਹੋ ਜਾਂਦੇ ਹਨ। ਇਸ ਲਈ ਥੋੜ੍ਹੀ ਜਿਹੀ ਚਰਚਾ ਦੂਸਰੇ ਪਾਤਰਾਂ ਬਾਰੇ ਵੀ ਏਥੇ ਕਰਨ ਨੂੰ ਜੀਅ ਕਰਦਾ ਹੈ। ਇਹਨਾਂ ਦੋਨਾਂ ਗੱਲਾਂ ਦਾ, ਵਿਚਾਰਾਂ ਦਾ ਮੁੱਖ ਪਾਤਰ ਹੈ ਹੀਰਾ ਸਿੰਘ ਭਾਟੜਾ, ਜੋ ਅੰਮ੍ਰਿਤਸਰ ਬੁੱਚੜ-ਬੱਧ ਸਾਕੇ ਵਿਚ ਫ਼ਾਂਸੀ ਲੱਗਣ ਵਾਲੇ ਫਤਿਹ ਸਿੰਘ ਭਾਟੜਾ ਦਾ ਨੇੜੇ ਦਾ ਰਿਸ਼ਤੇਦਾਰ ਸੀ।

**ਵਿਸਾਰਿਆ ਹੋਇਆ ਪਾਤਰ-ਹੀਰਾ ਸਿੰਘ ਭਾਟੜਾ**

ਇਸ ਲੇਖ ਦਾ ਮੁੱਖ ਮਕਸਦ ਹੈ ਹੀਰਾ ਸਿੰਘ ਭਾਟੜਾ ਬਾਰੇ ਜਾਣਕਾਰੀਆਂ ਸਾਂਝੀਆਂ ਕਰਨੀਆਂ ਅਤੇ ਉਸ ਬਾਰੇ ਪਏ ਭੁਲੇਖੇ ਨੂੰ ਦੂਰ ਕਰਨਾ ਅਤੇ ਅਸਲੀਅਤ ਦੱਸਣੀ। ਹੀਰਾ ਸਿੰਘ ਭਾਟੜਾ ਸ਼ਹੀਦ ਫ਼ਤਿਹ ਸਿੰਘ ਭਾਟੜਾ ਦਾ ਸਾਲਾ ਸੀ। ਬੰਸਾਵਲੀ ਵਾਲੀ ਜਾਣਕਾਰੀ ਪੁਸਤਕ ਵਿੱਚ ਲੇਖਿਕਾ ਨੇ ਸ਼ਹੀਦ ਫ਼ਤਿਹ ਸਿੰਘ ਭਾਟੜਾ ਨੂੰ ਅਣ-ਵਿਆਹਿਆ ਅਤੇ ਛੋਟੀ ਉਮਰੇ ਸ਼ਹੀਦ ਹੋਣਾ ਲਿਖਿਆ ਹੈ। ਸ਼ਹੀਦ ਫ਼ਤਿਹ ਸਿੰਘ ਭਾਟੜਾ ਦੀ ਉਮਰ ਫ਼ਾਂਸੀ ਲੱਗਣ ਸਮੇਂ 35 ਸਾਲ ਦੀ ਸੀ, ਜੋ ਛੋਟੀ ਉਮਰ ਨਹੀਂ ਹੁੰਦੀ। ਉਹ ਵਿਆਹਿਆ ਹੋਇਆ ਸੀ, ਇਸ ਤਰ੍ਹਾਂ ਛੋਟੀ ਉਮਰੇ ਸ਼ਹੀਦ ਦੱਸ ਕੇ ਉਸ ਦੇ ਪਰਵਾਰ ਨਾਲ ਵੀ ਬੇ-ਇਨਸਾਫ਼ੀ ਹੋਈ ਹੈ। ਬਿਨਾ ਕਿਸੇ ਖੋਜ ਦੇ, ਬਿਨਾ ਕਿਸੇ ਪੁੱਛ-ਪੜਤਾਲ ਦੇ ਇਸ ਤਰ੍ਹਾਂ ਨਹੀਂ ਸੀ ਲਿਖਿਆ ਜਾਣਾ ਚਾਹੀਦਾ। ਫ਼ਤਿਹ ਸਿੰਘ ਭਾਟੜਾ ਦੇ ਨਾਲ ਜੋ ਦੂਸਰੇ ਕੂਕੇ ਸਿੰਘ ਫ਼ਾਂਸੀ ਲੱਗੇ ਸਨ, ਉਨ੍ਹਾਂ ਦੀ ਉਮਰ ਬਾਰੇ ਵੀ ਜਾਣ ਲਈਏ। ਬੀਲ੍ਹਾ ਸਿੰਘ ਵਲਦ ਨਿਹਾਲ ਸਿੰਘ ਉਮਰ 27 ਸਾਲ, ਭਾਈ ਲਹਿਣਾ ਸਿੰਘ ਵਲਦ ਮੁਸੱਦਾ ਸਿੰਘ ਉਮਰ 30 ਸਾਲ, ਹਾਕਮ ਸਿੰਘ ਪਟਵਾਰੀ ਵਲਦ ਰੂਪਾ ਸਿੰਘ ਉਮਰ 35 ਸਾਲ ਸੀ।

ਫਤਿਹ ਸਿੰਘ ਭਾਟੜਾ 'ਕਟੜਾ ਘਨੱਈਆਂ' ਵਿਖੇ ਰਹਿੰਦਾ ਸੀ ਅਤੇ ਰਾਮਬਾਗ਼ ਦਰਵਾਜ਼ੇ ਦੇ ਨੇੜੇ ਉਸ ਦੀ ਦੁਕਾਨ ਸੀ ਅਤੇ ਨੇੜੇ ਹੀ ਕਚਹਿਰੀ ਸੀ ਜਿੱਥੇ ਤਰਖਾਣ ਲਹਿਣਾ ਸਿੰਘ ਕੰਮ ਕਰਦਾ ਹੁੰਦਾ ਸੀ। ਦੁਪਹਿਰ ਨੂੰ ਕਈ ਵਾਰ ਲਹਿਣਾ ਸਿੰਘ 'ਕੂਕਾ' ਹੋਣ ਦੇ ਨਾਤੇ ਫ਼ਤਿਹ ਸਿੰਘ ਭਾਟੜਾ ਦੀ ਦੁਕਾਨ ਤੇ ਆ ਬੈਠਦਾ ਸੀ। ਨਾਮਧਾਰੀ ਪ੍ਰਚਾਰ ਸਦਕਾ ਫ਼ਤਿਹ ਸਿੰਘ ਭਾਟੜਾ ਵੀ 'ਕੂਕਾ' ਬਣ ਗਿਆ ਹੋਇਆ ਸੀ। ਅੰਮ੍ਰਿਤਸਰ ਕਚਹਿਰੀ ਵਿੱਚ ਦੋ ਕੂਕੇ ਪੁਲਿਸ ਵਾਲੇ- ਰਤਨ ਸਿੰਘ ਅਤੇ ਲਾਲ ਸਿੰਘ ਹੁੰਦੇ ਸਨ। ਜਦੋਂ ਸਮਾਂ ਮਿਲਦਾ ਇਹ ਦੋਵੇਂ ਪੁਲਿਸ ਦੇ 'ਕੂਕੇ' ਸਿਪਾਹੀ ਵੀ ਦੁਕਾਨ ਤੇ ਆ ਬੈਠਦੇ। ਕੂਕਾ ਭਾਈਚਾਰੇ ਦੇ ਸਿੰਘ ਅਤੇ ਅੰਮ੍ਰਿਤਸਰ ਬੁੱਚੜ-ਬੱਧ ਕੇਸ ਦੇ ਮੁੱਖ ਸੂਤਰਧਾਰ ਝੰਡਾ ਸਿੰਘ ਅਤੇ ਮਿਹਰ ਸਿੰਘ ਵੀ ਕਈ ਵਾਰੀ ਵਿਚਾਰ-ਵਟਾਂਦਰੇ ਲਈ ਏਥੇ ਆ ਜਾਂਦੇ ਸਨ। ਫ਼ਤਿਹ ਸਿੰਘ ਦੀ ਦੁਕਾਨ ਸ਼ਹਿਰ ਵਿੱਚ ਸੀ ਅਤੇ ਸ਼ਹਿਰੋਂ ਬਾਹਰ ਤੋਂ ਆਉਣ ਵਾਲੇ ਕਈ ਹੋਰ ਕੂਕੇ ਵੀ ਲੰਘਦੇ ਹੋਏ ਏਥੇ ਆ ਜਾਂਦੇ ਸਨ। ਰਾਜਾ ਸਿੰਘ ਤਰਾਂਡੀ, ਗੁਲਾਬ ਸਿੰਘ ਅਕਸਰ ਉਨ੍ਹੀ ਦਿਨੀਂ ਏਥੇ ਆਉਂਦੇ ਰਹੇ ਸਨ। ਇਸ ਕਰਕੇ ਫ਼ਤਿਹ ਸਿੰਘ ਭਾਟੜਾ ਦਾ ਸਾਲਾ ਹੀਰਾ ਸਿੰਘ ਭਾਟੜਾ ਕੂਕਿਆਂ ਤੋਂ

ਚੰਗੀ ਤਰ੍ਹਾਂ ਵਾਕਫ਼ ਸੀ।

ਅੰਮ੍ਰਿਤਸਰ ਸ਼ਹਿਰ ਵਿੱਚ ਸਿੰਘਾਂ ਦੀ ਵਸੋਂ ਲਗਪਗ ਦਸ ਪ੍ਰਤੀਸ਼ਤ ਹੀ ਸੀ ਅਤੇ ਕੂਕਿਆਂ ਦੇ 8-10 ਘਰ ਹੀ ਸਨ। ਸੰਗਰਾਂਦ, ਮੱਸਿਆ, ਪੂਰਨਮਾਸ਼ੀ ਅਤੇ ਹੋਰ ਤਿਓਹਾਰਾਂ 'ਤੇ ਸ਼ਹਿਰੋਂ ਬਾਹਰ ਦੇ ਲੋਕ, ਜਿਨ੍ਹਾਂ ਵਿੱਚ ਨਾਮਧਾਰੀ ਸਿੰਘ ਵੀ ਹੁੰਦੇ ਸਨ, ਸ੍ਰੀ ਦਰਬਾਰ ਸਾਹਿਬ ਆ, ਇਸ਼ਨਾਨ ਕਰਕੇ ਦਰਸ਼ਨ ਕਰਦੇ ਅਤੇ ਗੁਰਬਾਣੀ ਕੀਰਤਨ ਸੁਣਦੇ। ਇਹਨਾਂ ਵਿਚੋਂ ਕਈ ਰਸਤੇ ਵਿੱਚ ਪੈਂਦੀ ਫ਼ਤਿਹ ਸਿੰਘ ਭਾਟੜਾ ਦੀ ਦੁਕਾਨ ਅੱਗੋਂ ਦੀ ਲੰਘਦੇ ਹੋਏ ਮਿਲਦੇ ਜਾਂਦੇ। ਇਸ ਲਈ ਜਦੋਂ ਸ਼ਹਿਰ ਤੋਂ ਬਾਹਰ ਲੋਪੋਕੀ ਰਹਿੰਦੇ ਨਾਮਧਾਰੀ ਸਿੰਘਾਂ ਨੇ ਬੁੱਚੜਾਂ ਵਿਰੁੱਧ ਕਾਰਵਾਈ ਕਰਨ ਦਾ ਮਨ ਬਣਾਇਆ ਸੀ, ਉਸ ਸਮੇਂ ਉਹਨਾਂ ਵਿੱਚ ਅੰਮ੍ਰਿਤਸਰ ਸ਼ਹਿਰ ਦਾ ਕੋਈ ਕੂਕਾ ਸਿੰਘ ਸ਼ਾਮਲ ਨਹੀਂ ਸੀ। ਸਾਰੀ ਵਿਉਂਤ ਸ਼ਹਿਰ ਤੋਂ ਬਾਹਰ ਲੋਪੋਕੀ ਦੇ ਸਿੰਘਾਂ ਨੇ ਬਣਾਈ ਸੀ। ਇਸ ਕਾਰਵਾਈ ਨੂੰ ਸਿਰੇ ਚੜ੍ਹਾਉਣ ਲਈ ਅਤੇ ਲੋੜੀਂਦੀ ਜਾਣਕਾਰੀ ਪ੍ਰਾਪਤ ਕਰਨ ਲਈ ਸ਼ਹਿਰ ਵਿੱਚ ਕੋਈ ਥਾਂ ਚਾਹੀਦੀ ਸੀ ਜਿੱਥੇ ਲੋੜ ਪੈਣ 'ਤੇ ਸਿੰਘ ਇਕੱਠੇ ਹੁੰਦੇ। ਏਥੇ ਝੰਡਾ ਸਿੰਘ, ਮਿਹਰ ਸਿੰਘ, ਰਾਜਾ ਸਿੰਘ ਤਰਾਂਡੀ ਅਤੇ ਗੁਲਾਬ ਸਿੰਘ ਆਦਿ ਇਕੱਠੇ ਹੁੰਦੇ। ਇਹਨਾਂ ਦਿਨਾਂ ਵਿੱਚ ਕੂਕੇ ਸਿੰਘ, ਆਪਣੀ ਅਰਦਾਸ ਵਿੱਚ ਕਿਹਾ ਕਰਦੇ ਸਨ- 'ਗਊ ਅਤੇ ਗਰੀਬ ਦਾ ਭਲਾ ਹੋਵੇ, ਦੁਸ਼ਟਾਂ ਦਾ ਨਾਸ ਹੋਵੇ'। ਇਸ ਵਿਚਾਰਧਾਰਾ ਨੇ ਵੀ ਕੂਕੇ ਸਿੰਘਾਂ ਨੂੰ ਸਾਕਾ ਕਰਨ ਲਈ ਪ੍ਰੇਰਨਾ ਦਿੱਤੀ।

ਅੰਮ੍ਰਿਤਸਰ ਦੀ ਬੁੱਚੜ-ਬੱਧ ਯੋਜਨਾ ਜਦੋਂ ਫ਼ਤਿਹ ਸਿੰਘ ਭਾਟੜਾ ਦੀ ਦੁਕਾਨ 'ਤੇ ਬੈਠ ਕੇ ਬਣਨ ਲੱਗ ਪਈ ਸੀ, ਤਾਂ ਹੀਰਾ ਸਿੰਘ ਭਾਟੜਾ ਵੀ ਇਸ ਵਿੱਚ ਸ਼ਾਮਲ ਹੋ ਗਿਆ। 1871 ਈ. ਦੇ ਅਪ੍ਰੈਲ ਮਹੀਨੇ ਵਿੱਚ ਸ਼ਹਿਰ ਵਿੱਚ ਕਈ ਘਟਨਾਵਾਂ ਵਾਪਰੀਆਂ। ਬਾਬਾ ਬੀਰ ਸਿੰਘ ਨੌਰੰਗਾਬਾਦੀ ਦੇ ਇੱਕ ਸਿੱਖ ਦੇਵਾ ਸਿੰਘ ਨੇ ਪਰਿਕਰਮਾ ਵਿੱਚ ਪਈ ਹੱਡੀ ਦੇਖੀ ਅਤੇ ਚੁੱਕ ਕੇ ਪੁਜਾਰੀਆਂ ਅੱਗੇ ਲਿਆ ਰੱਖੀ ਅਤੇ ਆਪਣਾ ਦੁੱਖ ਜਤਾਇਆ। ਪੁਜਾਰੀਆਂ ਨੇ ਦੇਵਾ ਸਿੰਘ ਨੂੰ ਪਕੜ ਕੇ ਮੈਨੇਜਰ ਪਾਸ ਲੈ ਗਏ ਅਤੇ ਉਸਨੇ ਅਗਾਂਹ ਪੁਲਿਸ ਦੇ ਹਵਾਲੇ ਕਰ ਦਿੱਤਾ ਅਤੇ ਉਸ ਨੂੰ ਤਿੰਨ ਸਾਲ ਦੀ ਕੈਦ ਹੋ ਗਈ। ਅਪ੍ਰੈਲ ਵਿੱਚ ਹੀ ਭੜਕੀ ਹੋਈ ਭੀੜ ਨੇ ਇੱਕ ਮੁਸਲਮਾਨ ਨੂੰ ਹਿੰਦੂਆਂ ਦੇ ਇਲਾਕੇ ਵਿੱਚ ਗਊ-ਮਾਸ ਵੇਚਦਿਆਂ ਫ਼ੜ ਲਿਆ ਅਤੇ ਕੁੱਟਿਆ। ਏਸੇ ਮਹੀਨੇ ਇਹ ਖ਼ਬਰ ਵੀ ਫੈਲ ਗਈ ਕਿ ਸ਼ਹਿਰ ਵਿੱਚ ਗਊ-ਮਾਸ ਵੇਚਣ ਦੀ ਦੁਕਾਨ ਖੁੱਲ੍ਹ ਰਹੀ ਹੈ। ਅਪ੍ਰੈਲ ਮਹੀਨੇ ਦੇ ਅਖ਼ੀਰ ਵਿੱਚ ਇੱਕ ਨਿਹੰਗ ਸਿੰਘ ਨੇ ਬੁੱਚੜਖਾਨੇ ਦੇ ਕਸਾਈਆਂ ਨੂੰ ਸੋਧ ਦੇਣ ਦੀ ਧਮਕੀ ਦਿੱਤੀ ਸੀ। ਇਸ ਨੂੰ ਦੇਖਦਿਆਂ ਹੋਇਆਂ ਸਰਕਾਰ ਨੇ 6 ਮਈ 1871 ਈ. ਨੂੰ ਬੁੱਚੜਖ਼ਾਨੇ ਦੇ ਗੇਟ ਅੱਗੇ ਪੁਲਿਸ-ਗਾਰਦ ਬਿਠਾ ਦਿੱਤੀ ਜੋ 31 ਮਈ ਤੱਕ ਬੈਠੀ ਰਹੀ।

ਜਿਸ ਸਮੇਂ ਕੂਕੇ ਸਿੰਘ ਬੁੱਚੜਾਂ ਵਿਰੁੱਧ ਕਾਰਵਾਈ ਦੀਆਂ ਵਿਚਾਰਾਂ ਫ਼ਤਿਹ ਸਿੰਘ ਭਾਟੜਾ ਦੀ ਦੁਕਾਨ ਵਿੱਚ ਬੈਠ ਕੇ ਕਰ ਰਹੇ ਸਨ, ਉਸ ਸਮੇਂ ਬੁੱਚੜਖਾਨੇ ਅੱਗੇ ਪੁਲਿਸ-ਗਾਰਦ ਬੈਠੀ ਹੋਈ ਸੀ। ਸ਼ਹਿਰ ਦੀ ਪੁਲਿਸ ਅਤੇ ਪ੍ਰਸ਼ਾਸਨ ਸੁਚੇਤ ਹੋਇਆ ਹੋਇਆ ਸੀ, ਇਸ ਦੇ ਬਾਵਜੂਦ ਵੀ ਸ਼ਹਿਰ ਅੰਮ੍ਰਿਤਸਰ ਵਿੱਚ ਗਊ-ਹੱਤਿਆ ਵਿਰੁੱਧ ਪ੍ਰਦਰਸ਼ਨ ਹੋ ਰਹੇ ਸਨ ਅਤੇ ਹੜਤਾਲਾਂ ਹੋ ਰਹੀਆਂ ਸਨ। ਐਸੇ ਸਮੇਂ ਜਦੋਂ ਬੁੱਚੜਖ਼ਾਨੇ ਦੇ ਦਰਵਾਜ਼ੇ ਅੱਗੇ

ਪੁਲਿਸ-ਗਾਰਦ ਬੈਠੀ ਹੋਈ ਸੀ ਅਤੇ ਸ਼ਹਿਰ ਵਿੱਚ ਚੌਕਸੀ ਵਰਤੀ ਜਾ ਰਹੀ ਸੀ, ਬੁੱਚੜਖਾਨੇ 'ਤੇ ਹਮਲਾ ਕਰਨਾ ਨਾ ਤਾਂ ਸੌਖਾ ਸੀ ਅਤੇ ਨਾ ਹੀ ਸਮਝਦਾਰੀ ਸੀ। ਜ਼ਰਾ ਜਿਹੀ ਗ਼ਲਤੀ ਕਾਰਨ ਸਾਰੀ ਯੋਜਨਾ ਫੇਲ੍ਹ ਹੋ ਸਕਦੀ ਸੀ। ਸਾਰੀ ਯੋਜਨਾ ਨੂੰ ਇਸ ਤਰੀਕੇ ਨਾਲ ਗੁਪਤ ਰੱਖਿਆ ਗਿਆ ਕਿ ਸ਼ਹਿਰ ਦੇ ਨਾਮਧਾਰੀ ਸਿੰਘਾਂ ਨੂੰ ਵੀ ਪਤਾ ਨਹੀਂ ਸੀ ਲੱਗਣ ਦਿੱਤਾ। ਏਥੋਂ ਤੱਕ ਕਿ ਸ਼ਹਿਰ ਦੇ ਸੂਬਾ ਰੂੜ ਸਿੰਘ ਨੂੰ ਵੀ ਅੰਤ ਸਮੇਂ ਇਸ ਯੋਜਨਾ ਦੀ ਤਿਆਰੀ ਬਾਰੇ ਕੋਈ ਜਾਣਕਾਰੀ ਪਤਾ ਨਹੀਂ ਸੀ ਲੱਗਣ ਦਿੱਤੀ ਗਈ।

ਬੁੱਚੜਾਂ ਵਿਰੁੱਧ ਸਾਕੇ ਨੂੰ ਨੇਪਰੇ ਚਾੜ੍ਹਣ ਲਈ ਬੁੱਚੜਖਾਨੇ ਅਤੇ ਉੱਥੇ ਬੈਠੀ ਗਾਰਦ ਬਾਰੇ ਜਾਣਕਾਰੀ ਪੂਰੀ-ਪੂਰੀ ਚਾਹੀਦੀ ਸੀ ਕਿ ਉਥੇ ਕਿੰਨੇ ਗਾਰਦੀ ਹੁੰਦੇ ਸਨ, ਕਦੋਂ ਰੋਟੀ-ਪਾਣੀ ਲਈ ਜਾਂਦੇ ਸਨ, ਬੁੱਚੜਖਾਨੇ ਵਿੱਚ ਕਿੰਨੇ ਕਸਾਈ ਰਹਿੰਦੇ ਸਨ। ਇਸ ਤਰ੍ਹਾਂ ਦੀ ਸਾਰੀ ਜਾਣਕਾਰੀ ਇਕੱਠੀ ਕਰਨ ਦਾ ਜ਼ੁੰਮਾ ਲਿਆ ਹੀਰਾ ਸਿੰਘ ਭਾਟੜਾ ਨੇ, ਜੋ ਫ਼ਤਿਹ ਸਿੰਘ ਭਾਟੜਾ ਦਾ ਸਾਲਾ ਸੀ। ਹੀਰਾ ਸਿੰਘ ਭਾਟੜਾ ਕਈ ਵਾਰੀ ਉਸ ਇਲਾਕੇ ਵਿੱਚ ਗਿਆ ਅਤੇ ਗਾਰਦ ਅਤੇ ਉਹਨਾਂ ਦੀ ਤਾਦਾਦ ਦੀ ਜਾਣਕਾਰੀ ਇਕੱਠੀ ਕੀਤੀ। ਇਹ ਕੋਈ ਸੌਖਾ ਕੰਮ ਨਹੀਂ ਸੀ, ਫੇਰ ਵੀ ਸਾਰੀ ਜਾਣਕਾਰੀ ਹੀਰਾ ਭਾਟੜਾ ਨੇ ਸਾਕਾ ਕਰਨ ਵਾਲੇ ਸਿੰਘਾਂ ਤੱਕ ਪਹੁੰਚਾਈ। ਇਸ ਤੱਥ ਬਾਰੇ ਜਾਣਕਾਰੀ ਬੁੱਚੜ-ਬੱਧ ਸਾਕੇ ਤੋਂ ਬਾਅਦ ਗਾਰਦ ਦੇ ਦੋ ਸਿਪਾਹੀਆਂ- ਕਰਮ ਬਖਸ਼ ਅਤੇ ਪੀਰ ਬਖਸ਼ ਨੇ ਪੜਤਾਲ ਦੌਰਾਨ ਅੰਮ੍ਰਿਤਸਰ ਪੁਲਿਸ ਨੂੰ ਦੱਸੀ ਸੀ। ਅੰਮ੍ਰਿਤਸਰ ਪੁਲਿਸ ਕਿਸੇ ਤਰ੍ਹਾਂ ਵੀ ਪੜਤਾਲ ਦੀ ਕਾਰਵਾਈ ਅੱਗੇ ਤੋਰ ਸਕਦੀ ਸੀ, ਪਰੰਤੂ ਅੰਮ੍ਰਿਤਸਰ ਬੁੱਚੜਬੱਧ ਕੇਸ ਦੀ ਸਾਰੀ ਕਾਰਵਾਈ ਅਤੇ ਪੜਤਾਲ ਦਾ ਕੰਮ ਜਾਸੂਸ ਕ੍ਰਿਸਟੀ ਨੂੰ ਦੇ ਦਿੱਤਾ ਗਿਆ, ਜਿਸਨੇ ਅੰਮ੍ਰਿਤਸਰ ਪੁਲਿਸ ਨੂੰ ਪੜਤਾਲ ਦੇ ਕਿਸੇ ਵੀ ਕੰਮ ਵਿੱਚ ਸ਼ਾਮਲ ਨਹੀਂ ਕੀਤਾ ਅਤੇ ਸਾਰੇ ਪੁਲਿਸ ਵਾਲੇ ਉਸ ਨੇ ਹੁਸ਼ਿਆਰਪੁਰ ਤੋਂ ਹੀ ਮੰਗਵਾ ਲਏ। ਹੁਣ ਅੰਮ੍ਰਿਤਸਰ ਪੁਲਿਸ ਦਾ ਕੰਮ ਕੇਵਲ ਕ੍ਰਿਸਟੀ ਅਤੇ ਉਸਦੀ ਹੁਸ਼ਿਆਰਪੁਰੀ-ਪੁਲਿਸ ਦੀ ਸੇਵਾ ਕਰਨਾ ਹੀ ਰਹਿ ਗਿਆ ਸੀ। ਇਸ ਕਰਕੇ ਅੰਮ੍ਰਿਤਸਰ ਪੁਲਿਸ ਨੇ ਪੜਤਾਲ ਦੇ ਕਿਸੇ ਕੰਮ ਵਿੱਚ ਹਿੱਸਾ ਨਾ ਲਿਆ।

ਅੰਮ੍ਰਿਤਸਰ ਬੁੱਚੜ-ਬੱਧ ਕੇਸ ਦੀ ਘਟਨਾ ਤੋਂ ਨੌਂ ਦਿਨ ਬਾਅਦ ਸਰਕਾਰ ਨੇ ਇਸ ਕੇਸ ਦੀ ਘਟਨਾ ਦੀ ਪੜਤਾਲ ਦੀ ਜ਼ੁੰਮੇਵਾਰੀ ਜਾਸੂਸ ਕ੍ਰਿਸਟੀ ਨੂੰ ਦੇ ਦਿੱਤੀ ਸੀ। ਕ੍ਰਿਸਟੀ ਉਨ੍ਹਾਂ ਦਿਨਾਂ ਵਿੱਚ ਪਹਾੜਾਂ ਦੀ ਸੈਰ 'ਤੇ ਗਿਆ ਹੋਇਆ ਸੀ। ਉਸ ਨੂੰ ਤੁਰੰਤ ਬੁਲਾ ਕੇ ਇਹ ਕੇਸ ਦੇਖਣ ਅਤੇ ਸੁਲਝਾਉਣ ਦੀ ਜ਼ੁੰਮੇਵਾਰੀ ਦੇ ਦਿੱਤੀ ਗਈ। ਕ੍ਰਿਸਟੀ ਨੇ ਅੰਮ੍ਰਿਤਸਰ ਦੀ ਪੁਲਿਸ ਨੂੰ ਬਿਲਕੁਲ ਇਕ ਪਾਸੇ ਕਰ ਦਿੱਤਾ। ਹੁਣ ਇਸ ਕੇਸ ਦੇ 'ਜਾਸੂਸ' ਕ੍ਰਿਸਟੀ ਨੇ ਅੰਮ੍ਰਿਤਸਰ ਪੁਲਿਸ ਵੱਲੋਂ ਕੀਤੀ ਗਈ ਪੜਤਾਲ ਦੇ ਸਾਰੇ ਕਾਗਜ਼ਾਤ ਮੰਗਵਾ ਲਏ ਅਤੇ ਉਨ੍ਹਾਂ ਨੂੰ ਘੋਖਣਾ ਸ਼ੁਰੂ ਕਰ ਦਿੱਤਾ। ਘੋਖਦਿਆਂ ਹੋਇਆਂ ਕ੍ਰਿਸਟੀ ਦੀ ਨਜ਼ਰ ਗਾਰਦ ਦੇ ਦੋ ਸਿਪਾਹੀਆਂ ਵੱਲੋਂ ਦਿੱਤੀ ਗਈ ਖ਼ਬਰ- ਕਿ ਹੀਰਾ ਭਾਟੜਾ ਗਾਰਦ ਬਾਰੇ ਜਾਣਕਾਰੀ ਲੈਣ ਬੁਚੜਖਾਨੇ ਆਇਆ ਸੀ ਅਤੇ ਉਹ ਜਾਨਣਾ ਚਾਹੁੰਦਾ ਸੀ ਕਿ ਗਾਰਦ ਵਿੱਚ ਕਿੰਨੇ ਸਿਪਾਹੀ ਸਨ ਅਤੇ ਉਹ ਕਿਸ ਸਮੇਂ ਖਾਣਾ ਖਾਣ ਜਾਂਦੇ ਸਨ। ਇਹਨਾਂ ਗਾਰਦ ਦੇ ਜਵਾਨਾਂ ਨੇ ਕਸਾਈਆਂ ਉੱਤੇ ਹਮਲੇ ਦਾ ਸ਼ੱਕ ਹੀਰਾ ਸਿੰਘ ਭਾਟੜਾ 'ਤੇ ਜ਼ਾਹਰ ਕੀਤਾ ਸੀ ਅਤੇ ਫੇਰ

ਕੂਕਿਆਂ 'ਤੇ ਵੀ। ਇਹ ਜਾਣਕਾਰੀ ਮਿਲਣ 'ਤੇ ਕ੍ਰਿਸਟੀ ਨੇ ਹੋਰ ਜਾਣਕਾਰੀ ਲੈਣ ਲਈ ਤੁਰੰਤ ਹੀਰਾ ਭਾਟੜਾ ਨੂੰ ਪਕੜ ਮੰਗਵਾਇਆ। ਹੀਰਾ ਭਾਟੜਾ ਨੂੰ ਪੁਲਿਸੀਆ ਤਰੀਕੇ ਨਾਲ ਪੁੱਛਿਆ ਗਿਆ। ਤਸ਼ੱਦਦ ਤੋਂ ਡਰ ਕੇ ਹੀਰਾ ਭਾਟੜਾ ਨੇ ਅੰਮ੍ਰਿਤਸਰ ਬੁੱਚੜ-ਬੱਧ ਕੇਸ ਵਿੱਚ ਸ਼ਾਮਲ ਹੋਣਾ ਮੰਨ ਲਿਆ ਅਤੇ ਹੋਰ ਜਾਣਕਾਰੀਆਂ ਰਿਕਾਰਡ ਕਰਵਾਉਣ ਲਈ ਵਾਇਦਾ-ਮੁਆਫ਼ ਗਵਾਹ ਬਣ ਕੇ 3 ਜੁਲਾਈ 1871 ਈ. ਨੂੰ ਉਸਨੇ ਮੈਜਿਸਟ੍ਰੇਟ ਪਾਸ ਬਿਆਨ ਦਰਜ ਕਰਵਾ ਦਿੱਤੇ। ਇਸ ਬਿਆਨ ਵਿੱਚ ਹੀਰਾ ਸਿੰਘ ਭਾਟੜਾ ਨੇ ਅੰਮ੍ਰਿਤਸਰ ਸ਼ਹਿਰ ਦੇ ਇੱਕ ਹੋਰ ਨਿਵਾਸੀ ਆਯਾਂ ਦਾ ਨਾਂ ਦਿੱਤਾ। 'ਆਯਾ'- ਜੋ ਇਸ ਸਾਕੇ ਬਾਰੇ ਕੁਝ ਨਹੀਂ ਸੀ ਜਾਣਦਾ, ਇਸ ਲਈ ਉਹ ਸਾਕੇ ਵਿੱਚ ਸ਼ਾਮਲ ਹੋਣਾ ਮੰਨਣ ਨੂੰ ਤਿਆਰ ਨਹੀਂ ਸੀ ਪਰ ਕ੍ਰਿਸਟੀ ਦੀ ਪੁਲਿਸ ਦੀ ਤਕੜੀ ਤਸ਼ੱਦਦ ਤੋਂ ਡਰ ਕੇ ਉਸ ਨੇ ਵੀ 'ਵਾਦਾ-ਮੁਆਫ਼ ਗਵਾਹ' ਬਣਨ ਦੀ ਸ਼ਰਤ 'ਤੇ ਆਪਣੇ ਬਿਆਨ 7 ਜੁਲਾਈ ਨੂੰ ਰਿਕਾਰਡ ਕਰਵਾ ਦਿੱਤੇ। ਇਹਨਾਂ ਦੋਨ੍ਹਾਂ 'ਵਾਦਾ ਮੁਆਫ਼' ਗਵਾਹਾਂ ਨੇ ਸ਼ਹਿਰ ਦੇ ਇੱਕ ਧਨੀ ਵਿਅਕਤੀ ਸੇਠ ਜੈ ਰਾਮ ਦਾ ਨਾਂ ਵੀ ਲੈ ਦਿੱਤਾ ਕਿ ਉਹ ਵੀ ਇਹਨਾਂ ਦੇ ਨਾਲ ਹੀ ਸੀ। ਮਈ 1871 ਈ. ਵਿੱਚ ਜੋ ਹੜਤਾਲਾਂ ਅਤੇ ਵਖਾਵੇ ਅੰਮ੍ਰਿਤਸਰ ਸ਼ਹਿਰ ਵਿੱਚ ਗਊ-ਹੱਤਿਆ ਅਤੇ ਮੁਸਲਮਾਨਾਂ ਵਿਰੁੱਧ ਹੋਏ ਸਨ, ਸੇਠ ਜੈ ਰਾਮ ਨੇ ਉਹਨਾਂ ਵਿੱਚ ਹਿੱਸਾ ਲਿਆ ਸੀ। ਸੇਠ ਜੈ ਰਾਮ ਨੂੰ ਵੀ ਪਕੜ ਕੇ ਪੁਲਿਸ-ਪਾਠ ਪੜ੍ਹਾਇਆ ਗਿਆ। ਜਿਸ ਕੋਠੜੀ ਵਿੱਚ ਉਸ ਨੂੰ ਰੱਖਿਆ ਗਿਆ ਸੀ, ਰਾਤ ਨੂੰ ਉਸ ਕੋਠੜੀ ਵਿੱਚ ਲਾਲ ਮਿਰਚਾਂ ਧੁਖਾ ਦੇਣੀਆਂ। ਮਾਰ ਅਤੇ ਸਖ਼ਤੀ ਨਾਲ ਸੇਠ ਜੈ ਰਾਮ ਵੀ ਟੁੱਟ ਗਿਆ ਅਤੇ ਉਸ ਨੇ ਵੀ ਉਸ ਗੁਨਾਹ ਵਿੱਚ ਸ਼ਾਮਲ ਹੋਣਾ ਮੰਨ ਲਿਆ ਜੋ ਉਸਨੇ ਨਹੀਂ ਸੀ ਕੀਤਾ। ਕ੍ਰਿਸਟੀ ਨੇ ਆਪਣਾ ਕੇਸ ਮਜ਼ਬੂਤ ਕਰਨ ਲਈ ਅਤੇ ਇਸ ਕੇਸ ਵਿੱਚ ਸ਼ਾਮਲ ਹੋਰ ਲੋਕਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਉਸਨੂੰ ਵੀ 'ਵਾਅਦਾ-ਮੁਆਫ਼ ਗਵਾਹ' ਬਣਾ ਲਿਆ ਅਤੇ ਬਿਆਨ ਦੇਣ ਲਈ ਮਜਬੂਰ ਕਰ ਦਿੱਤਾ। ਇਸ ਤਰ੍ਹਾਂ ਇਨ੍ਹਾਂ ਤਿੰਨਾਂ ਗਵਾਹਾਂ ਉੱਤੇ ਦਬਾਅ ਪਾ ਕੇ ਹੋਰ ਸ਼ਾਮਲ ਲੋਕਾਂ ਦੇ ਨਾਂ ਦੱਸਣ ਨੂੰ ਮਜਬੂਰ ਕੀਤਾ ਗਿਆ।

ਕੇਸ 21 ਜੁਲਾਈ ਨੂੰ ਅੰਮ੍ਰਿਤਸਰ ਮੈਜਿਸਟ੍ਰੇਟ ਕੋਲ ਅਤੇ ਫੇਰ ਤਿੰਨਾਂ ਵਾਅਦਾ-ਮੁਆਫ਼ ਗਵਾਹਾਂ- ਹੀਰਾ ਭਾਟੜਾ, ਆਯਾ ਅਤੇ ਸੇਠ ਜੈ ਰਾਮ ਨੇ ਸ਼ਹਿਰ ਦੇ 12 ਹੋਰ ਲੋਕਾਂ ਦੇ ਨਾਂ ਲੈ ਦਿੱਤੇ ਕਿ ਉਹਨਾਂ ਦੇ ਨਾਲ ਇਹ ਲੋਕ ਵੀ ਸ਼ਾਮਲ ਸਨ। ਕ੍ਰਿਸਟੀ ਨੂੰ ਹੋਰ ਕੀ ਚਾਹੀਦਾ ਸੀ। ਤਸ਼ੱਦਦ ਨਾ ਝੱਲਦਿਆਂ ਹੋਇਆ 12 ਨਿਰਦੋਸ਼ਾਂ ਨੇ ਵੀ ਨਾ ਕੀਤਾ ਗੁਨਾਹ ਮੰਨ ਲਿਆ। ਹਰ ਪਾਸੇ ਕ੍ਰਿਸਟੀ ਦੀ ਸ਼ਲਾਘਾ ਹੋਣ ਲੱਗ ਪਈ ਅਤੇ ਕ੍ਰਿਸਟੀ ਨੇ ਬੁੱਚੜਾਂ ਵਾਲਾ ਕੇਸ ਸੈਸ਼ਨ ਸਪੁਰਦ ਕਰਨ ਦੀ ਤਿਆਰੀ ਕਰ ਲਈ ਅਤੇ ਫਾਈਲਾਂ, ਗਵਾਹੀਆਂ ਅਤੇ ਪ੍ਰਮਾਣਾਂ ਦੀ ਸਾਰੀ ਕਹਾਣੀ ਪੂਰੀ ਕਰ ਲਈ ਗਈ। 25 ਜੁਲਾਈ 1871 ਈ. ਨੂੰ ਅੰਮ੍ਰਿਤਸਰ ਬੁੱਚੜ ਕੇਸ 'ਸੈਸ਼ਨ ਕੋਰਟ' ਨੂੰ ਭੇਜ ਦਿੱਤਾ ਗਿਆ।

ਜਿਸ ਗੁਨਾਹ ਦੀ ਸਜ਼ਾ ਸਿਰਫ ਮੌਤ ਹੋਵੇ, ਉਹ ਗੁਨਾਹ ਜਿਨ੍ਹਾਂ ਨੇ ਨਹੀਂ ਸੀ ਕੀਤਾ, ਉਹਨਾਂ ਵਿਅਕਤੀਆਂ ਨੇ ਬੁੱਚੜ-ਬੱਧ ਕੇਸ ਵਿੱਚ ਆਪਣੀ ਸ਼ਮੂਲੀਅਤ ਕਿਉਂ ਅਤੇ ਕਿਵੇਂ ਕਬੂਲ ਕਰ ਲਈ ਸੀ। ਗੱਲ ਸਾਫ਼ ਸੀ ਕਿ ਤਿੰਨ ਵਾਅਦਾ-ਮੁਆਫ਼ ਗਵਾਹਾਂ ਦੇ ਕਹਿਣ 'ਤੇ

ਜਿਨ੍ਹਾਂ 12 ਬੰਦਿਆਂ ਨੂੰ ਪਕੜਿਆ ਗਿਆ ਸੀ, ਹਾਲਾਂਕਿ ਉਹ ਬਿਲਕੁਲ ਨਿਦਰੋਸ਼ ਸਨ ਅਤੇ ਉਹਨਾਂ ਨੇ ਬੁੱਚੜਾਂ ਦੇ ਕਤਲ਼ ਵਿੱਚ ਕਿਸੇ ਤਰ੍ਹਾਂ ਦਾ ਹਿੱਸਾ ਨਹੀਂ ਸੀ ਲਿਆ, ਫੇਰ ਵੀ ਕ੍ਰਿਸਟੀ ਨੇ ਇਹਨਾਂ 12 ਵਿਅਕਤੀਆਂ ਉੱਤੇ ਅਣ-ਮਨੁੱਖੀ ਤਸ਼ੱਦਦ ਕੀਤੀ ਅਤੇ ਭਾਰੇ ਤਸੀਹੇ ਦਿੱਤੇ ਸਨ। ਤਾਂ ਹੀ ਇਹਨਾਂ ਅੰਮ੍ਰਿਤਸਰ ਨਿਵਾਸੀਆਂ ਨੇ ਤਸੀਹੇ ਝੱਲਣ ਦੀ ਬਜਾਏ ਫ਼ਾਹੇ ਲੱਗ ਕੇ ਮਰਨਾ ਕਬੂਲ ਕਰ ਲਿਆ ਸੀ। ਪਰ ਛੇਤੀ ਹੀ ਸਾਰੇ ਹਾਲਾਤ ਬਦਲ ਗਏ ਅਤੇ ਜੁਲਾਈ ਮਹੀਨੇ ਦਾ ਆਖ਼ੀਰ ਆਉਂਦੇ-ਆਉਂਦੇ ਅੰਮ੍ਰਿਤਸਰ ਬੁੱਚੜ ਕੇਸ ਦਾ ਮਸਲਾ ਹੋਰ ਦਾ ਹੋਰ ਹੀ ਬਣ ਗਿਆ।

ਜੁਲਾਈ 1871 ਈ. ਦੀ ਸੰਗਰਾਂਦ ਤੋਂ ਬਾਅਦ ਅੰਮ੍ਰਿਤਸਰ ਸਾਕੇ ਦੇ ਕੁਝ ਕੂਕੇ ਸਿੰਘਾਂ ਨੇ ਸ੍ਰੀ ਭੈਣੀ ਸਾਹਿਬ ਆ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ। ਗੱਲ ਅੰਮ੍ਰਿਤਸਰ ਸਾਕੇ ਦੀ ਚੱਲੀ ਤਾਂ ਸਿੱਖਾਂ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਇਹ ਸਾਕਾ ਤਾਂ ਅਸਾਂ ਕੀਤਾ ਹੈ, ਪਰ ਉਨ੍ਹਾਂ ਉੱਤੇ ਪੁਲਿਸ ਨੂੰ ਕੋਈ ਸ਼ੱਕ ਨਹੀਂ ਪਿਆ। ਸਗੋਂ ਹੋਰ ਨਿਰਦੋਸ਼ ਲੋਕ ਪਕੜ ਲਏ ਗਏ ਹਨ, ਜਿਨ੍ਹਾਂ ਉੱਤੇ ਮੁਕੱਦਮੇ ਦੀ ਤਿਆਰੀ ਚੱਲ ਰਹੀ ਹੈ। ਸ੍ਰੀ ਸਤਿਗੁਰੂ ਜੀ ਨੇ ਕੁਛ ਸੋਚ ਕੇ ਬਚਨ ਕੀਤਾ ਕਿ ਕਰਮ ਤੁਸੀਂ ਕਰੋ ਤੇ ਫ਼ਲ ਕੋਈ ਹੋਰ ਲਵੇ, ਇਹ ਠੀਕ ਨਹੀਂ ਹੈ। ਕਲ ਨੂੰ ਜੋ ਫਾਂਸੀ ਲੱਗ ਜਾਣਗੇ, ਦੁਨੀਆਂ ਜਾਣੇਗੀ ਕਿ ਉਨ੍ਹਾਂ ਨੇ ਗਊਆਂ ਹਿਤ ਕੁਰਬਾਨੀ ਦਿੱਤੀ, ਤੁਹਾਡਾ ਕਿਸੇ ਨੇ ਨਾਂ ਨਹੀਂ ਲੈਣਾ। ਇਸ ਲਈ ਜਾਓ ਤੇ ਆਪ ਇਕਬਾਲੀ ਹੋਵੋ ਅਤੇ ਬੇਦੋਸ਼ਿਆਂ ਨੂੰ ਛਡਾਵੋ। ਗੁਰੂ ਦੇ ਸਿੰਘਾਂ ਨੇ 'ਸਤਿ ਬਚਨ' ਕਿਹਾ ਅਤੇ ਜਦੋਂ ਮੁਕੱਦਮਾ ਸੈਸ਼ਨ ਕੋਰਟ ਕੋਲ ਪਹੁੰਚਿਆ ਹੀ ਸੀ, ਕੂਕੇ ਸਿੰਘ ਆਪ ਕਚਹਿਰੀ ਵਿੱਚ ਜਾ ਇਕਬਾਲੀ ਹੋਏ। ਕਈ ਨਾਮਧਾਰੀ ਸਿੰਘ ਜੋ ਸਾਕੇ ਵਿੱਚ ਸ਼ਾਮਲ ਸਨ ਅਤੇ ਸ਼ਹਿਰ ਤੋਂ ਬਾਹਰ ਚਲੇ ਗਏ ਹੋਏ ਸਨ, ਉਨ੍ਹਾਂ ਤੀਕ ਸਤਿਗੁਰੂ ਜੀ ਦਾ ਹੁਕਮ ਨਹੀਂ ਪਹੁੰਚਾਇਆ ਜਾ ਸਕਿਆ। ਇਸ ਤਰ੍ਹਾਂ ਅੰਮ੍ਰਿਤਸਰ ਬੁੱਚੜ ਕੇਸ ਦੇ ਹਾਲਾਤ ਬਦਲ ਗਏ।

ਅੰਮ੍ਰਿਤਸਰ ਬੁੱਚੜ-ਬੱਧ ਕੇਸ ਵਿੱਚ ਚਾਰ ਕੂਕਿਆਂ ਦੇ ਇਕਾਬਲੀ ਹੋਣ ਅਤੇ ਉਨ੍ਹਾਂ ਨੂੰ ਫ਼ਾਂਸੀ ਦੇ ਦਿੱਤੇ ਜਾਣ ਤੋਂ ਬਾਅਦ ਜੋ 12 ਨਿਰਦੋਸ਼ ਬੰਦੇ ਪਕੜੇ ਗਏ ਸਨ ਅਤੇ ਫੇਰ ਛੱਡ ਦਿੱਤੇ ਗਏ ਸਨ, ਉਹ ਸਾਰੇ ਦੇ ਸਾਰੇ ਹੀ, ਆਪਣੇ ਉੱਤੇ ਕੁੱਟਮਾਰ ਅਤੇ ਹੋਰ ਤਸ਼ੱਦਦ ਹੋਣ ਪੱਖੋਂ ਤਿੰਨ ਵਿਅਕਤੀਆਂ- ਸੇਠ ਜੈ ਰਾਮ, ਆਯਾ ਅਤੇ ਹੀਰਾ ਭਾਟੜਾ- ਨੂੰ ਜ਼ਿੰਮੇਵਾਰ ਮੰਨਦੇ ਸਨ ਅਤੇ ਦੂਸਰੇ ਪਾਸੇ, ਸੇਠ ਜੈ ਰਾਮ ਅਤੇ ਆਯਾ ਦੋਨੋਂ ਹੀ ਹੀਰਾ ਸਿੰਘ ਭਾਟੜਾ ਨੂੰ ਸਾਰੇ ਫ਼ਸਾਦ ਦੀ ਜੜ੍ਹ ਸਮਝਦੇ ਸਨ ਜਿਸ ਦੇ ਕਹਿਣ 'ਤੇ ਇਹ ਦੋਵੇਂ ਪਕੜੇ ਗਏ ਸਨ ਅਤੇ ਫੇਰ ਇਨ੍ਹਾਂ ਨੇ ਹੀਰਾ ਸਿੰਘ ਭਾਟੜਾ ਨਾਲ ਮਿਲ ਕੇ ਅਤੇ ਵਾਅਦਾ-ਮੁਆਫ਼ ਗਵਾਹ ਬਣ ਕੇ 12 ਨਿਰਦੋਸ਼ ਬੰਦਿਆਂ ਦੇ ਨਾਂ ਲਏ ਸਨ। ਇਸ ਤਰ੍ਹਾਂ ਸਾਰੇ ਮਾਮਲੇ ਦੀ ਤਹਿ ਵਿਚ ਹੀਰਾ ਸਿੰਘ ਭਾਟੜਾ ਹੀ ਆਉਂਦਾ ਸੀ। ਹੁਣ ਇਸ ਕੇਸ ਦੀ ਅਗਲੀ ਕਥਾ ਸ਼ੁਰੂ ਹੁੰਦੀ ਹੈ।

ਹੀਰਾ ਭਾਟੜਾ ਨੂੰ ਪਤਾ ਸੀ ਕਿ ਸਾਕਾ ਕਿਨ੍ਹਾਂ ਸਿੰਘਾਂ ਨੇ ਕੀਤਾ ਸੀ। ਜਿਹੜੇ ਕੂਕੇ ਸਿੰਘ ਅੰਮ੍ਰਿਤਸਰ ਸਾਕੇ ਵਿੱਚ ਸ਼ਾਮਲ ਸਨ, ਉਨ੍ਹਾਂ ਵਿੱਚੋਂ ਇਕ- ਫ਼ਤਿਹ ਸਿੰਘ ਭਾਟੜਾ ਵੀ ਸੀ, ਜੋ ਪ੍ਰਚਾਰ ਸਦਕਾ 'ਕੂਕਾ' ਬਣ ਗਿਆ ਹੋਇਆ ਸੀ। ਫ਼ਤਿਹ ਸਿੰਘ ਭਾਟੜਾ ਹੀਰਾ ਭਾਟੜਾ ਦਾ ਜੀਜਾ ਸੀ ਅਤੇ ਹੀਰਾ ਜਾਣਦਾ ਸੀ ਕਿ ਅਗਰ ਇਸ ਸਾਕੇ ਦੇ ਅਸਲੀ

ਕਸੂਰਵਾਰ- 'ਕੂਕੇ ਸਿੰਘ' ਪਕੜੇ ਗਏ ਤਾਂ ਉਸ ਦੇ ਜੀਜਾ ਫ਼ਤਿਹ ਸਿੰਘ ਭਾਟੜਾ ਨੂੰ ਵੀ ਸਜ਼ਾ ਮਿਲਣੀ ਲਾਜ਼ਮੀ ਸੀ। ਇਸ ਕਰਕੇ ਫ਼ਤਿਹ ਸਿੰਘ ਭਾਟੜਾ ਨੂੰ ਬਚਾਉਣ ਲਈ ਇਹ ਜ਼ਰੂਰੀ ਸੀ ਕਿ ਅੰਮ੍ਰਿਤਸਰ ਬੁੱਚੜ-ਬੱਧ ਕੇਸ ਦੀ ਪੜਤਾਲ ਕੂਕੇ ਸਿੰਘਾਂ ਵੱਲ ਨੂੰ ਨਾ ਜਾਵੇ। ਨਾਲੇ ਕੁਦਰਤੀ ਗੱਲ ਸੀ ਕਿ ਸਾਲਾ ਆਪਣੀ ਭੈਣ ਦੇ ਸੁਹਾਗ ਨੂੰ ਹਰ ਹਾਲਤ ਵਿਚ ਬਚਾਉਣ ਦਾ ਜਤਨ ਕਰਦਾ ਹੈ। ਇਸ ਕਰਕੇ ਹੀਰਾ ਭਾਟੜਾ ਨੂੰ ਜਦੋਂ ਉਸ ਬੁੱਚੜ-ਬੱਧ ਵਾਲੀ ਘਟਨਾ ਬਾਰੇ ਪੁੱਛਿਆ ਗਿਆ ਸੀ, ਅਤੇ ਪੁਲਿਸ ਨੂੰ ਪਤਾ ਲੱਗ ਚੁੱਕਾ ਸੀ ਕਿ ਉਹ ਗਾਰਦਾਂ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਰਿਹਾ ਸੀ, ਉਸ ਨੇ ਬੜੀ ਹੀ ਚਤੁਰਾਈ ਨਾਲ ਇਸ ਅੰਮ੍ਰਿਤਸਰ ਪੜਤਾਲ ਦੀ ਦਿਸ਼ਾ ਬਦਲ ਦਿੱਤੀ ਅਤੇ ਕੂਕਿਆਂ ਵੱਲ ਸ਼ੱਕ ਨਹੀਂ ਜਾਣ ਦਿੱਤਾ। ਭਾਵੇਂ ਬਹੁਤ ਸਾਰੀਆਂ ਖ਼ਬਰਾਂ ਅਲੱਗ ਅਲੱਗ ਲੋਕਾਂ ਵਲੋਂ ਦਿੱਤੀਆਂ ਗਈਆਂ ਸਨ- ਸਾਕੇ ਵਿੱਚ ਕੂਕਿਆਂ ਦੇ ਸ਼ਾਮਲ ਹੋਣ ਦੇ ਸ਼ੱਕ ਬਾਰੇ, ਜਦੋਂ ਹੀਰਾ ਭਾਟੜਾ ਨੇ ਆਪ ਇਸ ਸਾਕੇ ਵਿੱਚ ਸ਼ਾਮਲ ਹੋਣ ਅਤੇ ਵਾਅਦਾ-ਮੁਆਫ਼ ਗਵਾਹ ਬਣ ਕੇ ਹੋਰਨਾਂ ਬਾਰੇ ਦੱਸ ਦਿੱਤਾ ਅਤੇ ਉਹ ਵੀ ਪਕੜੇ ਗਏ। ਮੁੱਖ ਗਵਾਹਾਂ-ਆਯਾ ਅਤੇ ਜੈਰਾਮ ਨੇ ਵੀ ਘਟਨਾ ਵਿੱਚ ਸ਼ਾਮਲ ਹੋਣਾ ਮੰਨ ਕੇ 12 ਹੋਰ ਲੋਕਾਂ ਦਾ ਨਾਂ ਲੈ ਦਿੱਤਾ ਸੀ ਤਾਂ ਕ੍ਰਿਸਟੀ ਨੇ ਕੂਕਿਆਂ ਬਾਰੇ ਦਿੱਤੀਆਂ ਗਈਆਂ ਜਾਣਕਾਰੀਆਂ ਵੱਲ ਕੋਈ ਤਵੱਜੋ ਨਹੀਂ ਸੀ ਦਿੱਤੀ ਕਿ ਪੰਡਤ (ਬ੍ਰਾਹਮਣ) ਲੋਕ ਤਾਂ ਕੂਕਿਆਂ ਦੇ ਵਿਰੋਧੀ ਸਨ, ਤਾਂ ਹੀ ਇਹਨਾਂ ਦਾ ਨਾਂ ਲੈ ਰਹੇ ਸਨ ਅਤੇ ਦੂਸਰੇ ਲੋਕ 1000 ਰੁਪੈ ਦੇ ਲਾਲਚ ਵਿੱਚ ਕੂਕਿਆਂ ਦਾ ਨਾਂ ਘਸੀਟ ਰਹੇ ਸਨ। ਇਸ ਕਰਕੇ ਕ੍ਰਿਸਟੀ ਕਿਸੇ ਦੀ ਦਿੱਤੀ ਜਾਣਕਾਰੀ ਵੱਲ ਤਵੱਜੋ ਨਹੀਂ ਸੀ ਦੇ ਰਿਹਾ। ਕ੍ਰਿਸਟੀ ਅਨੁਸਾਰ ਦੋਸ਼ੀਆਂ 'ਚੋਂ ਤਿੰਨ ਤਾਂ ਵਾਅਦਾ-ਮੁਆਫ਼ ਗਵਾਹ ਬਣ ਗਏ ਹੋਏ ਸਨ ਅਤੇ ਬਾਕੀ ਦੇ 12 ਵਿਅਕਤੀਆਂ ਨੇ ਵੀ ਗੁਨਾਹ ਮੰਨ ਲਿਆ ਹੋਇਆ ਸੀ। ਇਸ ਕਰਕੇ ਕ੍ਰਿਸਟੀ ਮੁਕੱਦਮੇ ਨੂੰ ਅੰਤ ਦੇ ਨਤੀਜੇ ਤੱਕ ਪਹੁੰਚਾਉਣ ਦੇ ਜਤਨ ਵਿੱਚ ਸੀ। ਪਰ ਹੋਣੀ ਨੂੰ ਕੁਛ ਹੋਰ ਹੀ ਮਨਜ਼ੂਰ ਸੀ। ਗੱਲ ਕੀ- ਕੂਕਿਆਂ ਦੇ ਇਸ ਕੇਸ ਵਿੱਚ ਆਪੂੰ ਇਕਬਾਲੀਆਂ ਹੋਣ ਉਪਰੰਤ ਅਤੇ ਉਨ੍ਹਾਂ ਨੂੰ 15 ਸਤੰਬਰ 1871 ਈ. ਨੂੰ ਫ਼ਾਂਸੀ ਦਿੱਤੇ ਜਾਣ ਬਾਅਦ ਹੀ ਇਸ ਕੇਸ ਬਾਰੇ ਚਰਚਾ ਹੋਣ ਲੱਗ ਪਈ ਸੀ- ਲੋਕਾਂ ਵਿੱਚ ਵੀ ਅਤੇ ਅਖ਼ਬਾਰਾਂ ਅਤੇ ਸਰਕਾਰ ਵਿੱਚ ਵੀ।

15 ਸਤੰਬਰ 1871 ਈ. ਨੂੰ, ਫ਼ਾਂਸੀ ਦਿੱਤੇ ਜਾਣ ਤੋਂ ਅਗਲੇ ਹੀ ਦਿਨ 'ਪੰਜਾਬ ਗਜ਼ਟ' ਵਿੱਚ ਕੇਸ ਦੀ ਪੜਤਾਲ ਅਤੇ ਅੰਮ੍ਰਿਤਸਰ ਅਫ਼ਸਰਾਂ ਦੇ ਰਵੱਈਏ ਬਾਰੇ ਜ਼ਿਕਰ ਛੱਪ ਗਿਆ। 12 ਨਿਰਦੋਸ਼ ਨਾਗਰਿਕਾਂ ਵਿੱਚ ਸਰਕਾਰ ਉੱਤੇ ਅਤੇ ਜਿਨ੍ਹਾਂ ਨੇ ਉਨ੍ਹਾਂ ਦੇ ਨਾਂ ਲਏ ਸਨ, ਉਨ੍ਹਾਂ ਉੱਤੇ ਭਾਰੀ ਗੁੱਸਾ ਸੀ ਕਿ ਉਹਨਾਂ ਦੀ ਗ਼ਲਤ-ਬਿਆਨੀ ਕਾਰਨ ਹੀ ਇਹਨਾਂ 12 ਬੇਦੋਸ਼ਿਆਂ ਨੂੰ ਤਸ਼ੱਦਦ ਝੱਲਣੀ ਪਈ ਸੀ। ਇਸ ਕਰਕੇ ਸਾਰੇ ਹੀ ਬੜੇ ਔਖੇ ਸਨ। ਇਹਨਾਂ ਬੇਦੋਸ਼ਿਆਂ 'ਚੋਂ ਇੱਕ ਮੰਨਾ ਸਿੰਘ ਨੇ ਕਈ ਵਾਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਕੋਲ ਹੀਰਾ, ਆਯਾ ਅਤੇ ਸੇਠ ਜੈਰਾਮ ਉੱਤੇ ਮੁਕੱਦਮਾ ਚਲਾਉਣ ਲਈ ਦਰਖ਼ਾਸਤ ਦਿੱਤੀ, ਪਰ ਪ੍ਰਸ਼ਾਸਨ ਨਾ ਮੰਨਿਆ। ਹਾਰ ਕੇ ਮੰਨਾ ਸਿੰਘ ਨੇ 5 ਦਸੰਬਰ 1871 ਈ. ਨੂੰ ਸੈਸ਼ਨ ਜੱਜ ਪਾਸ ਫ਼ਰਿਆਦ ਕੀਤੀ, ਜਿਸ ਨੇ 9 ਦਸੰਬਰ 1871 ਈ. ਨੂੰ ਹੀਰਾ ਸਿੰਘ ਭਾਟੜਾ ਅਤੇ ਆਯਾ ਉਤੇ ਮੁਕੱਦਮਾ ਚਲਾਉਣ ਦੀ ਇਜ਼ਾਜ਼ਤ ਦੇ ਦਿੱਤੀ। ਤੀਸਰਾ

'ਵਾਅਦਾ ਮੁਆਫ਼' ਗਵਾਹ ਸੇਠ ਜੈਰਾਮ ਨੂੰ ਹਾਲ ਦੀ ਘੜੀ ਅਲੱਗ ਰੱਖਿਆ ਗਿਆ। ਇਸੇ ਦੌਰਾਨ ਦੋ ਹੋਰ ਮੁਕੱਦਮੇ ਸ਼ੁਰੂ ਹੋ ਗਏ ਸਨ ਸੈਸ਼ਨ-ਜੱਜ ਪਾਸ- ਝੰਡਾ ਸਿੰਘ ਦਾ ਅਤੇ ਸੇਠ ਜੈਰਾਮ ਉੱਤੇ ਤਸ਼ੱਦਦ ਕਾਰਨ ਹੋਏ ਜ਼ਖਮਾਂ ਬਾਰੇ। ਫੇਰ ਵੀ 22 ਨਵੰਬਰ 1872 ਈ. ਨੂੰ ਮੰਨਾ ਸਿੰਘ ਵਾਲੇ ਮੁਕੱਦਮੇ ਦਾ ਫੈਸਲਾ ਹੋ ਗਿਆ। ਹੀਰਾ ਭਾਟੜਾ ਰੂ-ਪੋਸ਼ ਹੋ ਗਿਆ ਅਤੇ ਆਯਾ ਸਿੰਘ ਨੂੰ ਦੋ ਸਾਲ ਦੀ ਕੈਦ ਹੋ ਗਈ।

12 ਨਿਰਦੋਸ਼ ਵਿਅਕਤੀਆਂ ਵਿੱਚੋਂ ਸੰਤ ਰਾਮ, ਮਾਇਆ ਅਤੇ ਜੈਕਿਸ਼ਨ ਨੇ ਕੋਰਟ ਵਿੱਚ ਅਰਜ਼ੀ ਦੇ ਦਿੱਤੀ 'ਤੇ ਇਹਨਾਂ ਦੀ ਅਰਜ਼ੀ ਕਾਰਨ ਸੇਠ ਜੈਰਾਮ ਉੱਤੇ ਮੁਕੱਦਮਾ ਚਲਾਇਆ ਗਿਆ। ਦੂਸਰਾ, ਸੇਠ ਜੈਰਾਮ ਨੇ ਵੀ ਸਰਕਾਰ ਉੱਤੇ ਸ਼ਿਕਾਇਤ ਕਰ ਦਿੱਤੀ ਸੀ ਕਿ ਉਸ ਤੇ ਜੋ ਭਾਰੀ ਤਸ਼ੱਦਦ ਕੀਤੀ ਗਈ ਸੀ, ਉਸ ਕਾਰਨ ਉਸ ਦੇ ਸਰੀਰ 'ਤੇ ਬਹੁਤ ਸਾਰੇ ਗੰਭੀਰ ਜ਼ਖਮ ਹੋ ਗਏ ਸਨ। ਸਰਕਾਰ ਆਪਣੀ ਗ਼ਲਤੀ ਕਦੋਂ ਮੰਨਣ ਵਾਲੀ ਸੀ, ਪਰ ਗੋਂਗਲੂਆਂ ਤੋਂ ਮਿੱਟੀ ਝਾੜਦੇ ਹੋਏ 'ਸਿਵਲ ਸਰਜਨ' ਪਾਸੋਂ ਸੇਠ ਜੈਰਾਮ ਦੇ ਜ਼ਖਮਾਂ ਬਾਰੇ ਪੜਤਾਲ ਕਰਵਾ ਕੇ ਰਿਪੋਰਟ ਲੈ ਲਈ ਕਿ ਜ਼ਖਮ ਤਾਂ ਪਹਿਲਾਂ ਦੇ ਅਤੇ ਪੁਰਾਣੇ ਸਨ। ਜੈ ਰਾਮ ਵਿਰੁੱਧ ਜੋ ਵੀ ਸ਼ਿਕਾਇਤਾਂ ਆਈਆਂ ਸਨ, ਉਨ੍ਹਾਂ ਬਾਰੇ ਉਸ ਨੂੰ ਕੁਝ ਨਹੀਂ ਕਿਹਾ ਅਤੇ ਸੇਠ ਜੈਰਾਮ ਨੇ ਵੀ ਜੁਲਾਈ 1874 ਈ. ਨੂੰ ਆਪਣੀ ਸ਼ਿਕਾਇਤ ਵਾਪਸ ਲੈ ਲਈ।

ਥੋੜ੍ਹੀ ਜਿਹੀ ਗੱਲ ਹੀਰਾ ਸਿੰਘ ਭਾਟੜਾ ਬਾਰੇ ਰਹਿ ਗਈ ਹੈ। ਅੰਮ੍ਰਿਤਸਰ ਕੇਸ ਪੜਤਾਲ ਦਾ ਕੇਂਦਰ ਬਿੰਦੂ ਸੀ- ਹੀਰਾ ਭਾਟੜਾ। ਹੀਰਾ ਹੀ ਗਾਰਦ ਬਾਰੇ ਜਾਣਕਾਰੀ ਕਰਕੇ ਫ਼ਤਿਹ ਸਿੰਘ ਅਤੇ ਦੂਸਰੇ ਕੂਕਿਆਂ ਨੂੰ ਦਿੰਦਾ ਰਿਹਾ ਸੀ। ਹੀਰਾ ਨੇ ਹੀ ਅੰਮ੍ਰਿਤਸਰ ਕੇਸ ਦੀ ਪੜਤਾਲ ਬਾਰੇ ਜ਼ਿਆਦਾਤਰ ਜਾਣਕਾਰੀ ਪ੍ਰਾਪਤ ਕਰਕੇ ਆਪਣੇ ਸਹਿਯੋਗੀਆਂ ਨੂੰ ਦਿੱਤੀ ਸੀ ਅਤੇ ਉਸਨੇ ਹੀ ਸਾਰੇ ਕੇਸ ਨੂੰ ਹੋਰ ਦਾ ਹੋਰ ਮੋੜ ਦਿੱਤਾ ਸੀ। ਇਹ ਸਭ ਹੀਰਾ ਭਾਟੜਾ ਨੇ ਇਸ ਕੇਸ ਵਿੱਚ ਸ਼ਾਮਲ ਸਾਰੇ ਕੂਕਿਆਂ ਦੀ ਜਾਨ ਬਚਾਉਣ ਲਈ ਹੀ ਕੀਤਾ ਸੀ। ਹੀਰਾ ਭਾਟੜਾ ਦੇ ਨਾਲ ਨਾਲ ਲਾਲ ਸਿੰਘ, ਜੋ ਕਿ ਅੰਮ੍ਰਿਤਸਰ- ਕਚਹਿਰੀ ਪੁਲਿਸ ਵਿੱਚ ਸੀ, ਉਸ ਨੇ ਵੀ ਕਈ ਤਰ੍ਹਾਂ ਦੀ ਜਾਣਕਾਰੀ ਕੂਕੇ ਸਿੰਘਾਂ ਨੂੰ ਦਿੱਤੀ ਸੀ। ਹੀਰਾ ਭਾਟੜਾ ਆਪਣੇ ਮਨੋਰਥ ਵਿੱਚ ਪੂਰੀ ਤਰ੍ਹਾਂ ਸਫ਼ਲ ਹੋ ਗਿਆ ਹੋਇਆ ਸੀ, ਪਰ ਐਨ ਅਖ਼ੀਰਲੇ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੂਕੇ ਸਿੰਘਾਂ ਨੂੰ ਆਪੂੰ ਕਚਹਿਰੀ ਵਿੱਚ ਪੇਸ਼ ਹੋਣ ਦਾ ਬਚਨ ਕਰ ਦਿੱਤਾ ਸੀ। ਸੰਸਾਰਿਕ ਤੌਰ ਤੇ ਹੀਰਾ ਭਾਟੜਾ ਨੇ ਕੋਈ ਗ਼ਲਤ ਕੰਮ ਨਹੀਂ ਸੀ ਕੀਤਾ। ਹਰ ਕੋਈ ਆਪ ਜਾਂ ਆਪਣੇ ਜਾਣਕਾਰਾਂ ਨੂੰ ਬਚਾਉਣਾ ਚਾਹੁੰਦਾ ਹੈ। ਪਰ ਸ੍ਰੀ ਸਤਿਗੁਰੂ ਜੀ ਦੀ ਸੋਚ ਅਲੱਗ ਸੀ। ਅਗਰ ਇਸ ਤਰ੍ਹਾਂ ਨਾ ਹੁੰਦਾ ਤਾਂ ਅੱਜ ਉਨ੍ਹਾਂ 12 ਨਿਰਦੋਸ਼ਾਂ ਨੂੰ ਹੀ ਅਸਲੀ ਗਊ-ਰੱਖਿਅਕ ਸਮਝ ਕੇ 'ਸ਼ਹੀਦ' ਜਾਣਿਆ ਜਾਂਦਾ ਅਤੇ ਕੂਕਿਆਂ ਦਾ ਕਿਸੇ ਨੇ ਨਾਂ ਨਹੀਂ ਸੀ ਲੈਣਾ। ਅੱਜ ਕੂਕੇ ਸਿੰਘਾਂ ਨੂੰ ਹੀ 'ਸ਼ਹੀਦ' ਜਾਣ ਕੇ ਮੇਲੇ ਲੱਗਦੇ ਹਨ ਪਰ ਜਾਨ ਬਚਾ ਲੈਣ ਵਾਲੇ ਗੁਲਾਬੂ 'ਉਰਫ਼' ਗੁਲਾਬ ਸਿੰਘ ਬਾਰੇ ਕੋਈ ਗੱਲ ਨਹੀਂ ਕਰਦਾ ਹੈ, ਨਾ ਹੀ ਉਸ ਬਾਬਤ ਮੇਲਾ ਹੀ ਲੱਗਦਾ ਹੈ। ਇਹ ਅਸਰ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਕਰਨ ਦਾ। ਪਰ ਇਸ ਦੇ ਬਾਵਜੂਦ ਹੀਰਾ ਸਿੰਘ ਭਾਟੜਾ ਦਾ

ਕੀਤਾ ਗਿਆ ਉੱਦਮ ਵਿਸਾਰਨ ਵਾਲਾ ਨਹੀਂ ਹੈ ਅਤੇ ਉਹਦੇ ਉੱਦਮ ਕਰਨ 'ਤੇ ਹੀ ਅੰਮ੍ਰਿਤਸਰ ਕੇਸ ਕੁਰਾਹੇ ਪਿਆ ਰਿਹਾ ਸੀ ਅਤੇ ਸੰਬੰਧਿਤ ਕੂਕੇ ਸਿੰਘਾਂ ਦੀ ਜ਼ਿੰਦਗੀ ਦੀ ਡੋਰ ਲੰਮੀ ਹੋਈ ਸੀ।

ਨਾਮਧਾਰੀ ਪ੍ਰਚਾਰਕ, ਵਿਦਵਾਨ ਅਤੇ ਲੇਖਕ ਹੀਰਾ ਸਿੰਘ ਭਾਟੜਾ ਵੱਲ ਅਗਿਆਨਤਾ ਕਾਰਨ ਕੋਈ ਖ਼ਾਸ ਤਵੱਜੋ ਨਹੀਂ ਦਿੰਦੇ ਪਰ ਅੰਮ੍ਰਿਤਸਰ ਪ੍ਰਸ਼ਾਸਨ ਅਤੇ ਸਰਕਾਰ ਹੀਰੇ ਨੂੰ ਕੂਕਿਆਂ ਦਾ ਜਾਸੂਸ ਮੰਨਦੀ ਸੀ। ਸਰਕਾਰੀ ਤੰਤਰ ਇਹ ਵੀ ਮੰਨਦਾ ਸੀ ਕਿ ਸਿਰਫ਼-ਤੇ-ਸਿਰਫ਼ ਹੀਰਾ ਭਾਟੜਾ ਨੇ ਹੀ 'ਕਾਬਲ ਜਾਸੂਸ ਅਫ਼ਸਰ' ਕ੍ਰਿਸਟੀ ਦੀ ਤਫਤੀਸ਼ ਨੂੰ ਗ਼ਲਤ ਪਾਸੇ ਮੋੜ ਦਿੱਤਾ ਸੀ। ਸਰਕਾਰ ਉਸ ਨੂੰ ਚੰਗੇ ਚਰਿੱਤ੍ਰ ਵਾਲਾ ਵੀ ਮੰਨਦੀ ਸੀ। ਐਸੇ ਵਿਅਕਤੀ ਬਾਰੇ ਪੇਸ਼ ਹਨ ਕੁਝ ਜਾਣਕਾਰੀਆਂ ਜੋ ਸਭ ਨੂੰ ਹੀਰਾ ਸਿੰਘ ਭਾਟੜਾ ਬਾਰੇ ਫੇਰ ਤੋਂ ਸੋਚਣ ਬਾਰੇ ਮਜਬੂਰ ਕਰ ਦੇਣਗੀਆਂ:-

27 ਜੁਲਾਈ 1874 ਈ. ਦੀ ਫ਼ਾਈਲ ਵਿੱਚ ਸਰਕਾਰ ਵੱਲੋਂ ਲਿਖਿਆ ਹੋਇਆ ਕਿ I believe that Hira Singh was really a Kuka Spy that he had, in their interest, made the inquiries noted by the police as of a suspicious character. ਅਰਥਾਤ ਮੈਨੂੰ ਯਕੀਨ ਹੈ ਕਿ ਹੀਰਾ ਸਿੰਘ ਵਾਸਤਵ ਵਿੱਚ ਕੂਕਿਆਂ ਦਾ ਜਾਸੂਸ ਸੀ ਅਤੇ ਉਸਨੇ ਉਨ੍ਹਾਂ (ਕੂਕਿਆਂ) ਦੇ ਹਿਤ ਵਿੱਚ ਗਵਾਹੀਆਂ ਅਤੇ ਜਾਣਕਾਰੀਆਂ ਨੂੰ 'ਸ਼ੱਕੀ ਚਰਿਤ੍ਰ ਵਾਲਾ' ਬਣਾ ਦਿੱਤਾ ਸੀ। ਇਸ ਨੋਟ ਵਿੱਚ ਅੱਗੇ ਚੱਲ ਕੇ ਲਿਖਿਆ ਹੈ- "ਇਹ ਸਾਫ਼ ਸਪਸ਼ੱਟ ਸੱਚ ਹੈ, ਇਹ ਸਪਸ਼ਟ ਅਤੇ ਚਲਾਕੀਆਂ ਭਰਿਆ ਕੁਚੱਕ੍ਰ ਪੁਲਿਸ ਨੂੰ ਗੁੰਮਰਾਹ ਕਰਨ ਲਈ ਹੀ ਕੀਤਾ ਗਿਆ ਸੀ ਜਿਸ ਚਾਲ ਵਿੱਚ ਉਹ (ਪੁਲਿਸ ਵਾਲੇ) ਫ਼ਸ ਗਏ। (This is the plain truth. This very clever and artful plot was laid to mislead the police and distract their attention from the truth. They fell wholly and helplessly in the trap.)

ਇੱਕ ਹੋਰ ਕੇਸ 'ਝੰਡਾ ਸਿੰਘ ਬਨਾਮ ਸਰਕਾਰ' ਦੀ ਫ਼ਾਈਲ ਦੇ ਵਿੱਚ ਇੱਕ ਥਾਂ ਹੀਰਾ ਸਿੰਘ ਭਾਟੜਾ ਬਾਰੇ ਲਿਖਿਆ ਹੈ ਕਿ ਹੀਰਾ ਨੇ ਆਪ ਬੁੱਚੜ-ਬੱਧ ਸਾਕੇ ਵਿੱਚ ਆਪਣੀ ਸ਼ਮੂਲੀਅਤ ਦੱਸ ਕੇ ਇਸ ਤਰ੍ਹਾਂ ਰੋਲ ਅਦਾ ਕੀਤਾ ਕਿ ਕ੍ਰਿਸਟੀ ਵੀ ਗੁੰਮਰਾਹ ਹੋ ਗਿਆ ਸੀ। (Hira, who professed to have been himself concerned in the commission of the crime, acted his part so well as completely to deceive Mr. Christie.....)

ਇਹ ਮਹੱਤਪੂਰਨ ਪੱਤਰ ਬਹੁਤ ਲੰਮਾ ਹੈ ਜਿਸ ਦੇ 43 ਪੈਰ੍ਹੇ ਹਨ ਪਰ ਜਾਣਕਾਰੀਆਂ ਬੜੀਆਂ ਕੀਮਤੀ ਹਨ। ਏਸੇ ਤਰ੍ਹਾਂ R. G. Taylor, ਕਮਿਸ਼ਨਰ ਅੰਬਾਲਾ ਦਾ ਸਰਕਾਰ ਨੂੰ ਲਿਖਿਆ ਗਿਆ ਪੱਤਰ ਹੈ ਅਤੇ ਇਸ ਦੇ ਵੀ 83 ਪੈਰ੍ਹੇ ਹਨ। ਇਹ ਪੱਤਰ ਕ੍ਰਮਵਾਰ 2 ਅਗਸਤ 1873 ਈ. ਅਤੇ 26 ਮਈ 1874 ਈ. ਦੇ ਲਿਖੇ ਹੋਏ ਹਨ ਅਤੇ ਇਹ ਪੱਤਰ ਅੰਮ੍ਰਿਤਸਰ ਸਾਕੇ ਬਾਰੇ ਚੋਖੀ ਰੋਸ਼ਨੀ ਪਾਉਂਦੇ ਹਨ।

ਹੀਰਾ ਸਿੰਘ ਭਾਟੜਾ ਦੇ ਅੰਮ੍ਰਿਤਸਰ ਬੁੱਚੜ-ਬੱਧ ਕੇਸ ਵਿੱਚ ਕੀਤੇ ਗਏ ਜਤਨਾਂ ਨੂੰ

ਯਥਾਰਥ ਰੂਪ ਵਿੱਚ ਲਿਆ ਜਾਣਾ ਚਾਹੀਦਾ ਹੈ। ਕੂਕੇ ਸਿੰਘਾਂ ਲਈ ਉਸ ਨੇ ਆਪਣੀ ਜਾਨ ਵੀ ਖ਼ਤਰੇ ਵਿੱਚ ਪਾ ਲਈ ਸੀ। ਉਹ ਚੰਗੇ ਸੁਭਾਅ ਅਤੇ ਚਰਿਤ੍ਰ ਵਾਲਾ ਸੀ। ਹੀਰਾ ਬਾਰੇ ਫ਼ਾਈਲ ਵਿੱਚ ਦਰਜ ਹੈ- **Hira Singh had formerly, it appears, in the service of Sardar Bhagwan Singh and was known to be a good character.** ਅਰਥਾਤ- ਹੀਰਾ ਸਿੰਘ, ਇਹ ਪ੍ਰਤੀਤ ਹੁੰਦਾ ਹੈ, ਸਰਦਾਰ ਭਗਵਾਨ ਸਿੰਘ ਦੇ ਪਾਸ ਨੌਕਰੀ ਕਰਦਾ ਹੁੰਦਾ ਸੀ ਅਤੇ ਚੰਗੇ ਚਰਿਤ੍ਰ ਵਾਲਾ ਜਾਣਿਆ ਜਾਂਦਾ ਸੀ। 1872 ਈ. ਵਿੱਚ ਰੁਪੋਸ਼ ਹੋ ਜਾਣ ਤੋਂ ਬਾਅਦ ਹੀਰਾ ਸਿੰਘ ਭਾਟੜਾ ਦੀ ਗਾਥਾ ਅਜੇ ਤੱਕ ਗੁੰਮਨਾਮੀ ਦੇ ਹਨੇਰੇ ਵਿੱਚ ਹੈ। ਕਦੇ ਕੋਈ ਵਿਦਵਾਨ ਉੱਠੇਗਾ ਅਤੇ ਇਸ ਬਾਕੀ ਦੀ ਬਚੀ ਸਾਖੀ ਨੂੰ ਪੂਰਿਆਂ ਕਰੇਗਾ। ਇਹ ਸੀ ਕੂਕੇ ਸਿੰਘਾਂ ਦੇ 15 ਸਤੰਬਰ 1871 ਈ. ਨੂੰ ਫ਼ਾਂਸੀ ਚੜ੍ਹਨ ਤੋਂ ਬਾਅਦ ਹੀਰਾ ਭਾਟੜਾ ਅਤੇ 12 ਨਿਰਦੋਸ਼ ਅੰਮ੍ਰਿਤਸਰ ਨਿਵਾਸੀਆਂ ਦੀ ਗਾਥਾ।

**ਅਖ਼ੀਰਲੀ ਗਲ਼**

ਸਾਲ 1874 ਈ. ਖ਼ਤਮ ਹੁੰਦੇ ਹੁੰਦੇ ਅੰਮ੍ਰਿਤਸਰ ਬੁੱਚੜਬੱਧ ਸਾਕੇ ਦੀਆਂ ਸਾਰੀਆਂ ਕਾਰਵਾਈਆਂ ਖ਼ਤਮ ਹੋ ਗਈਆਂ ਸਨ। ਜਿਨ੍ਹਾਂ ਨੂੰ ਫ਼ਾਂਸੀ ਦੇਣੀ ਸੀ- ਦੇ ਦਿੱਤੀ ਗਈ, ਜਿਨ੍ਹਾਂ ਨੂੰ 'ਕਾਲੇ ਪਾਣੀ' ਭੇਜਣਾ ਸੀ, ਉਹ 'ਕਾਲੇ ਪਾਣੀ' ਭੇਜ ਦਿੱਤੇ ਗਏ। ਬੇਦੋਸ਼ੇ ਛੱਡ ਦਿੱਤੇ ਗਏ, ਉਹਨਾਂ ਵੱਲੋਂ ਜੋ ਥੋੜ੍ਹੀ ਬਹੁਤ ਕਾਰਵਾਈ ਸੀ, ਉਹ ਵੀ ਹੋ ਕੇ ਖ਼ਤਮ ਹੋ ਗਈ। ਆਯਾ ਨੂੰ ਦੋ ਸਾਲ ਕੈਦ ਹੋ ਗਈ, ਹੀਰਾ ਭਾਟੜਾ ਰੂ-ਪੋਸ਼ ਹੋ ਗਿਆ ਅਤੇ ਸੇਠ ਜੈਰਾਮ ਦਾ ਮਸਲਾ ਵੀ 1874 ਈ. ਦੇ ਆਖੀਰ ਤੱਕ ਮੁੱਕ ਗਿਆ। ਕੀ ਏਸ ਦੇ ਨਾਲ ਹੀ ਗਊ-ਰੱਖਿਆ ਦਾ ਮਸਲਾ ਵੀ ਖ਼ਤਮ ਹੋ ਗਿਆ ਸੀ? ਇਸ ਬਾਰੇ ਨਾਮਧਾਰੀ ਵਿਦਵਾਨਾਂ ਅਥਵਾ ਲੇਖਕਾਂ ਨੇ ਜਾਨਣ ਦਾ ਕੋਈ ਜਤਨ ਨਹੀਂ ਕੀਤਾ। ਵੱਡੀਆਂ ਘਟਨਾਵਾਂ ਦਾ ਲੋਕਾਂ ਉੱਤੇ ਪ੍ਰਭਾਵ ਲੰਮੇ ਸਮੇਂ ਤੱਕ ਰਹਿੰਦਾ ਹੈ, ਭਾਵੇਂ ਉਹ ਉਸ ਵਿੱਚ ਸ਼ਾਮਲ ਹੋਣ ਜਾਂ ਨਾ ਹੋਣ। ਪੰਜਾਬ ਵਿੱਚ ਗਊ-ਹੱਤਿਆ ਦਾ ਮਸਲਾ ਤਾਂ ਭਾਵੇਂ ਅੰਗਰੇਜ਼ਾਂ ਦੇ ਆਉਣ ਤੋਂ ਹੀ ਸ਼ੁਰੂ ਹੋ ਗਿਆ ਸੀ, ਪਰ ਵਿਸ਼ੇਸ਼ ਰੂਪ ਵਿੱਚ ਸਮੱਸਿਆ ਬਣ ਕੇ ਉਭਰਿਆ ਸੀ 1863 ਈ. ਵਿੱਚ ਅਤੇ ਇਸ ਤੋਂ ਬਾਅਦ ਪ੍ਰਮੁੱਖ ਰੂਪ ਵਿੱਚ 1871 ਈ. ਵਿੱਚ। ਜਿਸ ਤਰ੍ਹਾਂ ਮੈਂ ਪਿੱਛੇ ਦੱਸ ਹੀ ਆਇਆ ਹਾਂ ਕਿ ਅੰਮ੍ਰਿਤਸਰ ਸ਼ਹਿਰ ਵਿੱਚ ਅੱਧੇ ਤੋਂ ਜ਼ਿਆਦਾ ਆਬਾਦੀ ਮੁਸਲਮਾਨਾਂ ਦੀ ਸੀ ਅਤੇ ਫੇਰ ਹਿੰਦੂ ਭਾਈਚਾਰੇ ਦੀ। ਸਿੱਖ ਤਾਂ 10 ਪ੍ਰਤੀਸ਼ਤ ਤੋਂ ਵੀ ਥੋੜ੍ਹੇ ਘੱਟ ਸਨ। ਸਿੱਖਾਂ ਦੀ ਜ਼ਿਆਦਾ ਆਬਾਦੀ ਲਾਗਲੇ ਪਿੰਡਾਂ ਵਿੱਚ ਹੀ ਸੀ ਜੋ ਮੇਲੇ, ਸੰਗਰਾਂਦ, ਮੱਸਿਆ ਜਾਂ ਗੁਰਪੁਰਬਾਂ ਉੱਤੇ ਅਤੇ ਦਿਵਾਲੀ, ਵਿਸਾਖੀ ਆਦਿ ਸਮੇਂ ਸ਼ਹਿਰ ਆਉਂਦੇ ਸਨ। ਇਸ ਤਰ੍ਹਾਂ ਗਊ-ਹੱਤਿਆ ਬਾਰੇ ਜਿਆਦਾ ਸੰਵੇਦਨਸ਼ੀਲਤਾ ਹਿੰਦੂ-ਭਾਈਚਾਰੇ ਵਿੱਚ ਪਾਈ ਜਾਂਦੀ ਸੀ। ਉਸ ਸਮੇਂ ਵਿੱਚ ਗਊ-ਹੱਤਿਆ ਬਾਰੇ ਸੋਚ ਹਿੰਦੂ ਸਿੱਖਾਂ, ਦੋਹਾਂ ਵਿੱਚ ਬਰਾਬਰ ਦੀ ਹੀ ਪਾਈ ਜਾਂਦੀ ਸੀ, ਆਪਸੀ ਰੰਜਸ਼ ਜਾਂ ਖਹਿਬਾਜ਼ੀ ਨਹੀਂ ਸੀ ਹੁੰਦੀ।

1863 ਈ. ਵਿੱਚ ਪ੍ਰਮੁੱਖ ਤੌਰ ਤੇ ਵਿਰੋਧ ਹਿੰਦੂ ਭਾਈਚਾਰੇ ਵਿੱਚ ਸੀ ਅਤੇ ਸਾਲ 1871 ਈ. ਵਿੱਚ ਅਪ੍ਰੈਲ ਅਤੇ ਮਈ ਵਿੱਚ ਅੰਮ੍ਰਿਤਸਰ ਸ਼ਹਿਰ ਵਿੱਚ ਜਿੰਨੇ ਵੀ ਵਖਾਵੇ, ਹੜਤਾਲਾਂ ਜਾਂ ਵਿਰੋਧ ਹੋਏ ਗਊ-ਹੱਤਿਆ ਦੇ ਵਿਰੋਧ ਵਿੱਚ ਜਾਂ ਜਲੂਸ ਕੱਢੇ ਗਏ, ਸਭ ਵਿੱਚ ਲਗਪਗ

ਹਿੰਦੂ ਭਾਈਚਾਰੇ ਦੇ ਲੋਗ ਹੀ ਸ਼ਾਮਲ ਸਨ, ਸਿੱਖ ਇੱਕੜ-ਦੁੱਕੜ ਹੀ ਸ਼ਾਮਲ ਸਨ। ਨਾਮਧਾਰੀ ਭਾਵੇਂ ਬਹੁਤ ਹੀ ਥੋੜ੍ਹੇ ਸਨ ਪਰ ਫੇਰ ਵੀ ਹੜਤਾਲਾਂ ਅਥਵਾ ਜਲੂਸਾਂ ਵਿੱਚ ਕਦੇ ਕੋਈ ਨਾਮਧਾਰੀ ਸ਼ਾਮਲ ਨਹੀਂ ਸੀ ਹੋਇਆ। ਇਹੀ ਕਾਰਨ ਸੀ ਕਿ ਨਾਮਧਾਰੀ ਭਾਈਚਾਰੇ ਵੱਲ ਅੰਮਿਤਸਰ ਪ੍ਰਸ਼ਾਸਨ ਦਾ ਬਿਲਕੁਲ ਵੀ ਧਿਆਨ ਨਹੀਂ ਸੀ ਗਿਆ। ਅੰਮ੍ਰਿਤਸਰ ਸ਼ਹਿਰ ਵਿੱਚ ਸ੍ਰੀ ਦਰਬਾਰ ਸਾਹਿਬ ਪਵਿੱਤਰ ਅਸਥਾਨ ਸੀ, ਪਰ ਫੇਰ ਵੀ ਗਊ-ਹੱਤਿਆ ਬਾਰੇ ਕੋਈ ਵੈਚਾਰਕ ਹਲਚਲ ਇਸ ਪਾਸੇ ਨਹੀਂ ਸੀ। ਅੰਗਰੇਜ਼ ਸਰਕਾਰ ਨੇ ਸਿੱਖ, ਹਿੰਦੂ ਅਤੇ ਮੁਸਲਮਾਨ ਜਗੀਰਦਾਰਾਂ ਅਤੇ ਸਰਦਾਰਾਂ ਨੂੰ ਐਨਾ ਡਰਾ ਦਿੱਤਾ ਹੋਇਆ ਸੀ ਕਿ ਇਹ ਤਬਕਾ ਆਪਣੀਆਂ ਜਾਇਦਾਦਾਂ ਅਤੇ ਜਾਗੀਰਾਂ ਦੀ ਜ਼ਬਤੀ ਦੇ ਡਰ ਤੋਂ ਅੰਗਰੇਜ਼ਾਂ ਦੇ ਵਿਰੁੱਧ ਕੋਈ ਭਾਵਨਾ ਨਹੀਂ ਸੀ ਜ਼ਾਹਰ ਕਰ ਸਕਦਾ। ਸ੍ਰੀ ਦਰਬਾਰ ਸਾਹਿਬ ਉੱਤੇ ਤਾਂ ਇੱਕ ਤਰ੍ਹਾਂ ਨਾਲ ਅੰਗਰੇਜ਼ਾਂ ਦਾ ਹੀ ਕਬਜ਼ਾ ਸੀ। 1859 ਈ. ਦੇ ਬਣਾਏ ਗਏ 'ਦਸਤੂਰ-ਉੱਲ-ਅਮਲ' ਅਨੁਸਾਰ ਸ੍ਰੀ ਦਰਬਾਰ ਸਾਹਿਬ ਦਾ ਸਰਬਗਾਹ ਅਤੇ ਮੈਨੇਜਰ ਦਾ 'ਸਰਕਾਰ ਦਾ ਵਫ਼ਾਦਾਰ' ਹੋਣਾ ਜ਼ਰੂਰੀ ਤਾਂ ਸੀ ਹੀ, ਨਾਲ ਹੀ ਉਨ੍ਹਾਂ ਦੀ ਜ਼ੁੰਮੇਵਾਰੀ ਸੀ ਕਿ ਦਰਬਾਰ ਸਾਹਿਬ ਕੰਪਲੈਕਸ ਵਿੱਚ ਅੰਗਰੇਜ਼ ਸਰਕਾਰ ਵਿਰੁੱਧ ਕੋਈ ਵੀ ਗੱਲ ਨਾ ਹੋਵੇ, ਕੋਈ ਵੀ ਮੀਟਿੰਗ, ਵਖਾਵਾ ਜਾਂ ਹੋਰ ਕਿਸੇ ਤਰ੍ਹਾਂ ਵੀ ਵਿਰੋਧ ਨਾ ਹੋਵੇ।

ਏਹੀ ਕਾਰਨ ਸੀ ਕਿ ਜਦੋਂ ਭਾਈ ਦੇਵਾ ਸਿੰਘ ਨੇ ਇੱਕ ਹੱਡੀ ਦਾ ਟੁਕੜਾ ਪੁਜਾਰੀਆਂ ਅੱਗੇ ਲਿਆ ਰੱਖਿਆ ਸੀ ਤਾਂ ਪੁਜਾਰੀਆਂ ਨੇ ਦੇਵਾ ਸਿੰਘ ਨੂੰ ਪਕੜ ਕੇ ਮੈਨੇਜਰ ਦਰਬਾਰ ਸਾਹਿਬ ਦੇ ਪੇਸ਼ ਕਰ ਦਿੱਤਾ ਸੀ। ਮੈਨੇਜਰ ਨੇ ਦੇਵਾ ਸਿੰਘ ਨੂੰ ਪੁਲਿਸ ਦੇ ਸਪੁਰਦ ਕਰ ਦਿੱਤਾ ਸੀ ਤੇ ਉਸਨੂੰ ਤਿੰਨ ਸਾਲ ਦੀ ਕੈਦ ਦੇ ਦਿੱਤੀ ਗਈ ਸੀ। ਏਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਜਥੇਦਾਰ, ਪੁਜਾਰੀ, ਰਾਗੀ ਅਤੇ ਹੋਰ ਸੇਵਾਦਾਰਾਂ ਨੂੰ ਕਰਮਚਾਰੀ ਬਣਾ ਦਿੱਤਾ ਗਿਆ ਸੀ ਅਤੇ ਉਨ੍ਹਾਂ ਨੂੰ ਡੀ. ਸੀ. ਦੇ ਦਫ਼ਤਰ ਵੱਲੋਂ ਤਨਖ਼ਾਹ ਦਿੱਤੀ ਜਾਂਦੀ ਸੀ। ਸਰਬਰਾਹ ਅਤੇ ਮੈਨੇਜਰ ਸ੍ਰੀ ਦਰਬਾਾਰ ਸਾਹਿਬ ਜਿਸ ਅਮਲੇ ਨੂੰ ਵੀ ਚਾਹੁਣ, ਨੌਕਰੀ ਤੋਂ ਕੱਢ ਸਕਦੇ ਸਨ, ਕੋਈ ਸੁਣਵਾਈ ਨਹੀਂ ਸੀ ਹੁੰਦੀ। ਇਸ ਕਰਕੇ ਸ੍ਰੀ ਦਰਬਾਰ ਸਾਹਿਬ ਦਾ ਸਾਰਾ ਅਮਲਾ ਅੰਗਰੇਜ਼-ਪੱਖੀ ਬਣਿਆ ਹੋਇਆ ਸੀ। ਜਦੋਂ ਅੰਮ੍ਰਿਤਸਰ ਵਿੱਚ ਹੜਤਾਲਾਂ ਹੋ ਰਹੀਆਂ ਸਨ, ਜਲੂਸ ਕੱਢੇ ਜਾ ਰਹੇ ਸਨ, ਇਹ ਭਾਈਚਾਰਾ ਮੌਨ ਰਿਹਾ ਸੀ। ਪਰ ਜਦੋਂ 1874 ਈ. ਤੱਕ ਅੰਮ੍ਰਿਤਸਰ ਬੁੱਚੜ-ਬੱਧ ਮੁਆਮਲਾ ਖ਼ਤਮ ਹੋ ਗਿਆ ਸੀ, ਫੇਰ ਗਊ-ਰੱਖਿਆ ਬਾਰੇ ਜੋ ਸੋਚ ਸੀ ਉਸ ਦਾ ਕੀ ਬਣਿਆ?

ਇਹਨਾਂ ਹੀ ਦਿਨਾਂ ਵਿੱਚ ਘੰਟਾਘਰ ਬਣ ਕੇ ਤਿਆਰ ਹੋ ਗਿਆ ਸੀ ਅਤੇ ਸ੍ਰੀ ਦਰਬਾਰ ਸਾਹਿਬ ਦਰਸ਼ਨਾਂ ਨੂੰ ਜਾਣ ਦਾ ਰਸਤਾ, ਜੋ ਅਜੇ ਤੀਕ ਅਕਾਲ ਬੁੰਗੇ ਦੇ ਨਾਲ ਦੀ ਜਾਂਦਾ ਸੀ, ਹੁਣ ਘੰਟਾਘਰ ਵੱਲੋਂ ਦੀ ਖੋਲ੍ਹ ਦਿੱਤਾ ਗਿਆ ਸੀ। ਸਾਲ 1877 ਈ. ਵਿੱਚ ਇੰਗਲੈਂਡ ਦੀ ਮਹਾਰਾਣੀ ਨੂੰ 'ਹਿੰਦੁਸਤਾਨ ਦੀ ਮਹਾਰਾਣੀ' ਐਲਾਨੇ ਜਾਣ ਦਾ ਅੰਮ੍ਰਿਤਸਰ ਵਿਚ ਇੱਕ ਵੱਡਾ ਸਮਾਗਮ ਹੋਇਆ ਸੀ, ਇਸ ਦੇ ਨਾਲ ਹੀ ਟਾਊਨ-ਹਾਲ ਵਾਲੇ ਪਾਸੇ ਮਹਾਰਾਣੀ ਵਿਕਟੋਰੀਆ ਦਾ ਬੁੱਤ ਵੀ ਲਗਾ ਦਿੱਤਾ ਗਿਆ। ਇਹਨਾਂ ਸਾਰੇ ਕੰਮਾਂ ਬਾਰੇ ਸਿੱਖ 'ਚੁੱਪ' ਸਨ ਤੇ ਉਹ ਸਰਕਾਰ-ਅੰਗਰੇਜ਼ੀ ਦੇ ਵਫ਼ਾਦਾਰ ਬਣੇ ਰਹੇ। ਹਾਂ- ਹਿੰਦੂ ਭਾਈਚਾਰੇ ਦੇ ਮਨਾਂ

ਦੇ ਅੰਦਰ ਗਊ-ਰੱਖਿਆ ਦੇ ਭਾਵ ਬਣੇ ਰਹੇ। ਇਹਨੀਂ ਦਿਨੀਂ ਆਰੀਆ ਸਮਾਜ ਪੰਜਾਬ ਵਿੱਚ ਆ ਗਿਆ। ਅੰਮ੍ਰਿਤਸਰ ਨਿਵਾਸੀਆਂ ਵਿੱਚ ਹਲਚਲ ਸ਼ੁਰੂ ਹੋ ਗਈ। ਛੇਤੀ ਹੀ ਅੰਮ੍ਰਿਤਸਰ ਵਿੱਚ 'ਗਊ-ਰੱਖਿਆ ਸਮਿਤੀਆਂ ਬਣਨੀਆਂ ਸ਼ੁਰੂ ਹੋ ਗਈਆਂ ਅਤੇ ਫੇਰ ਪੰਜਾਬ ਦੇ ਹੋਰ ਸ਼ਹਿਰਾਂ ਵਿੱਚ ਫ਼ੈਲਦੀਆਂ ਗਈਆਂ। ਇਹ ਜਾਗ੍ਰਿਤੀ ਅੰਮ੍ਰਿਤਸਰ ਬੁੱਚੜ-ਬੱਧ ਕੇਸ ਕਾਰਨ ਹੀ ਹੋਈ ਸੀ। ਦੇਖਦਿਆਂ ਦੇਖਦਿਆਂ ਇਹ ਗਊ-ਰੱਖਿਆ ਕਮੇਟੀਆਂ ਪੰਜਾਬ ਤੋਂ ਬਾਹਰ- ਦਿੱਲੀ, ਮੇਰਠ, ਬਰੇਲੀ, ਕਲਕੱਤਾ, ਕਾਨਪੁਰ, ਰਾਜਪੁਤਾਨੇ ਵਿੱਚ ਵੀ ਫ਼ੈਲਦੀਆਂ ਗਈਆਂ। ਅੰਮ੍ਰਿਤਸਰ ਵਿੱਚ ਇਹਨਾਂ ਕਮੇਟੀਆਂ ਦੇ ਇਕੱਠ ਵਿੱਚ ਕੁਝ ਕੂਕੇ ਅਤੇ ਥੋੜ੍ਹੇ ਜਿਹੇ ਸਿੱਖ ਵੀ ਸ਼ਾਮਲ ਹੁੰਦੇ। ਚੰਦਾ ਸਿੰਘ  ਸੂਰਮਾ ਇਹਨਾਂ ਇਕੱਠਾਂ ਵਿੱਚ ਉੱਚੀ-ਉੱਚੀ ਗਾਉਂਦਾ ਹੁੰਦਾ ਸੀ-"ਅੰਗਰੇਜ਼ ਲੰਦਨੋਂ ਆਏ, ਇਹਨਾਂ ਬੁੱਚੜਖਾਨੇ ਲਾਏ। ਸਾਨੂੰ ਦੁੱਖ ਗਊਆਂ ਦਾ ਖਾਏ, ਸਿਘੋ ਸੀਸ ਦੇਣ ਨੂੰ ਆਏ ਨਾਏ ਕਰਤਾਰ ਦੇ।" ਬਨਾਰਸੀ ਦਾਸ ਕੂਕਾ ਦਿੱਲੀ, ਮੇਰਠ, ਬਰੇਲੀ, ਨਿਪਾਲ, ਕਲਕੱਤੇਤੱਕ ਫਿਰ ਕੇ 'ਗਊ-ਰੱਖਿਆ' ਬਾਰੇ ਪ੍ਰਚਾਰ ਕਰਦਾ ਰਿਹਾ। ਏਥੋਂ ਤੀਕ ਕਿ ਬਨਾਰਸੀ ਦਾਸ ਕੂਕਾ ਲੰਡਨ ਜਾ ਕੇ ਮਹਾਰਾਜਾ ਦਲੀਪ ਸਿੰਘ ਨੂੰ ਵੀ ਮਿਲਿਆ ਸੀ। ਮਹਾਰਾਜਾ ਦਲੀਪ ਸਿੰਘ ਨੇ ਜੋ ਐਲਾਨ ਪੰਜਾਬ ਪਰਤਣ ਬਾਰੇ ਛਾਪਿਆ ਸੀ, ਉਸ ਵਿੱਚ ਗਊ-ਰੱਖਿਆ ਦੀ ਉਚੇਚੀ ਗੱਲ ਕੀਤੀ ਗਈ ਸੀ। ਗੱਲ ਕੀ-  ਇਸ ਸਾਰੀ ਜਾਗ੍ਰਿਤੀ ਦੇ ਪਿਛੋਕੜ ਵਿੱਚ 'ਅੰਮ੍ਰਿਤਸਰ ਬੁੱਚੜ-ਬੱਧ ਕੇਸ ਅਤੇ ਕੂਕੇ ਸਿੰਘਾਂ ਦੀ ਸ਼ਹੀਦੀ ਸੀ'। ਪਰ ਏਥੇ ਇੱਕ ਗੱਲ ਇਹ ਵੀ ਧਿਆਨ ਰੱਖਣ ਵਾਲੀ ਹੈ ਕਿ ਇਹਨਾਂ ਸਮਿਤੀਆਂ ਦਾ ਭਾਵੇਂ ਕਾਫ਼ੀ ਫ਼ੈਲਾਅ ਬਣ ਗਿਆ ਹੋਇਆ ਸੀ, ਪਰ ਇਸ ਨਾਲ ਸੰਬੰਧਤ ਲੋਕ ਸਿਰਫ਼ ਗੱਲਾਂ ਕਰਨ ਅਤੇ ਅਰਜ਼ੀਆਂ ਦੇਣ ਤੱਕ ਹੀ ਸੀਮਿਤ ਰਹੇ। ਕਿਸੇ ਨੇ ਵੀ ਕਦੇ ਕੋਈ ਠੋਸ ਕਾਰਵਾਈ ਨਹੀਂ ਕੀਤੀ, ਕਿਸੇ ਨੇ 'ਸ਼ਹੀਦੀ' ਨਹੀਂ ਦਿੱਤੀ ਜਿਵੇਂ ਕੂਕਿਆਂ ਨੇ ਸ਼ਹੀਦੀਆਂ ਦਿੱਤੀਆਂ ਸਨ। ਸਰਕਾਰੀ ਦਸਤਾਵੇਜ਼ਾਂ ਵਿੱਚ ਇਹ ਤੱਥ ਮਿਲਦੇ ਹਨ।

ਇਹ ਸੀ ਅੰਮ੍ਰਿਤਸਰ ਬੁੱਚੜਬੱਧ ਸਾਕੇ ਤੋਂ ਬਾਅਦ ਦੀ ਕਥਾ।



# ਰਾਏਕੋਟ ਦੇ 'ਸ਼ਹੀਦ'

5 ਅਗਸਤ 1871 ਈ. ਰਾਏਕੋਟ (ਲੁਧਿਆਣਾ) ਵਿਖੇ ਤਿੰਨ ਨਾਮਧਾਰੀ ਸਿੱਖਾਂ- ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ ਨੂੰ ਸੈਂਕੜੇ ਲੋਕਾਂ ਦੀ ਭੀੜ ਸਾਹਮਣੇ ਸਵੇਰੇ ਪੰਜ ਵਜੇ ਸ਼ਰੇਆਮ ਫ਼ਾਂਸੀ 'ਤੇ ਲਟਕਾ ਦਿੱਤਾ ਗਿਆ। ਅੰਗਰੇਜ਼ਾਂ ਦੀ ਗਊਬੱਧ ਕਰਾਉਣ ਵਾਲੀ ਨੀਤੀ ਵਿਰੁੱਧ ਪੰਜਾਬ ਵਿੱਚ ਨਾਮਧਾਰੀ ਸਿੱਖਾਂ ਦੀ ਕੇਵਲ ਰਾਏਕੋਟ ਦੀ ਹੀ ਘਟਨਾ ਨਹੀਂ ਸੀ, ਸਗੋਂ ਇਸ ਤੋਂ ਪਹਿਲਾਂ 14-15 ਜੂਨ ਦੀ ਵਿਚਕਾਰਲੀ ਰਾਤ ਨੂੰ ਅੰਮ੍ਰਿਤਸਰ ਵੀ ਨਾਮਧਾਰੀ ਸਿੱਖਾਂ ਨੇ ਬੁੱਚੜਾਂ ਵਿਰੁੱਧ ਕਾਰਵਾਈ ਕੀਤੀ ਸੀ, ਜੋ ਅੰਗਰੇਜ਼ੀ ਸਾਮਰਾਜ ਅਤੇ ਉਸ ਦੀਆਂ ਨੀਤੀਆਂ ਨੂੰ ਇੱਕ ਸਿੱਧਾ ਚੈਲੇਂਜ ਸੀ।

'ਖ਼ਾਲਸਾ ਰਾਜ' ਸਮੇਂ ਪੰਜਾਬ ਵਿੱਚ ਗਊਬੱਧ ਉਤੇ ਪੂਰੀ ਤਰ੍ਹਾਂ ਪਾਬੰਦੀ ਲੱਗੀ ਹੋਈ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜਦੋਂ ਅੰਗਰੇਜ਼ੀ ਫ਼ੌਜਾਂ ਪੰਜਾਬ ਦੇ ਵਿੱਚੋਂ ਦੀ ਲੰਘਦੀਆਂ ਸਨ ਅਤੇ ਜੋ ਵੀ ਯੂਰੋਪੀਅਨ ਅਫ਼ਸਰ ਮਹਾਰਾਜੇ ਦੀ ਫ਼ੌਜ ਵਿੱਚ ਨੌਕਰ ਸਨ, ਸਭਨਾਂ ਲਈ ਗਊਬੱਧ ਕਰਨਾ ਅਤੇ ਗਊ ਦਾ ਮਾਸ ਖਾਣਾ ਸਖ਼ਤੀ ਨਾਲ ਮਨ੍ਹਾਂ ਸੀ। ਏਥੋਂ ਤੀਕ ਕਿ 1847 ਈ. ਵਿੱਚ ਜਦੋਂ ਅੰਗਰੇਜ਼ ਪੰਜਾਬ ਵਿੱਚ ਆ ਗਏ ਸਨ, ਉਸ ਸਮੇਂ ਵੀ ਉਹਨਾਂ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਯਤਨ ਨਹੀਂ ਸੀ ਕੀਤਾ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਗੁਰਦੁਆਰੇ ਦੇ ਮੁੱਖ ਦਰਵਾਜ਼ੇ ਨਾਲ ਰੈਜ਼ੀਡੈਂਟ ਲਾਰੇਂਸ ਨੇ ਜੋ ਪਿੱਤਲ ਦੀ ਪਲੇਟ ਲਿਖ ਕੇ ਲਗਾਈ ਹੋਈ ਸੀ, ਉਸ ਵਿੱਚ ਲਿਖਿਆ ਸੀ ਕਿ ਅੰਮ੍ਰਿਤਸਰ ਵਿਖੇ ਗਊਬੱਧ ਨਹੀਂ ਕੀਤਾ ਜਾਵੇਗਾ- **Kine are not to be killed at Amritsar.** ਲੇਕਿਨ 1849 ਈ. ਵਿੱਚ ਜਦੋਂ ਅੰਗਰੇਜ਼ਾਂ ਦਾ ਪੰਜਾਬ ਉੱਤੇ ਪੂਰਾ ਅਧਿਕਾਰ ਹੋ ਗਿਆ ਤਾਂ ਉਹਨਾਂ ਨੇ ਆਪਣੀ ਪਹਿਲੇ ਵਾਲੀ ਨੀਤੀ ਵਿੱਚ ਤਬਦੀਲੀ ਕਰ ਦਿੱਤੀ ਕਿ- ਕਿਸੇ ਨੂੰ ਵੀ ਆਪਣੇ ਗੁਆਂਢੀ ਦੇ ਧਾਰਮਿਕ ਮਾਮਲਿਆਂ ਵਿੱਚ ਦਖ਼ਲ ਦੇਣ ਦੀ ਇਜ਼ਾਜ਼ਤ ਨਹੀਂ ਹੋਵੇਗੀ- **'No one should be allowed to interfere with the practice, by his neighbor, of customs which that neighbour's religion permits.'**

ਪੰਜਾਬ ਉੱਤੇ ਪੂਰਨ ਤੌਰ 'ਤੇ ਕਬਜ਼ਾ ਕਰਦਿਆਂ ਹੀ ਅੰਗਰੇਜ਼ਾਂ ਨੇ ਆਪਣੀ 'ਪਾੜੋ ਤੇ ਰਾਜ ਕਰੋ' ਦੀ ਨੀਤੀ 'ਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ ਸੀ। ਪੰਜਾਬ ਵਿੱਚ ਮੁਸਲਮਾਨ ਵੱਡੀ ਗਿਣਤੀ ਵਿੱਚ ਸਨ ਅਤੇ ਗਊਬੱਧ ਦੀ ਖੁੱਲ੍ਹ ਦੇ ਕੇ ਅਤੇ ਖੁਸ਼ ਕਰਕੇ ਅੰਗਰੇਜ਼ ਉਹਨਾਂ ਨੂੰ ਆਪਣੇ ਰਾਜਨੀਤਕ ਮਨੋਰਥ ਲਈ ਵਰਤਣਾ ਚਾਹੁੰਦੇ ਸਨ। ਅੰਗਰੇਜ਼ ਗਊ-ਮਾਸ ਖਾਂਦੇ ਸਨ ਅਤੇ ਮੁਸਲਮਾਨ ਵੀ ਗਊ-ਮਾਸ ਖਾਂਦੇ ਸਨ, ਇਸ ਲਈ ਧਾਰਮਿਕ ਵਿਚਾਰਧਾਰਾ ਦੀ

ਖੁੱਲ੍ਹ ਦੇਣ ਨਾਲ, ਮੁਸਲਮਾਨ-ਵਰਗ ਵੱਲੋਂ ਅੰਗਰੇਜ਼ਾਂ ਨੂੰ ਹਮਾਇਤ ਮਿਲ ਸਕਦੀ ਸੀ। ਅੰਗਰੇਜ਼ ਵੀ ਇਹੋ ਹੀ ਚਾਹੁੰਦੇ ਸਨ ਕਿ ਗਊਬੱਧ ਦੇ ਮਾਮਲੇ 'ਤੇ ਹਿੰਦੂ-ਸਿੱਖਾਂ ਦਾ ਤੇ ਮੁਸਲਮਾਨਾਂ ਦਾ ਆਪਸੀ ਭਾਈਚਾਰਾ ਟੁੱਟੇ ਤੇ ਪਾੜਾ ਵਧੇ। ਇਹੀ ਉਹਨਾਂ ਦੇ ਸਾਮਰਾਜ ਦੇ ਹਿਤ ਵਿੱਚ ਸੀ। 8 ਅਪ੍ਰੈਲ 1869 ਈ. ਨੂੰ ਭਾਰਤ ਵਿੱਚ ਸਿਵਲ ਸਰਵਿਸ ਦੇ ਇਮਤਿਹਾਨਾਂ ਬਾਬਤ ਨੋਟ ਵਿੱਚ ਇੱਕ ਥਾਂ 'ਤੇ ਪੰਜਾਬ ਦੇ ਲੈਫ਼ਟੀਨੈਂਟ-ਗਵਰਨਰ ਨੇ ਲਿਖਿਆ ਸੀ-

"ਚਰਬੀ ਵਾਲੇ ਕਾਰਤੂਸਾਂ ਦੀ ਤਰ੍ਹਾਂ ਕਿਸੇ ਵੀ ਸਵਾਲ ਉੱਤੇ ਅਥਵਾ ਗਊਬੱਧ ਦੇ ਵਿਰੁੱਧ ਆਵਾਜ਼ ਨਾਲ ਬਵਾਲ ਖੜ੍ਹਾ ਹੋ ਸਕਦਾ ਹੈ ਅਤੇ ਮਹੀਨੇ ਭਰ ਵਿੱਚ ਹੀ ਪੂਰੇ ਰਾਜ ਵਿੱਚ ਅੱਗ ਦੀਆਂ ਲਪਟਾਂ ਫ਼ੈਲ ਸਕਦੀਆਂ ਹਨ।"

ਥੋੜ੍ਹਾ ਅੱਗੇ ਚੱਲ ਕੇ ਲੈਫਟੀਨੈਂਟ-ਗਵਰਨਰ ਨੇ 17ਵੇਂ ਪੈਰ੍ਹੇ ਵਿੱਚ ਲਿਖਿਆ-

"(ਲੋਗ ਸਮਝਦੇ ਹਨ) ਅੰਗਰੇਜ਼ ਖ਼ੁਦ ਗਊ ਦਾ ਮਾਸ ਖਾਣ ਕਰਕੇ ਮੁਸਲਮਾਨਾਂ ਨੂੰ ਗਊ-ਬੱਧ ਲਈ ਹੱਲਾਸ਼ੇਰੀ ਦਿੰਦੇ ਹਨ ਤਾਂ ਜੁ ਹਿੰਦੂ ਅਤੇ ਮੁਸਲਮਾਨਾਂ ਵਿਚਕਾਰ ਪਾੜਾ ਵਧੇ।" ਅਤੇ

"ਗਊਬੱਧ ਕਰਨ ਦਾ ਸਵਾਲ ਘੱਟੋ-ਘੱਟ ਪਿਛਲੇ ਵੀਹ ਸਾਲਾਂ ਤੋਂ ਸਭ ਤੋਂ ਗੰਭੀਰ ਖ਼ਤਰੇ ਵਾਲਾ ਮੰਨਿਆ ਜਾਂਦਾ ਹੈ। ਅਗਰ ਇਹੀ ਭਾਵਨਾ (ਅੰਗਰੇਜ਼ਾ ਰਾਹੀਂ ਗਊ-ਹੱਤਿਆ ਕਰਨ ਦੀ ਭਾਵਨਾ) ਸਾਡੀ ਦੇਸੀ ਫ਼ੌਜ ਅਤੇ ਪੁਲਿਸ ਵਿੱਚ ਫ਼ੈਲ ਗਈ, ਤਾਂ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਹਿੰਦੁਸਤਾਨ ਦੇ ਵੱਡੇ ਹਿੱਸੇ ਵਿੱਚ ਕੁਝ ਸਮੇਂ ਲਈ ਬ੍ਰਿਟਿਸ਼ ਰਾਜ ਉਖਾੜ ਸੁੱਟਿਆ ਜਾਵੇਗਾ।"

ਗਊਬੱਧ ਦੀ ਮੁਸਲਮਾਨਾਂ ਪ੍ਰਤੀ ਨੀਤੀ ਬਾਰੇ ਪੰਜਾਬ ਵਿੱਚ ਮਾਲੀ ਮਾਮਲਿਆਂ ਦੇ ਕਮਿਸ਼ਨਰ ਜੀ. ਐਸ. ਓਗਲੀਵਨ ਨੇ ਲਿਖਿਆ-

"ਜਿੱਥੋਂ ਤੀਕ ਆਗੂਆਂ ਦਾ ਸੰਬੰਧ ਹੈ, ਗਊਬੱਧ ਵਿਰੋਧੀ ਅੰਦੋਲਨ ਧਾਰਮਿਕ ਜੋਸ਼ ਦੀ ਆੜ ਵਿੱਚ ਰਾਜਧ੍ਰੋਹ ਹੈ।"

ਮਹਾਰਾਣੀ ਵਿਕਟੋਰੀਆ ਨੇ ਵੀ ਦਸੰਬਰ 1893 ਨੂੰ ਵਾਇਸਰਾਏ ਲੈਂਸਡਾਊਨ ਨੂੰ ਲਿਖੇ ਪੱਤਰ ਵਿੱਚ ਲਿਖਿਆ ਸੀ-

"ਮੁਸਲਮਾਨਾਂ ਵੱਲ ਹਿੰਦੂਆਂ ਤੋਂ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਅਤੇ ਉਹ ਨਿਸਚੇ ਹੀ ਜ਼ਿਆਦਾ ਵਫ਼ਾਦਾਰ ਹਨ। ਭਾਵੇਂ ਮੁਸਲਮਾਨਾਂ ਵੱਲੋਂ ਕੀਤੇ ਜਾਣ ਵਾਲੇ ਗਊਬੱਧ ਨੂੰ 'ਗਊਬੱਧ ਵਿਰੋਧੀ ਅੰਦੋਲਨ' ਦਾ ਬਹਾਨਾ ਬਣਾਇਆ ਗਿਆ ਹੈ, ਫਿਰ ਵੀ ਇਹ ਅੰਦੋਲਨ ਵਾਸਤਵ ਵਿੱਚ ਸਾਡੇ ਵਿਰੁੱਧ ਹੈ।"

ਇੱਕ ਫ਼ਾਰਸੀ ਅਖ਼ਬਾਰ ਨੇ 1884 ਦੇ ਅੰਕ ਵਿੱਚ ਲਿਖਿਆ ਸੀ-

"ਜਦ ਕਿ ਮੁਸਲਮਾਨ ਗਊਬੱਧ ਕਰਦੇ ਹਨ, ਪਰ ਉਹ ਅੰਗਰੇਜ਼ ਅਫ਼ਸਰਾਂ ਦੇ ਹੁਕਮਾਂ ਨਾਲ ਹੀ ਇਸ ਤਰ੍ਹਾਂ ਕਰਦੇ ਹਨ। ਇਹ ਅਫ਼ਸਰ ਹਿੰਦੂਆਂ ਅਤੇ ਮੁਸਲਮਾਨਾਂ ਵਿੱਚ ਵਿੱਥ ਬਣਾਈ ਰੱਖਣਾ ਚਾਹੁੰਦੇ ਹਨ।"

ਉਪਰੋਕਤ ਸਾਰੇ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰਨ ਉਪਰੰਤ ਗਊਬੱਧ ਦੀ ਖੁੱਲ੍ਹ ਜਾਣ-ਬੁੱਝ ਕੇ ਦਿਤੀ ਸੀ, ਤਾਂ ਜੁ (1) ਹਿੰਦੂ,

ਸਿੱਖ ਅਤੇ ਮੁਸਲਮਾਨਾਂ ਵਿਚਕਾਰ ਝਗੜੇ ਹੋਣ ਅਤੇ ਪਾੜਾ ਵਧੇ। ਇਹ ਗੱਲ ਅੰਗਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਹੀ ਹਿੱਸਾ ਸੀ। (2) ਮੁਸਲਮਾਨਾਂ ਨੂੰ ਆਪਣੇ ਵੱਲ ਕਰਕੇ ਆਪਣਾ ਸਾਮਰਾਜ ਮਜ਼ਬੂਤ ਕਰਨਾ। ਕਿਉਂਕਿ ਉਪਰੋਕਤ ਸਾਰੇ ਕਾਰਨ ਰਾਜਨੀਤਕ ਮਨੋਰਥਾਂ ਲਈ ਹੀ ਸਨ, ਇਸ ਲਈ ਪੰਜਾਬ ਵਿੱਚ ਨਾਮਧਾਰੀ ਸਿੱਖਾਂ ਵੱਲੋਂ ਅੰਮ੍ਰਿਤਸਰ, ਰਾਏਕੋਟ ਆਦਿ ਇਲਾਕਿਆਂ ਵਿੱਚ ਗਊਬੱਧ ਵਿਰੁੱਧ ਕੀਤੀ ਗਈ ਕਾਰਵਾਈ ਵੀ ਧਾਰਮਿਕ ਵਿਚਾਰਧਾਰਾ ਦੀ ਆੜ ਵਿੱਚ 'ਰਾਜਨੀਤੀ' ਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਇਸ ਮਨੋਰਥ ਲਈ ਕੀਤੇ ਜਾਂਦੇ ਪ੍ਰਚਾਰ ਬਾਰੇ 12 ਫ਼ਰਵਰੀ 1872 ਨੂੰ ਪੰਜਾਬ ਦੇ ਇੱਕ ਮਹਾਰਾਜੇ ਨੇ ਪੰਜਾਬ ਸਰਕਾਰ ਨੂੰ ਲਿਖਿਆ ਸੀ–

ਇਹ ਨਿਸਚਿਤ ਹੈ ਕਿ ਗੁਰੂ ਰਾਮ ਸਿੰਘ ਦਾ ਅਸਲ ਮਕਸਦ ਧਾਰਮਿਕ ਬਹਾਨੇ, ਰਾਜ ਲੈਣ ਦੀ ਮਨਸ਼ਾ ਸੀ।

(It is certain that Guru Ram Singh's real motive and ambition was bent upon religious pretext to regain and acquire domination.......)

4 ਨਵੰਬਰ, 1971 ਨੂੰ ਅੰਬਾਲੇ ਦੇ ਕਮਿਸ਼ਨਰ ਨੇ ਇੱਕ ਲੰਮਾ Memo ਲਿਖਕੇ ਸਰਕਾਰ ਨੂੰ ਭੇਜਿਆ ਸੀ, ਜਿਸ ਵਿੱਚ ਇੱਕ ਥਾਂ 'ਤੇ ਉਸਨੇ ਸਾਰੀਆਂ ਘਟਨਾਵਾਂ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਲਿਖਿਆ–

"ਮੈਂ ਸੋਚਦਾ ਹਾਂ ਕਿ ਉਪਰੋਕਤ ਸਾਰੀਆਂ ਗੱਲਾਂ ਦਾ ਨਿਚੋੜ ਇਹ ਹੈ ਕਿ 'ਕੂਕਾ ਲਹਿਰ' (ਸ਼ੁਰੂ ਸ਼ੁਰੂ ਵਿੱਚ ਇਹ ਭਾਵੇਂ ਕਿਸੇ ਤਰ੍ਹਾਂ ਦੀ ਸੀ) 'ਹੁਣ ਪੂਰੀ ਤਰ੍ਹਾਂ ਰਾਜਨੀਤਕ ਬਣ ਗਈ ਹੈ', ਧਾਰਮਿਕ ਨਹੀਂ।"

(I think the natural deduction from the above is that the movement has become (whatever it was in its beginning) a political and not a purely religious movement.)

ਇਹਨਾਂ ਸਾਰਿਆਂ ਤੱਥਾਂ ਨੂੰ ਧਿਆਨ ਵਿੱਚ ਰੱਖਦਿਆਂ ਸਮਝਿਆ ਜਾ ਸਕਦਾ ਹੈ ਕਿ ਨਾਮਧਾਰੀ ਸਿੱਖਾਂ ਵੱਲੋਂ ਗਊਬੱਧ ਵਿਰੁੱਧ ਕੀਤੀਆਂ ਗਈਆਂ ਕਾਰਵਾਈਆਂ ਵਾਸਤਵ ਵਿੱਚ ਅੰਗਰੇਜ਼ੀ ਸਾਮਰਾਜ ਦੀਆਂ ਨੀਤੀਆਂ ਦੇ ਹੀ ਵਿਰੁੱਧ ਸਨ ਅਤੇ ਇਹਨਾਂ ਦਾ ਦ੍ਰਿਸ਼ਟੀਕੋਣ ਵੀ ਰਾਜਨੀਤਕ ਸੀ, ਧਰਾਮਿਕ ਨਹੀਂ। ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿੱਚ ਮਹਾਤਮਾ ਗਾਂਧੀ ਨੇ ਵੀ ਲੂਣ ਦਾ ਕਾਨੂੰਨ ਤੋੜਨ ਲਈ 'ਦਾਂਡੀ ਮਾਰਚ' ਕੀਤਾ ਸੀ। ਲੂਣ ਤਾਂ ਰਸੋਈ ਵਿੱਚ ਵਰਤੇ ਜਾਣ ਵਾਲੀ ਚੀਜ਼ ਹੈ, ਲੇਕਿਨ ਫਿਰ ਵੀ ਲੂਣ ਲਈ ਦਾਂਡੀ ਮਾਰਚ ਨੂੰ ਅੰਗਰੇਜ਼ਾਂ ਵਿਰੁੱਧ ਰਾਜਨੀਤਕ ਸੰਘਰਸ਼ ਦਾ ਪ੍ਰਤੀਕ ਮੰਨਿਆ ਗਿਆ ਕਿਉਂਕਿ ਇਸ ਨਾਲ ਗਾਂਧੀ ਜੀ ਨੇ ਅੰਗਰੇਜ਼ਾਂ ਦੇ ਗ਼ਲਤ ਕਾਨੂੰਨ ਨੂੰ ਤੋੜਿਆ ਸੀ। ਠੀਕ ਇਸੇ ਤਰ੍ਹਾਂ ਨਾਮਧਾਰੀ ਸਿੱਖਾਂ ਵਲੋਂ ਅੰਮ੍ਰਿਤਸਰ ਅਤੇ ਰਾਏਕੋਟ ਬੁੱਚੜਾਂ ਵਿਰੁੱਧ ਕੀਤੀ ਗਈ ਕਾਰਵਾਈ ਉਹਨਾਂ ਦੇ ਬਣਾਏ ਗਏ ਗ਼ਲਤ ਕਾਨੂੰਨ ਨੂੰ ਤੋੜਨ ਲਈ ਹੀ ਸੀ, ਜੋ 'ਪਾੜੋ ਤੇ ਰਾਜ ਕਰੋ ਦੀ ਨੀਤੀ' ਉੱਤੇ ਅਧਾਰਿਤ ਸੀ। ਇਸ ਲਈ ਅੰਮ੍ਰਿਤਸਰ ਅਤੇ ਰਾਏਕੋਟ ਬੁੱਚੜਾਂ ਵਿਰੁੱਧ ਕੀਤੀਆਂ ਗਈਆਂ ਕਾਰਵਾਈਆਂ ਪੂਰੀ ਤਰ੍ਹਾਂ 'ਰਾਜਨੀਤਕ' ਮਨੋਰਥਾਂ ਵਾਲੀਆਂ ਹੀ ਸਨ ਅਤੇ ਸਾਨੂੰ ਇਹਨਾਂ ਘਟਨਾਵਾਂ ਨੂੰ

ਏਸੇ ਸੰਦਰਭ ਵਿੱਚ ਹੀ ਦੇਖਣ ਦੀ ਲੋੜ ਹੈ।

ਰਾਏਕੋਟ ਵਿਖੇ ਸ਼ਹੀਦ ਕੀਤੇ ਗਏ ਨਾਮਧਾਰੀ ਸਿੱਖਾਂ- ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ ਨੇ ਦੇਸ਼ ਦੀ ਆਜ਼ਾਦੀ ਖ਼ਾਤਰ ਹੱਸਦਿਆਂ-ਹੱਸਦਿਆਂ ਫ਼ਾਂਸੀ ਦੇ ਰੱਸੇ ਚੁੰਮੇ। ਇਹਨਾਂ ਤਿੰਨਾਂ ਸ਼ਹੀਦਾਂ ਦੇ ਮ੍ਰਿਤਕ ਸਰੀਰ ਸ਼ਹੀਦ ਗੁਰਮੁਖ ਸਿੰਘ ਦਾ ਚਾਚਾ ਚੰਦਾ ਸਿੰਘ ਗੱਡੇ ਵਿੱਚ ਰੱਖ ਕੇ ਪਿੰਡ ਪਿੱਥੋ ਸ਼ਬਦ ਪੜ੍ਹਦਾ ਹੋਇਆ ਲੈ ਗਿਆ ਸੀ। ਇਹਨਾਂ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਇਹੋ ਹੀ ਹੋਵੇਗੀ ਕਿ ਭਾਰਤ ਦੇ ਲੋਕ ਇਹਨਾਂ ਮਹਾਨ ਸ਼ਹੀਦਾਂ ਦੀ ਅਦੁੱਤੀ ਸ਼ਹਾਦਤ ਨੂੰ ਸਦਾ ਯਾਦ ਰੱਖਣ ਅਤੇ ਇਤਿਹਾਸਕਾਰ ਇਤਿਹਾਸ ਵਿੱਚ ਯੋਗ ਸਥਾਨ ਦੇਣ। ਉਹ ਇਹ ਪੰਕਤੀਆਂ ਗਾਉਂਦਿਆਂ ਫ਼ਾਂਸੀਆਂ ਤੇ ਚੜ੍ਹ ਗਏ-

*'ਅਸਾਂ ਹਿੰਦ ਵਿੱਚ ਗ਼ਦਰ ਮਚਾਉਣਾ, ਕੱਢਣਾ ਫ਼ਰੰਗੀਆਂ ਨੂੰ।'*

ਇਹਨਾਂ ਸ਼ਹਾਦਤਾਂ ਨੇ ਦੇਸ਼-ਵਾਸੀਆਂ ਵਿੱਚ ਐਸਾ ਜਜ਼ਬਾ ਪੈਦਾ ਕੀਤਾ ਕਿ ਫ਼ਿਰੰਗੀਆਂ ਨੂੰ ਦੇਸ਼ ਵਿੱਚੋਂ ਕੱਢ ਕੇ ਆਪਣਾ ਸੁਦੇਸ਼ੀ ਰਾਜ ਸਥਾਪਤ ਹੋ ਗਿਆ।



# ਅੰਮ੍ਰਿਤਸਰ ਅਤੇ ਰਾਏਕੋਟ ਸਾਕਿਆਂ ਦਾ ਦੋਗਲਾ ਪਾਤਰ ਗੁਲਾਬ ਸਿੰਘ

ਬੁੱਚੜ-ਬੱਧ ਸਾਕੇ ਦੇ ਇੱਕ ਪਾਤਰ ਹੀਰਾ ਭਾਟੜਾ ਬਾਰੇ ਲੇਖ ਕੁਛ ਸਮਾਂ ਪਹਿਲਾਂ ਮੈਂ ਲਿਖਿਆ ਸੀ- 'ਅੰਮ੍ਰਿਤਸਰ ਸਾਕੇ ਤੋਂ ਬਾਅਦ'। ਅੰਮ੍ਰਿਤਸਰ ਸਾਕੇ ਦੇ ਇਸ ਪਾਤਰ ਨੇ ਭਾਵੇਂ ਆਪ ਬੁੱਚੜ-ਬੱਧ ਕਾਰਵਾਈ ਵਿੱਚ ਸਿੱਧਾ ਹਿੱਸਾ ਨਹੀਂ ਸੀ ਲਿਆ, ਪਰ ਫੇਰ ਵੀ ਇਸ ਪਾਤਰ ਨੇ ਬੁੱਚੜ-ਬੱਧ ਘਟਨਾ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ ਸੀ। ਹੀਰੇ ਨੇ ਮਹਾਨ ਜਾਸੂਸ ਕ੍ਰਿਸਟੀ ਵਰਗੇ ਪੁਲਿਸ ਅਫ਼ਸਰ ਨੂੰ ਵੀ ਚੱਕਰ ਵਿੱਚ ਪਾ ਦਿੱਤਾ ਸੀ ਅਤੇ ਬੁੱਚੜ-ਬੱਧ ਕੇਸ ਦੀ ਪੜਤਾਲ ਹੋਰ ਪਾਸੇ ਵੱਲ ਹੀ ਮੋੜ ਦਿੱਤੀ ਸੀ। ਇਸ ਤੱਥ ਨੂੰ ਸਰਕਾਰ ਨੇ ਵੀ ਮੰਨਿਆ ਸੀ। ਪਰ ਇਸ ਪਾਤਰ ਹੀਰਾ ਭਾਟੜਾ ਬਾਰੇ ਨਾਮਧਾਰੀ ਲੇਖਕਾਂ ਅਤੇ ਪ੍ਰਚਾਰਕਾਂ ਦਾ ਰਵੱਈਆ ਕਾਫੀ ਗ਼ੈਰ-ਜ਼ਿੰਮੇਦਾਰਾਨਾ ਰਿਹਾ ਅਤੇ ਇਸ ਨੂੰ 'ਬਦਮਾਸ਼' ਅਤੇ ਭੈੜੇ ਚਰਿਤ੍ਰ ਵਾਲਾ ਮੰਨਦੇ ਰਹੇ ਹਨ। ਭਾਵੇਂ ਅੰਗਰੇਜ਼ਾਂ ਦੀ ਪੜਤਾਲੀਆ ਨਜ਼ਰ ਵਿੱਚ ਹੀਰਾ ਭਾਟੜਾ 'ਚੰਗੇ ਚਰਿਤ੍ਰ' ਵਾਲਾ ਵਿਅਕਤੀ ਸੀ। ਇਹਨਾਂ ਸਾਰੇ ਤੱਥਾਂ ਨੂੰ ਦੇਖਦਿਆਂ ਹੋਇਆ ਮੈਂ ਲੇਖ 'ਅੰਮ੍ਰਿਤਸਰ ਸਾਕੇ ਤੋਂ ਬਾਅਦ' ਲਿਖ ਕੇ ਇਹ ਦੱਸਣ ਦਾ ਜਤਨ ਕੀਤਾ ਸੀ ਕਿ ਹੀਰਾ ਭਾਟੜਾ ਨੇ ਅੰਮ੍ਰਿਤਸਰ ਗਊ-ਰੱਖਿਆ ਕੇਸ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ ਸੀ ਅਤੇ ਉਹ ਚੰਗੇ ਚਾਲ-ਚਲਨ ਵਾਲਾ ਵਿਅਕਤੀ ਸੀ। ਆਪਣੇ ਮਨੋਰਥ ਵਿੱਚ ਮੈਂ ਕਿੰਨਾਂ ਕੁ ਸਫਲ ਹੋਇਆ ਹਾਂ, ਪਾਠਕ ਅਤੇ ਸਮਾਂ ਹੀ ਦੱਸੇਗਾ। ਇਸ ਪਾਤਰ ਨੇ ਆਪਣੇ ਆਪ ਨੂੰ ਖ਼ਤਰੇ ਵਿੱਚ ਪਾ ਲਿਆ ਸੀ ਅਤੇ ਆਖ਼ਿਰ ਵਿੱਚ ਉਸ ਨੂੰ ਆਪ ਵੀ ਰੂਪੋਸ਼ ਹੋ ਜਾਣਾ ਪਿਆ ਸੀ।

ਅੰਮ੍ਰਿਤਸਰ ਬੁੱਚੜ-ਬੱਧ ਸਾਕੇ ਦੇ ਹੀ ਇੱਕ ਹੋਰ ਪਾਤਰ- ਗੁਲਾਬ ਸਿੰਘ ਉਰਫ਼ 'ਗੁਲਾਬੂ' ਬਾਰੇ ਮੈਂ ਇਹ ਹਥਲਾ ਲੇਖ ਲਿਖ ਰਿਹਾ ਹਾਂ।ਇਹ ਪਾਤਰ, ਗੁਲਾਬ ਸਿੰਘ ਅੰਮ੍ਰਿਤਸਰ ਸਾਕੇ ਇਲਾਵਾ ਰਾਏਕੋਟ ਸਾਕੇ ਨਾਲ ਵੀ ਸੰਬੰਧਤ ਸੀ ਅਤੇ ਇਹਨਾਂ ਦੋਨ੍ਹਾਂ ਸਾਕਿਆਂ ਨਾਲ ਸੰਬੰਧਤ ਕੂਕੇ ਸਿੰਘਾਂ ਨੂੰ ਫਾਂਸੀਆਂ ਤੇ ਚੜ੍ਹਾਉਣ ਵਿੱਚ ਇਸ ਨੇ ਮਹੱਤਵਪੂਰਨ ਭੂਮਿਕਾ ਨਿਭਾਈ ਸੀ। ਗੁਲਾਬ ਸਿੰਘ ਆਪ ਤਾਂ ਵਾਅਦਾ-ਮੁਆਫ਼ ਗਵਾਹ ਬਣ ਕੇ ਫਾਂਸੀ ਤੋਂ ਬਚ ਗਿਆ ਸੀ, ਪਰ ਇਸ ਨੇ ਅੰਮ੍ਰਿਤਸਰ ਅਤੇ ਰਾਏਕੋਟ ਸਾਕਿਆਂ ਵਿੱਚ ਪੁਲਿਸ ਦੀ ਚੋਖੀ ਮਦਦ ਕੀਤੀ ਸੀ। ਇਸ ਕਰਕੇ ਇਸ ਵਿਅਕਤੀ ਗੁਲਾਬ ਸਿੰਘ ਦਾ ਨਾਂ ਨਾਮਧਾਰੀ ਸਮਾਜ ਵਿੱਚ ਨਫ਼ਰਤ ਨਾਲ ਹੀ ਲਿਆ ਜਾਂਦਾ ਰਿਹਾ ਸੀ। ਜਿੱਥੇ ਰਾਏਕੋਟ ਅਤੇ ਅੰਮ੍ਰਿਤਸਰ ਸਾਕੇ ਵਿੱਚ ਫਾਂਸੀ ਚੜ੍ਹਕੇ ਸ਼ਹੀਦ ਹੋਏ ਕੂਕੇ ਸਿੰਘਾਂ ਨੂੰ ਆਦਰ ਨਾਲ ਯਾਦ ਕੀਤਾ ਜਾਂਦਾ ਹੈ

ਅਤੇ ਉਨ੍ਹਾਂ ਦੇ ਸ਼ਹੀਦੀ ਅਸਥਾਨ ਬਣੇ ਹੋਏ ਹਨ, ਉਨ੍ਹਾਂ ਦੀ ਯਾਦ ਵਿੱਚ ਮੇਲੇ ਲੱਗਦੇ ਹਨ, ਓਥੇ ਇਸ ਪਾਤਰ ਗੁਲਾਬ ਸਿੰਘ ਨੂੰ ਨਫ਼ਰਤ ਨਾਲ ਵੀ ਯਾਦ ਨਹੀਂ ਕੀਤਾ ਜਾਂਦਾ। ਐਸੇ ਪਾਤਰ ਗੁਲਾਬ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਲਿਖੇ ਆਪਣੇ ਇੱਕ 'ਹੁਕਮਨਾਮੇ' ਵਿੱਚ 'ਗੁਲਾਬੂ ਚਮਾਰ' ਲਿਖਿਆ ਸੀ। ਪਾਠਕ ਹੈਰਾਨ ਹੋਣਗੇ ਕਿ ਐਸੇ ਘਟੀਆ ਪਾਤਰ ਬਾਰੇ ਲੇਖ ਲਿਖਣ ਦੀ ਕੀ ਲੋੜ ਸੀ, ਇਹ ਲੇਖ ਕਿਉਂ ਲਿਖਿਆ ਗਿਆ ?

ਮੈਂ ਜਦੋਂ ਜਦੋਂ ਵੀ ਸ੍ਰੀ ਅੰਮ੍ਰਿਤਸਰ ਸਾਕੇ ਦੇ ਸਰਕਾਰੀ ਦਸਤਾਵੇਜ਼, ਮੁਕੱਦਮੇ ਦੀਆਂ ਗਵਾਹੀਆਂ, ਫਾਈਲਾਂ ਅਤੇ ਬਿਆਨ ਪੜ੍ਹੇ ਹਨ, ਮੈਂ ਇਹ ਸਮਝਣ ਦਾ ਜਤਨ ਕਰਦਾ ਰਿਹਾ ਹਾਂ ਕਿ ਗੁਲਾਬ ਸਿੰਘ ਕਿਤੇ ਨਾਮਧਾਰੀ ਭੇਸ ਵਿਚ ਛੱਡਿਆ ਹੋਇਆ ਅੰਗਰੇਜ਼ ਦਾ ਜਾਸੂਸ ਤਾਂ ਨਹੀਂ ਸੀ ਅਤੇ ਕੀ ਇਸ 'ਦੋਗਲੇ ਬੰਦੇ' ਦੀ ਵਰਤੋਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅੰਗਰੇਜ਼ਾਂ ਵਿਰੁੱਧ ਚਲਾਈ ਗਈ 'ਕੂਕਾ ਲਹਿਰ' ਨੂੰ ਤਾਰਪੀਡੋ ਕਰਨ ਲਈ ਕੀਤੀ ਗਈ ਸੀ ? ਮੈਂ ਆਪਣੇ ਇਸ ਸ਼ੰਕੇ ਨੂੰ ਪਾਠਕਾਂ ਨਾਲ ਸਾਂਝਾ ਕਰਨ ਦਾ ਜਤਨ ਕਰ ਰਿਹਾ ਹਾਂ ਕਿ ਠੀਕ ਕੀ ਸੀ? ਇਸ ਲੇਖ ਵਿੱਚ ਮੈਂ ਸੰਖੇਪ ਵਿੱਚ ਲਗਪਗ ਸਾਰੇ ਲੋੜੀਂਦੇ ਤੱਥ ਪੇਸ਼ ਕਰ ਰਿਹਾ ਹਾਂ ਤਾਂ ਜੁ ਪਾਠਕ ਅਸਲੀਅਤ ਨੂੰ ਚੰਗੀ ਤਰ੍ਹਾਂ ਸਮਝ ਕੇ ਆਪ ਉਸ ਸ਼ਕਸ ਬਾਰੇ ਨਿਰਨਾ ਕਰ ਸਕਣ, ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ 'ਗੁਲਾਬੂ ਚਮਾਰ' ਕਰਕੇ ਲਿਖਿਆ ਸੀ। ਨਿਰਨਾ ਕਰਨਾ ਪਾਠਕਾਂ ਦੇ ਹੱਥ ਵਿੱਚ ਹੈ।

ਗੁਲਾਬ ਸਿੰਘ ਦਾ ਪਹਿਲਾਂ ਸਿੱਧੇ ਤੌਰ ਤੇ ਅੰਮ੍ਰਿਤਸਰ ਸਾਕੇ ਦੀ ਮੁੱਢਲੀ ਵਿਓਂਤ ਨਾਲ ਕੋਈ ਸੰਬੰਧ ਨਹੀਂ ਸੀ ਅਤੇ ਨਾ ਹੀ ਉਸ ਨੂੰ ਇਸ ਮੁਹਿੰਮ ਵਿੱਚ ਸ਼ਾਮਲ ਹੋਣ ਲਈ ਬੁਲਾਇਆ ਜਾਂ ਕਿਹਾ ਗਿਆ ਸੀ। ਉਹ ਤਾਂ ਅੰਮ੍ਰਿਤਸਰ ਦੇ ਕਿਸੇ ਕੂਕੇ ਅਥਵਾ ਨਾਮਧਾਰੀ ਸਿੰਘ ਨੂੰ ਜਾਣਦਾ ਵੀ ਨਹੀਂ ਸੀ ਅਤੇ ਨਾ ਹੀ ਇਸ ਸਾਕੇ ਦੀ ਬੁਨਿਆਦੀ ਸੋਚ ਰੱਖਣ ਵਾਲੇ ਪਿੰਡ ਲੋਪੋਕੀ ਦੇ ਝੰਡਾ ਸਿੰਘ ਅਤੇ ਮਿਹਰ ਸਿੰਘ ਨੂੰ ਜਾਣਦਾ ਸੀ। ਗੁਲਾਬ ਸਿੰਘ ਤਾਂ ਆਪ ਹੀ 'ਬਿਨਾ ਬੁਲਾਏ ਮਹਿਮਾਨ' ਦੀ ਤਰ੍ਹਾਂ ਇਸ ਸਾਕੇ ਵਿੱਚ ਆ ਵੜਿਆ ਸੀ, ਜਿਵੇਂ ਕਿ ਪਾਠਕ ਅੱਗੇ ਚੱਲ ਕੇ ਪੜ੍ਹਨਗੇ।

ਇਸ ਤੋਂ ਇਹ ਸ਼ਕ ਪੈਂਦਾ ਹੈ ਕਿ ਗੁਲਾਬ ਸਿੰਘ ਕਿਸੇ ਵਿਸ਼ੇਸ਼ ਮਕਸੱਦ ਲਈ ਹੀ ਦੋਨ੍ਹਾਂ ਸਾਕਿਆਂ ਵਿਚ ਸ਼ਾਮਲ ਹੋਇਆ ਸੀ ਅਤੇ ਦੋਨ੍ਹਾਂ ਸਾਕਿਆਂ, ਰਾਏਕੋਟ ਅਤੇ ਅੰਮ੍ਰਿਤਸਰ, ਸਾਕੇ ਦਾ ਵਾਦਾ ਮੁਆਫ਼ ਗਵਾਹ ਬਣ ਕੇ ਬਚ ਵੀ ਗਿਆ ਸੀ। ਕਿਉਂਕਿ ਜਿਸ ਜ਼ੁਰਮ ਦੀ ਸਜ਼ਾ ਸਿਰਫ਼ ਫ਼ਾਸੀ ਹੋਵੇ, ਉਸ ਕਾਂਡ ਵਿਚ ਬਿਨਾ ਬੁਲਾਏ ਅਤੇ ਬਿਨਾ ਕਿਸੇ ਮਕਸੱਦ ਦੇ ਕੋਈ ਕਿਓਂ ਸ਼ਾਮਲ ਹੋਵੇਗਾ?

ਗੁਲਾਬ ਸਿੰਘ ਨੂੰ ਅੰਮ੍ਰਿਤਸਰ ਸਾਕੇ ਵਿਚ ਸ਼ਾਮਲ ਹੋਣ ਲਈ ਕਿਸੇ ਨੇ ਨਹੀਂ ਸੀ ਕਿਹਾ ਜਾ ਬੁਲਾਇਆ। ਅੰਮ੍ਰਿਤਸਰ ਬੁੱਚੜ-ਬੱਧ ਸਾਕੇ ਬਾਰੇ ਮੁੱਢਲੀ ਸੋਚ ਰੱਖਣ ਵਾਲੇ ਪਿੰਡ ਲੋਪੋਕੀ ਦੇ ਨਾਮਧਾਰੀ ਝੰਡਾ ਸਿੰਘ ਅਤੇ ਮਿਹਰ ਸਿੰਘ ਚੂਹੜ ਚੱਕ ਦੇ ਗੁਲਾਬ ਸਿੰਘ ਨੂੰ ਬਿਲਕੁਲ ਨਹੀਂ ਸਨ ਜਾਣਦੇ ਅਤੇ ਨਾ ਹੀ ਕਦੇ ਮਿਲੇ ਸਨ। ਇਹ ਉਹ ਸਮਾ ਸੀ ਜਦੋਂ ਕੂਕਾ ਲਹਿਰ ਆਪਣੇ ਸਿਖਰਾਂ ਤੇ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਕਸ਼ਮੀਰ, ਨਿਪਾਲ, ਅਤੇ ਕਾਸ਼ੀਪੁਰ ਨਰੇਸ਼ ਆਦਿ ਨਾਲ ਅੰਗਰੇਜ਼ਾਂ ਵਿਰੁੱਧ ਸੰਗਠਿਤ ਸੰਘਰਸ਼ ਲਈ ਸੰਪਰਕ

ਬਣ ਚੁੱਕੇ ਸਨ ਅਤੇ ਇਹ ਸਭ ਸਹਿਯੋਗੀ 'ਠੀਕ ਸਮੇਂ' ਸੰਗਠਿਤ ਰੂਪ ਵਿਚ ਅੰਗਰੇਜ਼ਾਂ ਵਿਰੁੱਧ ਬਗਾਵਤ ਵਿਚ ਮਦਦ ਕਰਨ ਲਈ ਤਿਆਰ ਹੋਏ ਹੋਏ ਸਨ। 4,50,000 ਕੂਕੇ ਅਥਵਾ ਨਾਮਧਾਰੀ ਸਿੰਘ ਬਗਾਵਤ ਲਈ ਉੱਠ ਖੜੇ ਹੋਣ ਲਈ ਤਿਆਰ ਸਨ। ਏਸੇ ਸਮੇ ਸਾਲ 1870-71 ਈ. ਵਿਚ ਅੰਗਰੇਜ਼ ਸਰਕਾਰ ਨੂੰ ਚਿੰਤਾ ਜਨਕ ਖ਼ਬਰਾਂ ਮਿਲ ਰਹੀਆਂ ਸਨ ਕਿ ਉਨ੍ਹਾਂ ਵਿਰੁੱਧ ਬਗਾਵਤ ਦਾ ਮਾਹੌਲ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਬਣਾਇਆ ਜਾ ਰਿਹਾ ਹੈ ਅਤੇ ਇਸ ਮਨੋਰਥ ਲਈ ਪੰਜਾਬ ਭਰ ਵਿਚ ਥਾਂ-ਥਾਂ ਤੇ ਪ੍ਰਚਾਰ ਕੀਤਾ ਜਾ ਰਿਹਾ ਹੈ।

ਆਪਣੇ ਪੈਰੋਕਾਰਾਂ ਨੂੰ ਸਤਿਗੁਰੂ ਜੀ ਨੇ ਹੁਕਮ ਦਿੱਤਾ ਸੀ ਕਿ ਕਿਸੇ ਤਰ੍ਹਾਂ ਦੀ ਵੀ ਨਵੀਂ ਉਸਾਰੀ ਨਾ ਕੀਤੀ ਜਾਵੇ, ਕੋਈ ਜ਼ਮੀਨ-ਜਾਇਦਾਦ ਨਾ ਖ਼ਰੀਦੀ ਜਾਵੇ ਅਤੇ ਜਿੱਥੋਂ ਤੱਕ ਹੋ ਸਕੇ ਜ਼ਮੀਨਾਂ-ਜਾਇਦਾਦਾਂ ਨੂੰ ਵੇਚ ਕੇ ਨਕਦ ਮਾਇਆ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਪਹੁੰਚਾ ਦਿੱਤੀ ਜਾਵੇ ਤਾਂ ਜੁ ਨੇੜਲੇ ਭਵਿੱਖਤ ਸਮੇਂ ਵਿੱਚ ਉਸ ਨਕਦ ਧਨ ਦੀ ਵਰਤੋਂ ਕੀਤੀ ਜਾ ਸਕੇ। ਬਹੁਤ ਸਾਰੇ ਨਾਮਧਾਰੀ ਸਿੰਘਾਂ ਨੇ ਜ਼ਮੀਨਾਂ ਵੇਚ ਦਿੱਤੀਆਂ। ਇਕੱਲੇ ਦਿਆਲਗੜ੍ਹ ਪਿੰਡ ਦੇ ਹੀ 28 ਨਾਮਧਾਰੀਆਂ ਨੇ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਸਨ।

ਜਗੀਰਦਾਰ ਸਰਦਾਰ ਮੰਗਲ ਸਿੰਘ ਬਿਸ਼ਨਪੁਰੀਏ ਨੇ ਨਵੇਂ ਮਹਲ ਪਾਉਣ ਲਈ ਆਵੀ ਲਗਾਈ ਹੋਈ ਸੀ। ਉਸ ਨੇ ਵੀ ਨਵੇ ਮਹਲਾਂ ਵਾਲੀ ਇੱਛਾ ਛੱਡ ਕੇ ਇੱਟਾਂ ਸ੍ਰੀ ਭੈਣੀ ਸਾਹਿਬ ਭੇਜ ਦਿੱਤੀਆਂ ਸਨ। ਨਾਮਧਾਰੀ ਸੂਬੇ ਅਤੇ ਪ੍ਰਚਾਰਕ ਲੋਕਾਂ ਨੂੰ ਨਵੀਆਂ ਫ਼ਸਲਾਂ ਬੀਜਣ ਤੋਂ ਰੋਕ ਰਹੇ ਸਨ ਕਿ ਛੇਤੀ ਹੀ ਅੰਗਰੇਜ਼ਾਂ ਵਿਰੁੱਧ ਵਿਦਰੋਹ ਹੋ ਜਾਵੇਗਾ ਅਤੇ ਅੰਗਰੇਜ਼ਾਂ ਦਾ ਰਾਜ ਸਮਾਪਤ ਹੋ ਜਾਵੇਗਾ। ਇਹ ਸਾਰੀਆਂ ਖ਼ਬਰਾਂ ਸਰਕਾਰ ਤੀਕ ਸੂਹੀਆਂ ਰਾਹੀਂ ਪਹੁੰਚ ਰਹੀਆਂ ਸਨ, ਜਿਸ ਕਰਕੇ ਅੰਗਰੇਜ਼ ਸਰਕਾਰ ਗਹਿਰੀ ਚਿੰਤਾ ਵਿੱਚ ਸੀ ਅਤੇ ਡਰੀ ਹੋਈ ਸੀ। ਐਸੇ ਸਮੇਂ ਜਦੋਂ ਵੀ ਸਤਿਗੁਰੂ ਰਾਮ ਸਿੰਘ ਜੀ ਪ੍ਰਚਾਰ ਦੌਰਿਆਂ ਤੇ ਜਾਂਦੇ ਸਨ ਤਾਂ ਸਰਕਾਰ ਦੇ ਜਾਸੂਸ ਵੀ ਨਾਲ ਨਾਲ ਹੀ ਨਾਮਧਾਰੀ ਭੇਸ ਵਿੱਚ 'ਸੇਵਕ' ਬਣਕੇ ਜਾਂਦੇ ਸਨ। ਸਰਕਾਰ ਹਰ ਹੀਲੇ ਗੁਰੂ ਰਾਮ ਸਿੰਘ ਜੀ ਦੁਆਰਾ ਆਪਣੇ ਵਿਰੁੱਧ ਚਲਾਏ ਜਾ ਰਹੇ ਪ੍ਰਚਾਰ ਨੂੰ ਰੋਕਣਾ ਚਾਹੁੰਦੀ ਸੀ। ਸਤਿਗੁਰੂ ਜੀ ਦਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਵਿਸਾਖੀ-ਦੀਵਾਲੀ ਸਮੇਂ ਜਾਣਾ ਰੋਕ ਦਿੱਤਾ ਗਿਆ ਸੀ।

1871 ਈ. ਅਪ੍ਰੈਲ ਤੋਂ ਹੀ ਸ੍ਰੀ ਅੰਮ੍ਰਿਤਸਰ ਵਿੱਚ ਗਊ-ਹੱਤਿਆ ਵਿਰੁੱਧ ਹਿੰਦੂ ਭਾਈਚਾਰੇ ਵੱਲੋਂ ਰੋਸ-ਮੁਜਾਹਰੇ ਅਤੇ ਹੜਤਾਲਾਂ ਹੋ ਰਹੀਆਂ ਸਨ ਕਿ ਸਰਕਾਰ ਗਊ-ਹੱਤਿਆ ਉੱਤੇ ਪਾਬੰਦੀ ਲਗਾਵੇ, ਪਰ ਸਰਕਾਰ ਇਸ ਮੰਗ ਵੱਲ ਕੋਈ ਧਿਆਨ ਨਹੀਂ ਸੀ ਦੇ ਰਹੀ। ਸਰਕਾਰ ਨੂੰ ਸ਼ਹਿਰ ਵਾਲਿਆਂ ਦੀ ਕੋਈ ਚਿੰਤਾ ਨਹੀਂ ਸੀ, ਉਹ ਤਾਂ ਆਪਣੇ ਲਈ ਗਊ-ਮਾਸ ਦਾ ਪ੍ਰਬੰਧ ਬਣਾਈ ਰੱਖਣ ਲਈ ਮੁਸਲਮਾਨਾਂ ਦਾ ਪੱਖ ਲੈ ਰਹੀ ਸੀ। ਸ੍ਰੀ ਅੰਮ੍ਰਿਤਸਰ ਸ਼ਹਿਰ ਵਿੱਚ ਲਗਪਗ 60% ਮੁਸਲਮਾਨ ਅਤੇ 30 ਕੁ ਪ੍ਰਤੀਸ਼ਤ ਹਿੰਦੂ ਸਨ। ਸਿੱਖ ਤਾਂ ਮਸਾਂ 10 ਫ਼ੀ ਸਦੀ ਹੀ ਸਨ।

ਅੰਮ੍ਰਿਤਸਰ ਸ਼ਹਿਰ ਵਿਚ ਨਾਮਧਾਰੀ ਸਿੰਘਾਂ ਦੇ ਕੇਵਲ 8-10 ਘਰ ਸਨ, ਜਿਨ੍ਹਾਂ ਵਿੱਚ ਸੂਬਾ ਰੂੜ ਸਿੰਘ ਓਥੋਂ ਦੇ ਨਾਮਧਾਰੀਆਂ ਦਾ ਪ੍ਰਧਾਨ ਸੀ ਅਤੇ ਲਹਿਣਾ ਸਿੰਘ ਮਿਸਤਰੀ,

ਫ਼ਤਿਹ ਸਿੰਘ ਭਾਟੜਾ ਆਦਿ ਪ੍ਰਮੁੱਖ ਸਨ। ਸੰਗਰਾਂਦ, ਪੂਰਨਮਾਸ਼ੀ, ਮੱਸਿਆ ਅਤੇ ਮੇਲਿਆਂ ਸਮੇਂ ਸ਼ਹਿਰ ਤੋਂ ਬਾਹਰੋਂ ਹੀ ਜ਼ਿਆਦਾਤਰ ਸਿੰਘ ਸ੍ਰੀ ਦਰਬਾਰ ਸਾਹਿਬ ਦਰਸ਼ਨ-ਇਸ਼ਨਾਨ ਕਰਨ ਅਤੇ ਮੱਥਾ ਟੇਕਣ ਆਉਂਦੇ ਹੁੰਦੇ ਸਨ। ਇਹਨਾਂ ਹੀ ਦਿਨਾਂ ਵਿੱਚ ਲੋਪੋਕੀ ਦੇ ਦੋ ਨਾਮਧਾਰੀ ਮਿਹਰ ਸਿੰਘ ਅਤੇ ਝੰਡਾ ਸਿੰਘ ਸ੍ਰੀ ਦਰਬਾਰ ਸਾਹਿਬ ਦਰਸ਼ਨ ਇਸ਼ਨਾਨ ਨੂੰ ਆਏ ਅਤੇ ਓਥੇ ਸ਼ਹਿਰ ਵਿੱਚ ਗਊ-ਹੱਤਿਆ ਵਿਰੁੱਧ ਸਰਕਾਰ ਦਾ ਰਵੱਈਆ ਦੇਖ ਕੇ ਬੜੇ ਦੁਖੀ ਹੋਏ। ਨਾਮਧਾਰੀ ਸਿੰਘ ਉਨ੍ਹਾਂ ਦਿਨਾਂ ਵਿੱਚ ਅਰਦਾਸ ਕਰਿਆ ਕਹਿੰਦੇ ਸਨ-'ਗਊ ਅਤੇ ਗ਼ਰੀਬ ਦਾ ਭਲਾ ਹੋਵੇ, ਦੁਸ਼ਟਾਂ ਦਾ ਨਾਸ ਹੋਵੇ।' ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ, ਸਰਬਰਾਹ ਅਤੇ ਪੁਜਾਰੀ ਅੰਗਰੇਜ਼-ਭਗਤ ਬਣੇ ਹੋਏ ਸਨ, ਉਹ ਤਾਂ ਗਊ-ਹੱਤਿਆ ਵਿਰੁੱਧ ਕੁਸਕ ਨਹੀਂ ਸਨ ਸਕਦੇ ਅਤੇ ਨਾ ਹੀ ਸਿੱਖਾਂ ਨੂੰ ਪ੍ਰਦਰਸ਼ਨਾਂ ਵਿੱਚ ਸ਼ਾਮਲ ਹੋਣ ਲਈ ਹੱਲਾਂ-ਸ਼ੇਰੀ ਦੇ ਰਹੇ ਸਨ। ਉਹ ਤਾਂ ਕੇਵਲ ਆਪਣੀ ਅੰਗਰੇਜ਼-ਭਗਤੀ ਦਾ ਹੀ ਪ੍ਰਦਰਸ਼ਨ ਕਰ ਰਹੇ ਸਨ। ਐਸੇ ਸਮੇਂ ਜਦੋਂ ਲੋਪੋਕੇ ਦੇ ਸਿੰਘਾਂ ਨੇ ਸ਼ਹਿਰ ਦੀ ਬੁਰੀ ਹਾਲਤ ਦੇਖੀ ਤਾਂ ਉਹ ਬੜੇ ਦੁਖੀ ਹੋਏ। ਉਨ੍ਹਾਂ ਨੇ ਕੁਛ ਕਰਨ ਦਾ ਮਨ ਬਣਾਇਆ। ਇਸ ਤੋਂ ਪਹਿਲਾਂ ਕਿ ਉਹ ਆਪਣੇ ਸਾਥੀਆਂ ਨਾਲ ਗਲ਼ ਕਰਦੇ, ਦੋਨ੍ਹਾਂ ਸਿੰਘਾਂ ਨੇ ਯੋਗ ਸਮਝਿਆ ਕਿ ਪਹਿਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਆਪਣੇ ਵਿਚਾਰ ਦੱਸੇ ਜਾਣ ਅਤੇ ਆਗਿਆ ਲਈ ਜਾਵੇ।

ਸਾਲ 1871 ਈ. ਦੀ ਮਾਘੀ ਮੁਕਤਸਰ ਮਨਾ ਕੇ, ਹੋਲਾ ਖੋਟੀਂ ਕਰਕੇ ਅਤੇ ਦਮਦਮੇ ਤੋਂ ਹੋ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਪਸੀ ਸਮੇਂ ਪ੍ਰਚਾਰ ਕਰਦੇ ਹੋਏ ਮਲੇਰਕੋਟਲੇ ਠਹਿਰੇ ਹੋਏ ਸਨ। ਏਥੇ ਹੀ ਲੋਪੋਕੀ ਦੇ ਦੋਵੇਂ ਨਾਮਧਾਰੀ ਮਿਹਰ ਸਿੰਘ ਅਤੇ ਝੰਡਾ ਸਿੰਘ ਨੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਆਪਣੀ ਅਰਜ਼ ਦੱਸੀ। ਸਤਿਗੁਰੂ ਜੀ ਨੇ ਸਾਰੇ ਸ਼ਹਿਰ ਦਾ ਹਾਲ ਪੁੱਛਿਆ ਸੀ, ਦਰਬਾਰ ਸਾਹਿਬ ਦੇ ਜ਼ੁੰਮੇਵਾਰਾਂ ਦਾ ਹਾਲ ਪੁੱਛਿਆ। ਦੋਨ੍ਹਾਂ ਸਿੰਘਾਂ ਨੇ ਦੱਸਿਆ ਕਿ ਉਹ ਸਭ ਚੁੱਪ ਹਨ ਅਤੇ ਆਪਣੀ ਅੰਗਰੇਜ਼-ਭਗਤੀ ਦਿਖਾ ਰਹੇ ਹਨ। ਕੇਵਲ ਸ਼ਹਿਰ ਦਾ ਹਿੰਦੂ ਤਬਕਾ ਹੀ ਪ੍ਰਦਰਸ਼ਨ ਕਰ ਰਿਹਾ ਹੈ। ਸ੍ਰੀ ਜੀ ਨੇ ਪੁੱਛਿਆ ਕਿ ਕੀ ਉਨ੍ਹਾਂ ਨੇ ਸ਼ਹਿਰ ਦੇ ਨਾਮਧਾਰੀ ਸਿੰਘਾਂ ਨਾਲ ਵਿਚਾਰ-ਵਟਾਂਦਰਾ ਕੀਤਾ ਸੀ? ਸਿੰਘਾਂ ਨੇ ਕਿਹਾ ਕਿ 'ਨਹੀਂ'। ਜਦੋਂ ਇਹ ਸਾਰੀ ਗੱਲਬਾਤ ਸ੍ਰੀ ਸਤਿਗੁਰੂ ਜੀ ਨਾਲ ਲੋਪੋਕੀ ਦੇ ਮਿਹਰ ਸਿੰਘ ਅਤੇ ਝੰਡਾ ਸਿੰਘ ਕਰ ਰਹੇ ਸਨ, ਉਸ ਸਮੇਂ ਗੁਲਾਬ ਸਿੰਘ ਜੱਟ ਵਲਦ ਫਤਿਹ ਸਿੰਘ ਉਮਰ 35 ਸਾਲ, ਨਿਵਾਸੀ ਚੂੜ੍ਹਚੱਕ, ਸ੍ਰੀ ਸਤਿਗੁਰੂ ਜੀ ਦੇ ਨੇੜੇ ਹੀ ਬੈਠਾ ਸੀ ਅਤੇ ਸਾਰੀ ਗਲਬਾਤ ਸੁਣ ਰਿਹਾ ਸੀ। ਇਹ ਸਾਰਾ ਇਲਾਕਾ ਮਾਲਵੇ ਦਾ ਸੀ ਅਤੇ ਚੂੜ੍ਹਚੱਕ ਫ਼ਿਰੋਜ਼ਪੁਰ ਜਿਲ੍ਹੇ ਵਿੱਚ ਪੈਂਦਾ ਸੀ। ਗੁਲਾਬੂ ਇੱਕ ਸ਼ਰਧਾਲੂ ਦੇ ਰੂਪ ਵਿੱਚ ਸੰਗਤਾਂ ਦੇ ਨਾਲ ਸੀ ਅਤੇ ਪਤਾ ਨਹੀਂ ਕਿਉਂ ਉਹ ਸਤਿਗੁਰੂ ਜੀ ਦੇ ਅਤਿ ਨੇੜੇ ਬੈਠਾ ਸੀ? ਲੋਪੋਕਿਆਂ ਦੀ ਸਾਰੀ ਗਲ਼ ਸੁਣ ਕੇ ਸ੍ਰੀ ਜੀ ਨੇ ਉਹਨਾਂ ਨੂੰ ਪੁੱਛਿਆ ਕਿ ਅੰਮ੍ਰਿਤਸਰ ਸ਼ਹਿਰ ਦੇ ਹੋਰ ਨਾਮਧਾਰੀ ਸਿੱਖਾਂ ਦਾ ਕੀ ਵਿਚਾਰ ਸੀ। ਸਿੰਘਾਂ ਨੇ ਦੱਸਿਆ ਸੀ ਕਿ ਇਸ ਮਸਲੇ ਦੇ ਮੁਤੱਲਕ ਉਨ੍ਹਾਂ ਨੇ ਅੰਮ੍ਰਿਤਸਰ ਸ਼ਹਿਰ ਦੇ ਜਾਂ ਕਿਸੇ ਵੀ ਹੋਰ ਨਾਮਧਾਰੀ ਸਿੱਖ ਨਾਲ ਅਜੇ ਤੱਕ ਕੋਈ ਵਿਚਾਰ ਜਾਂ ਗਲ਼ ਨਹੀਂ ਕੀਤੀ। ਇਸ ਤਰ੍ਹਾਂ ਸਾਰੀ ਗਲ਼ ਸੁਣ ਕੇ ਸ੍ਰੀ ਸਤਿਗੁਰੂ

ਜੀ ਨੇ ਮਿਹਰ ਸਿੰਘ ਅਤੇ ਝੰਡਾ ਸਿੰਘ ਨੂੰ ਕੋਈ ਆਗਿਆ ਨਹੀਂ ਦਿੱਤੀ ਅਤੇ ਫੇਰ ਲੋਪੋਕੀ ਦੇ ਦੋਵੇਂ ਨਾਮਧਾਰੀ ਸਿੰਘ ਵਾਪਸ ਚਲੇ ਗਏ।

ਗੁਲਾਬ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕੋਲ ਬੈਠਾ ਹੋਇਆ ਸਾਰੀ ਗਲ਼ਬਾਤ ਬੜੇ ਹੀ ਧਿਆਨ ਨਾਲ ਸੁਣ ਰਿਹਾ ਸੀ। ਮਿਹਰ ਸਿੰਘ ਅਤੇ ਝੰਡਾ ਸਿੰਘ ਦੇ ਚਲੇ ਜਾਣ ਦੇ ਅਗਲੇ ਦਿਨ, ਜਦੋਂ ਸ੍ਰੀ ਸਤਿਗੁਰੂ ਜੀ ਅਜੇ ਮਲੇਰਕੋਟਲੇ ਵਿਖੇ ਹੀ ਸਨ, ਗੁਲਾਬ ਸਿੰਘ ਨੇ ਆਪੂੰ ਹੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਵੀ ਬੁੱਚੜਾਂ ਵਿਰੁੱਧ ਕਾਰਵਾਈ ਵਿੱਚ ਸ਼ਾਮਲ ਹੋਣਾ ਚਾਹੁੰਦਾ ਹੈ। ਉਹ ਭਲੀਭਾਂਤ ਜਾਣਦਾ ਸੀ ਕਿ ਸਤਿਗੁਰੂ ਜੀ ਨੇ ਲੋਪੋਕੀ ਦੇ ਸਿੰਘਾਂ ਨੂੰ ਬੁੱਚੜਾਂ ਵਿਰੁੱਧ ਕਿਸੇ ਵੀ ਕਾਰਵਾਈ ਲਈ ਮਨ੍ਹਾ ਕਰ ਦਿੱਤਾ ਸੀ, ਫੇਰ ਵੀ ਉਸ ਨੇ ਇਹ ਅਰਜ਼ ਕਰ ਦਿੱਤੀ ਕਿ ਉਹ ਅੰਮ੍ਰਿਤਸਰ ਦੇ ਬੁੱਚੜਾਂ ਵਿਰੁੱਧ ਕਾਰਵਾਈ ਵਿੱਚ ਹਿੱਸਾ ਲੈਣਾ ਅਤੇ ਮਿਹਰ ਸਿੰਘ ਅਤੇ ਝੰਡਾ ਸਿੰਘ ਦੀ ਮਦਦ ਕਰਨਾ ਚਾਹੁੰਦਾ ਹੈ, ਪਰ ਸਤਿਗੁਰੂ ਜੀ ਨੇ ਉਸ ਨੂੰ ਵੀ ਮਨ੍ਹਾ ਕਰ ਦਿੱਤਾ। ਪਰ ਪਤਾ ਨਹੀਂ ਕਿਉਂ 'ਗੁਲਾਬੂ ਚਮਾਰ' ਆਪ-ਹੁਦਰੇ ਹੀ ਅੰਮ੍ਰਿਤਸਰ ਆ ਗਿਆ। 'ਗੁਲਾਬੂ' 'ਤੇ ਪਹਿਲਾ ਸ਼ੱਕ ਇਹੀ ਉਠਦਾ ਹੈ ਜਦੋਂ ਉਹ ਅੰਮ੍ਰਿਤਸਰ ਦੇ ਕਿਸੇ ਵੀ ਨਾਮਧਾਰੀ ਸਿੱਖ ਨੂੰ ਜਾਂ ਮਿਹਰ ਸਿੰਘ ਅਤੇ ਝੰਡਾ ਸਿੰਘ ਨੂੰ ਨਹੀਂ ਸੀ ਜਾਣਦਾ ਅਤੇ ਨਾ ਹੀ ਉਸ ਨੂੰ ਐਸੇ ਕੰਮ ਵਿੱਚ ਸ਼ਾਮਲ ਹੋਣ ਲਈ ਕਿਹਾ ਗਿਆ ਸੀ, ਫੇਰ ਉਹ ਅੰਮ੍ਰਿਤਸਰ ਨੂੰ ਕਿਉਂ ਚਲਿਆ ਗਿਆ। ਅਜਿਹਾ ਕਰਨ ਪਿੱਛੇ ਉਸਦਾ ਕੀ ਮਨੋਰਥ ਸੀ ?

ਗੁਲਾਬ ਸਿੰਘ ਅੰਮ੍ਰਿਤਸਰ ਆ ਗਿਆ ਪਰ ਉਹ ਕਿਸੇ ਵੀ ਨਾਮਧਾਰੀ ਨੂੰ ਨਹੀਂ ਸੀ ਜਾਣਦਾ। ਪੁੱਛਦੇ-ਪੁਛਾਂਦੇ ਗੁਲਾਬ ਸਿੰਘ ਫ਼ਤਹਿ ਸਿੰਘ ਭਾਟੜਾ ਦੀ ਦੁਕਾਨ ਤੇ ਪਹੁੰਚ ਗਿਆ ਅਤੇ ਉਸਨੇ ਫ਼ਤਿਹ ਸਿੰਘ ਕੋਲੋਂ ਮਿਹਰ ਸਿੰਘ ਅਤੇ ਝੰਡਾ ਸਿੰਘ ਬਾਰੇ ਪੁੱਛਿਆ। ਫ਼ਤਿਹ ਸਿੰਘ ਭਾਟੜਾ ਆਪ ਨਾਮਧਾਰੀ ਹੋਣ ਕਰਕੇ ਲੋਪੋਕਿਆਂ ਦੇ ਸਿੰਘਾਂ ਨੂੰ ਜਾਣਦਾ ਸੀ। ਉਸਨੇ ਗੁਲਾਬ ਸਿੰਘ ਨੂੰ ਪਿੰਡ ਲੋਪੋਕੀ ਜਾਣ ਲਈ ਕਿਹਾ। ਹੁਣ ਗੁਲਾਬ ਸਿੰਘ ਪੁੱਛਦੇ-ਪੁਛਾਂਦੇ ਲੋਪੋਕੀਂ ਪਹੁੰਚ ਗਿਆ ਅਤੇ ਮਿਹਰ ਸਿੰਘ-ਝੰਡਾ ਸਿੰਘ ਬਾਰੇ ਪੁੱਛ-ਗਿੱਛ ਕੀਤੀ। ਉਸ ਸਮੇਂ ਲੋਪੋਕੀ ਦੇ ਇਹ ਦੋਵੇਂ ਸਿੰਘ ਲਾਹੋਰ ਗਏ ਹੋਏ ਸਨ- ਲਾਹੌਰ ਦੇ ਨਾਮਧਾਰੀ ਸੂਬਾ ਰਾਜਾ ਸਿੰਘ ਤਰਾਂਡੀ ਕੋਲ। ਇਸ ਲਈ ਗੁਲਾਬ ਸਿੰਘ ਦੀ ਉਹਨਾਂ ਨਾਲ ਮੁਲਾਕਾਤ ਨਾ ਹੋ ਸਕੀ। ਗੁਲਾਬ ਸਿੰਘ ਨੇ ਸ਼ਾਮ ਤੱਕ ਉਡੀਕ ਕੀਤੀ ਅਤੇ ਜਦੋਂ ਲੋਪੋਕੀ ਦੇ ਸਿੰਘ ਪਿੰਡ ਆਏ, ਤਾਂ ਅਗਲੇ ਦਿਨ ਗੁਲਾਬ ਸਿੰਘ ਨੇ ਉਨ੍ਹਾਂ ਨੂੰ ਦੱਸਿਆ ਕਿ ਗੁਰੂ ਰਾਮ ਸਿੰਘ ਜੀ ਨੇ ਬੁੱਚੜਾਂ ਨੂੰ ਮਾਰਨ ਦੀ ਆਗਿਆ ਦੇ ਦਿੱਤੀ ਹੈ ਅਤੇ ਉਸ ਨੂੰ ਲੋਪੋਕੀ ਦੇ ਸਿੰਘਾਂ ਦੀ ਮਦਦ ਲਈ ਭੇਜਿਆ ਹੈ। ਇਨ੍ਹਾਂ ਦੋਹਾਂ ਸਿੰਘਾਂ ਨੇ ਤਾਂ ਪਹਿਲਾਂ ਹੀ ਬੁੱਚੜਾਂ ਵਿਰੁੱਧ ਕਾਰਵਾਈ ਕਰਨ ਦਾ 'ਕੱਚਾ-ਪੱਕਾ' ਮਨ ਬਣਾਇਆ ਹੋਇਆ ਸੀ ਪਰ ਕਿਸੇ ਨਿਰਨੇ ਤੇ ਨਹੀਂ ਸਨ ਪੁੱਜੇ, ਹੁਣ ਗੁਲਾਬ ਸਿੰਘ ਦੀ ਹੱਲਾ ਸ਼ੇਰੀ ਦੇਣ ਕਰਕੇ ਉਹ ਬੁੱਚੜਾਂ ਵਿਰੁੱਧ ਕਾਰਵਾਈ ਕਰਨ ਲਈ ਤਿਆਰ ਹੋ ਗਏ।

ਸਿਰਫ਼ ਏਨਾਂ ਹੀ ਨਹੀਂ, ਇਹ ਗੁਲਾਬ ਸਿੰਘ 'ਸ੍ਰੀ ਸਤਿਗੁਰੂ ਜੀ ਦੇ ਹੁਕਮ ਦਾ ਆਸਰਾ ਲੈ ਕੇ' ਦੂਸਰੇ ਸਿੰਘਾਂ ਨੂੰ ਵੀ ਕਹਿੰਦਾ ਰਿਹਾ ਸੀ ਕਿ ਉਸਨੂੰ ਗੁਰੂ ਰਾਮ ਸਿੰਘ ਜੀ ਨੇ ਬੁੱਚੜਾਂ

ਨੂੰ ਮਾਰਨ ਲਈ ਇਜ਼ਾਜ਼ਤ ਦੇ ਦਿੱਤੀ ਹੈ। ਲਹਿਣਾ ਸਿੰਘ (ਤਰਖਾਣ) ਨੇ ਆਪਣੀ ਗਵਾਹੀ ਸਿੰਘ ਵਿੱਚ ਦੱਸਿਆ ਸੀ ਕਿ ਉਸਨੂੰ ਗੁਲਾਬ ਸਿੰਘ ਨੇ ਕਿਹਾ ਸੀ ਕਿ ਗੁਰੂ ਰਾਮ ਸਿੰਘ ਜੀ ਨੇ ਬੁੱਚੜਾਂ ਨੂੰ ਮਾਰਨ ਦੀ ਇਜ਼ਾਜ਼ਤ ਦੇ ਦਿੱਤੀ ਹੈ। ਇਹ ਬਿਆਨ ਕੇਸ-ਫਾਈਲ ਵਿੱਚ ਦਰਜ ਹੈ-

"Lehna Singh says he was told by Gulab Singh that Guru (Ram Singh) directed the murder of butchers."

ਬੁੱਚੜ-ਬੱਧ ਦੀ ਘਟਨਾ ਤੋਂ ਚਾਰ-ਪੰਜ ਦਿਨ ਪਹਿਲਾਂ ਬੀਲ੍ਹਾ ਸਿੰਘ ਨੂੰ ਗੁਲਾਬ ਸਿੰਘ ਸ੍ਰੀ ਦਰਬਾਰ ਸਾਹਿਬ ਵਿਖੇ ਮਿਲਿਆ। ਬੀਲ੍ਹਾ ਸਿੰਘ ਹਾੜ੍ਹ ਦੀ ਸੰਗਰਾਂਦ, ਐਤਵਾਰ ਨੂੰ ਸ੍ਰੀ ਦਰਬਾਰ ਸਾਹਿਬ ਦਰਸ਼ਨ-ਇਸ਼ਨਾਨ ਲਈ ਆਇਆ ਸੀ। ਉਸ ਨੂੰ ਵੀ ਗੁਲਾਬ ਸਿੰਘ ਨੇ ਦੱਸਿਆ ਸੀ ਕਿ ਬੁੱਚੜਾਂ ਨੂੰ ਮਾਰਨ ਲਈ ਗੁਰੂ ਸਾਹਿਬ ਦਾ 'ਹੁਕਮ' ਆ ਗਿਆ ਹੈ। ਬੀਲ੍ਹਾ ਸਿੰਘ ਦੀ ਗਵਾਹੀ ਦੇ ਸ਼ਬਦ ਵੀ ਇਸ ਤਰ੍ਹਾਂ ਦਰਜ ਹਨ-

"I came to Amritsar for the Har Sangrand to bathe. It was Sunday. I met Gulab Singh at the 'Durbar Sahib'. He said - Order had been received for the sake of Dharma to kill the butchers."

ਘਟਨਾ ਤੋਂ ਕੁਝ ਦਿਨ ਪਹਿਲਾਂ ਜਦੋਂ ਝੰਡਾ ਸਿੰਘ ਅੰਮ੍ਰਿਤਸਰ ਫ਼ਤਿਹ ਸਿੰਘ ਦੀ ਦੁਕਾਨ ਤੇ ਗਿਆ ਸੀ ਤਾਂ ਫ਼ਤਿਹ ਸਿੰਘ ਨੇ ਝੰਡਾ ਸਿੰਘ ਨੂੰ ਦੱਸਿਆ ਸੀ ਕਿ ਗੁਲਾਬ ਸਿੰਘ ਗੁਰੂ ਜੀ ਦਾ ਹੁਕਮ ਲੈ ਕੇ ਆਇਆ ਸੀ ਕਿ ਬੁੱਚੜਾਂ ਨੂੰ ਮਾਰੋ- Gulab Singh had brought a message from Guru Ram Singh that they were to kill the butchers and asked him (Fateh Singh) to join.

ਗਲ਼ ਕੀ, ਹੋਰ ਵੀ ਕਈ ਗਵਾਹੀਆਂ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਕਈ ਨਾਮਧਾਰੀ ਸਿੰਘਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਬੁੱਚੜਾਂ ਨੂੰ ਮਾਰਨ ਦਾ ਹੁਕਮ ਦੱਸ ਕੇ ਗੁਲਾਬ ਸਿੰਘ ਨੇ ਬੁੱਚੜ-ਬੱਧ ਦਾ ਵਾਤਾਵਰਨ ਬਣਾਇਆ ਅਤੇ ਹੱਲਾਸ਼ੇਰੀ ਦਿੱਤੀ ਸੀ।

ਅਗਲੀ ਗਲ਼- ਬੁੱਚੜਾਂ ਵਿਰੁੱਧ ਕਾਰਵਾਈ ਕਰਨ ਦਾ ਵਾਤਾਵਰਨ ਬਣ ਗਿਆ ਸੀ। ਸਾਰੀ ਸਕੀਮ ਲੋਪੋਕਿਆਂ ਨੇ ਲਾਹੌਰ ਦੇ ਸੂਬਾ ਰਾਜਾ ਸਿੰਘ ਤਰਾਂਡੀ ਅਤੇ ਕੁਛ ਹੋਰ ਨਾਮਧਾਰੀ ਸਿਘਾਂ ਨਾਲ ਮਿਲ ਕੇ ਬਣਾਈ ਪਰ ਸ਼ਹਿਰ ਅੰਮ੍ਰਿਤਸਰ ਦੇ ਕਿਸੇ ਵੀ ਨਾਮਧਾਰੀ ਨਾਲ ਸਲਾਹ ਨਹੀਂ ਕੀਤੀ। ਨਾ ਹੀ ਸੂਬਾ ਰੂੜ ਸਿੰਘ ਨਾਲ ਅਤੇ ਨਾ ਹੀ ਪ੍ਰਧਾਨ ਲਹਿਣਾ ਸਿੰਘ ਮਿਸਤਰੀ ਨਾਲ। ਏਥੋਂ ਤੱਕ ਕਿ ਜਦੋਂ ਚੌਥੀ ਵਾਰੀ ਕਾਰਵਾਈ ਕਰਨੀ ਸੀ, ਉਸ ਦਿਨ ਸਵੇਰੇ ਲਹਿਣਾ ਸਿੰਘ ਮਿਸਤਰੀ ਦੇ ਘਰ ਸਫ਼ਲਤਾ ਦੀ ਅਰਦਾਸ ਲਈ ਹਵਨ ਕੀਤਾ ਗਿਆ ਸੀ। ਉਸ ਨੂੰ ਵੀ ਕਾਰਵਾਈ ਦਾ ਪੂਰਾ ਸੱਚ ਨਹੀਂ ਸੀ ਦੱਸਿਆ ਗਿਆ ਅਤੇ ਜਦੋਂ ਸੂਬਾ ਰੂੜ ਸਿੰਘ ਹਵਨ ਤੋਂ ਬਾਅਦ ਲਹਿਣਾ ਸਿੰਘ ਦੇ ਘਰ ਪੁੱਜਾ ਸੀ, ਉਸ ਨੂੰ ਵੀ ਅਸਲ ਮਨੋਰਥ ਬਾਰੇ ਕੁਝ ਨਹੀਂ ਸੀ ਦੱਸਿਆ ਗਿਆ। ਖ਼ੈਰ, ਅਗਲੀ ਗਲ਼ ਇਹ ਹੈ ਕਿ ਬੁੱਚੜਾਂ ਵਿਰੁੱਧ ਕਾਰਵਾਈ ਕਰਨ ਦਾ ਮਨੋਰਥ ਪੂਰਾ ਹੋ ਗਿਆ ਅਤੇ ਬੁੱਚੜ-ਬੱਧ ਤੋਂ ਬਾਅਦ ਸਾਰੇ ਸਿੰਘ ਖਿੱਲਰ ਗਏ। ਕੋਈ ਘਰ ਚਲਾ ਗਿਆ, ਕੋਈ ਕਾਬੁਲ ਵੱਲ ਚਲਾ ਗਿਆ। ਗੁਲਾਬ

ਸਿੰਘ ਅਤੇ ਇਸ ਕਾਰਵਾਈ ਵਿੱਚ ਹਿੱਸਾ ਲੈਣ ਵਾਲੇ ਸਹਿਯੋਗੀ ਲਛਮਨ ਸਿੰਘ, ਜਵਾਹਰ ਸਿੰਘ ਤੇ ਭਗਵਾਨ ਸਿੰਘ ਮਾਲਵੇ ਨੂੰ ਨਿਕਲ ਗਏ।

ਗੁਲਾਬ ਸਿੰਘ ਦਾ ਪਹਿਲਾ ਮਨੋਰਥ ਪੂਰਾ ਹੋਇਆ ਜਿਸ ਲਈ ਉਸਨੇ ਸਤਿਗੁਰੂ ਜੀ ਦੇ ਨਾਂ 'ਤੇ ਰੱਜ ਕੇ ਝੂਠ ਬੋਲਿਆ ਸੀ ਅਤੇ ਖ਼ੂਬ ਮਿਹਨਤ ਕੀਤੀ ਸੀ ਕਿ ਕਿਸੇ ਤਰ੍ਹਾਂ ਵੀ ਬੁੱਚੜਾਂ ਵਿਰੁੱਧ ਕਾਰਵਾਈ ਢਿੱਲੀ ਨਾ ਪੈ ਜਾਵੇ। ਜਦੋਂ ਗਊ-ਘਾਤਕਾਂ ਵਿਰੁੱਧ ਪਹਿਲੀ ਕਾਰਵਾਈ ਕਰਨੀ ਸੀ, ਪਰ ਇਹ ਕਾਰਵਾਈ ਚਾਨਣੀ ਰਾਤ ਕਰਕੇ 14 ਕੁ ਦਿਨਾਂ ਲਈ, ਹਨੇਰਾ ਪੱਖ ਹੋਣ ਤੱਕ, ਮੁਲਤਵੀ ਕੀਤੀ ਗਈ ਸੀ ਅਤੇ ਹਿੱਸਾ ਲੈਣ ਵਾਲੇ ਸਾਰੇ ਕੂਕੇ ਸਿੰਘ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਸਨ। ਗੁਲਾਬੂ ਵੀ ਮਰ੍ਹਾਣੇ ਪਿੰਡ ਚਲਾ ਗਿਆ, ਪਰ ਛੇਤੀ ਹੀ ਵਾਪਸ ਅੰਮ੍ਰਿਤਸਰ ਆ ਗਿਆ। ਉਸ ਨੂੰ ਸਜ਼ਾ ਦਾ ਕੋਈ ਖੌਫ਼ ਨਹੀਂ ਸੀ। ਅਸੀਂ ਦੇਖਦੇ ਹਾਂ ਕਿ ਦੂਸਰੀ, ਤੀਸਰੀ ਅਤੇ ਚੌਥੀ ਕਾਰਵਾਈ ਸਮੇਂ ਕਈ ਕੂਕੇ ਸਿੰਘ ਬਦਲਦੇ ਗਏ, ਕਈ ਨਵੇਂ ਸ਼ਾਮਲ ਹੋ ਗਏ। ਪਰ ਦੂਰੋਂ ਆ ਕੇ ਵੀ 'ਗੁਲਾਬੂ ਚਮਾਰ' ਹਰ ਕਾਰਵਾਈ ਸਮੇਂ ਸ਼ਾਮਲ ਰਿਹਾ ਸੀ। ਇਹ ਅਨੋਖੀ, ਮਹੱਤਵਪੂਰਨ ਅਤੇ ਖ਼ਾਸ ਗਲ਼ ਸੀ। ਉਹ ਬੁੱਚੜਾਂ ਵਿਰੁੱਧ ਕਾਰਵਾਈ ਲਈ ਏਨਾ ਉਤਾਵਲਾ ਕਿਉਂ ਸੀ? ਇਹ ਸਮਝਣ ਦਾ ਜਤਨ ਕੀਤਾ ਜਾਣਾ ਚਾਹੀਦਾ ਹੈ। ਪਹਿਲੀ ਵਾਰੀ ਜਦੋਂ 14 ਕੁ ਦਿਨਾਂ ਲਈ ਕਾਰਵਾਈ ਮੁਲਤਵੀ ਕਰ ਦਿੱਤੀ ਗਈ ਸੀ ਅਤੇ ਉਹ ਮਰ੍ਹਾਣੇ ਚਲਾ ਗਿਆ ਸੀ, ਫੇਰ ਉਸ ਨੂੰ ਵਾਪਸ ਆਉਣ ਦੀ ਕੀ ਲੋੜ ਸੀ ? ਉਹ ਕੋਈ ਮੁੱਖ ਪਾਤਰ ਜਾਂ ਸਲਾਹਕਾਰ ਨਹੀਂ ਸੀ ਅਤੇ ਨਾ ਹੀ ਅੰਮ੍ਰਿਤਸਰ ਸ਼ਹਿਰ ਨਾਲ ਉਸਦਾ ਕੋਈ ਵਾਸਤਾ ਸੀ। ਫੇਰ ਕਿਸ ਕਾਰਨ ਗੁਲਾਬ ਸਿੰਘ ਮੁੜ ਆ ਕੇ ਸਿੰਘਾਂ ਵਿੱਚ ਸ਼ਾਮਲ ਹੋਇਆ? ਐਨਾ ਚਾਅ ਉਸਨੂੰ ਕਿਉਂ ਸੀ ? ਇਸ ਬਾਰੇ ਕਿਸੇ ਲੇਖਕ ਨੇ, ਕਿਸੇ ਵਿਦਵਾਨ ਨੇ ਘੋਖ ਕਰਨ ਦੀ ਲੋੜ ਨਹੀਂ ਸਮਝੀ ਅਤੇ ਨਾ ਹੀ ਇਸ ਪਿੱਛੇ ਉਸਦੇ ਮਨੋਰਥ ਬਾਰੇ।

ਮਾਲਵੇ ਵਿੱਚ ਆ ਕੇ ਗੁਲਾਬ ਸਿੰਘ 'ਖੁੱਡੀ' ਆ ਗਿਆ ਅਤੇ ਅੰਮ੍ਰਿਤਸਰ ਦੀ ਘਟਨਾ ਤੋਂ ਪੰਜਵੇਂ ਦਿਨ ਉਹ ਗਿਆਨੀ ਸਿੰਘ ਨੂੰ ਉਗਰਾਹੀ ਕਰਨ ਦੇ ਬਹਾਨੇ ਮਿਲਿਆ ਅਤੇ ਛੇਤੀ ਹੀ ਉਹ ਆਪਣੇ ਰੰਗ ਵਿੱਚ ਆ ਗਿਆ। ਗੁਲਾਬ ਸਿੰਘ ਨੇ ਹੀ ਗਿਆਨੀ ਸਿੰਘ ਨੂੰ ਦੱਸਿਆ ਕਿ ਉਹ ਰਾਏਕੋਟ ਨਗਰ ਦੇ ਬਾਹਰ ਬੁੱਚੜਖਾਨੇ 'ਤੇ ਹਮਲਾ ਕਰਨਾ ਚਾਹੁੰਦੇ ਹਨ, ਜੋ ਉਸ ਇਲਾਕੇ ਤੋਂ ਸ੍ਰੀ ਭੈਣੀ ਸਾਹਿਬ ਜਾਂਦੇ ਰਸਤੇ ਵਿੱਚ ਅਬਾਦੀ ਤੋਂ ਬਾਹਰਵਾਰ ਸੀ। ਗਿਆਨੀ ਸਿੰਘ ਗੁਲਾਬ ਸਿੰਘ ਦੀਆਂ ਗਲ਼ਾਂ ਵਿੱਚ ਆ ਗਿਆ ਅਤੇ ਉਸ ਨੇ ਗੁਲਾਬ ਸਿੰਘ ਨੂੰ ਸ਼ਸਤਰਾਂ ਅਤੇ ਆਦਮੀਆਂ ਨਾਲ ਮਦਦ ਕਰਨ ਦਾ ਭਰੋਸਾ ਦਿੱਤਾ। ਲੰਮੀ ਗਲ਼ ਨਾ ਕਰਦੇ ਹੋਏ ਆਖ਼ੀਰਲੀ ਗਲ ਤੇ ਆਉਂਦੇ ਹਾਂ ਕਿ ਸ੍ਰੀ ਅੰਮ੍ਰਿਤਸਰ ਵਾਂਗੂੰ ਰਾਏਕੋਟ ਬੁੱਚੜਾਂ 'ਤੇ ਵੀ ਹਮਲਾ ਹੋ ਗਿਆ। ਇਸ ਘਟਨਾ ਦੇ ਨਤੀਜੇ ਵਜੋਂ ਜੋ ਕੂਕੇ ਪਕੜੇ ਗਏ, ਉਨ੍ਹਾਂ ਚੋਂ ਚਾਰ ਕੂਕਿਆਂ- ਗੁਲਾਬ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ-ਉੱਤੇ ਬੱਸੀਆਂ ਕੋਠੀ ਵਿਖੇ ਮੁਕੱਦਮਾ ਚਲਾਇਆ ਗਿਆ। ਮੁਕੱਦਮੇ ਦੇ ਅਖ਼ੀਰ ਵਿੱਚ 28 ਜੁਲਾਈ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਗਵਾਹੀ ਲਈ ਬੁਲਾਇਆ ਗਿਆ ਸੀ। ਪਰ ਸਤਿਗੁਰੂ ਜੀ ਪਾਸੋਂ ਕੁਛ ਵੀ ਨਹੀਂ ਪੁੱਛਿਆ ਗਿਆ। ਬਗ਼ੈਰ ਕੁਛ ਪੁੱਛਿਆਂ ਹੀ ਸਤਿਗੁਰੂ

ਜੀ ਨੂੰ ਵਾਪਸ ਭੇਜ ਦਿੱਤਾ ਗਿਆ ਸੀ। ਜਦੋਂ ਚਾਰੋਂ ਕੂਕਿਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ, ਤਾਂ ਗੁਲਾਬ ਸਿੰਘ, ਸਰਕਾਰੀ ਰਿਪੋਰਟ ਅਨੁਸਾਰ, ਇਸ ਸ਼ਰਤ 'ਤੇ ਵਾਅਦਾ-ਮੁਆਫ਼ ਗਵਾਹ ਬਣ ਗਿਆ ਕਿ ਉਹ ਅੰਮ੍ਰਿਤਸਰ ਬੁੱਚੜ-ਕਤਲ ਕੇਸ ਦੇ ਦੋਸ਼ੀਆਂ ਬਾਰੇ ਸਰਕਾਰ ਨੂੰ ਪੂਰੀ ਜਾਣਕਾਰੀ ਦੇਵੇਗਾ।ਜਾਸੂਸ ਕ੍ਰਿਸਟੀ 2 ਅਗਸਤ 1871 ਨੂੰ ਗੁਲਾਬ ਸਿੰਘ ਨੂੰ ਲੈ ਕੇ ਅੰਮ੍ਰਿਤਸਰ ਆ ਗਿਆ।

ਗੁਲਾਬ ਸਿੰਘ ਦੇ ਵਾਅਦਾ-ਮੁਆਫ਼ ਗਵਾਹ ਬਣਨ ਅਤੇ ਸਜ਼ਾ ਸੁਣਾਏ ਜਾਣ ਤੋਂ ਪਹਿਲਾਂ ਹੀ, ਅੰਮ੍ਰਿਤਸਰ ਕਾਰਵਾਈ ਕਰਨ ਵਾਲੇ ਸਿੰਘ 22 ਜੁਲਾਈ 1871 ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਸਨ। 23 ਜੁਲਾਈ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਵੱਡਾ ਇਕੱਠ ਹੋਇਆ। ਉਸ ਤੋਂ ਪਹਿਲਾਂ ਰਾਏਕੋਟ ਦੀ ਘਟਨਾ ਵਾਪਰ ਚੁੱਕੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਨ੍ਹਾਂ ਸਿੰਘਾਂ ਨੂੰ ਅੰਮ੍ਰਿਤਸਰ ਕੇਸ ਦੇ ਹਾਲਾਤ ਬਾਰੇ ਪੁੱਛਿਆ। ਕੂਕੇ ਸਿੰਘਾਂ ਨੇ ਸੱਚ ਦੱਸ ਦਿੱਤਾ ਕਿ ਕਾਰਾ ਤਾਂ ਉਹਨਾਂ ਨੇ ਕੀਤਾ ਸੀ, ਪਰ ਸਰਕਾਰ ਨੂੰ ਕੁਛ ਵੀ ਪਤਾ ਨਹੀਂ ਲੱਗਾ ਹੈ ਅਤੇ ਸਰਕਾਰ ਨੇ 12 ਨਿਰਦੋਸ਼ਾਂ ਉੱਤੇ ਜ਼ੁਲਮ ਕਰਕੇ 'ਨਿਰਦੋਸ਼ਾਂ' ਪਾਸੋਂ ਦੋਸ਼ ਮਨਵਾ ਲਿਆ ਹੈ ਅਤੇ ਮੁਕੱਦਮਾ ਸੈਸ਼ਨ ਜੱਜ ਕੋਲ ਜਾਣ ਲਈ ਤਿਆਰ ਹੋ ਰਿਹਾ ਹੈ। ਇਹ ਸਭ ਸੁਣ ਕੇ ਸਰਬਤ ਦੀ ਭਲਾਈ ਮੰਗਣ ਵਾਲੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਕਰਨ ਆਏ ਸਿੰਘਾਂ ਨੂੰ ਬਚਨ ਕੀਤਾ ਕਿ ਕਾਰਾ ਤੁਸੀਂ ਕੀਤਾ ਹੈ, ਪਕੜੇ ਨਿਰਦੋਸ਼ ਗਏ ਹਨ। ਕੱਲ੍ਹ ਜਦੋਂ ਉਨ੍ਹਾਂ ਨੂੰ ਫਾਂਸੀ ਲੱਗ ਗਈ ਤਾਂ ਉਨ੍ਹਾਂ ਦੀ ਹੀ ਜੈ-ਜੈਕਾਰ ਹੋਵੇਗੀ, ਤੁਹਾਡੀ ਕੀਤੀ ਮਿਹਨਤ ਬਾਰੇ ਕਿਸੇ ਨੂੰ ਪਤਾ ਨਹੀਂ ਲੱਗਣਾ- ਮਿਹਨਤ ਤੁਸੀਂ ਕਰੋ ਤੇ ਫ਼ਲ ਕੋਈ ਹੋਰ ਲੈ ਜਾਵੇ, ਇਹ ਠੀਕ ਨਹੀਂ। ਤਾਂ ਤੇ ਤੁਸੀ ਆਪ ਜਾ ਕੇ, ਇਕਬਾਲੀ ਹੋ ਕੇ, ਬੇਦੋਸ਼ਿਆਂ ਨੂੰ ਛੁਡਾਵੋ। ਗੁਰੂ ਕੇ ਲਾਲਾਂ ਨੇ ਸਤਿਗੁਰੂ ਜੀ ਦੇ ਸਨਮੁੱਖ 'ਸਤਿ ਬਚਨ' ਕੀਤਾ ਅਤੇ ਅੰਮ੍ਰਿਤਸਰ ਆ ਕੇ ਕਚਹਿਰੀ ਵਿੱਚ ਜਾ ਕੇ ਇਕਬਾਲੀ ਹੋ ਗਏ ਕਿ ਬੁੱਚੜਾਂ ਦੇ ਕਤਲ ਉਨ੍ਹਾਂ ਨੇ ਹੀ ਕੀਤੇ ਸਨ। ਕਚਹਿਰੀ ਵਾਲੇ ਹੈਰਾਨ ਸਨ ਕਿਉਂਕਿ ਫ਼ਾਈਲਾਂ ਦਾ ਢਿੱਡ ਤਾਂ ਭਰ ਚੁੱਕਾ ਸੀ, ਸਾਰੀ ਤਫ਼ਤੀਸ਼ ਪੂਰੀ ਕਰ ਲਈ ਗਈ ਸੀ 'ਝੂਠੀ ਸੱਚੀ', ਹਥਿਆਰਾਂ ਦੀ ਬਰਾਮਦੀ ਵੀ ਦਰਜ ਕਰ ਲਈ ਗਈ ਸੀ। ਮੁਕੱਦਮਾ ਸੈਸ਼ਨ ਨੂੰ ਜਾਣ ਲਈ ਪੂਰੀ ਤਰ੍ਹਾਂ ਤਿਆਰ ਸੀ, ਪਰ ਹੁਣ ਕੂਕੇ ਸਿੰਘਾਂ ਦੇ ਆਪੂੰ ਇਕਬਾਲੀ ਹੋਣ ਬਾਰੇ ਕੀ ਕਰਦੇ? ਫ਼ਾਈਲਾਂ ਵਿੱਚ ਵੀ ਦਰਜ ਨਹੀਂ ਸਨ ਕਰ ਸਕਦੇ, ਜਿੰਨਾਂ ਚਿਰ ਕੋਈ ਠੋਸ ਪ੍ਰਮਾਣ ਨਾ ਮਿਲਦੇ। ਕੂਕੇ ਸਿੰਘਾਂ ਨੇ ਹਥਿਆਰ ਅਤੇ ਥਾਵਾਂ ਵੀ ਦੱਸ ਦਿੱਤੀਆਂ ਸਨ। ਜਾਸੂਸ ਕ੍ਰਿਸਟੀ ਲੁਧਿਆਣੇ ਗਿਆ ਹੋਇਆ ਸੀ- ਰਾਏਕੋਟ ਬੁੱਚੜ-ਬੱਧ ਕੇਸ ਦੇ ਸਬੰਧ ਵਿਚ। ਕੇਸ ਦੇ ਸਾਰੇ ਮੁਕੱਦਮੇ ਦੀ ਕਮਾਨ ਉਸ ਕੋਲ ਹੀ ਸੀ। ਇਸ ਲਈ ਕੂਕੇ ਸਿੰਘਾਂ ਦੇ ਇਕਬਾਲੀ ਹੋਣ ਬਾਅਦ ਵੀ ਪੁਲੀਸ ਨੇ ਕੋਈ ਰਿਪੋਰਟ ਦਰਜ ਨਾ ਕੀਤੀ ਪਰ ਕੂਕੇ ਸਿੰਘਾਂ ਨੂੰ ਹਿਰਾਸਤ ਵਿੱਚ ਰੱਖਿਆ। ਛੇਤੀ ਹੀ ਸਾਰੇ ਹਾਲਾਤ ਬਦਲ ਗਏ।

ਰਾਏਕੋਟ ਕੇਸ ਦਾ ਫ਼ੈਸਲਾ ਹੋ ਗਿਆ ਅਤੇ ਚਾਰ ਸਿੰਘਾਂ ਚੋਂ, ਜਿਨ੍ਹਾਂ ਨੂੰ ਫਾਂਸੀ ਦੀ ਸਜ਼ਾ ਹੋਈ ਸੀ, ਇੱਕ ਦੋਸ਼ੀ ਗੁਲਾਬ ਸਿੰਘ ਨੇ ਅੰਮ੍ਰਿਤਸਰ ਬੁੱਚੜ-ਬੱਧ ਕੇਸ ਬਾਰੇ ਪੂਰੀ ਜਾਣਕਾਰੀ ਦੇਣ ਦੀ ਅਤੇ ਬਦਲੇ ਵਿੱਚ ਵਾਅਦਾ-ਮੁਆਫ਼ ਗਵਾਹ ਬਣਨ ਦੀ ਪੇਸ਼ਕਸ਼

ਕੀਤੀ। ਪੁਲਿਸ ਕਪਤਾਨ ਕ੍ਰਿਸਟੀ ਅਜੇ ਲੁਧਿਆਣੇ ਹੀ ਸੀ। ਉਸ ਨੂੰ ਚਾਅ ਚੜ੍ਹ ਗਿਆ ਅਤੇ ਗੁਲਾਬ ਸਿੰਘ ਦੀ ਪੇਸ਼ਕਸ਼ ਮੰਨ ਕੇ ਉਸ ਨੂੰ ਅੰਮ੍ਰਿਤਸਰ ਲੈ ਆਇਆ।

ਹੁਣ ਅਗਲੀ ਪੁਲਸੀਆ ਖੇਡ ਸ਼ੁਰੂ ਹੁੰਦੀ ਹੈ। 25 ਜੁਲਾਈ 1871 ਨੂੰ ਅੰਮ੍ਰਿਤਸਰ ਕੇਸ ਬਾਰੇ ਪਕੜੇ ਗਏ ਨਿਰਦੋਸ਼ਾਂ ਉਪਰ ਮੁਕੱਦਮਾ ਚੱਲਣਾ ਸੀ। 26 ਜੁਲਾਈ 1871 ਈ. ਨੂੰ ਡੀ. ਸੀ. ਅੰਮ੍ਰਿਤਸਰ ਨੇ ਪੱਤਰ ਲਿਖ ਕੇ ਸੈਸ਼ਨ ਨੂੰ ਕਾਰਵਾਈ ਕਰਨ ਨੂੰ ਕਿਹਾ। 28 ਜੁਲਾਈ ਨੂੰ ਰਾਏਕੋਟ ਕੇਸ ਦਾ ਨਿਰਨਾ ਹੋਇਆ ਅਤੇ ਚਾਰੋਂ ਦੋਸ਼ੀਆਂ ਨੂੰ ਫ਼ਾਂਸੀ ਦੀ ਸਜ਼ਾ ਹੋਈ। ਇਸ ਤੋਂ ਬਾਅਦ ਹੀ ਗੁਲਾਬ ਸਿੰਘ ਵਾਅਦਾ-ਮੁਆਫ਼ ਗਵਾਹ ਬਣਿਆ ਅਤੇ 2 ਅਗਸਤ ਨੂੰ ਕ੍ਰਿਸਟੀ ਗੁਲਾਬ ਸਿੰਘ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਗਿਆ। ਏਥੇ ਸਵਾਲ ਉੱਠਦਾ ਹੈ ਕਿ 25 ਜੁਲਾਈ ਤੋਂ ਬਾਅਦ 'ਸੈਸ਼ਨ ਕੋਰਟ' ਵਾਲਾ ਮੁਕੱਦਮਾ ਕਿਉਂ ਲਟਕਾਇਆ ਗਿਆ? ਕੀ ਕਾਰਨ ਸੀ ਕਿ ਕਾਰਵਾਈ ਅੱਗੇ ਨਹੀਂ ਵਧੀ। ਇਹ ਇੱਕ ਭੇਦ ਭਰੀ ਗਲ਼ ਸੀ।

2 ਅਗਸਤ 1871 ਨੂੰ ਕ੍ਰਿਸਟੀ ਗੁਲਾਬ ਸਿੰਘ ਨੂੰ ਲੈ ਕੇ ਅੰਮ੍ਰਿਤਸਰ ਆ ਗਿਆ ਸੀ ਪਰ ਇਸ ਤੋਂ ਪਹਿਲਾਂ ਹੀ ਕੂਕੇ ਸਿੰਘ ਕਚਹਿਰੀ ਵਿੱਚ ਹਾਜ਼ਰ ਹੋ ਕੇ ਮੁਕੱਦਮੇ ਨਾਲ ਸੰਬੰਧਤ ਥਾਵਾਂ ਦਿਖਾ ਅਤੇ ਹਥਿਆਰ ਬਰਾਮਦ ਕਰਵਾ ਚੁੱਕੇ ਸਨ। ਪਰ ਇਹ ਸਾਰੀਆਂ ਗਲ਼ਾਂ ਫਾਈਲਾਂ ਵਿੱਚ ਤਾਂ ਨਹੀਂ ਸੀ ਲਿਖੀਆਂ ਜਾ ਸਕਦੀਆਂ। ਹੁਣ ਕ੍ਰਿਸਟੀ ਕੂਕੇ ਸਿੰਘਾਂ ਅਤੇ ਗੁਲਾਬ ਸਿੰਘ ਨੂੰ ਲੈ ਕੇ ਸਾਰੀਆਂ ਥਾਵਾਂ ਤੇ ਗਿਆ ਅਤੇ ਫਾਈਲਾਂ ਦਾ ਢਿੱਡ ਇਸ ਤਰੀਕੇ ਨਾਲ ਭਰਿਆ ਕੇ ਸਭ ਕੁਛ ਵਾਅਦਾ-ਮੁਆਫ਼ ਗਵਾਹ ਗੁਲਾਬ ਸਿੰਘ ਦੇ ਦੱਸਣ ਤੇ ਹੀ ਹੋਇਆ। ਪੁਲਿਸ ਇਸ ਤਰ੍ਹਾਂ ਕਰਦੀ ਹੀ ਹੈ। ਪੁਲਿਸ ਅਫ਼ਸਰ ਇਹ ਦੱਸ ਕੇ ਕਿ ਕੂਕੇ ਸਿੰਘ ਆਪ ਆ ਕਚਹਿਰੀ ਵਿਚ ਪੇਸ਼ ਹੋਏ ਸਨ, ਆਪਣੀ ਬੇਪਤੀ ਨਹੀਂ ਸਨ ਕਰਵਾ ਸਕਦੇ। ਸਗੋਂ ਪੜਤਾਲ ਇਸ ਤਰ੍ਹਾਂ ਦਿਖਾਈ ਗਈ ਕਿ ਕ੍ਰਿਸਟੀ ਨੇ ਬੜੀ ਮਿਹਨਤ ਨਾਲ ਅਤੇ ਗੁਲਾਬ ਸਿਘ ਦੇ ਦੱਸਣ ਤੇ ਹੀ ਕੂਕੇ ਸਿੰਘਾਂ ਨੂੰ ਪਕੜਿਆ ਸੀ। ਅੰਮ੍ਰਿਤਸਰ ਮੁਕੱਦਮੇ ਵਿੱਚ ਏਸੇ ਤਰ੍ਹਾਂ ਹੀ ਲਿਖਿਆ ਗਿਆ ਸੀ ਅਤੇ ਸੰਬੰਧਤ ਗਵਾਹੀਆਂ ਵਿੱਚ ਵੀ। ਸਿੰਘ ਭਾਵੇਂ ਕੁਛ ਵੀ ਬਿਆਨ ਦੇ ਰਹੇ ਸੀ, ਮਿਸਲ ਤਾਂ ਪੁਲਿਸ ਅਫ਼ਸਰਾਂ ਦੇ ਮਨ ਮੁਤਾਬਕ ਹੀ ਲਿਖੀ ਗਈ। ਉਸ ਵਕਤ ਕੌਣ ਦੇਖਦਾ ਜਾਂ ਦਿਖਾਲਦਾ ਸੀ ਕਿ ਗਵਾਹੀਆਂ ਵਿਚ ਕੀ ਲਿਖਿਆ ਗਿਆ ਸੀ ? ਅਖ਼ੀਰਲੀ ਗਲ਼ ਇਹ ਸੀ ਕਿ ਚਾਰ ਸਿੰਘਾਂ ਨੂੰ ਫ਼ਾਂਸੀ ਅਤੇ ਦੋ ਨੂੰ ਕਾਲੇ ਪਾਣੀ ਦੀ ਸਜ਼ਾ ਦੇ ਦਿੱਤੀ ਗਈ। ਬਾਰਾਂ ਨਿਰਦੋਸ਼ ਛੱਡ ਦਿੱਤੇ ਗਏ ਸਨ ਅਤੇ ਗੁਲਾਬ ਸਿੰਘ ਉਰਫ਼ 'ਗੁਲਾਬੂ' ਵੀ ਛੱਡ ਦਿੱਤਾ ਗਿਆ।

ਹੁਣ ਸਾਰੀ ਘਟਨਾ ਉੱਤੇ ਨਜ਼ਰਸਾਨੀ ਕਰਨ ਦੀ ਲੋੜ ਹੈ। ਗੁਲਾਬ ਸਿੰਘ ਰਾਏਕੋਟ ਅਤੇ ਅੰਮ੍ਰਿਤਸਰ ਕੇਸਾਂ ਵਿੱਚ ਸਜ਼ਾਵਾਂ ਦਾ ਪੁਖ਼ਤਾ ਗਵਾਹ ਬਣਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੰਗਰੇਜ਼ਾਂ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਨੂੰ ਭਾਰੀ ਸੱਟ ਵੱਜੀ। ਨਤੀਜੇ ਵਜੋਂ ਕਸ਼ਮੀਰ ਵਿੱਚ 'ਕੂਕਾ ਪਲਟਨ' ਤੁੜਵਾ ਦਿੱਤੀ ਗਈ। ਨਿਪਾਲ ਅਤੇ ਕਾਸ਼ੀਪੁਰ ਨਰੇਸ਼ ਨੂੰ ਵੀ ਪਿੱਛੇ ਹਟਣਾ ਪਿਆ ਅਤੇ ਸਿੰਘਾਂ ਉੱਤੇ ਸਖ਼ਤੀਆਂ ਸ਼ੁਰੂ ਹੋ ਗਈਆਂ। ਅੰਗਰੇਜ਼ ਸਰਕਾਰ ਅੰਮ੍ਰਿਤਸਰ ਅਤੇ ਰਾਏਕੋਟ ਕੇਸਾਂ ਦੀ ਆੜ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਗਰਿਫ਼ਤਾਰ ਕਰਾਉਣਾ ਚਾਹੁੰਦੀ ਸੀ, ਇਸ ਲਈ ਚੰਗੀ ਤਰ੍ਹਾਂ ਪੜਤਾਲ ਕੀਤੀ ਗਈ ਕਿ

ਇਹਨਾਂ ਦੋਨ੍ਹਾਂ ਘਟਨਾਵਾਂ ਪਿੱਛੇ ਸਤਿਗੁਰੂ ਰਾਮ ਸਿੰਘ ਜੀ ਦਾ ਕਿੰਨਾ ਕੁ ਹੱਥ ਸੀ। ਪਰ ਨਿਕਲਿਆ ਕੁਛ ਵੀ ਨਾ। ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿੱਚ ਇਸ ਬਾਬਤ ਇੱਕ ਫ਼ਾਈਲ ਪਈ ਹੋਈ ਹੈ, ਜਿਸ ਦਾ ਹੈਡਿੰਗ ਹੈ-

"Alleged connection of Ram Singh, the Kuka Guru, with the murder case at Amritsar and Raikote."

ਇਸ ਤਰ੍ਹਾਂ ਦੀ ਉਲਟੀ-ਸਿੱਧੀ ਪੜਤਾਲ ਦਸੰਬਰ 1871 ਈ. ਤੱਕ ਕਈ ਬਹਾਨਿਆਂ ਨਾਲ ਚੱਲਦੀ ਰਹੀ ਪਰ ਨਿਕਲਿਆ ਕੁਛ ਵੀ ਨਾ। ਹਾਂ, 31 ਦਸੰਬਰ 1871 ਨੂੰ ਇੱਕ ਵਾਰੀ ਫੇਰ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਪਿੰਡ ਵਿੱਚ ਹੀ ਨਜ਼ਰਬੰਦ ਕਰਕੇ ਬਾਹਰ-ਅੰਦਰ ਜਾਣ ਦੀ ਮਨਾਹੀ ਕਰ ਦਿੱਤੀ ਗਈ ਸੀ। ਏਸੇ ਕਾਰਨ ਹੀ ਲੋਹੜੀ-ਮਾਘੀ ਦਾ ਮੇਲਾ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਵਿੱਚ ਮਨਾਇਆ ਗਿਆ ਸੀ ਅਤੇ ਜਿਸ ਦੇ ਸਿੱਟੇ ਵਿੱਚ ਮਲੇਰਕੋਟਲੇ ਵਾਲੀ ਘਟਨਾ ਵਾਪਰ ਗਈ ਅਤੇ ਅੰਗਰੇਜ਼ ਸਰਕਾਰ ਨੂੰ ਮੌਕਾ ਮਿਲ ਗਿਆ ਸਤਿਗੁਰੂ ਜੀ ਨੂੰ ਗਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜਣ ਦਾ।

ਉਪਰੋਕਤ ਸਾਰੇ ਹਾਲਾਤ ਦਾ ਧੁਰਾ ਸੀ ਗੁਲਾਬ ਸਿੰਘ ਉਰਫ ਗੁਲਾਬੂ ਉਰਫ਼ 'ਗੁਲਾਬੂ ਚਮਾਰ' (ਉਸ ਦੁਆਰਾ ਅਤਿ-ਨੀਚ ਤੇ ਮਹਾਂ-ਘਟੀਆ ਕਰਮ ਕੀਤੇ ਜਾਣ ਕਾਰਨ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਉਸਨੂੰ ਇਹ 'ਲਕਬ' ਦਿੱਤਾ ਸੀ), ਜਿਸ ਨੇ ਦੋਨਾਂ ਥਾਵਾਂ ਤੇ ਕਾਰਵਾਈ ਕਰਨ ਵਾਲਿਆਂ ਨੂੰ ਸ੍ਰੀ ਸਤਿਗੁਰੂ ਜੀ ਦਾ 'ਹੁਕਮ' ਦੱਸ ਕੇ ਹੱਲਾਸ਼ੇਰੀ ਦਿੱਤੀ ਸੀ। ਸ੍ਰੀ ਸਤਿਗੁਰੂ ਜੀ ਨੇ ਤਾਂ ਇਸ ਤਰ੍ਹਾਂ ਦਾ ਹੁਕਮ ਦਿੱਤਾ ਹੀ ਨਹੀਂ ਸੀ। ਇਹ ਸੋਚਣ ਵਾਲੀ ਗਲ਼ ਹੈ ਕਿ ਗੁਲਾਬ ਸਿੰਘ ਨੇ ਸਤਿਗੁਰੂ ਜੀ ਦੇ ਨਾਂ ਦਾ ਝੂਠਾ ਆਸਰਾ ਕਿਉਂ ਲਿਆ? ਉਹ ਕੋਈ ਵਿਸ਼ੇਸ਼ ਅਥਵਾ ਪ੍ਰਮੁੱਖ ਵਿਅਕਤੀ ਵੀ ਨਹੀਂ ਸੀ। ਕੀ 'ਗੁਲਾਬੂ' ਨੇ ਇਹ ਸਭ ਕੁਝ ਆਪਣੀ ਮਰਜ਼ੀ ਨਾਲ ਕੀਤਾ ਸੀ ਕਿ ਕਿਸੇ ਨੇ ਕਹਿ ਕੇ ਕਰਵਾਇਆ ਸੀ ?

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਗਏ ਮਾਝੇ ਦੇ ਇੱਕ ਸੇਵਕ ਬਘੇਲ ਸਿੰਘ ਨੂੰ, ਜਦੋਂ ਉਹ ਰੰਗੂਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਿਆ ਸੀ, ਦਿੱਤੇ ਇੱਕ ਹੁਕਮਨਾਮੇ ਵਿੱਚ ਦੇਸ਼ ਦਾ, ਭੈਣੀ ਸਾਹਿਬ ਅਤੇ ਹੋਰ ਇਲਾਕਿਆਂ ਦਾ ਹਾਲ ਪੁੱਛਦੇ ਹਨ।ਇਸੇ ਹੁਕਮਨਾਮੇ ਵਿਚ ਆਪ ਬਘੇਲ ਸਿੰਘ ਨੂੰ ਪੁੱਛਦੇ ਹਨ-

"ਹੋਰ ਠੱਟੇ ਵਾਲਾ ਝੰਡਾ ਸਿੰਘ ਤੇ ਮਿਹਰ ਸਿੰਘ ਕਿਥੇ ਹੈਨ?"

ਇਸ ਤੋਂ ਅੱਗੇ ਗੁਲਾਬੂ ਬਾਰੇ ਪੁੱਛਦੇ ਹਨ-

"ਗੁਲਾਬੂ ਚਮਾਰ ਮਰ੍ਹਾਣੇ ਵਾਲਾ ਸੰਗਤ ਬਿਚਿ ਆਉਂਦਾ ਹੈ ਕੇ ਨਹੀ ਬੜਨ ਦਿਦੇ ਸਿੰਘ।"

ਇਸ ਤਰ੍ਹਾਂ ਸਭ ਦੀ ਨਫ਼ਰਤ ਦਾ ਪਾਤਰ ਬਣ ਗਿਆ ਸੀ ਨਿੰਦਕ 'ਗੁਲਾਬੂ ਚਮਾਰ'।

ਮੈਂ ਜਦੋਂ ਜਦੋਂ ਵੀ ਅੰਮ੍ਰਿਤਸਰ ਸਾਕੇ ਬਾਰੇ ਮੁਕੱਦਮੇ ਦੀਆਂ ਫ਼ਾਈਲਾਂ ਪੜ੍ਹਦਾ ਅਤੇ ਘੋਖ ਕਰਦਾ ਰਿਹਾ ਹਾਂ, ਸਭ ਗਵਾਹੀਆਂ ਨੂੰ ਧਿਆਨ ਨਾਲ ਪੜ੍ਹਿਆ ਹੈ, ਮੈਂ ਸਗੋਂ ਪਰੇਸ਼ਾਨੀ ਵਿੱਚ ਪੈਂਦਾ ਰਿਹਾ ਹਾਂ। ਮੁਕੱਦਮੇ ਬਾਰੇ ਗਵਾਹੀਆਂ ਨੂੰ ਬੜੇ ਹੀ ਧਿਆਨ ਨਾਲ ਪੜ੍ਹਨ ਦੀ ਲੋੜ ਹੁੰਦੀ ਹੈ, ਫੇਰ ਉਸ ਸਮੇਂ ਅੰਗਰੇਜ਼ ਸਰਕਾਰ ਹਰ ਤਰ੍ਹਾਂ ਦੇ ਹੀਲੇ ਵਰਤ

ਕੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੂੰ ਤਾਰਪੀਡੋ ਕਰਨਾ ਚਾਹੁੰਦੀ ਸੀ ਅਤੇ ਕਿਸੇ ਵੀ ਬਹਾਨੇ ਸਤਿਗੁਰੂ ਜੀ ਨੂੰ ਗਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦੇਣ ਲਈ ਯਤਨਸ਼ੀਲ ਸੀ। ਸਰਕਾਰ ਲਈ ਇਸ ਮਨੋਰਥ ਨੂੰ ਪੂਰਿਆਂ ਕਰਨਾ ਕੋਈ ਔਖੀ ਗਲ਼ ਨਹੀਂ ਸੀ। ਇਹਨਾਂ ਹਾਲਾਤਾਂ ਵਿੱਚ ਅੰਮ੍ਰਿਤਸਰ ਅਤੇ ਰਾਏਕੋਟ ਦੇ ਮੁਕੱਦਮਿਆਂ ਦਾ ਵਿਸ਼ਲੇਸ਼ਣ ਬੜੀ ਹੀ ਸਿਆਣਪ ਅਤੇ ਸਮਝਦਾਰੀ ਨਾਲ ਕਰਨ ਦੀ ਲੋੜ ਸੀ। ਮੈਂ ਇਹਨਾਂ ਮੁਕੱਦਮਿਆਂ ਦੀਆਂ ਫਾਈਲਾਂ ਨੂੰ ਜਿੰਨਾ ਅਧਿਕ ਘੋਖਦਾ ਰਿਹਾ ਹਾਂ, ਓਨਾਂ ਹੀ ਗੁੰਝਲ ਵਿਚ ਪੈ ਜਾਂਦਾ ਰਿਹਾ ਹਾਂ- ਗੁਲਾਬ ਸਿੰਘ ਉਰਫ 'ਗੁਲਾਬੂ ਚਮਾਰ' ਦੇ ਕਿਰਦਾਰ ਬਾਰੇ। ਕੀ ਉਸ ਨੇ ਇਹ ਸਭ ਜੋ ਕੀਤਾ ਸੀ, ਆਪੂੰ ਕੀਤਾ ਸੀ ਜਾਂ ਕਿਸੇ ਨੇ ਉਸ ਪਾਸੋਂ ਕਰਵਾਇਆ ਸੀ। ਆਪੂੰ ਕਰਨ ਵਿੱਚ ਮੈਨੂੰ ਕੋਈ ਕਾਰਨ ਨਜ਼ਰ ਨਹੀਂ ਆਇਆ-ਗੁਲਾਬ ਸਿੰਘ ਦੇ ਇਹਨਾਂ ਘਟਨਾਵਾਂ ਵਿੱਚ ਸ਼ਿਰਕਤ ਕਰਨ ਦਾ। ਉਸ ਦਾ ਕੋਈ ਮਨੋਰਥ ਵੀ ਜਾਹਰ ਨਹੀਂ ਹੁੰਦਾ। ਫਿਰ ਕਿਉਂ ਦੋਵੇਂ ਘਟਨਾਵਾਂ ਦੀ ਤਹਿ ਵਿੱਚ ਗੁਲਾਬ ਸਿੰਘ ਨਜ਼ਰੀਂ ਪੈਂਦਾ ਹੈ, ਉਹ ਸਭ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ 'ਹੁਕਮ' ਕਹਿ ਕੇ, ਝੂਠ ਬੋਲ ਕੇ, 'ਹੱਲਾਸ਼ੇਰੀ' ਦੇਂਦਾ ਹੈ ? ਮੈਂ ਅਨੇਕਾਂ ਵਾਰੀ ਸਾਰੀਆਂ ਫਾਈਲਾਂ ਪੜ੍ਹੀਆਂ ਹਨ ਪਰ ਮੇਰੇ ਅੰਦਰ ਦੀ 'ਗੁਲਾਬੂ ਚਮਾਰ' ਬਾਰੇ ਉਲਝਨ ਮੁੱਕਦੀ ਨਹੀਂ ਹੈ। ਇਸ ਲਈ ਮੈਂ ਸਾਰੇ ਤੱਥ ਅਤੇ ਹਕੀਕਤਾਂ ਪਾਠਕਾਂ ਸਾਹਮਣੇ ਰੱਖ ਦਿੱਤੀਆਂ ਹਨ ਤਾਂ ਜੁ ਇਸ ਲੇਖ ਨੂੰ ਪੜ੍ਹ ਕੇ ਪਾਠਕ ਆਪ ਹੀ 'ਸਹੀ ਨਿਰਨਾ' ਕਰ ਲੈਣ ਤੇ ਮੇਰੀ ਉਲਝਣ ਵੀ ਦੂਰ ਕਰ ਦੇਣ।



# ਮਲੇਰਕੋਟਲੇ ਦਾ ਸ਼ਹੀਦੀ ਸਾਕਾ

ਮਲੇਰਕੋਟਲੇ ਵਿਖੇ ਕੂਕਾ ਅਥਵਾ ਨਾਮਧਾਰੀ ਸਿੰਘਾਂ ਦਾ ਸ਼ਹੀਦੀ ਸਾਕਾ ਅੰਗਰੇਜ਼ ਬਸਤੀਵਾਦੀ ਰਵੱਈਏ ਦੀ ਬਹੁਤ ਹੀ ਘਿਨਾਉਣੀ ਤਸਵੀਰ ਪੇਸ਼ ਕਰਦਾ ਹੈ। ਬਸਤੀਵਾਦੀ ਮਨੋਰਥ ਦੇ ਵਿਸਤਾਰ ਲਈ ਅੰਗਰੇਜ਼ਾਂ ਨੇ ਹਿੰਦੁਸਤਾਨ ਵਿੱਚ ਕਲਕੱਤੇ ਤੋਂ ਲੈ ਕੇ ਪੰਜਾਬ ਤੱਕ, ਜੋ ਹੇਰਾਂਫੇਰੀਆਂ ਦਾ ਸਿਲਸਿਲਾ ਸ਼ੁਰੂ ਕੀਤਾ ਸੀ, ਧੋਖੇ ਦੇਣ ਅਤੇ ਝੂਠ ਬੋਲਣ ਦਾ ਰਵੱਈਆ ਅਖਤਿਆਰ ਕੀਤਾ ਸੀ, ਉਸ ਦੀ ਮਿਸਾਲ ਕਿਤੇ ਹੋਰ ਮਿਲਣੀ ਮੁਸ਼ਕਿਲ ਹੈ। ਰਾਜਨੀਤਕ ਮਰਯਾਦਾਵਾਂ ਨੂੰ ਛਿੱਕੇ ਟੰਗਦਿਆਂ ਹੋਇਆਂ ਉਹਨਾਂ ਨੇ ਆਪਣੇ ਮਨੋਰਥ ਲਈ ਅਵਧ ਦੀਆਂ ਬੇਗ਼ਮਾਂ ਪ੍ਰਤੀ ਵੀ ਅਤਿਆਚਾਰੀ ਅਤੇ ਸ਼ਰਮਨਾਕ ਰਵੱਈਆ ਅਪਨਾਇਆ ਸੀ। ਜਸੂਸੀ ਕਾਰਵਾਈਆਂ, ਆਪਣਿਆਂ ਨੂੰ ਆਪਣਿਆਂ ਨਾਲ ਲੜਵਾ ਕੇ ਹਰ ਇਲਾਕੇ ਵਿੱਚ ਆਪਣੇ ਮਨ-ਮੁਤਾਬਕ ਹਾਲਾਤ ਪੈਦਾ ਕੀਤੇ ਅਤੇ ਕਬਜ਼ੇ ਕੀਤੇ। ਆਪਣੇ ਕੌਲ-ਕਰਾਰਾਂ ਅਤੇ ਸੰਧੀਆਂ ਨੂੰ ਪਾਸੇ ਰੱਖਦਿਆਂ ਹੋਇਆ ਅੰਗਰੇਜ਼ਾਂ ਨੇ ਸਾਰੇ ਹਿੰਦੁਸਤਾਨ ਉੱਤੇ ਕਬਜ਼ਾ ਕਰ ਲਿਆ ਅਤੇ ਫੇਰ ਆਪਣੇ ਸਾਮਰਾਜ-ਵਾਦ ਨੂੰ ਨਿਸ਼ਕੰਟਕ ਅਤੇ ਪੱਕਿਆਂ ਕਰਨ ਲਈ ਵੀ ਏਸੇ ਤਰ੍ਹਾਂ ਦੇ ਹੱਥਕੰਡੇ ਅਪਨਾਏ। ਆਪਣੇ ਭਾਰਤੀ ਸਾਮਰਾਜ ਵਿਚਲੇ ਹਰ ਉਸ ਵਿਅਕਤੀ ਅਥਵਾ ਉੱਘੇ ਰਾਜਸੀ ਪਰਵਾਰਾਂ ਨੂੰ ਝੂਠੀਆਂ ਤੁਹਮਤਾਂ ਲਗਾ ਕੇ ਉਹਨਾਂ ਦੇ ਮੂਲ ਇਲਾਕਿਆਂ ਚੋਂ ਬਾਹਰ ਭੇਜ ਦਿੱਤਾ ਗਿਆ। ਉਹ ਲੋਕ ਭਾਵੇਂ ਦਿੱਲੀ ਦਰਬਾਰ ਦੇ ਸਨ ਜਾਂ ਲਾਹੌਰ ਦਰਬਾਰ ਦੇ, ਜਿਨ੍ਹਾਂ ਤੋਂ ਵੀ ਅੰਗਰੇਜ਼ਾਂ ਨੂੰ ਥੋੜਾ ਜਿਹਾ ਵੀ ਖ਼ਤਰਾ ਸੀ, ਬਾਹਰ ਕੱਢ ਦਿੱਤਾ। ਆਖ਼ਰੀ ਮੁਗ਼ਲ ਬਾਦਸ਼ਹ ਬਹਾਦੁਰ ਸ਼ਾਹ 'ਜ਼ਫਰ' ਨੂੰ ਹਿਮਾਯੂੰ ਦੇ ਮਕਬਰੇ 'ਚੋਂ ਗ੍ਰਿਫ਼ਤਾਰ ਕਰਨ ਲੱਗਿਆਂ ਜੋ ਕੌਲ ਕੀਤੇ ਸਨ, ਹਿਮਾਯੂੰ ਦੇ ਮਕਬਰੇ ਤੋਂ ਦਿੱਲੀ ਗੇਟ ਤੀਕ ਪਹੁੰਚਦਿਆਂ ਹੀ ਸਭ ਅੰਗਰੇਜ਼ ਸਰਕਾਰ ਨੇ ਵਿਸਾਰ ਦਿੱਤੇ। ਮਹਾਰਾਣੀ ਜਿੰਦਾਂ ਨੂੰ ਵੀ ਝੂਠੀਆਂ ਤੁਹਮਤਾਂ ਲਗਾ ਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਸੀ। ਇਸੇ ਤਰ੍ਹਾਂ ਦਾ ਵਰਤਾਓ-ਵਿਵਹਾਰ ਅੰਗਰੇਜ਼ਾਂ ਨੇ 'ਕੂਕਾ ਅੰਦੋਲਨ' ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਨਾਲ ਕੀਤਾ ਸੀ।

ਦਸਤਾਵੇਜ਼ਾਂ ਨੂੰ ਘੋਖਣ ਤੋਂ ਪਤਾ ਲੱਗਦਾ ਹੈ ਕਿ ਮਲੇਰਕੋਟਲੇ ਦੇ ਰੱਕੜ ਵਿੱਚ ਕੂਕਿਆਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਤੂੰਬਾ-ਤੂੰਬਾ ਕਰਕੇ ਉਡਾਉਣ ਪਿੱਛੇ ਅੰਗਰੇਜ਼ਾਂ ਦਾ ਜੌ ਮਨੋਰਥ ਛੁਪਿਆ ਹੋਇਆ ਸੀ, ਉਹ ਹੋਰ ਸੀ। ਉਹ ਸੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਿਰਵਾਸਤ ਕਰਨ ਵਾਲਾ ਗੰਭੀਰ ਵਾਤਾਵਰਨ ਸਿਰਜਣਾ। ਅੰਮ੍ਰਿਤਸਰ ਅਤੇ ਰਾਏਕੋਟ ਦੀਆਂ ਘਟਨਾਵਾਂ ਦਾ ਆਸਰਾ ਲੈ ਕੇ ਅੰਗਰੇਜ਼ ਸਤਿਗੁਰੂ ਜੀ ਵਿਰੁੱਧ ਕਾਰਵਾਈ ਕਰਨਾ ਚਾਹੁੰਦੇ ਸਨ, ਪਰ

ਉਹਨਾਂ ਨੂੰ ਪੱਕੇ ਸਬੂਤ ਨਹੀਂ ਸਨ ਮਿਲ ਰਹੇ। ਉਹਨਾਂ ਨੇ ਆਪਣੇ ਜਾਸੂਸ ਨਾਮਧਾਰੀ ਪਹਿਰਾਵੇ ਵਿੱਚ ਤਾਂ ਭੈਣੀ ਸਾਹਿਬ ਰੱਖੇ ਹੀ ਹੋਏ ਸਨ, ਏਸੇ ਪਿੰਡ ਦੇ ਨੰਬਰਦਾਰ ਵੀ ਵਿਖਾਵੇ ਵਜੋਂ ਸਤਿਗੁਰੂ ਰਾਮ ਸਿੰਘ ਜੀ ਪਾਸ ਸੇਵਕ ਬਣਕੇ ਜਾਂਦੇ ਹੁੰਦੇ ਸਨ, ਪਰ ਸਾਰੀਆਂ ਖ਼ਬਰਾਂ ਲੁਧਿਆਣੇ ਰਾਹੀਂ ਸਰਕਾਰ ਤੱਕ ਪਹੁੰਚਾ ਦੇਂਦੇ ਸਨ। ਸੁਖੂ ਨੰਬਰਦਾਰ ਨੇ ਮੈਕਨਬ ਨੂੰ ਦਿੱਤੀ ਆਪਣੀ ਗਵਾਹੀ ਵਿੱਚ ਇਹ ਗਲ਼ ਮੰਨੀ ਸੀ ਕਿ ਉਹ ਸਰਕਾਰ ਲਈ ਜਾਸੂਸੀ ਕਰਨ ਲਈ ਹੀ ਸਤਿਗੁਰੂ ਜੀ ਦਾ ਮਿੱਤਰ ਅਤੇ ਸੇਵਕ ਬਣਿਆ ਰਿਹਾ ਸੀ। ਨਾਲ ਲੱਗਦੇ ਪਿੰਡਾਂ ਦੇ ਨੰਬਰਦਾਰ ਵੀ 'ਕੂਕਾ ਅੰਦੋਲਨ' ਅਤੇ ਆਉਂਦੇ ਸਮੇਂ, ਮਾਰਚ/ਅਪ੍ਰੈਲ 1872 ਈ. ਨੂੰ, ਸਤਿਗੁਰੂ ਜੀ ਵੱਲੋਂ ਵੱਡੀ ਬਗ਼ਾਵਤ ਦੀਆਂ ਤਿਆਰੀਆਂ ਬਾਰੇ ਖ਼ਬਰਾਂ ਦਿੰਦੇ ਰਹਿੰਦੇ ਸਨ। ਏਸੇ ਕਰਕੇ ਹੀ ਦਸੰਬਰ 1871 ਈ. ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਪਿੰਡ ਤੋਂ ਬਾਹਰ ਜਾਣ 'ਤੇ ਪਾਬੰਦੀ ਲਗਾ ਦਿੱਤੀ ਗਈ ਸੀ। ਐਸੇ ਸਮੇਂ ਮਾਘੀ ਦਾ ਮੇਲਾ ਭੈਣੀ ਸਾਹਿਬ ਵਿੱਚ ਪਹਿਲੀ ਵਾਰ ਕੀਤਾ ਗਿਆ ਸੀ।

ਗਲ਼ ਅਸੀਂ ਮਲੇਰਕੋਟਲੇ ਬਾਰੇ ਸ਼ੁਰੂ ਕੀਤੀ ਸੀ। ਉਸ ਸਾਰੀ ਕਾਰਵਾਈ ਦੇ ਬੀਜ-ਬਿੰਦੂ ਤਾਂ ਪਹਿਲਾਂ ਹੀ ਸਿਰਜੇ ਜਾ ਚੁੱਕੇ ਸਨ- ਗੋਰਿਆਂ ਵੱਲੋਂ। ਜ਼ਰਾ ਵੇਖੀਏ- ਰੜ੍ਹ ਪਿੰਡ ਵਿੱਚ 68 ਨਾਮਧਾਰੀਆਂ (ਦੋ ਔਰਤਾਂ ਸਹਿਤ) ਨੇ ਆਪਣੇ ਆਪ ਨੂੰ ਬਿਨਾਂ ਕਿਸੇ ਉਜਰ ਦੇ ਸ਼ੇਰਪੁਰ ਦੇ ਥਾਣੇਦਾਰ ਦੇ ਹਵਾਲੇ ਕਰ ਦਿੱਤਾ ਸੀ ਅਤੇ ਸਾਰੇ ਹਥਿਆਰ, ਡਾਂਗਾਂ, ਟਕੂਏ, ਤਲਵਾਰਾਂ ਵੀ ਥਾਣੇ ਵਾਲਿਆਂ ਨੂੰ ਦੇ ਦਿੱਤੇ ਸਨ। ਇਸ ਤੱਥ ਦੀ ਪੁਸ਼ਟੀ ਕਾਵਨ-ਫੋਰਸਿੱਥ ਦੇ ਪੱਤਰ ਅਤੇ ਹੋਰ ਸਰਕਾਰੀ ਦਸਤਾਵੇਜ਼ ਵੀ ਕਰਦੇ ਹਨ। ਇਹਨਾਂ 68 ਨਾਮਧਾਰੀਆਂ ਚੋਂ 23 ਸਿੰਘ ਜ਼ਖਮੀ ਸਨ ਅਤੇ 7 ਤਾਂ ਮਾਰੂ ਫੱਟੜਾਂ ਵਾਲੇ ਸਨ, ਜੋ ਹੁਣ ਤੁਰ-ਫਿਰ ਵੀ ਨਹੀਂ ਸਨ ਸਕਦੇ। ਸਰਕਾਰ ਇਹ ਵੀ ਮੰਨਦੀ ਸੀ ਕਿ ਇਸ ਹਾਲਤ ਵਿਚ ਉਹ ਸਿੰਘ ਕੁਝ ਕਰ ਵੀ ਨਹੀਂ ਸਨ ਸਕਦੇ, ਭੁੱਖੇ ਤੇ ਥੱਕੇ ਹੋਏ ਸਨ। ਹੁਣ ਉਹ ਹੋਰ ਅੱਗੇ ਕੋਈ ਨੁਕਸਾਨ ਨਹੀਂ ਸਨ ਕਰ ਸਕਦੇ। ਸਾਰੇ ਕੈਦੀਆਂ ਨੂੰ ਬੇੜੀਆਂ ਲਗਾਈਆਂ ਹੋਈਆਂ ਸਨ। ਫੇਰ ਕੀ ਜਲਦੀ ਪਈ ਸੀ ਝੱਟ ਹੀ ਮਲੇਰ ਕੋਟਲੇ ਪਹੁੰਚਦਿਆਂ 17 ਜਨਵਰੀ ਵਾਲੇ ਦਿਨ ਬਿਨਾਂ ਕੋਈ ਪੜਤਾਲ ਕੀਤਿਆਂ ਤੋਪਾਂ ਨਾਲ ਉਡਾ ਦਿੱਤਾ, ਕਿਉਂ? ਜਦੋਂ ਗਰਿਫ਼ਤਾਰ ਸਿੰਘ ਕਿਸੇ ਵੀ ਤਰ੍ਹਾਂ ਦਾ ਨੁਕਸਾਨ ਨਹੀਂ ਸਨ ਪਹੁੰਚਾ ਸਕਦੇ ਤਾਂ ਫੇਰ ਆਰਾਮ ਨਾਲ ਪੜਤਾਲ ਕਿਉਂ ਨਾ ਕੀਤੀ ਗਈ?

ਪਕੜੇ ਗਏ 68 ਨਾਮਧਾਰੀਆਂ ਨੂੰ 17 ਜਨਵਰੀ 1872 ਨੂੰ ਅੱਠ ਗੱਡਿਆਂ ਉੱਤੇ ਅਤੇ ਗੰਭੀਰ-ਜ਼ਖਮੀਆਂ ਨੂੰ ਅੱਠ ਹੀ ਮੰਜੀਆਂ 'ਤੇ ਪਾ ਕੇ, ਬਾਕੀਆਂ ਨੂੰ ਜੋ ਤੁਰ ਸਕਦੇ ਸਨ, ਗੱਡਿਆਂ ਦੇ ਪਿੱਛੇ ਪਿੱਛੇ ਮਲੇਰਕੋਟਲੇ ਨੂੰ ਤੋਰ ਦਿੱਤਾ ਗਿਆ। 16 ਜਨਵਰੀ ਨੂੰ ਮੀਂਹ ਪੈ ਚੁੱਕਾ ਸੀ ਅਤੇ ਉਹ ਬੜੀ ਮੁਸ਼ਕਲ ਨਾਲ 17 ਜਨਵਰੀ ਨੂੰ ਸ਼ਾਮ ਦੇ 4 ਵਜੇ (ਸਰਕਾਰੀ ਦਸਤਾਵੇਜ਼ਾਂ ਅਨੁਸਾਰ) ਮਲੇਰਕੋਟਲੇ ਪੁੱਜੇ ਸਨ। ਉਹਨਾਂ ਨੂੰ ਕਿਸੇ ਥਾਣੇ, ਜਾਂ ਕਿਲੇ ਵਿੱਚ ਰੱਖਿਆ ਜਾ ਸਕਦਾ ਸੀ। ਭਰ ਸਰਦੀਆਂ ਵਿੱਚ ਸ਼ਾਮ ਦੇ 4 ਵਜੇ ਚਾਨਣ ਕਾਫ਼ੀ ਘਟ ਜਾਂਦਾ ਹੈ, ਫੇਰ ਕੀ ਜਲਦੀ ਪਈ ਹੋਈ ਸੀ? ਕਾਰਵਾਈ ਅਗਲੇ ਦਿਨ ਵੀ ਕੀਤੀ ਜਾ ਸਕਦੀ ਸੀ। ਇਹਨਾਂ ਸਾਰੀਆਂ ਗਲ਼ਾਂ ਦਾ ਜਵਾਬ ਵੀ ਦਸਤਾਵੇਜ਼ਾਂ ਵਿੱਚ ਮੌਜੂਦ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਮੇਲੇ 'ਤੇ ਤੈਨਾਤ ਪੁਲਿਸ ਇੰਸਪੈਕਟਰ ਨੂੰ ਦੱਸ ਦਿੱਤਾ ਸੀ ਕਿ ਕੁਝ ਸਰੀਰ

ਉਹਨਾਂ ਦੇ ਹੁਕਮਾਂ ਤੋਂ ਬਾਹਰ ਹਨ ਅਤੇ 13 ਸਿੰਘਾਂ ਨਾਂ ਵੀ ਲਿਖਵਾਏ ਸਨ ਕਿ ਸਮਾਂ ਰਹਿੰਦਿਆਂ ਸਰਕਾਰ ਲੁੜੀਂਦੀ ਕਾਰਵਾਈ ਕਰੇ। ਸੂਬਾ ਲੱਖਾ ਸਿੰਘ ਨੂੰ ਵੀ ਲੁਧਿਆਣੇ ਖ਼ਬਰ ਦੇਣ ਲਈ ਭੇਜਿਆ ਗਿਆ ਸੀ, ਪਰ ਸਰਕਾਰ ਨੇ ਕੁਝ ਨਾ ਕੀਤਾ। ਕਾਰਨ ਸੀ ਸਰਕਾਰ ਚਾਹੁੰਦੀ ਸੀ ਕਿ ਹਾਲਾਤ ਵਿਗੜਨ ਅਤੇ ਉਸ ਨੂੰ ਮੌਕਾ ਮਿਲੇ- ਸਤਿਗੁਰੂ ਜੀ ਨੂੰ ਪੰਜਾਬ ਤੋਂ ਬਾਹਰ ਭੇਜਣ ਦਾ। ਇਸ ਲਈ ਸਤਿਗੁਰੂ ਜੀ ਤੋਂ ਇਲਾਵਾ ਹੋਰ ਕਿਸ ਕਿਸ ਨੂੰ ਨਿਰਵਾਸਤ ਕੀਤਾ ਜਾਣਾ ਸੀ, ਸਭ ਪਹਿਲਾਂ ਤੋਂ ਹੀ ਮਿਥਿਆ ਹੋਇਆ ਸੀ ਅਤੇ ਮੌਕਾ ਮਿਲਦਿਆਂ ਹੀ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਨਿਰਵਾਸਤ ਕਰ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ, 1872 ਦੇ ਤੜਕੇ ਚਾਰ ਵਜੇ ਹੀ, ਕਮਿਸ਼ਨਰ ਫ਼ੋਰਸਿੱਥ ਨੇ ਮਲੇਰਕੋਟਲੇ ਨੂੰ ਤੁਰਨ ਤੋਂ ਪਹਿਲਾਂ ਹੀ ਇਲਾਹਾਬਾਦ ਲਈ ਗੱਡੀ 'ਤੇ ਬਿਠਾ ਦਿੱਤਾ ਸੀ, ਏਨੀ ਕਾਹਲੀ ਕਿਉਂ? ਕਿਉਂਕਿ ਇਹ ਸਾਰੀ ਕਾਰਵਾਈ ਪਹਿਲਾਂ ਤੋਂ ਹੀ ਮਿੱਥੀ ਹੋਈ ਸੀ।

ਹੁਣ ਮਲੇਰਕੋਟਲੇ ਦੇ ਸ਼ਹੀਦਾਂ ਦੀ ਗਲ਼ ਕਰੀਏ। ਡਿਪਟੀ ਕਮਿਸ਼ਨਰ ਕਾਵਨ 17 ਜਨਵਰੀ ਨੂੰ ਫ਼ੋਰਸਿਥ ਨੂੰ ਲਿਖੀ ਚਿੱਠੀ ਵਿੱਚ ਲਿਖਦਾ ਹੈ- "ਮੈਂ ਉਸੇ ਦਿਨ, ਅਰਥਾਤ 17 ਜਨਵਰੀ ਨੂੰ, 50 ਕੂਕਿਆਂ ਨੂੰ ਉਡਾ ਦੇਣ ਦਾ ਪਹਿਲੋਂ ਹੀ ਮਨ ਬਣਾਇਆ ਹੋਇਆ ਸੀ। ਇੱਕ ਕੂਕੇ ਨੇ ਰੋਹ ਵਿੱਚ ਆ ਕੇ ਮੇਰੇ 'ਤੇ ਹਮਲਾ ਕਰ ਦਿੱਤਾ ਜਿਸ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ ਗਿਆ।" ਇਸ ਤਰ੍ਹਾਂ ਕਾਵਨ ਨੇ 50 ਦੀ ਗਿਣਤੀ ਪੂਰੀ ਕਰ ਲਈ ਸੀ, ਜੋ ਉਸਨੇ ਸਿੰਘਾਂ ਦੇ ਕੋਟਲੇ ਪੁੱਜਣ ਤੋਂ ਪਹਿਲਾਂ ਹੀ ਸੋਚੀ ਹੋਈ ਸੀ। ਸੰਭਵ ਹੈ ਕਿ ਬਾਲਕ ਬਿਸ਼ਨ ਸਿੰਘ ਨੂੰ ਉਸਦੇ ਸਤਿਗੁਰੂ ਬਾਰੇ ਕਾਵਨ ਨੇ ਵੱਧ-ਘੱਟ ਬੋਲ ਕੇ, ਗਲ਼ ਪਵਾ ਕੇ ਮਰਵਾ ਦਿੱਤਾ ਹੋਵੇ। ਜ਼ਰਾ ਵਿਚਾਰੀਏ, ਕਾਵਨ ਲਿਖਦਾ ਹੈ ਕਿ ਕੂਕਾ ਮੇਰੇ ਗਲ ਪੈ ਗਿਆ ਸੀ ਤਾਂਹੀਓਂ ਉਸਨੂੰ ਤਲਵਾਰ ਨਾਲ ਮਾਰ ਦਿੱਤਾ ਗਿਆ।

ਡਿਪਟੀ ਕਮਿਸ਼ਨਰ ਕਾਵਨ ਕੋਲ ਦੋ ਸੌ ਤੋਂ ਉੱਪਰ ਫ਼ੌਜੀ ਅਤੇ ਪੁਲਿਸ ਵਾਲੇ ਮੌਜੂਦ ਸਨ ਅਤੇ ਉਸਦੇ ਗਿਰਦ ਵੀ ਸੁਰੱਖਿਆ ਲਈ ਕਈ ਸਿਪਾਹੀ ਤੈਨਾਤ ਸਨ। ਕੀ ਦੋ ਜਾਂ ਤਿੰਨ ਸਿਪਾਹੀ ਇਕੱਲੇ ਛੋਟੇ ਬੱਚੇ ਨੂੰ ਕਾਬੂ ਨਹੀਂ ਸਨ ਕਰ ਸਕਦੇ ਅਤੇ ਕਾਵਨ ਨੂੰ ਛੁਡਾ ਸਕਦੇ? ਗਲ਼ ਤਾਂ ਕਾਵਨ ਦੁਆਰਾ ਉਸੇ ਦਿਨ 50 ਕੂਕਿਆਂ ਨੂੰ ਮੌਤ ਦੇ ਘਾਟ ਉਤਾਰਨ ਵਾਲੀ ਹੀ ਸੀ।49 ਕੂਕੇ ਤਾਂ ਤੋਪਾਂ ਸਾਹਮਣੇ ਤੋਪਾਂ ਦੇ ਗੋਲਿਆਂ ਨਾਲ ਸ਼ਹੀਦ ਕਰ ਦਿੱਤੇ ਗਏ ਸਨ ਅਤੇ 50ਵੀਂ ਗਿਣਤੀ ਨੂੰ ਪੂਰਿਆਂ ਕਰਨ ਲਈ ਬਾਲਕ ਬਿਸ਼ਨ ਸਿੰਘ ਦੇ ਪਹਿਲਾਂ ਹੱਥ ਵੱਢੇ ਅਤੇ ਫੇਰ ਉਸਨੂੰ ਟੋਟੇ-ਟੋਟੇ ਕਰਕੇ 50 ਦੀ ਗਿਣਤੀ ਪੂਰੀ ਕਰ ਦਿੱਤੀ ਗਈ। ਬਾਕੀ 16 ਸਿੰਘਾਂ ਬਾਰੇ ਪਹਿਲਾਂ, ਕਾਵਨ ਦਾ ਵਿਚਾਰ ਸੀ, ਉਹਨਾਂ ਨੂੰ ਮਲੌਦ ਲੈ ਜਾ ਕੇ ਸਜ਼ਾ ਦਿੱਤੀ ਜਾਵੇ, ਪਰ ਫੇਰ ਅਗਲੇ ਦਿਨ ਰਸਮੀ ਕਾਰਵਾਈ ਕਰਕੇ ਕਮਿਸ਼ਨਰ ਫ਼ੋਰਸਿਥ ਨੇ ਉਹਨਾਂ ਨੂੰ ਵੀ ਸ਼ਹੀਦ ਕਰ ਦਿੱਤਾ।

ਬਾਲਕ ਬਿਸ਼ਨ ਸਿੰਘ ਰਾਮਗੜ੍ਹੀਆ, ਭਾਈਚਾਰੇ ਦਾ ਚੰਨ-ਚਿਰਾਗ਼ ਸੀ। ਉਸ ਦੇ ਵੱਡੇ-ਵਡੇਰੇ ਮਿਸਤਰੀਆਂ ਵਾਲੇ ਕੰਮ ਤੋਂ ਇਲਾਵਾ ਵਾਹੀ-ਖੇਤੀ ਵੀ ਕਰਦੇ ਸਨ। ਦਸਤਾਵੇਜ਼ਾਂ ਵਿੱਚ ਬਿਸ਼ਨ ਸਿੰਘ ਦੇ ਨਾਂ ਅੱਗੇ 'ਜ਼ਿਮੀਦਾਰ' ਲਿਖਿਆ ਮਿਲਦਾ ਹੈ। ਇਸ ਬਾਰੇ ਮੈਂ ਖ਼ੁਦ ਪਿੰਡ ਰੜ੍ਹ (ਅਸਲ ਨਾਂ ਹੈ 'ਰੜ ਗੜ') ਜਾ ਕੇ ਬਜ਼ੁਰਗ ਅਤੇ ਬਿਰਧ ਹੋ ਚੁੱਕੇ ਪ੍ਰੋਹਤ ਤੋਂ ਵੀ

ਪੁੱਛਿਆ ਸੀ। ਇਸ ਮੌਕੇ ਤੇ ਸ੍ਰੀ ਭੈਣੀ ਸਾਹਿਬ ਰਹਿੰਦਾ ਸੰਤ ਲਾਲ ਸਿੰਘ, ਜੋ ਸ਼ਹੀਦ ਬਿਸ਼ਨ ਸਿੰਘ ਦਾ ਰਿਸ਼ਤੇਦਾਰ ਸੀ, ਮੇਰੇ ਨਾਲ ਸੀ। ਸਭ ਨੇ ਇਸ ਗਲ਼ ਦੀ ਪੁਸ਼ਟੀ ਕੀਤੀ ਕਿ ਬਿਸ਼ਨ ਸਿੰਘ ਦਾ ਪਰਿਵਾਰ ਰਾਮਗੜ੍ਹੀਆ ਭਾਈਚਾਰੇ 'ਚੋਂ ਸੀ ਅਤੇ ਉਹਦੇ ਬਜ਼ੁਰਗ ਵਾਹੀ ਵੀ ਕਰਦੇ ਹੁੰਦੇ ਸਨ। ਵੀਰ-ਬਾਲਕ ਬਿਸ਼ਨ ਸਿੰਘ ਵੀ ਅੰਗਰੇਜ਼ਾਂ ਦੀ ਕੋਝੀ ਚਲਾਕੀ ਦਾ ਸ਼ਿਕਾਰ ਬਣ ਗਿਆ ਸੀ।

ਕੂਕੇ ਸਿੰਘ ਤਾਂ ਆਏ ਹੀ ਸ਼ਹੀਦੀਆਂ ਪਾਉਣ ਲਈ ਸਨ, ਤਾਂ ਹੀ ਉਹਨਾਂ ਨੂੰ ਮਾਰਨ ਵਾਲਿਆਂ ਦੇ ਚੇਹਰੇ ਡਰੇ ਅਤੇ ਸਹਿਮੇ ਹੋਏ ਸਨ, ਮਰਨ ਵਾਲਿਆਂ ਦੇ ਚੇਹਰੇ ਬੇ-ਗ਼ਮ ਸਨ ਅਤੇ ਸ਼ਹੀਦੀਆਂ ਪਾਉਣ ਲਈ ਦਗ਼ਦੇ-ਲਾਲ ਹੋਏ ਹੋਏ ਸਨ। ਫ਼ੌਜਾਂ ਅਤੇ ਰਿਆਸਤੀ ਪਲਟਨਾਂ ਵਾਲੇ ਸਿਪਾਹੀ ਜਿਨ੍ਹਾਂ ਪਾਸ ਸ਼ਸਤਰ ਸਨ, ਬੇ-ਹਥਿਆਰੇ ਅਤੇ ਜ਼ਖਮੀਆਂ ਤੋਂ ਭੈ-ਭੀਤ ਸਨ, ਕੁਝ ਸਮਾਂ ਪੜਤਾਲ ਲਈ ਵੀ ਨਹੀਂ ਸਨ ਕੂਕੇ ਕੈਦੀਆਂ ਨੂੰ ਰੱਖ ਸਕੇ। ਕਾਹਲੀ ਨਾਲ ਕਾਨੂੰਨ ਨੂੰ ਛਿੱਕੇ ਟੰਗ ਕੇ ਆਪ ਭੈ-ਮੁਕਤ ਹੋ ਗਏ ਅਤੇ ਜੋ ਇਸ ਸਾਰੇ ਹਾਲਾਤ ਨੂੰ ਵਿਗੜਨ ਦੇਣ ਵਾਲਾ ਮਨੋਰਥ ਸੀ- ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਕੇ 'ਕੂਕਾ ਅੰਦੋਲਨ' ਰਾਹੀਂ ਉਪਜ ਰਹੀ ਬਗ਼ਾਵਤੀ ਹਾਲਤ ਨੂੰ ਖ਼ਤਮ ਕਰਨ ਦਾ ਮਨੋਰਥ ਪੂਰਾ ਕਰ ਲਿਆ ਗਿਆ। ਇਹ ਸੀ ਮਲੇਰਕੋਟਲੇ ਵਾਲੇ ਹਾਲਾਤਾਂ ਨੂੰ ਹੋਰ ਵਿਗੜਨ ਦੇਣ ਦੇ ਪਿੱਛੇ ਮਨੋਰਥ।

ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ, ਜੋ ਮਲੇਰਕੋਟਲੇ ਤੋਪਾਂ ਸਾਹਮਣੇ ਖੜ੍ਹੇ ਹੋ ਕੇ ਸ਼ਹੀਦੀਆਂ ਪਾ ਗਏ, ਉਹਨਾਂ ਦੀਆਂ ਭਾਵਨਾਵਾਂ ਨੂੰ ਪ੍ਰਗਟਾਉਂਦਾ ਇੱਕ ਸ਼ੇਅਰ ਮੈਨੂੰ ਯਾਦ ਆ ਰਿਹਾ ਹੈ-

*ਸੁਨਾ ਹੈ ਜਬ ਸੇ ਕਿ ਮਰਨਾ ਹੀ ਜ਼ਿੰਦਗ਼ੀ ਹੈ।*
*ਬਾਂਧ ਕਰ ਕ਼ਫਨ ਸਰ ਪੇ, ਕਾਤ਼ਲ ਕੋ ਢੂਢਤੇ ਹੈਂ।*

ਦੋ ਮਾਈਆਂ ਇੰਦ ਕੌਰ ਅਤੇ ਖ਼ੇਮ ਕੌਰ ਨੂੰ ਪਟਿਆਲਾ ਅਫ਼ਸਰਾਂ ਦੇ ਹਵਾਲੇ ਕਰ ਦਿੱਤਾ ਗਿਆ। ਮਾਰਨ ਵਾਲਿਆਂ ਨੂੰ ਸਭ ਲਾਹਨਤਾਂ ਪਾਉਂਦੇ ਹਨ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਨੂੰ ਯਾਦ ਕਰਦੇ ਹਨ।ਸੰਨ 2022 ਈ. ਵਿੱਚ ਸ਼ਹੀਦਾਂ ਦਾ 150 ਸਾਲਾ ਸਮਾਂ ਆਉਣ ਵਾਲਾ ਹੈ, ਜਾਨਾਂ ਵਾਰ ਗਏ ਕੂਕੇ ਅਥਵਾ ਨਾਮਧਾਰੀ ਸਿੰਘਾਂ ਦੇ ਕਾਰਨਾਮੇ ਹੋਰ ਵੀ ਚੰਗੀ ਤਰ੍ਹਾਂ ਲੋਕਾਂ ਸਾਹਮਣੇ ਲਿਆਂਦੇ ਜਾਣੇ ਚਾਹੀਦੇ ਹਨ।

ਅੱਜ ਵੀ ਅਸੀਂ ਸ਼ਹੀਦਾਂ ਪ੍ਰਤੀ ਨਤਮਸਤਕ ਹੋ ਕੇ ਸ਼ਰਧਾਂਜਲੀਆਂ ਭੇਟ ਕਰ ਰਹੇ ਹਾਂ।

ਅਖ਼ੀਰ ਵਿੱਚ, ਅੰਗਰੇਜ਼ਾਂ ਦੀ ਕਰਤੂਤ ਦੱਸ ਕੇ ਲੇਖ ਸਮਾਪਤ ਕਰਦਾ ਹਾਂ।-

ਸ਼ੇਰਪੁਰ ਵਿਖੇ ਜ਼ਖਮੀਆਂ ਦੇ ਜ਼ਖਮ ਸੀਣ 'ਤੇ ਖ਼ਰਚ ਆਏ- 3 ਰੁਪਏ ਅਤੇ 6 ਪਾਈ, ਅਤੇ 8 ਗੱਡਿਆਂ- ਜਿਨ੍ਹਾਂ 'ਤੇ ਬਿਠਾ ਕੇ ਸ਼ਹੀਦਾਂ ਨੂੰ ਸ਼ੇਰਪੁਰ ਤੋਂ ਮਲੇਰਕੋਟਲੇ ਭੇਜਿਆ ਗਿਆ ਸੀ- ਦਾ ਕਿਰਾਇਆ 25 ਰੁਪਏ ਸਰਕਾਰ ਨੇ ਸ਼ਹੀਦਾਂ ਦੀਆਂ ਵਸਤਾਂ (ਕੰਬਲ, ਗੜਵੇ, ਟਕੂਏ ਆਦਿ) ਨੀਲਾਮ ਕਰਕੇ 17 ਰੁਪਏ ਅਤੇ 1 ਆਨਾ ਵੱਟ ਕੇ ਕੁਝ ਹੱਦ ਤੱਕ ਖ਼ਰਚ ਪੂਰਾ ਕਰ ਲਿਆ ਸੀ।



# ਮਲੇਰਕੋਟਲੇ ਕੌਣ ਜਿੱਤਿਆ

17 ਜਨਵਰੀ 1872 ਈ. ਮਲੇਰਕੋਟਲਾ ਦੇ ਨੇੜੇ ਰੱਕੜ ਦਾ ਮੈਦਾਨ। ਇਹ ਮੈਦਾਨ ਅੱਜ ਇਤਿਹਾਸ ਦਾ ਖ਼ੂਨੀ ਸਾਕੇ ਵਾਲਾ ਪੰਨਾ ਸਿਰਜਣ ਲੱਗਾ ਹੈ। ਦੇਸ਼ ਦੀ ਆਜ਼ਾਦੀ ਲਈ ਤੂੰਬਾ-ਤੂੰਬਾ ਹੋ ਕੇ ਸ਼ਹੀਦ ਹੋਣ ਵਾਲਿਆਂ ਦੀ ਦਾਸਤਾਨ ਬਣਨ ਲੱਗਾ ਹੈ। ਫ਼ੌਜਾਂ ਇਕੱਠੀਆਂ ਹੋ ਰਹੀਆਂ ਹਨ, ਅੰਗਰੇਜ਼ ਅਫ਼ਸਰ ਕਾਹਲੀ-ਕਾਹਲੀ ਏਧਰ-ਓਧਰ ਦੌੜ-ਦੌੜ ਕੇ ਸਾਰੇ ਇੰਤਜ਼ਾਮ ਦੇਖ ਰਹੇ ਹਨ ਅਤੇ ਉਹਨਾਂ ਦੇ ਸੇਵਕ ਵੀ ਨਾਲ ਹੀ 'ਜੀ-ਹਜ਼ੂਰੀ' ਕਰਨ ਵਿੱਚ ਲੱਗੇ ਹੋਏ ਹਨ। ਉਡੀਕ ਹੈ ਇਸ ਸਾਰੇ 'ਐਪੀਸੋਡ' ਅਥਵਾ 'ਸਾਕੇ' ਦੇ ਮੁੱਖ ਪਾਤਰਾਂ ਦੀ।

ਮਲੇਰਕੋਟਲਾ ਮੁਸਲਮਾਨੀ ਰਿਆਸਤ ਹੈ ਪੰਜਾਬ ਵਿੱਚ ਅਤੇ ਇਸਨੂੰ 'ਗੁਰ-ਇਤਿਹਾਸ' ਦੀ ਰੱਖਿਆ ਵੀ ਮਿਲੀ ਹੋਈ ਹੈ। ਇਹ ਦੋ ਜਾਗੀਰਾਂ ਮਲੇਰ ਅਤੇ ਕੋਟਲਾ, ਜੋ ਕਿਸੇ ਸਮੇਂ ਅਲੱਗ ਅੱਲਗ ਸਨ, ਮਿਲਾ ਕੇ ਮਲੇਰਕੋਟਲਾ ਬਣਿਆ ਹੋਇਆ ਹੈ। ਅੱਜ ਇਹ ਥਾਂ ਇਕ ਬੇਮਿਸਾਲ 'ਖ਼ੂਨੀ ਸਾਕੇ' ਦੀ ਇਤਿਹਾਸਕ ਗਵਾਹ ਬਣਨ ਲੱਗੀ ਹੈ। ਲਓ- ਮੁੱਖ ਪਾਤਰ ਵੀ ਆ ਗਏ ਹਨ। ਕੁਝ ਸਿੰਘ ਮੰਜਿਆਂ ਤੇ ਚੁੱਕੀ ਆ ਰਹੇ ਹਨ, ਜੋ ਬੈਠਣ ਅਤੇ ਤੁਰਨ ਤੋਂ ਅਸਮਰੱਥ ਹਨ, ਕੁਝ ਗੱਡਿਆਂ ਤੇ ਬੈਠੇ ਹੋਏ ਨੇ- ਇਹ ਜ਼ਖਮੀ ਹਨ ਅਤੇ ਤੁਰਨ ਤੋਂ ਔਖੇ ਹਨ। ਕੁਝ ਗੱਡਿਆਂ ਦੇ ਪਿੱਛੇ-ਪਿੱਛੇ ਤੁਰਦੇ ਆ ਰਹੇ ਹਨ, ਇਹਨਾਂ ਨੂੰ ਆਪਸ ਵਿੱਚ ਬੰਨ੍ਹਿਆ ਹੋਇਆ ਹੈ। ਮੌਸਮ- ਭਰ ਸਰਦੀ ਦਾ ਹੈ, ਬੱਦਲਵਾਈ ਬਣੀ ਹੋਈ ਹੈ। ਰਾਤ ਨੂੰ ਇਸ ਸਾਰੇ ਇਲਾਕੇ ਵਿੱਚ ਮੀਂਹ ਪਿਆ ਸੀ, ਇਸ ਲਈ ਥਾਂ-ਥਾਂ ਚਿੱਕੜ ਦਿਸਦਾ ਹੈ। ਠੱਕਾ ਵਗ ਰਿਹਾ ਹੈ ਜੋ ਠੰਢ ਨੂੰ ਹੋਰ ਚੁੱਭਣ ਵਾਲਾ ਬਣਾ ਰਿਹਾ ਹੈ।

ਇੱਕਦਮ ਸਾਰੇ ਮਾਹੌਲ ਵਿੱਚ ਹਲਚਲ ਮਚ ਗਈ। ਸਰਦ ਹਾਲਾਤ ਵੀ ਗਰਮ ਹੋਣ ਲੱਗ ਪਏ। ਗੋਰੇ, ਕਾਲੇ ਫ਼ੌਜੀ ਅਤੇ ਆਮ ਲੋਕ ਚੌਕੰਨੇ ਹੋ ਗਏ। ਮਲੇਰਕੋਟਲੇ ਦੇ ਤਮਾਸ਼ਬੀਨ ਲੋਕ ਜਿਨ੍ਹਾਂ ਨੂੰ ਮੁਨਾਦੀ ਕਰਕੇ ਹੋਣ ਵਾਲੀ ਸਾਰੀ ਕਾਰਵਾਈ ਨੂੰ ਅੱਖੀਂ ਦੇਖਣ ਲਈ ਬੁਲਾਇਆ ਗਿਆ ਸੀ, ਸਿਰ ਤੋਂ ਪੈਰਾਂ ਤੀਕ ਡਰ ਨਾਲ ਕੰਬ ਗਏ ਅਤੇ ਉਹਨਾਂ ਨੂੰ ਦੋ ਦਿਨ ਪਹਿਲਾਂ ਦੀ ਸਵੇਰ ਵਾਲੀ ਘਟਨਾ ਯਾਦ ਆ ਗਈ। ਸਭ ਡਰੇ ਹੋਏ ਸਨ। ਮੀਂਹ ਅਤੇ ਚਿੱਕੜ ਕਾਰਨ ਗੱਡੇ ਹੋਰ ਹੌਲੀ ਚੱਲਦੇ ਹੋਏ ਆਏ। ਦੁਪਹਿਰ ਹੋ ਚੁੱਕੀ ਹੈ। ਰਿਆਸਤੀ ਫ਼ੌਜੀਆਂ ਨੇ ਗੋਰੇ ਅਫ਼ਸਰ ਦੇ ਹੁਕਮ ਨਾਲ ਸਾਰਿਆਂ ਨੂੰ ਘੇਰੇ ਵਿੱਚ ਲੈ ਲਿਆ ਅਤੇ ਹੌਲੀ ਹੌਲੀ ਸਾਰਿਆਂ ਨੂੰ ਇੱਕ ਥਾਂ ਇਕੱਠਿਆਂ ਕੀਤਾ ਗਿਆ। ਮੰਜੇ ਥੱਲੇ ਉਤਾਰ ਦਿੱਤੇ ਗਏ। ਗੱਡਿਆਂ ਤੋਂ ਸਵਾਰ ਉਤਾਰ ਲਏ ਗਏ, ਪਿੱਛੇ ਪੈਦਲ ਵੀ ਜੋ ਆਪਸ ਵਿੱਚ ਬੰਨ੍ਹੇ ਹੋਏ ਸਨ, ਖੋਲ੍ਹ ਕੇ ਸਭ ਨੂੰ ਗਿੱਲੀ ਜ਼ਮੀਨ ਤੇ ਬੈਠਣ ਨੂੰ ਮਜਬੂਰ ਕੀਤਾ ਗਿਆ। ਪੈਦਲ

ਅਤੇ ਗੱਡਿਆਂ 'ਤੇ ਆਉਣ ਵਾਲੇ ਪਾਤਰ 'ਕੂਕੇ' ਸਿੰਘ ਹਨ, ਜਿਨ੍ਹਾਂ ਨੂੰ 'ਨਾਮਧਾਰੀ' ਵੀ ਕਿਹਾ ਜਾਂਦਾ ਹੈ। ਇਹ ਸਾਰੇ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਹਨ, ਜੋ ਉੱਚੀ-ਉੱਚੀ ਪੜ੍ਹਦੇ ਹੁੰਦੇ ਹਨ - **"ਭੈਣੀ ਸਤਿਗੁਰੂ ਜਾਗਿਆ ਹੋਰ ਝੂਠ ਜਹਾਨਾ।"**

ਸਾਰਾ ਮਹੌਲ ਦੋ ਤਰ੍ਹਾਂ ਦੇ ਭਾਵਾਂ ਨਾਲ ਵੰਡਿਆ ਗਿਆ, ਇੱਕ ਪਾਸੇ ਫ਼ੌਜਾਂ ਹਨ, ਲਾਮ-ਲਸ਼ਕਰ ਤੇ ਤੋਪਾਂ ਹਨ। ਦੂਸਰੇ ਪਾਸੇ ਗਲ਼ਾਂ ਵਿੱਚ ਮਾਲਾ ਪਾਈ ਪੰਜਾਬ ਦੇ ਆਮ ਦੇਸ਼-ਭਗਤ ਸਿੱਖ ਹਨ- 'ਬੇ-ਗ਼ਮ' ਤੇ 'ਬੇ-ਖ਼ੌਫ਼'। ਇੱਕ ਪਾਸੇ ਬਾਦਸ਼ਾਹੀਆਂ ਹਨ, ਰਿਆਸਤਾਂ ਅਤੇ ਰਜਵਾੜੇ ਹਨ ਦੂਸਰੇ ਪਾਸੇ ਚਮਤਕਾਰ ਹਨ। ਇੱਕ ਪਾਸੇ ਸਧਾਰਨ ਕਿਰਤੀ ਲੋਕ ਹਨ ਜਿਨ੍ਹਾਂ ਵਿਚ ਸਹਿਮ ਹੈ, ਡਰ ਹੈ, ਭੈਅ ਹੈ, ਦੂਸਰੇ ਪਾਸੇ 'ਬੇ-ਗ਼ਮ' ਕੂਕੇ ਹਨ। ਨਿਡਰ ਚਿਹਰਿਆਂ 'ਤੇ ਤੇਜ ਹੈ, ਲਾਲੀਆਂ ਹਨ- ਨਾ ਮੌਤ ਦਾ ਭੈਅ, ਨਾ ਕਿਸੇ ਬਾਦਸ਼ਾਹੀਆਂ, ਸਰਕਾਰਾਂ ਦਾ ਡਰ। ਇੱਕ ਪਾਸੇ ਜਾਨ ਲੈਣ ਵਾਲੇ ਇਕੱਠੇ ਹੋਏ ਹੋਏ ਹਨ, ਦੂਸਰੇ ਪਾਸੇ ਜਾਨਾਂ ਦੇਣ ਵਾਲੇ ਇਕੱਠੇ ਹੋਏ ਹਨ। ਇੱਕ ਪਾਸੇ ਡਰ ਨਾਲ ਕੋਈ ਉੱਚਾ ਬੋਲ ਨਹੀਂ ਰਿਹਾ, ਦੂਸਰੇ ਪਾਸੇ ਖ਼ੁਸ਼ੀ ਨਾਲ ਬਾਣੀਆਂ ਪੜ੍ਹੀਆਂ ਜਾ ਰਹੀਆਂ ਹਨ। ਹੁਣ ਛੇਤੀ ਹੀ ਇਹ ਰੱਕੜ ਦਾ ਮੈਦਾਨ ਇਹਨਾਂ ਸਿੰਘਾਂ ਦੇ ਖ਼ੂਨ ਨਾਲ ਲਾਲ ਹੋ ਜਾਵੇਗਾ ਕਿਉਂਕਿ ਇੱਕ ਪਾਸੇ ਦੇਸ਼ ਨੂੰ ਗੁਲਾਮ ਬਨਾਉਣ ਵਾਲੇ ਤੋਪਾਂ ਲੈ ਕੇ ਖੜ੍ਹੇ ਹਨ ਅਤੇ ਦੂਸਰੇ ਪਾਸੇ ਦੇਸ਼ ਦੀ ਸੁਤੰਤਰਤਾ ਲਈ ਜਾਨਾਂ ਵਾਰਨ ਵਾਲੇ ਤਿਆਰ ਹਨ। ਇੱਕ ਪਾਸੇ ਦੇਸ਼-ਧਰੋਹੀ ਹਨ, ਸਰਕਾਰ ਦੇ 'ਟੋਡੀ' ਵਫ਼ਾਦਾਰ ਹਨ ਤੇ ਦੂਸਰੇ ਪਾਸੇ ਵਤਨ-ਪ੍ਰਸਤ ਹਨ ਜੋ ਕਦੇ ਗ਼ੁਲਾਮੀ ਨੂੰ ਸਵੀਕਾਰ ਨਹੀਂ ਕਰਦੇ- ਅੰਗਰੇਜ਼ ਸਰਕਾਰ ਦੇ ਵਿਰੋਧੀ ਅਤੇ ਗ਼ੈਰ-ਵਫ਼ਾਦਾਰ। ਇਹਨਾਂ ਕੂਕਿਆਂ ਨੂੰ ਛੇਤੀ ਹੀ ਤੋਪਾਂ ਨਾਲ ਉਡਾ ਦਿੱਤਾ ਜਾਵੇਗਾ- ਪਰ ਇਹ ਹਨ ਕੌਣ?

ਇਹ ਸਾਰੇ ਸਿੰਘ ਕੂਕੇ- ਗੁਰੂ ਰਾਮ ਸਿੰਘ ਦੇ ਸੇਵਕ ਹਨ, ਪੈਰੋਕਾਰ ਹਨ। ਸਤਿਗੁਰੂ ਜੀ ਨੇ 'ਖ਼ਾਲਸਾ ਰਾਜ' ਦਾ ਪਤਨ ਆਪਣੀ ਨੇਤਰੀਂ ਦੇਖਿਆ ਸੀ ਅਤੇ ਸਾਰੇ ਹਾਲਾਤ ਨੂੰ ਸਮਝਿਆ ਸੀ। ਪੰਜਾਬ ਵਿੱਚ ਇਹਨਾਂ ਨੇ ਸੁਤੰਤਰਤਾ ਦੀ ਲਹਿਰ- 'ਕੂਕਾ ਲਹਿਰ' ਚਲਾਈ ਹੋਈ ਸੀ ਜੋ ਮੁੜ ਤੋਂ 'ਖ਼ਾਲਸਾ ਰਾਜ' ਸਥਾਪਤ ਕਰਨਾ ਚਾਹੁੰਦੇ ਸਨ ਅਤੇ ਅੰਗਰੇਜ਼ਾਂ ਨੂੰ ਆਪਣੇ ਦੇਸ਼ 'ਚੋਂ ਬਾਹਰ ਕੱਢਣਾ ਚਾਹੁੰਦੇ ਸਨ। ਝਗੜਾ ਇਹ ਸੀ ਕਿ ਅੰਗਰੇਜ਼ ਆਪਣਾ ਰਾਜ ਪੱਕਿਆਂ ਕਰਨਾ ਚਾਹੁੰਦਾ ਸੀ ਜਦਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਗੋਰਿਆਂ ਨੂੰ ਦੇਸ਼ੋਂ ਬਾਹਰ ਕੱਢ ਦੇਣ ਦੀ ਲਹਿਰ ਚਲਾਈ ਹੋਈ ਸੀ। ਬਸ, ਅਸਲ ਵਿੱਚ ਇਹੀ ਕਾਰਨ ਸੀ ਪਿਛੋਕੜ ਵਿੱਚ ਅੱਜ ਦੇ ਸੀਨ ਦਾ।

ਮਲੇਰਕੋਟਲੇ 'ਤੇ ਹਮਲਾ ਸੋਚੀ ਹੋਈ ਵਿਓਂਤ ਸੀ ਮਸਤਾਨਿਆਂ ਦੀ। ਭਾਵੇਂ ਸਤਿਗੁਰੂ ਜੀ ਦਾ ਦ੍ਰਿਸ਼ਟੀਕੋਣ ਹੋਰ ਸੀ ਪਰ ਮਲੇਰੀਆਂ ਵੱਲੋਂ ਬੈਲ-ਬੱਧ ਦੀ ਘਟਨਾ ਇੱਕ ਤਤਕਾਲੀਨ ਕਾਰਨ ਬਣੀ ਮਲੇਰਕੋਟਲੇ 'ਤੇ ਹਮਲੇ ਦਾ। ਭਾਵੇਂ ਮਲੇਰਕੋਟਲੇ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਕਿਰਪਾ ਦਾ ਆਸ਼ੀਰਵਾਦ ਪ੍ਰਾਪਤ ਸੀ ਪਰ ਮੁਸਲਮਾਨ ਗਊ-ਬੱਧ ਕਰਨੋਂ ਨਹੀਂ ਸਨ ਟਲਦੇ, ਹਟਦੇ। ਬਾਬਾ ਸਾਹਿਬ ਸਿੰਘ ਬੇਦੀ ਨੇ ਵੀ ਇਸੇ ਕਾਰਨ ਹੀ 18ਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿੱਚ ਦੋ ਵਾਰੀ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ। ਉਸ ਸਮੇਂ ਵੀ ਮਲੇਰੀਆਂ ਨੇ ਗਊ-ਬੱਧ ਕਰਨ ਤੋਂ ਖ਼ਿਮਾ ਮੰਗੀ ਸੀ ਅਤੇ ਅੱਗੇ ਤੋਂ ਇਸ ਤਰ੍ਹਾਂ ਨਾ ਕਰਨ

ਦਾ ਭਰੋਸਾ ਦਿਵਾਇਆ ਸੀ। ਪਰ ਮਲੇਰ ਕੋਟਲੇ ਵਾਲਿਆ ਨੇ ਫੇਰ ਉਹੀ ਕਸਬ ਫੜੀ ਰੱਖਿਆ। ਇਸ ਵਾਰੀ ਇੱਕ ਨਾਮਧਾਰੀ ਗੁਰਮੁਖ ਸਿੰਘ ਨੰਬਰਦਾਰ ਦੇ ਸਾਹਮਣੇ ਬੈਲ ਜ਼ਿਬਾਹ ਕਰਨ ਦਾ ਪਾਪ ਉਨ੍ਹਾਂ ਨੇ ਕੀਤਾ, ਜੋ ਉਪਰੋਕਤ ਘਟਨਾ ਦਾ ਕਾਰਨ ਬਣਿਆ ਅਤੇ 150 ਕੁ ਨਾਮਧਾਰੀ ਸਿੰਘਾਂ ਨੇ ਭੈਣੀ ਸਾਹਿਬ ਮਾਘੀ ਤੋਂ ਬਾਅਦ ਇਕੱਠੇ ਹੋ ਕੇ 15 ਜਨਵਰੀ 1872 ਨੂੰ ਮਲੇਰਕੋਟਲੇ ਉੱਤੇ ਹਮਲਾ ਕਰਕੇ ਉਹਨਾਂ ਨੂੰ ਡੰਨ ਦਿੱਤਾ ਸੀ।

ਅੰਗਰੇਜ਼ ਅਧਿਕਾਰੀ ਕਾਫ਼ੀ ਸਮੇਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਸੁਤੰਤਰਤਾ ਲਈ ਮਿਸ਼ਨ ਨੂੰ ਚਲਾਏ ਜਾਣ ਤੋਂ ਔਖੇ ਸਨ ਅਤੇ ਯੋਗ ਕਾਰਵਾਈ ਕਰਨ ਲਈ ਕਿਸੇ ਮੌਕੇ ਦੀ ਤਲਾਸ਼ ਵਿੱਚ ਸਨ। ਇਹ ਮੌਕਾ ਉਹਨਾਂ ਨੂੰ ਛੇਤੀ ਹੀ ਮਿਲ ਗਿਆ। ਮਲੇਰਕੋਟਲੇ ਉੱਤੇ ਨਾਮਧਾਰੀ ਸਿੰਘਾਂ ਦੇ ਹਮਲੇ ਨੂੰ ਅੰਗਰੇਜ਼ਾਂ ਨੇ ਆਪਣੇ ਸਾਮਰਾਜ 'ਤੇ ਹਮਲਾ ਜਾਣਿਆ ਅਤੇ ਕਠੋਰ ਕਾਰਵਾਈ ਲਈ ਮਲੇਰਕੋਟਲੇ 68 ਸਿੰਘ ਨੂੰ ਫੜ ਲਿਆਂਦਾ। ਉਹ ਅਤਿ ਸਖ਼ਤ ਕਾਰਵਾਈ ਕਰਨਾ ਚਾਹੁੰਦੇ ਸਨ। ਉਹਨਾਂ ਦੀ ਸਾਮਰਾਜੀ ਨੀਤੀ ਵੀ ਇਹੋ ਕਹਿੰਦੀ ਸੀ। ਲਾਰਡ ਡਲਹੌਜੀ ਦੀ ਸਪਸ਼ਟ ਹਦਾਇਤ ਸੀ ਕਿ ਪੰਜਾਬ ਦੇ ਕਿਸੇ ਵੀ ਹਿਸੇ ਵਿੱਚ ਸਾਡੇ ਉਲਟ ਕੋਈ ਕਾਰਵਾਈ ਹੋਵੇ, ਉਸ ਦਾ ਫੌਰੀ ਤੌਰ ਤੇ ਸਖ਼ਤੀ ਨਾਲ ਮੁਕਾਬਲਾ ਕਰਕੇ ਦਬਾ ਦਿੱਤੀ ਜਾਵੇ ਅਤੇ ਇਹ ਕਠੋਰ ਕਾਰਵਾਈ ਉਹਨਾਂ ਲਈ ਨਾ ਕੇਵਲ ਪੰਜਾਬ ਵਿੱਚ ਹੀ ਰਾਜ ਦੀ ਸਥਿੱਰਤਾ ਲਈ ਜ਼ਰੂਰੀ ਹੈ ਸਗੋਂ ਹਿੰਦੁਸਤਾਨ ਵਿੱਚ ਵੀ ਉਹ ਇਸ ਤਰ੍ਹਾਂ ਟਿਕੇ ਰਹਿ ਸਕਦੇ ਹਨ। ਕੂਕਿਆਂ ਵਿਰੁੱਧ ਕਾਰਵਾਈ ਕਰਨ ਲਈ ਇੱਕ ਅੰਗਰੇਜ਼ ਅਫ਼ਸਰਾਂ ਦੀ ਰਾਏ ਸੀ- **"Let us Rule with the iron rod in hand".**

ਇਹੀ ਨੀਤੀ ਉਹਨਾਂ ਨੇ ਮਲੇਰਕੋਟਲੇ ਵਰਤੀ- ਲੋਕਾਂ ਦੇ ਮਨਾਂ ਵਿੱਚ ਦਹਿਸ਼ਤ ਪਾਉਣ ਦੀ, ਡਰ ਬੈਠਾਉਣ ਦੀ।

ਫੜ੍ਹੇ ਗਏ 66 ਸਿੰਘ ਅਤੇ ਦੋ ਮਾਈਆਂ ਮਲੇਰਕੋਟਲੇ ਲਿਆਂਦੇ ਜਾਂਦੇ ਹਨ। ਬਿਨਾ ਮੁਕੱਦਮਾ ਚਲਾਏ ਲੁਧਿਆਣਾ ਜ਼ਿਲੇ ਦਾ ਡਿਪਟੀ ਕਮਿਸ਼ਨਰ ਸਿੰਘਾਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਦਿੰਦਾ ਹੈ ਭਾਵੇਂ ਉਸ ਨੂੰ ਮੌਤ ਦੀ ਸਜ਼ਾ ਦੇਣ ਦਾ ਅਖ਼ਤਿਆਰ ਨਹੀਂ, ਪਰ ਇਹ ਬੇਖ਼ੌਫ਼ ਹਨ, ਦੇਸ਼-ਭਗਤ ਹਨ, ਸ਼ਾਨ ਨਾਲ ਸ਼ਹੀਦ ਹੋਣਾ ਚਾਹੁੰਦੇ ਹਨ, ਤੋਪਾਂ ਨਾਲ ਬੱਝਣ ਤੋਂ ਇਨਕਾਰ ਕਰਦੇ ਹਨ ਅਤੇ ਆਪ ਵਾਰੋ ਵਾਰੀ ਸਾਹਮਣੇ ਆ ਕੇ ਤੋਪਾਂ ਦਾ ਖਾਜਾ ਬਣਦੇ ਹਨ। ਤੋਪਾਂ ਗਰਜਦੀਆਂ ਹਨ, ਸਰੀਰ ਤੂੰਬਾ-ਤੂੰਬਾ ਹੋ ਉਡ ਜਾਂਦੇ ਹਨ। ਵਾਤਾਵਰਣ ਲਹੂ-ਲੁਹਾਨ ਹੋਇਆ ਇਤਿਹਾਸ ਲਿਖਦਾ ਹੈ। ਮਰਨ ਵਾਲੇ ਜੈਕਾਰੇ ਛੱਡਦੇ ਹਨ, ਮਾਰਨ ਵਾਲੇ ਭੈਅ-ਭੀਤ ਹਨ। ਕੈਸਾ ਨਜ਼ਾਰਾ ਹੈ! ਜਦੋਂ ਕਮਿਸ਼ਨਰ ਫੋਰਸਿੱਥ ਨੂੰ ਇਸ ਸਖ਼ਤ ਸਜ਼ਾ ਦੇਣ ਬਾਰੇ ਪੁੱਛਿਆ ਗਿਆ ਤਾਂ ਉਹ ਸਿੰਘਾਂ ਦੇ ਇਤਿਹਾਸ ਬਾਰੇ ਦੱਸਦਾ ਹੈ ਕਿ ਸਿੰਘ ਇੱਕ ਸ਼ਾਨਦਾਰ ਮੌਤ ਮਰਨਾ ਪਸੰਦ ਕਰਦੇ ਹਨ। ਕੋਈ ਢੇਮਾਂ ਤੇ ਖੜ੍ਹਾ ਹੋ ਕੇ ਸ਼ਹੀਦ ਹੁੰਦਾ ਹੈ, ਕੋਈ ਕਾਵਨ ਦੀ ਦਾਹੜੀ ਪੁੱਟਦਾ ਹੋਇਆ ਸ਼ਹੀਦ ਹੁੰਦਾ ਹੈ। ਮਾਰਨ ਵਾਲੇ ਮਾਰੀ ਜਾਂਦੇ ਹਨ, ਮਰਨ ਵਾਲੇ ਆਪੇ ਆ ਆ ਕੇ ਸ਼ਹੀਦ ਹੁੰਦੇ ਹਨ। ਮਾਰਨ ਵਾਲੇ ਮੰਜ਼ਰ ਨੂੰ ਦੇਖ ਕੇ ਡਰਦੇ ਹਨ, ਮਰਨ ਵਾਲੇ ਨੂੰ ਮਰਨ ਦਾ ਚਾਅ ਚੜ੍ਹਦਾ ਹੈ। ।ਇਹ ਹੈ ਦੇਸ਼-ਭਗਤੀ, ਗੁਰੂ-ਭਗਤੀ।

ਇਹ ਵਾਕਿਆ ਵਾਪਰਿਆ ਮਲੇਰਕੋਟਲੇ 17-18 ਜਨਵਰੀ ਨੂੰ। 18 ਜਨਵਰੀ 1872 ਨੂੰ ਸਵੇਰੇ ਸਵੇਰੇ ਸਤਿਗੁਰੂ ਰਾਮ ਸਿੰਘ ਜੀ ਅਤੇ ਪ੍ਰਮੁੱਖ ਸੇਵਕਾਂ-ਸੂਬਿਆਂ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਜਾਂਦਾ ਹੈ। ਆਪਣਾ ਰਾਜ ਬਚਾਉਣ ਲਈ ਮਲੇਰਕੋਟਲੇ ਤੋਪਾਂ ਚਲਦੀਆਂ ਰਹਿੰਦੀਆਂ ਹਨ। ਇਤਿਹਾਸ ਸਿਰਜਿਆ ਜਾਂਦਾ ਹੈ। ਅੰਗਰੇਜ਼ਾਂ ਦੇ ਮੱਥੇ ਉੱਤੇ ਇੱਕ ਹੋਰ ਕਾਲਾ ਧੱਬਾ ਲੱਗ ਜਾਂਦਾ ਹੈ। 17-18 ਜਨਵਰੀ ਨੂੰ ਪਰਵਾਨੇ ਆਪਣੇ ਖ਼ੂਨ ਨਾਲ ਇਤਿਹਾਸ ਲਿਖ ਕੇ 'ਅਮਰ' ਹੋ ਜਾਂਦੇ ਹਨ। ਪਰ ਅੰਗਰੇਜ਼ ਸਮਝਦੇ ਹਨ ਕਿ ਉਹ ਜਿੱਤ ਗਏ ਹਨ।

ਪਾਠਕ ਦੱਸਣ ਕਿ ਕੌਣ ਜਿੱਤਿਆ- ਮਾਰਨ ਵਾਲੇ ਕਿ ਮਰਨ ਵਾਲੇ? ਅੰਗਰੇਜ਼ ਕਿ ਕੂਕੇ ਸਿੰਘ। ਮਾਰਨ ਵਾਲਿਆਂ ਨੂੰ ਕੋਈ ਯਾਦ ਨਹੀਂ ਕਰਦਾ, ਮਰਨ ਵਾਲਿਆਂ ਦਾ ਇਤਿਹਾਸ ਬੋਲਦਾ ਹੈ- ਯਾਦਗਾਰਾਂ ਬਣਦੀਆਂ ਹਨ ਅਤੇ ਮੇਲੇ ਲੱਗਦੇ ਹਨ। ਰਾਜ ਬਚਾਉਣ ਵਾਲੇ ਵੀ ਨਹੀਂ ਬਚੇ, ਰਾਜ ਵੀ ਨਹੀਂ ਬਚਿਆ। ਮਲੇਰਕੋਟਲੇ ਮਸਤਾਨੇ ਸਿੰਘਾਂ ਨੇ ਬਾਬਾ ਹੀਰਾ ਸਿੰਘ ਅਤੇ ਲਹਿਣਾ ਸਿੰਘ ਦੀ ਅਗਵਾਈ ਵਿੱਚ ਸ਼ਹੀਦੀਆਂ ਪਾਈਆਂ। ਹਰ ਸਾਲ ਉਹਨਾਂ ਨੂੰ ਯਾਦ ਕਰੀਦਾ ਹੈ, ਸ਼ਰਧਾਂਜਲੀਆਂ ਦੇਈਦੀਆਂ ਹਨ। ਮਾਰਨ ਵਾਲਿਆਂ ਨੂੰ ਲਾਹਨਤਾਂ ਪਾਈਆਂ ਜਾਂਦੀਆਂ ਹਨ, ਕੋਈ ਯਾਦ ਨਹੀਂ ਕਰਦਾ।

ਕੌਣ ਜਿੱਤਿਆ ਮਲੇਰਕੋਟਲੇ ਵਿੱਚ- ਮੌਤ ਕਿ ਸਿਦਕ। ਅੰਗਰੇਜ਼ ਰਾਜ ਜਾਂ ਦੇਸ਼-ਭਗਤ। ਅੱਜ ਸ਼ਹੀਦੀ ਅਵਸਰ ਉੱਤੇ ਇਹਨਾਂ ਮਰਜੀਵੜੇ ਕੂਕਿਆਂ ਨੂੰ ਸੌ ਵੇਰਾਂ ਨਮਸਕਾਰ, ਜਿਨ੍ਹਾਂ ਆਪਣੇ ਭਾਈਚਾਰੇ ਦਾ ਤੇ ਆਪਣੇ ਦੇਸ਼ ਦਾ ਗੌਰਵ ਵਧਾਇਆ। ਮਸਤਾਨੇ ਸਿੰਘੋ, ਤੁਸੀਂ ਧੰਨ ਹੋ!



# ਮੇਮ ਮਰ ਗਈ

ਮਲੇਰਕੋਟਲੇ ਦੀ ਘਟਨਾ ਦਾ ਨਾਮਧਾਰੀ ਇਤਿਹਾਸ ਅਤੇ ਸਮਾਜ ਉੱਤੇ ਬੜਾ ਡੂੰਘਾ ਅਸਰ ਪਿਆ। ਮਲੇਰਕੋਟਲੇ ਦੇ ਸਾਕੇ ਨੂੰ ਬਹਾਨਾ ਬਣਾ ਕੇ ਅੰਗਰੇਜ਼ ਸਰਕਾਰ ਨੇ ਨਾਮਧਾਰੀ ਸਮਾਜ ਅਤੇ 'ਕੂਕਾ ਅੰਦੋਲਨ' ਨੂੰ ਦਿਸ਼ਾਹੀਨ ਕਰਨਾ ਚਾਹਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਨਿਰਵਾਸਤ ਕਰ ਦੇਣ ਦਾ 'ਠੋਸ' ਮੌਕਾ ਅੰਗਰੇਜ਼ ਸਰਕਾਰ ਦੇ ਹੱਥ ਆ ਗਿਆ ਅਤੇ ਇਸ ਤਰ੍ਹਾਂ ਨਾਮਧਾਰੀ ਪੰਥ ਦੇ 'ਸਰਤਾਜ' ਸਤਿਗੁਰੂ ਜੀ ਅਤੇ ਉੱਘੇ ਸੂਬਿਆਂ ਨੂੰ ਹਿਰਾਸਤ ਵਿੱਚ ਲੈ ਕੇ ਪੰਜਾਬ ਤੋਂ ਬਾਹਰ ਭੇਜ ਨਜ਼ਰਬੰਦ ਕਰ ਦਿੱਤਾ।

ਇਸ ਕਾਰਵਾਈ ਨਾਲ ਨਿਸਚੇ ਹੀ ਉਸ ਮਿਸ਼ਨ ਨੂੰ ਧੱਕਾ ਲੱਗਾ ਜਿਸ ਨੂੰ ਬੜੀ ਹੀ ਵਿਉਂਤ ਨਾਲ ਸਤਿਗੁਰੂ ਰਾਮ ਸਿੰਘ ਜੀ ਚਲਾ ਰਹੇ ਸਨ। ਕਈ ਸਾਲ ਲੱਗ ਗਏ ਸਨ– ਪੰਜਾਬ ਦੇ ਲੋਕਾਂ ਨੂੰ ਮਾਨਸਿਕ ਰੂਪ ਵਿੱਚ ਤਿਆਰ ਕਰਦਿਆਂ ਅਤੇ ਪ੍ਰਚਾਰ ਕਰਦਿਆਂ। ਕਿਸੇ ਵੀ ਅੰਦੋਲਨ ਦੀ ਰੂਪ-ਰੇਖਾ ਬਨਾਉਣ ਵਾਲੇ ਨੂੰ ਹੀ ਪਤਾ ਹੁੰਦਾ ਹੈ ਕਿ ਕਿੱਥੇ ਅਤੇ ਕਦੋਂ ਯੋਗ ਕਾਰਵਾਈ ਕਰਨੀ ਹੁੰਦੀ ਹੈ। ਕਈ ਵਾਰੀ ਸਮਾਂ ਨਿਸ਼ਚਤ ਕੀਤਾ ਹੁੰਦਾ ਹੈ। ਪਰ ਹਾਲਾਤ ਬਦਲ ਜਾਂਦੇ ਹਨ ਅਤੇ ਪ੍ਰੋਗਰਾਮ ਚਲਾ ਰਹੇ ਅਥਵਾ ਅਗਵਾਈ ਕਰ ਰਹੇ ਆਗੂ ਦਾ ਹੁਕਮ ਮੰਨਣਾ ਹੀ ਯੋਗ ਹੁੰਦਾ ਹੈ।

ਸਾਲ 1871 ਈ. ਵਿੱਚ ਅੰਮ੍ਰਿਤਸਰ ਅਤੇ ਰਾਏਕੋਟ ਦੀਆਂ ਘਟਨਾਵਾਂ ਕਾਰਨ ਅੰਗਰੇਜ਼ ਸਰਕਾਰ ਸੁਚੇਤ ਹੋ ਚੁੱਕੀ ਸੀ। ਮੁਖ਼ਬਰ ਅਲੱਗ ਮਖ਼ਖਬਰੀਆਂ ਕਰਕੇ ਗੁਪਤ-ਸੂਚਨਾਵਾਂ ਸਰਕਾਰ ਤੱਕ ਪਹੁੰਚਾ ਰਹੇ ਸਨ। ਦਸੰਬਰ ਮਹੀਨੇ ਵਿੱਚ ਸਾਰੇ ਪੁਲਿਸ ਮਹਿਕਮੇ ਅਤੇ ਪ੍ਰਸ਼ਾਸਨ ਨੂੰ 'ਹੋਸ਼ਿਆਰ' ਰਹਿਣ ਦੇ 'ਸਰਕੂਲਰ'(ਗਸ਼ਤੀ-ਪੱਤਰ) ਜਾਰੀ ਹੋ ਚੁੱਕੇ ਸਨ ਅਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਸਾਰਿਆਂ ਸੂਬਿਆਂ ਦੀਆਂ ਗਤੀਵਿਧੀਆਂ ਖ਼ੁਫ਼ੀਆ ਪੁਲਿਸ ਦੇ ਮਹਿਕਮੇ ਵਾਲੇ ਨੋਟ ਕਰ ਰਹੇ ਸਨ। ਐਸੇ ਸਮੇਂ ਵਿੱਚ ਹਰ ਕੰਮ ਸਾਵਧਾਨੀ ਨਾਲ ਕਰਨ ਦੀ ਲੋੜ ਹੁੰਦੀ ਹੈ, 'ਜ਼ਾਬਤੇ' ਵਿੱਚ ਰਹਿਣਾ ਜ਼ਰੂਰੀ ਹੁੰਦਾ ਹੈ। ਨਵੰਬਰ ਵਿੱਚ ਲੁਧਿਆਣੇ ਵਿਚ ਦੋ ਕੂਕਿਆਂ- ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈਵਾਲਾ- ਨੂੰ ਫ਼ਾਂਸੀ ਦੇ ਦੇਣ ਕਰਕੇ ਨਾਮਧਾਰੀ ਸਮਾਜ ਵਿੱਚ ਗੁੱਸੇ ਦੀ ਲਹਿਰ ਦੌੜ ਗਈ। ਹੋਰ ਵੀ ਕੁਝ ਸਹਾਇਕ 'ਤੱਤਾਂ' ਨੇ ਇਸ ਰੋਹ ਵਿੱਚ ਵਾਧਾ ਕੀਤਾ। 'ਮਸਤਾਨੇ ਸਿੰਘ' ਗਿਆਨੀ ਰਤਨ ਸਿੰਘ ਨੂੰ ਫ਼ਾਂਸੀ ਦਿੱਤੇ ਜਾਣ ਦਾ ਬਦਲਾ ਲੈਣਾ ਚਾਹੁੰਦੇ ਸਨ।

ਜਨਵਰੀ 1872 ਵਿੱਚ ਮਾਘੀ-ਮੇਲੇ ਦੇ ਅਵਸਰ 'ਤੇ ਮਾਤਾ ਜੱਸਾਂ ਦਾ ਭੋਗ ਪੈਣਾ ਸੀ। ਇਸ ਵਾਰੀ ਮਾਘੀ ਮੇਲਾ ਪਾਬੰਦੀਆਂ ਕਾਰਨ ਸ੍ਰੀ ਭੈਣੀ ਸਾਹਿਬ ਹੀ ਮਨਾਇਆ ਜਾ ਰਿਆ

ਸੀ। ਮਸਤਾਨਿਆਂ ਨੂੰ ਮੌਕਾ ਮਿਲ ਗਿਆ ਆਪਣੇ ਵਿਚਾਰਾਂ ਨੂੰ ਫ਼ੈਲਾਉਣ ਦਾ। ਉਹ ਰੋਹ ਵਿੱਚ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਹੋਰਾਂ ਨੂੰ ਕੁਝ ਸਮਾਂ ਹੋਰ 'ਸ਼ਾਂਤ' ਰਹਿਣ ਲਈ ਕਿਹਾ ਪਰ ਉਹਨਾਂ ਉੱਤੇ ਸਤਿਗੁਰੂ ਜੀ ਦੇ ਬਚਨਾਂ ਦਾ ਕੋਈ ਅਸਰ ਨਾ ਹੋਇਆ। ਪਿੰਡ ਫ਼ਰਵਾਹੀ ਦੇ ਗੁਰਮੁਖ ਸਿੰਘ ਨੰਬਰਦਾਰ ਦੀਆਂ ਗਲ਼ਾਂ ਨੇ ਅੱਗ ਤੇ ਘਿਓ ਪਾਉਣ ਦਾ ਕੰਮ ਕੀਤਾ ਕਿ ਉਸ ਦੇ ਸਾਹਮਣੇ ਮਲੇਰੀਆਂ ਨੇ ਬੈਲ ਜ਼ਬਾਹ ਕੀਤਾ ਹੈ ਅਤੇ ਮੈਨੂੰ ਮਾਰਿਆ ਕੁਟਿਆ ਹੈ। ਮਸਤਾਨੇ ਕੁਝ ਕਰ ਗੁਜ਼ਰਨ ਲਈ ਉਤਾਵਲੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਮਸਤਾਨਿਆਂ ਨੂੰ ਰੋਕਣ ਦਾ ਯਤਨ ਕੀਤਾ, ਪਰ ਹੀਰਾ ਸਿੰਘ ਅਤੇ ਲਹਿਣਾ ਸਿੰਘ ਨੇ-ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਦੇ ਕੇ ਹੁਕਮ ਕਰਨ ਦਾ-ਆਸਰਾ ਲੈ ਲਿਆ। ਭਾਵੀ ਵਰਤਾਉਣ ਲਈ ਮਸਤਾਨੇ ਸ੍ਰੀ ਭੈਣੀ ਸਾਹਿਬ ਤੋਂ ਤੁਰ ਪਏ।

ਅਸਲ ਭਗਤੀ ਤਾਂ ਬਚਨ ਮੰਨਣ ਵਿੱਚ ਹੀ ਹੁੰਦੀ ਹੈ। ਏਥੇ 'ਵਿਵਾਦ' ਨਹੀਂ 'ਵਿਚਾਰ' ਚੱਲਦਾ ਹੈ। 'ਕਿੰਤੂ' ਨੂੰ ਕੋਈ ਥਾਂ ਨਹੀਂ ਹੁੰਦੀ। ਸੇਵਕਾਂ ਦਾ ਕੰਮ ਹੁੰਦਾ ਹੈ ਜਿਸ ਤਰ੍ਹਾਂ ਮਾਲਕ ਕਹਿਣ ਉਸੇ ਤਰ੍ਹਾਂ ਹੁਕਮ ਮੰਨ ਲੈਣ। ਭਾਈ ਹੀਰਾ ਸਿੰਘ-ਲਹਿਣਾ ਸਿੰਘ ਦਾ ਮਸਤਾਨਾ-ਜਥਾ ਸਤਿਗੁਰੂ ਰਾਮ ਸਿੰਘ ਜੀ ਦੀ ਰਜ਼ਾ ਤੋਂ ਬਾਹਰ ਹੋ ਕੇ ਹੀ ਡੇਰੇ ਤੋਂ ਤੁਰਿਆ ਸੀ।

ਪਹਿਲਾਂ ਮਲੌਦ ਅਤੇ ਫੇਰ ਮਲੇਰਕੋਟਲੇ ਦੀਆਂ ਘਟਨਾਵਾਂ ਵਾਪਰੀਆਂ। ਨਤੀਜੇ ਵਜੋ ਮਲੇਰਕੋਟਲੇ ਦਾ ਮੈਦਾਨ- ਜਿਸਨੂੰ 'ਕੂਕਿਆਂ ਦਾ ਰੱਕੜ' ਆਖਦੇ ਹਨ, 17 ਜਨਵਰੀ 1872 ਨੂੰ 68 ਕੂਕਿਆਂ ਨੂੰ ਸਜ਼ਾ ਦੇਣ ਲਈ ਤਿਆਰ ਸੀ। ਸੱਤ ਸੌ ਤੋਂ ਉੱਪਰ ਫ਼ੌਜ ਤੇ ਤੋਪਾਂ ਅਤੇ ਭਾਰੀ ਗਿਣਤੀ ਵਿੱਚ ਮਲੇਰਕੋਟਲੇ ਅਤੇ ਨੇੜੇ-ਤੇੜੇ ਦੇ ਤਮਾਸ਼ਬੀਨ ਇਕੱਠੇ ਹੋਏ ਹੋਏ ਸਨ। ਦੋ-ਇੱਕ ਦਿਨ ਪਹਿਲਾਂ ਬਾਰਸ਼ ਹੋ ਚੁੱਕੀ ਸੀ। ਕਈ ਥਾਵਾਂ 'ਤੇ ਚਿੱਕੜ ਸੀ। ਲੁਧਿਆਣੇ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ- ਕਾਵਨ- ਮੁਸਤੈਦੀ ਨਾਲ ਏਧਰ-ਓਧਰ ਫਿਰ ਰਿਹਾ ਸੀ। ਕਾਵਨ ਮਲੌਦ ਤੋਂ ਸਿੱਧਾ ਮਲੇਰਕੋਟਲੇ ਪੁੱਜਾ ਸੀ। ਉਸਨੇ ਸੱਤ ਤੋਪਾਂ ਇੱਕ ਕਤਾਰ ਵਿੱਚ ਖੜ੍ਹੀਆਂ ਕਰਵਾਈਆਂ। ਕਾਵਨ ਨੇ ਆਪੇ ਨਿਰਨਾ ਲਿਆ ਕਿ ਉਹ ਕੂਕਿਆਂ ਨੂੰ ਤੋਪਾਂ ਨਾਲ ਉਡਾ ਕੇ ਬਾਕੀ ਦੇ ਸਾਰੇ ਸਮਾਜ ਨੂੰ ਵੀ ਭੈਭੀਤ ਕਰ ਦੇਵੇਗਾ ਅਤੇ ਇਸ ਤਰ੍ਹਾਂ ਅੰਗਰੇਜ਼ ਸਾਮਰਾਜ ਵਿਰੁੱਧ ਉੱਠੇ ਜਨ-ਅੰਦੋਲਨ ਨੂੰ ਖ਼ਤਮ ਕਰ ਦੇਵੇਗਾ। ਦੋ ਤੋਪਾਂ ਸੁਰੱਖਿਆ ਦੇ ਵਿਚਾਰ ਨਾਲ ਆਸ ਪਾਸ ਤਾਇਨਾਤ ਕਰ ਦਿੱਤੀਆਂ ਤਾਂ ਜੋ ਹੋਰ ਕਿਸੇ ਮਾਪਿਓਂ ਕੂਕਿਆਂ ਦੇ ਜਥੇ ਹਮਲਾ ਨਾ ਕਰ ਦੇਣ।

ਇਸ ਤੋਂ ਬਾਅਦ ਉਹ 'ਖ਼ੂਨੀ-ਸਾਕਾ' ਵਰਤਿਆ ਜਿਸ ਦੀ ਮਿਸਾਲ ਨਹੀਂ ਲੱਭਦੀ। ਬਿਨਾਂ ਮੁਕੱਦਮਾ ਚਲਾਏ, ਇਨ੍ਹਾਂ ਗ੍ਰਿਫਤਾਰ ਕੀਤੇ ਗਏ ਸੂਰਬੀਰ ਕੂਕਿਆਂ ਨੂੰ ਮੌਤ ਦੀ ਸਜ਼ਾ ਦੇ ਦਿੱਤੀ ਗਈ ਜਿਸਦਾ ਕਾਵਨ ਨੂੰ ਅਧਿਕਾਰ ਅਥਵਾ ਹੱਕ ਵੀ ਨਹੀਂ ਸੀ।

ਮਲੇਰਕੋਟਲੇ ਦੇ ਰੱਕੜ ਵਿੱਚ ਹੋ ਰਹੇ ਇਸ 'ਖ਼ੂਨੀ ਡਰਾਮੇ' ਨੂੰ ਕਾਵਨ ਦੀ ਮੇਮ ਵੀ ਬੜੇ ਧਿਆਨ ਨਾਲ ਵੇਖ ਰਹੀ ਸੀ। ਉਹ ਨੇੜੇ ਹੀ ਇੱਕ ਕੁਰਸੀ ਤੇ ਬੈਠੀ ਸੀ। 'ਕੂਕਾ ਰਿਕਾਡਜ਼' ਮਲੇਰਕੋਟਲੇ ਵਿਖੇ ਕਾਵਨ ਦੀ ਮੇਮ ਬਾਰੇ ਖਾਮੋਸ਼ ਹਨ। ਜਦੋਂ ਦੋ ਦਿਨ ਪਹਿਲਾਂ ਕਾਵਨ ਮਾਲੌਦ ਪਹੁੰਚਿਆ ਸੀ, ਉਹਨਾਂ ਰਿਪੋਰਟਾਂ ਵਿੱਚ ਵੀ ਕਾਵਨ ਦੀ ਮੇਮ ਬਾਰੇ ਕੁਝ ਨਹੀਂ ਲਿਖਿਆ ਮਿਲਦਾ। ਜਾਪਦਾ ਹੈ 'ਮੇਮ ਸਾਹਿਬਾ' 17 ਜਨਵਰੀ ਨੂੰ ਲੁਧਿਆਣੇ ਤੋਂ ਹੀ

ਮਲੇਰਕੋਟਲੇ ਪਹੁੰਚੀ ਸੀ। ਨਾਮਧਾਰੀ ਸਰੋਤ 'ਮੇਮ' ਦੇ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਸਮੇਂ ਹਾਜ਼ਰ ਹੋਣ ਦੀ ਗਵਾਹੀ ਭਰਦੇ ਹਨ।

ਅਹਿਮ-ਗੱਲ ਕੂਕਿਆਂ ਦੇ ਸ਼ਹੀਦੀ ਪਾਉਣ ਦੀ ਤਾਂ ਹੈ ਹੀ। ਉਹ ਤਾਂ ਆਏ ਹੀ ਮਰਨ ਨੂੰ ਸਨ, ਇਸ ਲਈ ਕੂਕੇ ਖੁਸ਼ੀ- ਖੁਸ਼ੀ ਤੋਪਾਂ ਦੇ ਮੂਹਰੇ ਆ ਰਹੇ ਸਨ। ਅਹਿਮ-ਗੱਲ ਇਸ 'ਘਿਣੌਨੇ ਤਰੀਕੇ' ਨਾਲ ਸਜ਼ਾ ਦੇਣ ਦੀ ਵੀ ਹੈ ਅਤੇ ਇਹ ਵੀ ਕਿ ਕਾਵਨ ਦੀ ਮੇਮ ਬਿਨਾਂ ਕਿਸੇ ਘਬਰਾਹਟ ਦੇ ਸਾਰਾ ਦ੍ਰਿਸ਼ ਦੇਖ ਰਹੀ ਸੀ। ਐਸੇ ਦ੍ਰਿਸ਼ਾਂ ਨੂੰ ਵੱਡੇ ਵੱਡੇ ਜਿਗਰੇ ਵਾਲੇ ਦੇਖਣ ਦਾ ਸਾਹਸ ਨਹੀਂ ਕਰ ਸਕਦੇ, ਪਰ ਇਹ 'ਬੀਬੀ' ਆਪਣੇ ਪਤੀ ਦੇ ਹੌਸਲੇ ਵਾਲੇ ਨਿਰਨੇ ਅਤੇ ਕੰਮ ਨੂੰ ਇਸ ਤਰ੍ਹਾਂ ਤਕ ਰਹੀ ਸੀ, ਜਿਵੇਂ ਕੋਈ ਆਮ ਘਟਨਾ ਵਾਪਰ ਰਹੀ ਹੋਵੇ।

ਅਨੁਮਾਨ ਲਗਾਵੋ ਉਸ ਡਰਾਵਣੇ ਅਤੇ ਖ਼ੌਫ਼ਨਾਕ ਦ੍ਰਿਸ਼ ਦਾ। ਤੋਪਾਂ ਦੀ ਮਾਰ ਨਾਲ ਮਨੁੱਖੀ ਸਰੀਰ ਪੁਰਜ਼ਾ- ਪੁਰਜ਼ਾ ਹੋਏ ਖਿੱਲਰੇ ਪਏ ਹੋਣ। ਕਿਤੇ ਅੱਧਾ ਸਰੀਰ ਪਿਆ ਹੈ, ਕਿਤੇ ਲੱਤਾਂ, ਕਿਤੇ ਸਿਰ ਅਤੇ ਕਿਤੇ ਸਰੀਰ ਦੇ ਹੋਰ ਅੰਗ, ਮਾਸ ਦੇ ਲੋਥੜਿਆਂ ਵਿੱਚੋਂ ਲਹੂ ਵਗਦਾ ਹੋਵੇ, ਦਰਵੇਸ਼ਾਂ ਵਰਗੇ ਮਨੁੱਖਾਂ ਦੇ ਚਿੱਟੇ ਕੱਪੜੇ ਖ਼ੂਨ ਨਾਲ ਤਰ ਹੋਣ, ਕਿੰਨਾ 'ਵੀਭੱਤਸ' ਦ੍ਰਿਸ਼ ਸੀ ? ਪਰ ਦੇਖੋ ਉਸ ਮੇਮ ਵੱਲ, ਕੋਈ ਸ਼ਿਕਨ ਨਹੀਂ ਸੀ ਉਸ ਦੇ ਮੱਥੇ ਤੇ, ਕੋਈ ਘਬਰਾਹਟ ਨਹੀਂ ਸੀ ਉਸਨੂੰ, ਕੋਈ ਡਰ ਨਹੀਂ ਲੱਗ ਰਿਹਾ ਜਾਪਦਾ। ਬੜੇ ਆਰਾਮ ਨਾਲ 17 ਜਨਵਰੀ 1872 ਵਾਲੇ ਦਿਨ ਦੀ ਕਾਰਵਾਈ ਉਸ ਨੇ ਦੇਖੀ ਸੀ। 49 ਕੂਕੇ ਤੋਪਾਂ ਦਾ 'ਖਾਜਾ' ਬਣ ਕੇ ਜ਼ਮੀਨ ਤੇ ਵਿਛ ਗਏ ਸਨ। ਇਕ 12 ਕੁ ਸਾਲ ਦੇ ਬੱਚੇ ਨੂੰ ਤਲਵਾਰ ਨਾਲ ਟੁਕੜੇ-ਟੁਕੜੇ ਹੁੰਦਿਆਂ ਵੀ ਦੇਖਿਆ ਇਸ 'ਬੀਬੀ' ਨੇ।

ਪਰ ਜਾਪਦਾ ਹੈ ਦਿਲ ਦੇ ਕਿਸੇ ਕੋਨੇ ਵਿੱਚ ਪਿਆਰ ਅਤੇ ਵਾਤਸਲ ਰਸ ਦੱਬਿਆ ਪਿਆ ਸੀ, ਕਾਵਨ ਦੀ ਮੇਮ ਦੇ। ਆਖ਼ਰ ਉਹ ਵੀ ਔਰਤ ਸੀ, ਉਸਦੇ ਵੀ ਚਾਰ ਬੱਚੇ ਸਨ। ਜਦੋਂ 12 ਕੁ ਸਾਲ ਦਾ ਇੱਕ 'ਬਾਲਕ' ਸਫ਼ੈਦ ਬਸਤਰਾਂ ਵਿੱਚ ਅਤੇ ਸਵੈਟਰ ਪਾਈ ਤੋਪ ਦੀ ਮਾਰ ਵੱਲ ਜਾ ਰਿਹਾ ਸੀ, ਉਸ 'ਮੇਮ' ਪਾਸੋਂ ਰਿਹਾ ਨਾ ਗਿਆ। ਆਪਣੇ ਬੱਚੇ ਵੀ ਯਾਦ ਆ ਗਏ, ਉਹ ਮੋਹਣੀ ਸੂਰਤ ਵਾਲੇ 'ਬਾਗ਼ੀ ਬੱਚੇ' ਨੂੰ ਦੇਖ ਕੇ, ਅਤੇ ਫੇਰ ਉਸਨੂੰ ਬਚਾਉਣ ਦੇ ਪ੍ਰਯਾਸ ਵਿੱਚ ਆਪਣੇ 'ਸੂਰਬੀਰ ਪਤੀ' ਦੀ ਦਾਹੜੀ ਪੁਟਵਾ ਬੈਠੀ। ਸਿਪਾਹੀਆਂ ਨੇ ਤਲਵਾਰ ਨਾਲ ਹੱਥ ਕੱਟ ਕੇ ਆਪਣੇ ਅਫ਼ਸਰ ਦੀ ਦਾਹੜੀ ਛੁਡਵਾਈ ਅਤੇ ਬੱਚੇ ਨੂੰ ਟੁਕੜੇ-ਟੁਕੜੇ ਕਰਕੇ ਮੌਤ ਦੇ ਘਾਟ ਉਤਾਰ ਦਿੱਤਾ।

ਬੱਚੇ ਦੀ ਭਿਆਨਕ ਮੌਤ ਨੇ 'ਪੱਥਰ ਦਿਲ' ਮੇਮ ਨੂੰ ਰਾਤ ਚੈਨ ਨਾਲ ਨਹੀਂ ਸੌਣ ਦਿੱਤਾ। ਦਿਲ ਨੂੰ ਟੁੰਬ ਗਈ ਬੱਚੇ ਦੀ ਸ਼ਹੀਦੀ ਅਤੇ ਅਗਲੇ ਦਿਨ 16 ਹੋਰ ਕੂਕਿਆਂ ਨੂੰ ਤੋਪਾਂ ਸਾਹਮਣੇ ਉਡਦਿਆਂ ਦੇਖ ਕੇ ਇਹ ਮੇਮ ਵਾਪਸ ਲੁਧਿਆਣੇ ਆਪਣੇ ਘਰ ਆ ਗਈ।

ਕਾਵਨ ਨੂੰ ਸਰਕਾਰੀ ਕਰੋਪੀ ਦਾ ਉੱਤਰ ਦੇਣਾ ਪੈ ਰਿਹਾ ਸੀ ਅਤੇ ਛੇਤੀ ਹੀ ਉਸਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ। 'ਮੇਮ ਸਾਹਿਬਾ' ਵੀ ਚੈਨ ਦੀ ਨੀਂਦ ਨਾ ਸੌਂ ਸਕੀ, ਉਸ ਦਿਨ ਤੋਂ ਮਗਰੋਂ। ਰਹਿ ਰਹਿ ਕੇ ਬੱਚੇ ਬਿਸ਼ਨ ਸਿੰਘ ਦੇ ਟੁਕੜੇ ਹੁੰਦਿਆਂ ਦਾ ਦ੍ਰਿਸ਼ ਉਸ ਦੀਆਂ ਅੱਖਾਂ ਅੱਗੇ ਆ ਜਾਂਦਾ ਸੀ। ਤੋਪਾਂ ਦੇ ਗੋਲਿਆਂ ਦੀ ਮਾਰ ਨਾਲ ਫੀਤਾ-ਫੀਤਾ ਹੁੰਦੇ ਕੂਕਿਆਂ ਦੇ ਸਰੀਰ ਵੀ ਉਸਨੂੰ ਭੁੱਲਦੇ ਨਹੀਂ ਸਨ। ਸਭ ਪਾਸੇ ਖ਼ੂਨ ਹੀ ਖ਼ੂਨ ਉਸ ਨੂੰ

ਦਿਸਦਾ। ਜਿੰਨੀ ਨਿਰਭੈ ਸੀ ਕੋਟਲੇ ਦੇ ਰੱਕੜ ਵਿੱਚ ਕਾਵਨ ਦੀ ਮੇਮ, ਓਨੀ ਹੀ ਹੁਣ ਉਹ ਸਹਿਮੀ-ਸਹਿਮੀ ਅਤੇ ਡਰੀ-ਡਰੀ ਰਹਿਣ ਲੱਗ ਪਈ। ਰੋਜ਼ ਰਾਤ ਉਸਨੂੰ ਡਰਾਵਣੇ ਸੁਪਨੇ ਆਉਂਦੇ ਅਤੇ ਉਹ ਤ੍ਰਭਕ ਉੱਠਦੀ। ਸਾਰੀ ਰਾਤ ਜਾਗਦਿਆਂ ਕੱਟ ਦਿੰਦੀ। ਦਿਨੇ ਵੀ ਉਸ ਨੂੰ ਇਹੀ ਜਾਪੇ ਜਿਵੇਂ ਉਸਦੇ ਚਾਰ-ਚੁਫੇਰੇ ਅਨੇਕਾਂ ਤੋਪਾਂ ਚੱਲ ਰਹੀਆਂ ਹੋਣ ਅਤੇ ਉਸ ਨੂੰ ਆਪਣੀ ਮਾਰ ਹੇਠ ਲੈਣ ਦਾ ਯਤਨ ਕਰ ਰਹੀਆਂ ਹੋਣ। ਕਦੀ ਕੂਕੇ ਸ਼ਹੀਦਾਂ ਦੇ ਸੂਖ਼ਮ ਸਰੀਰ ਉਸ 'ਤੇ ਹੱਸਦੇ ਜਾਪਣ ਉਸ ਨੂੰ।

ਮਲੇਰਕੋਟਲੇ ਦੀ ਘਟਨਾ ਤੋਂ ਥੋੜ੍ਹੇ ਹੀ ਦਿਨਾਂ ਬਾਅਦ ਮੇਮ ਬਿਮਾਰ ਪੈ ਗਈ। ਰਹਿ ਰਹਿ ਕੇ ਉਹ ਚੀਖ ਉੱਠਦੀ, ਦੌੜ ਉੱਠਦੀ ਅਤੇ ਉੱਚੀ ਉੱਚੀ ਚੀਕਾਂ ਮਾਰਦੀ। ਕਾਵਨ ਬੜਾ ਪਰੇਸ਼ਾਨ ਸੀ। ਇੱਕ ਪਾਸੇ ਉਸ ਦੀ ਨੌਕਰੀ ਚਲੀ ਗਈ ਸੀ। ਉਸਨੇ ਤਾਂ ਇਨਾਮ ਲੈਣ ਵਾਸਤੇ ਇਹ ਸਾਰਾ ਕੰਮ ਕੀਤਾ ਸੀ, ਪਰ ਹੋਇਆ ਇਸ ਦੇ ਉਲਟ ਹੀ। ਸਗੋਂ ਸਰਕਾਰ ਨੂੰ ਲਿਖ ਲਿਖ ਕੇ ਸਫ਼ਾਈਆਂ ਦਿੰਦਾ ਉਹ ਪਰੇਸ਼ਾਨ ਹੋ ਗਿਆ ਸੀ। ਦੂਸਰੇ ਪਾਸੇ ਪਤਨੀ ਦੀ ਬਿਮਾਰੀ ਹੋਰ ਚਿੰਤਾਜਨਕ ਹੋ ਗਈ ਸੀ। ਇੰਗਲੈਂਡ ਵਾਪਸ ਪਰਤਣਾ ਅੱਗੇ ਤੋਂ ਅੱਗੇ ਪਈ ਜਾਂਦਾ ਸੀ। ਕਾਵਨ ਦੀ ਮੇਮ ਦੇ ਚਾਰ ਬੱਚੇ ਸਨ। ਉਹ ਵੀ ਆਪਣੀ ਮਾਂ ਦੀ 'ਤਰਸਯੋਗ' ਹਾਲਤ ਬੇਬਸੀ ਨਾਲ ਦੇਖਦੇ ਰਹਿੰਦੇ।

ਕਾਵਨ ਅੰਗਰੇਜ਼ ਅਫ਼ਸਰ ਸੀ, ਸੋ ਉਸ ਨੂੰ ਮੇਮ ਦੇ ਇਲਾਜ ਦੀ ਕਮੀ ਕੋਈ ਨਹੀਂ ਸੀ। ਚੰਗੇ ਤੋਂ ਚੰਗੇ ਡਾਕਟਰ ਦਵਾਈ ਦੇ ਰਹੇ ਸਨ, ਪਰ ਫ਼ਰਕ ਪੈਣ ਦੀ ਥਾਂ ਮੇਮ ਦੀ ਹਾਲਤ ਡਿਗਦੀ ਹੀ ਜਾ ਰਹੀ ਸੀ। ਹਾਲਤ ਇਹ ਹੋ ਗਈ ਕਿ 'ਮਲੇਰਕੋਟਲਾ ਕਾਂਡ' ਦੇ ਚਾਰ-ਪੰਜ ਮਹੀਨੇ ਬੀਤਦੇ ਬੀਤਦੇ ਮੇਮ ਘੜੀ-ਪਲਾਂ 'ਤੇ ਆ ਗਈ। ਆਪਣੇ ਪਤੀ ਦੇ ਕੀਤੇ 'ਘਿਨੌਣੇ' ਕੰਮਾਂ ਦਾ 'ਸਾਇਆ' ਮੇਮ ਬਰਦਾਸ਼ਤ ਨਹੀਂ ਸੀ ਕਰ ਪਾ ਰਹੀ। ਏਸੇ ਭੈੜੀ ਹਾਲਤ ਵਿੱਚ ਹੀ ਕਾਵਨ ਦੀ ਮੇਮ ਉੱਥੇ ਚਲੀ ਗਈ, ਜਿੱਥੋਂ ਫੇਰ ਕੋਈ ਵਾਪਸ ਨਹੀਂ ਆਉਂਦਾ। ਕੂਕਿਆਂ ਦਾ ਸ਼ਹੀਦੀ ਸਾਕਾ ਉਸਦੇ ਆਪਣੇ 'ਤੇ ਹੀ ਭਾਰੂ ਹੋ ਗਿਆ।

ਜੀ ਹਾਂ- ਕਾਵਨ ਦੀ ਮੇਮ ਮਰ ਗਈ।



# ਬਰਮਾ (ਮਯਾਂਮਾਰ):ਰਾਜਨੀਤਕ ਬੰਦੀ ਪ੍ਰਦੇਸ

ਦੱਖਣ-ਪੂਰਬੀ ਏਸ਼ੀਆ ਦੇ ਦੇਸ਼ਾਂ ਵਿੱਚ ਇੱਕ ਦੇਸ਼ ਹੈ ਮਯਾਂਮਾਰ ਜਿਸਨੂੰ ਅੰਗਰੇਜ਼ਾਂ ਨੇ ਨਾਂ ਦਿੱਤਾ ਸੀ 'ਬਰਮਾ'। ਲੇਕਿਨ ਇਸ ਦਾ ਸਦੀਆਂ ਪੁਰਾਣਾਂ ਨਾਂ 'ਮਯਾਂਮਾਰ' ਹੀ ਸੀ ਅਤੇ 1989 ਈ. ਵਿੱਚ ਇੱਕ ਵਾਰੀ ਫੇਰ ਤੋਂ 'ਬਰਮਾ' ਦੇਸ਼ ਦਾ ਨਾਂ ਬਦਲ ਕੇ ਉੱਥੋਂ ਦੀ ਸਰਕਾਰ ਨੇ ਪੁਰਾਣਾ ਨਾਂ 'ਮਯਾਂਮਾਰ' ਹੀ ਰੱਖ ਦਿੱਤਾ ਅਤੇ ਹੁਣ ਇਹ ਦੇਸ਼ 'ਮਯਾਂਮਾਰ' ਦੇ ਨਾਂ ਨਾਲ ਹੀ ਦੁਨੀਆਂ ਦੇ ਨਕਸ਼ੇ 'ਤੇ ਮਸ਼ਹੂਰ ਹੈ। ਜਿਸ ਸਮੇਂ ਦੀ ਅਸੀਂ ਇਸ ਲੇਖ ਵਿੱਚ ਚਰਚਾ ਕਰਾਂਗੇ, ਉਹ ਉਸ ਸਮੇਂ ਦੀ ਹੈ ਜਦੋਂ ਇਸ ਦੇਸ਼ ਦਾ ਨਾਂ 'ਬਰਮਾ' ਸੀ, ਇਸ ਲਈ ਮੈਂ ਇਸ ਲੇਖ ਵਿੱਚ 'ਮਯਾਂਮਾਰ' ਨੂੰ 'ਬਰਮਾ' ਕਰਕੇ ਹੀ ਲਿਖ ਰਿਹਾ ਹਾਂ।

ਬਰਮਾ ਦੇਸ਼ ਨੂੰ ਅੰਗਰੇਜ਼ਾਂ ਨੇ ਹਿੰਦੁਸਤਾਨ ਦੇ ਬਾਦਸ਼ਾਹ, ਉੱਘੇ ਸਰਦਾਰਾਂ ਅਤੇ ਸੁਤੰਤਰਤਾ-ਸੈਨਾਨੀਆਂ ਨੂੰ ਨਜ਼ਰਬੰਦ ਕਰਕੇ ਰੱਖਣ ਲਈ ਹੀ ਵਰਤਿਆ ਸੀ। ਭਾਰਤ ਦੇ ਪੂਰਬੀ ਪਾਸੇ ਵੱਲ ਹੈ ਬਰਮਾ ਦੇਸ਼। ਇਸ ਦੀਆਂ ਸਰਹੱਦਾਂ ਭਾਰਤ ਤੋਂ ਇਲਾਵਾ ਚੀਨ, ਲਾਓਸ, ਬੰਗਲਾ ਦੇਸ਼ ਅਤੇ ਥਾਈਲੈਂਡ ਨਾਲ ਲੱਗਦੀਆਂ ਹਨ ਅਤੇ ਬਰਮਾ ਦੱਖਣੀ-ਪੂਰਬੀ ਦੇਸ਼ਾਂ ਵਿੱਚ ਖ਼ੇਤਰਫਲ ਦੇ ਲਿਹਾਜ਼ ਨਾਲ ਸਭ ਤੋਂ ਵੱਡਾ ਹੈ। ਦੂਸਰੇ ਸ਼ਬਦਾਂ ਵਿੱਚ ਇਹ ਮੁਲਕ ਇੰਗਲੈਂਡ ਅਤੇ ਫ਼ਰਾਂਸ ਦੋਨਾਂ ਦੇ ਬਰਾਬਰ ਹੈ। ਬਰਮਾ ਵਿੱਚ 135 ਗੁਰੱਪਾਂ ਦੇ ਲੋਕ ਇਕੱਠੇ ਮਿਲਜੁਲ ਕੇ ਰਹਿੰਦੇ ਹਨ ਅਤੇ 80% ਆਬਾਦੀ ਬੋਧੀਆਂ ਦੀ ਹੈ। ਹਰ ਸ਼ਹਿਰ ਵਿੱਚ ਪੈਗੋਡੇ (ਬੋਧ ਮੰਦਰ) ਬਣੇ ਹੋਏ ਹਨ ਅਤੇ ਬਹੁਤ ਸਾਰੇ ਕਾਫ਼ੀ ਵਿਸ਼ਾਲ ਹਨ। ਇਸ ਕਰਕੇ ਬਰਮਾ ਨੂੰ **'Land of Pagodas'** ਵੀ ਆਖਦੇ ਹਨ। ਸਭ ਤੋਂ ਮਸ਼ਹੂਰ ਬੋਧ-ਮੰਦਰ ਸ਼ਿਵਾਡਗੌਨ ਪੇਗੋਡਾ ਰੰਗੂਨ ਵਿੱਚ ਹੈ, ਜੋ ਲਗਪਗ 2500 ਸਾਲ ਪਹਿਲਾਂ ਦਾ ਬਣਿਆ ਦੱਸਿਆ ਜਾਂਦਾ ਹੈ ਅਤੇ ਇਹ ਪਵਿਤ੍ਰਤਮ ਅਤੇ ਦਰਸ਼ਨੀ ਅਸਥਾਨ ਹੈ ਜੋ ਬਹਾਦੁਰ ਸ਼ਾਹ 'ਜ਼ਫ਼ਰ' ਦੀ ਕਬਰ ਦੇ ਨੇੜੇ ਹੀ ਹੈ। ਅੰਗਰੇਜ਼ਾਂ ਨੇ 1824 ਈ. ਵਿੱਚ ਲੋਅਰ ਬਰਮਾ (ਮਰਗੋਈ/ਮੌਲਮੀਨ) ਇਲਾਕੇ ਉੱਤੇ ਕਬਜ਼ਾ ਕੀਤਾ ਸੀ- 1752 ਈ. ਦੇ ਸਥਾਪਤ ਤੀਸਰੇ ਮਯਾਂਮਾਰ ਸਾਮਰਾਜ ਨੂੰ ਜਿੱਤ ਕੇ ਅਤੇ 1852 ਈ. ਵਿੱਚ ਰੰਗੂਨ ਉੱਤੇ ਕਬਜ਼ਾ ਕੀਤਾ ਸੀ। ਮਯਾਂਮਾਰ ਦੇ ਬਾਦਸ਼ਾਹ ਨਾਲ ਤਿੰਨ ਲੜਾਈਆਂ ਮਗਰੋਂ 29 ਨਵੰਬਰ 1885 ਈ. ਨੂੰ ਸਾਰੇ ਬਰਮਾ ਉੱਤੇ ਅੰਗਰੇਜ਼ਾਂ ਦਾ ਰਾਜ-ਅਧਿਕਾਰ ਹੋ ਗਿਆ ਸੀ ।

ਬਰਮਾ ਦੀ ਭੂਗੋਲਿਕ ਸਥਿੱਤੀ ਲੰਬੂਤਰ ਜਿਹੀ ਹੈ। ਆਸਾਮ ਦੇ ਜੰਗਲਾਂ ਤੋਂ ਸ਼ੁਰੂ ਹੋ ਕੇ ਜ਼ਮੀਨ ਦੀ ਲੰਮੀ ਲਸਰ ਧੁਰ ਪੂਰਬ ਵੱਲ ਅੰਡੇਮਾਨ-ਨਿਕੋਬਾਰ ਦੇ ਬਰਾਬਰ ਦੀ ਥੱਲੇ ਜਾਂਦੀ ਹੈ ਅਤੇ ਮਰਗੋਈ ਦਾ ਇਲਾਕਾ ਬੰਕੋਕ ਦੇ ਬਰਾਬਰ ਜਾ ਪੈਂਦਾ ਹੈ, ਪਰ ਆਉਣ-ਜਾਣ ਦਾ

ਕੋਈ ਸਿੱਧਾ ਰਸਤਾ ਨਹੀਂ ਹੈ। ਸ਼ਹਿਰ ਮੌਲਮੀਨ 'ਲੋਅਰ ਬਰਮਾ' ਦੀ ਕਮਿਸ਼ਨਰੀ ਹੈ ਅਤੇ ਇਸ ਵਿਚਲੇ ਪ੍ਰਬੰਧ ਹੇਠ 'ਟਵਾਏ' ਅਤੇ 'ਮਰਗੋਈ' ਆਉਂਦੇ ਹਨ। ਲਗਪਗ 100 ਸਾਲ ਦੀ ਗ਼ੁਲਾਮੀ ਮਗਰੋਂ ਜਨਵਰੀ 1948 ਈ. ਵਿੱਚ ਬਰਮਾ ਸੁਤੰਤਰ ਹੋਇਆ। ਅੰਗਰੇਜ਼ਾਂ ਨੇ ਮਯਾਂਮਾਰ ਉੱਤੇ ਕਬਜ਼ਾ ਕਰਨ ਉਪਰੰਤ ਇਸ ਮੁਲਕ ਨੂੰ 'ਬਰਮਾ' ਦਾ ਜੋ ਨਾਂ ਦਿੱਤਾ ਸੀ, 1989 ਈ. ਵਿਚ ਮੁੜ ਤੋਂ ਇਸ ਦੇਸ਼ ਦਾ ਨਾਂ 'ਮਯਾਂਮਾਰ' ਕਰ ਦਿੱਤਾ ਗਿਆ। ਇਸ ਮੁਲਕ ਦੀ ਆਬਾਦੀ 5 ਕਰੋੜ ਤੋਂ ਉੱਪਰ ਦੱਸੀ ਜਾਂਦੀ ਹੈ।

ਜਿਸ ਤਰ੍ਹਾਂ ਅੰਗਰੇਜ਼ਾਂ ਨੇ ਹੌਲੀ ਹੌਲੀ ਸਾਰੇ ਹਿੰਦੁਸਤਾਨ ਉੱਤੇ ਕਬਜ਼ਾ ਕਰ ਲਿਆ ਸੀ, ਉਸੇ ਤਰ੍ਹਾਂ ਸਾਰੇ ਬਰਮਾਂ ਉੱਤੇ ਵੀ ਅੰਗਰੇਜ਼ਾਂ ਨੇ ਅਧਿਕਾਰ ਕਰ ਲਿਆ ਸੀ। ਇਹ ਦੋਨੋਂ ਦੇਸ਼- ਹਿੰਦੁਸਤਾਨ ਅਤੇ ਬਰਮਾ- ਅੰਗਰੇਜ਼ੀ ਬਸਤੀਵਾਦ ਸ਼ਾਸਨ ਦੇ ਤਹਿਤ ਸਨ, ਇਸ ਲਈ ਹਿੰਦੁਸਤਾਨ ਦਾ ਗਵਰਨਰ-ਜਨਰਲ ਹੀ ਬਰਮਾ ਦਾ ਪ੍ਰਸ਼ਾਸਕ ਹੁੰਦਾ ਸੀ ਅਤੇ ਉੱਥੋਂ ਦਾ ਕੰਮਕਾਜ 'ਚੀਫ਼ ਕਮਿਸ਼ਨਰ' ਦੇ ਰਾਹੀਂ ਚਲਾਇਆ ਜਾਂਦਾ ਸੀ। ਦੋਨੋਂ ਮੁਲਕ ਇੱਕੋ ਸਰਕਾਰ ਦੇ ਅਧੀਨ ਹੋਣ ਕਰਕੇ ਹਿੰਦ ਤੇ ਬਰਮਾ ਆਉਣ-ਜਾਣ ਲਈ ਪਾਸਪੋਰਟ ਦੀ ਲੋੜ ਨਹੀਂ ਸੀ ਹੁੰਦੀ। ਬਿਨਾਂ ਕਿਸੇ ਰੁਕਾਵਟ ਦੇ ਲੋਕ ਆ ਜਾ ਸਕਦੇ ਸਨ। ਲਾਹੌਰ ਦਰਬਾਰ ਦੇ ਪਤਨ ਤੋਂ ਬਾਅਦ ਸਿੱਖ ਫ਼ੌਜਾਂ ਨੇ 1852 ਈ. ਵਿੱਚ ਬੜੀ ਬਹਾਦੁਰੀ ਨਾਲ ਲੜ ਕੇ ਅੰਗਰੇਜ਼ਾਂ ਦੀ ਮਦਦ ਕਰਕੇ ਰੰਗੂਨ ਉੱਤੇ ਕਬਜ਼ਾ ਕੀਤਾ ਸੀ। ਉਸ ਸਮੇਂ ਇਰਾਵਤੀ ਨਦੀ ਦੇ ਆਸ-ਪਾਸ ਦਾ ਇਲਾਕਾ ਦਲਦਲੀ ਹੁੰਦਾ ਸੀ ਅਤੇ ਅੰਗਰੇਜ਼ਾਂ ਨੇ ਬੜੀ ਹੀ ਮਿਹਨਤ ਨਾਲ ਰੰਗੂਨ ਸ਼ਹਿਰ ਵਸਾਇਆ ਸੀ, ਜੋ ਬਹੁਤ ਵਿਵਸਥਤ, ਖੁੱਲ੍ਹਾ ਅਤੇ ਖ਼ੂਬਸੂਰਤ ਸੀ। ਇਸ ਸ਼ਹਿਰ ਦੀ ਖ਼ੂਬਸੂਰਤੀ ਅਤੇ ਵੈਭਵ ਨੇ ਰੰਗੂਨ ਨੂੰ ਦੁਨੀਆਂ ਭਰ ਵਿੱਚ ਮਸ਼ਹੂਰ ਕਰ ਦਿੱਤਾ ਸੀ। 1858 ਈ. ਜਦੋਂ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਰੰਗੂਨ ਛਾਵਨੀ ਦੇ ਇਲਾਕੇ ਵਿੱਚ ਰੱਖਿਆ ਗਿਆ ਸੀ, ਉਸ ਸਮੇਂ ਵੀ ਰੰਗੂਨ ਸ਼ਹਿਰ ਦਾ ਵਿਕਾਸ ਚੱਲ ਰਿਹਾ ਸੀ। ਅੱਜ ਵੀ ਅੰਗਰੇਜ਼ਾਂ ਦੇ ਵਸਾਏ ਸ਼ਹਿਰ ਅਤੇ ਬਾਅਦ ਵਿੱਚ ਵਿਕਸਿਤ ਹੋਏ ਰੰਗੂਨ ਸ਼ਹਿਰ ਵਿੱਚ ਫ਼ਰਕ ਸਾਫ਼ ਪਤਾ ਲੱਗਦਾ ਹੈ ਵਿਵਸਥਾ ਦੇ ਪੱਖੋਂ।

ਲਾਹੌਰ ਦਰਬਾਰ ਦੇ ਪਤਨ ਤੋਂ ਬਾਅਦ ਸਿੱਖ ਫ਼ੌਜੀਆਂ ਨੇ ਰੰਗੂਨ ਅਤੇ ਚੀਨ ਦੀਆਂ ਲੜਾਈਆਂ ਲੜ ਕੇ ਅੰਗਰੇਜ਼ਾਂ ਦੇ ਬਸਤੀਵਾਦ ਨੂੰ ਪੁਖ਼ਤਾ ਕੀਤਾ ਸੀ। ਉਸ ਸਮੇਂ ਇੱਕ ਅੰਗਰੇਜ਼ ਜਰਨੈਲ ਜਾਨ ਗਾਰਡਨ ਨੇ 'ਦੀ ਸਿਖਜ਼' ਨਾਂ ਦੀ ਪੁਸਤਕ ਵਿੱਚ ਲਿਖਿਆ ਸੀ 'ਕੋਈ ਵੀ ਸਾਡੇ ਵਿਰੁੱਧ ਇੰਨੀ ਹਿੰਮਤ ਅਤੇ ਦ੍ਰਿੜ੍ਹਤਾ ਨਾਲ ਨਹੀਂ ਸੀ ਲੜਿਆ ਜਿਸ ਤਰ੍ਹਾਂ ਸਿੱਖ ਲੜੇ ਸਨ। ਇਹਨਾਂ ਨੇ ਸਾਡੇ ਨਾਲ ਕਈ ਗਹਿ-ਗੱਚ ਲੜਾਈਆਂ ਵਿੱਚ ਏਸ਼ੀਆ ਅਤੇ ਅਫ਼ਰੀਕਾ ਵਿੱਚ ਹਿੱਸਾ ਲਿਆ ਸੀ ਅਤੇ ਵਫ਼ਾਦਾਰੀ ਦੀ ਮਿਸਾਲ ਬਣੇ।' ਅੱਗੇ ਚੱਲ ਕੇ ਜਰਨੈਲ ਲਿਖਦਾ ਹੈ 'ਜਿਵੇਂ ਉਹ (ਸਿੱਖ) ਆਪਣੇ ਗੁਰੂ ਅਤੇ ਮਹਾਰਾਜੇ ਲਈ ਲੜੇ ਸਨ, ਹੁਣ ਉਹ ਇੰਗਲੈਂਡ ਲਈ ਲੜ ਰਹੇ ਹਨ। ਵਫ਼ਾਦਾਰੀ ਇਹਨਾਂ ਦੇ ਖ਼ੂਨ ਵਿੱਚ ਹੈ।' 1852 ਈ. ਤੋਂ ਬਾਅਦ ਜਦੋਂ ਅੰਗਰੇਜ਼ਾਂ ਨੇ ਰੰਗੂਨ ਉਤੇ ਕਬਜ਼ਾ ਕਰ ਲਿਆ ਸੀ, ਬਹੁਤ ਸਾਰੇ ਸਿੱਖ-ਫੌਜੀ ਓਧਰ ਹੀ ਵੱਸ ਗਏ ਸਨ। ਮੁਸਲਮਾਨ, ਬੋਧੀ ਅਤੇ ਸਿੱਖਾਂ ਦੀ ਵੱਸੋਂ ਨੇ ਕਿਸੇ ਨੂੰ ਵੀ ਓਪਰਾ-ਪਨ ਮਹਿਸੂਸ ਨਹੀਂ ਹੋਣ ਦਿੱਤਾ।

ਅੰਗਰੇਜ਼ਾਂ ਦਾ ਬਸਤੀਵਾਦ ਪ੍ਰਤੀ ਇੱਕੋ ਹੀ ਨਜ਼ਰੀਆ ਰਹਿੰਦਾ ਸੀ- ਨਵੇਂ ਨਵੇਂ ਮੁਲਕਾਂ ਉੱਤੇ ਕਬਜ਼ਾ ਕਰਕੇ ਉੱਥੋਂ ਦੇ ਸੰਸਾਧਨਾਂ ਨੂੰ ਆਪਣੇ ਮੁਲਕ ਵਿੱਚ ਲੈ ਜਾਓ। ਬਰਮਾ ਵਿੱਚ ਲੱਕੜ ਬਹੁਤ ਹੁੰਦੀ ਸੀ ਜਿਸ ਨੂੰ 'ਬਰਮੀ ਟੀਕ' ਆਖਦੇ ਸਨ। ਇੰਗਲੈਂਡ ਵਿੱਚ ਇਸ ਲੱਕੜੀ ਦੀ ਬੜੀ ਮੰਗ ਸੀ। ਇਸ ਦੇ ਨਾਲ ਨਾਲ ਚੀਨ 'ਤੇ ਵੀ ਨਜ਼ਰ ਰੱਖੀ ਜਾ ਸਕਦੀ ਸੀ। ਅੰਗਰੇਜ਼ ਨਵੇਂ ਕਬਜ਼ਾਏ ਦੇਸ਼ਾਂ ਦੀ ਵਰਤੋਂ ਇੱਕ ਹੋਰ ਢੰਗ ਨਾਲ ਵੀ ਕਰਦੇ ਸਨ। ਉਹਨਾਂ ਦੀ ਸੋਚ ਸੀ ਕਿ 'ਆਗੂਆਂ ਤੋਂ ਬਿਨਾਂ ਜਨਤਾ ਕੁਝ ਵੀ ਨਹੀਂ ਹੁੰਦੀ'। ਬਗ਼ੈਰ ਪ੍ਰਭਾਵਸ਼ਾਲੀ ਆਗੂਆਂ ਦੇ ਉਹਨਾਂ ਦੇ ਚਲਾਏ ਅੰਦੋਲਨਾਂ ਦਾ ਕੋਈ ਪ੍ਰਭਾਵ ਨਹੀਂ ਸੀ ਰਹਿ ਜਾਂਦਾ, ਹੌਲੀ ਹੌਲੀ ਖ਼ਤਮ ਹੋ ਜਾਂਦਾ ਸੀ। ਅੰਗਰੇਜ਼ਾਂ ਨੇ ਇਹ ਨੀਤੀ ਹਰ ਥਾਂ 'ਤੇ ਵਰਤੀ। ਨੈਪੋਲੀਅਨ ਨੂੰ ਗ੍ਰਿਫ਼ਤਾਰ ਕਰਕੇ 'ਸੇਂਟ ਹੇਲੀਨਾ' ਦੀਪ ਵਿੱਚ ਨਜ਼ਰਬੰਦ ਕਰ ਦਿੱਤਾ ਸੀ। ਉਸ ਦੀ ਚਲਾਈ ਲਹਿਰ ਅਤੇ ਫ਼ੌਜ ਫਿਰ ਕਿਸੇ ਕੰਮ ਦੀ ਨਾ ਰਹੀ। ਪੰਜਾਬ ਵਿੱਚੋਂ ਲਾਹੌਰ ਦਰਬਾਰ ਦੇ ਪ੍ਰਭਾਵਸ਼ਾਲੀ ਸਰਦਾਰਾਂ ਨੂੰ ਪੰਜਾਬ ਤੋਂ ਬਾਹਰ ਦੂਰ-ਦੁਰਾਡੇ ਮੌਲਮੀਨ ਅਤੇ ਮਰਗੋਈ ਤੱਕ ਭੇਜ ਕੇ ਨਜ਼ਰਬੰਦ ਕਰ ਦਿੱਤਾ। ਨੂਰਪੁਰ ਕੰਡੀ ਦੇ ਰਾਮ ਸਿੰਘ ਪਠਾਨੀਆਂ ਨੂੰ ਮੌਲਮੀਨ ਅਤੇ ਭਾਈ ਮਹਾਰਾਜ ਸਿੰਘ ਨੂੰ ਸਿੰਘਾਪੁਰ ਭੇਜ ਦਿੱਤਾ ਗਿਆ ਸੀ।

ਮਹਾਰਾਣੀ ਜਿੰਦਾਂ ਨੂੰ ਬਨਾਰਸ ਅਤੇ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਬਹਾਨੇ ਨਾਲ ਪਹਿਲਾਂ ਫਤਹਿਗੜ੍ਹ ਕੈਂਪ (ਯੂ.ਪੀ.) ਅਤੇ ਫੇਰ ਇੰਗਲੈਂਡ ਤੋਰ ਦਿੱਤਾ। 'ਲਾਹੌਰ ਦਰਬਾਰ' ਅਤੇ 'ਦਿੱਲੀ ਦਰਬਾਰ' ਦੇ ਬਹੁਤ ਸਾਰੇ ਰਸੂਖ਼ਦਾਰਾਂ ਨੂੰ ਬਰਮਾ ਵਿੱਚ ਅਲੱਗ-ਅਲੱਗ ਸ਼ਹਿਰਾਂ ਵਿੱਚ ਕੈਦ ਕਰੀ ਰੱਖਿਆ। ਬਹੁਤ ਸਾਰੇ ਸੁਤੰਤਰਤਾ-ਪ੍ਰੇਮੀਆਂ ਨਾਲ ਵੀ ਐਸਾ ਹੀ ਸਲੂਕ ਕਰਕੇ ਉਹਨਾਂ ਦੀ ਕਰਮਭੂਮੀ ਤੋਂ ਦੂਰ ਬਰਮਾ ਅਤੇ ਹੋਰ ਮੁਲਕਾਂ ਵਿੱਚ ਭੇਜ ਦਿੱਤਾ ਗਿਆ। ਬਹਾਦੁਰ ਸ਼ਾਹ 'ਜ਼ਫਰ' ਨੂੰ ਰੰਗੂਨ ਅਤੇ ਹੋਰ ਉੱਘੇ ਸਰਦਾਰਾਂ ਨੂੰ ਮੌਲਮੀਨ, ਟੁਵਾਏ, ਅਕਯਾਬ ਅਤੇ ਹੋਰ ਕਈ ਸ਼ਹਿਰਾਂ ਵਿੱਚ ਨਿਰਵਾਸਤ ਕਰ ਦਿੱਤਾ ਗਿਆ। ਏਸੇ ਤਰ੍ਹਾਂ ਦਾ ਵਿਵਹਾਰ 'ਕੂਕਾ ਅੰਦੋਲਨ' ਦੇ ਆਗੂ ਗੁਰੂ ਰਾਮ ਸਿੰਘ ਅਤੇ ਸੂਬਿਆਂ ਨਾਲ ਵੀ ਕੀਤਾ ਗਿਆ।

ਉਨ੍ਹੀਵੀਂ ਸਦੀ ਵਿੱਚ ਸਮੁੰਦਰੀ ਜਹਾਜ਼ ਭਾਫ਼ ਨਾਲ ਚਲਦੇ ਹੁੰਦੇ ਸਨ। ਇੰਗਲੈਂਡ ਤੋਂ ਵਪਾਰ ਅਤੇ ਰਾਜਨੀਤਕ ਮਨੋਰਥ ਨਾਲ ਆਉਂਦੇ ਸਮੁੰਦਰੀ ਜਹਾਜ਼ ਕੋਲਾ ਲੈਣ ਲਈ ਕੇਪ-ਟਾਊਨ (ਦੱਖਣੀ ਅਫਰੀਕਾ), ਅਦਨ (ਯਮਨ), ਬੰਬਈ, ਕਲਕੱਤਾ, ਮਰਗੋਈ ਆਦਿ ਥਾਵਾਂ 'ਤੇ ਰੁਕਦੇ ਸਨ ਅਤੇ ਵਪਾਰਕ-ਕੰਮਕਾਰ ਲਈ ਆਉਂਦੇ ਜਾਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੂੰ ਮਾਰਚ 1872 ਈ. ਵਿੱਚ ਰੰਗੂਨ ਭੇਜ ਦਿੱਤਾ ਗਿਆ। ਬਰਮਾ ਦੇ ਦੂਸਰੇ ਵੱਡੇ ਸ਼ਹਿਰ ਮੌਲਮੀਨ ਵਿੱਚ ਸੂਬਾ ਲੱਖਾ ਸਿੰਘ, ਜਵਾਹਰ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਭੇਜਿਆ ਅਤੇ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਨੂੰ ਅਦਨ ਤੋਰ ਦਿੱਤਾ। ਗਲ਼ ਕੀ- ਪ੍ਰਭਾਵਸ਼ਾਲੀ ਲੀਡਰਾਂ ਨੂੰ ਦੇਸ਼ ਤੋਂ ਬਾਹਰ ਭੇਜਣ ਵਾਲੀ ਨੀਤੀ ਅੰਗਰੇਜ਼ਾਂ ਦੀ ਕਾਇਮ ਰਹੀ। ਵੀਹਵੀਂ ਸਦੀ ਵਿੱਚ ਲਾਲਾ ਲਾਜਪਤ ਰਾਏ ਅਤੇ ਸ੍ਰ. ਅਜੀਤ ਸਿੰਘ (ਸ਼ਹੀਦ ਭਗਤ ਸਿੰਘ ਦੇ ਚਾਚਾ ਜੀ) ਨੂੰ ਮਾਂਡਲੇ ਭੇਜਿਆ ਗਿਆ। ਲੀਡਰਾਂ ਨੂੰ ਦੂਰ-ਦੁਰਾਡੇ ਨਿਰਵਾਸਤ ਕਰ ਦੇਣ ਨਾਲ ਉਨ੍ਹਾਂ ਦੇ ਚਲਾਏ ਹੋਏ ਅੰਦੋਲਨ ਨੂੰ ਧੱਕਾ ਜ਼ਰੂਰ ਲੱਗਦਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ-ਛਾਵਨੀ ਦੇ ਜਿਸ ਬੰਗਲੇ ਵਿੱਚ ਰੱਖਿਆ ਗਿਆ ਸੀ, ਉਸ ਵਿੱਚ ਦਸ ਸਾਲ ਪਹਿਲਾਂ ਦਿੱਲੀ ਦੇ ਆਖ਼ਰੀ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫਰ' ਨੂੰ ਰੱਖਿਆ ਸੀ। ਇਹ ਬੰਗਲਾ ਉਸ ਦੇ ਰੰਗੂਨ ਪੁੱਜਣ ਤੋਂ ਬਾਅਦ ਬਣਾਇਆ ਗਿਆ ਸੀ। 1862 ਈ, ਵਿੱਚ ਬਾਦਸ਼ਾਹ 'ਜ਼ਫਰ' ਦੀ ਮੌਤ ਹੋ ਗਈ ਸੀ ਅਤੇ 1866 ਈ. ਤੱਕ ਉਸਦੀ ਬੇਗ਼ਮ ਜ਼ੀਨਤ ਮਹਲ ਉਸ ਵਿੱਚ ਰਹਿੰਦੀ ਰਹੀ। ਉਸ ਦੁਆਰਾ ਇਹ ਬੰਗਲਾ ਖ਼ਾਲੀ ਕੀਤੇ ਜਾਣ ਉਪਰੰਤ ਉਸਨੂੰ ਰੰਗੂਨ ਛਾਵਣੀ ਦੇ 'ਡਾਕ-ਘਰ' ਵਜੋਂ ਵਰਤਿਆ ਜਾਂਦਾ ਰਿਹਾ ਅਤੇ ਫਿਰ ਮਈ 1872 ਵਿੱਚ ਇਸ ਥਾਂ ਨੂੰ ਖ਼ਾਲੀ ਕਰਵਾ ਕੇ ਅਤੇ ਮੁਰੰਮਤ ਕਰਵਾ ਕੇ 16 ਸਤੰਬਰ 1872 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਉਸ ਬੰਗਲੇ ਵਿੱਚ ਭੇਜਿਆ ਗਿਆ ਜਿੱਥੇ ਸਤਿਗੁਰੂ ਜੀ ਸਤੰਬਰ 1880 ਤੱਕ ਰਹੇ। ਉਸ ਤੋਂ ਬਾਅਦ ਸਤਿਗੁਰੂ ਜੀ ਨੂੰ ਮਰਗੋਈ ਭੇਜ ਦਿੱਤਾ ਗਿਆ ਸੀ ਕਿਉਂਕਿ ਪੰਜਾਬ ਤੋਂ ਆਉਂਦੇ ਸਿੱਖਾਂ ਨੂੰ ਸਰਕਾਰ ਰੋਕ ਨਹੀਂ ਸੀ ਪਾ ਰਹੀ। ਉਸ ਸਮੇਂ ਪੰਜਾਬ ਤੋਂ ਰੰਗੂਨ 'ਦਰਸ਼ਨ' ਲਈ ਜਾਣਾ ਬੜਾ ਹੀ ਔਖਾ ਹੁੰਦਾ ਸੀ। ਗਰਿਫ਼ਤਾਰੀ ਦਾ ਡਰ, ਦੂਰ ਦਾ ਅਨਜਾਣ ਸਫ਼ਰ ਤੇ ਵੱਡਾ ਖ਼ਰਚਾ- ਪਰ ਫੇਰ ਵੀ 'ਗੁਰੂ ਦੇ ਲਾਲ' ਰੁਕੇ ਨਹੀਂ- ਔਕੜਾਂ ਝੱਲਦੇ ਹੋਏ ਮਾਹੀ ਦੇ ਦਰਸ਼ਨਾਂ ਨੂੰ ਪੁੱਜਦੇ ਰਹੇ। ਕਿਸੇ ਨੇ ਜ਼ਮੀਨਾਂ ਵੇਚੀਆਂ, ਕਿਸੇ ਨੇ ਜ਼ਨਾਨੀਆਂ ਦੇ ਗਹਿਣੇ ਵੇਚੇ, ਮਕਾਨ ਵੇਚੇ, ਪੈਸੇ ਉਧਾਰ ਲਏ ਜਾਂ ਉਗਰਾਹੀ ਕੀਤੀ। ਸਭ ਔਕੜਾਂ ਝੱਲੀਆਂ ਪਰ ਉਹ ਗਏ ਜ਼ਰੂਰ- ਇਹ ਉਸ ਸਮੇਂ ਦੇ ਸਿੱਖਾਂ ਦਾ ਸਿਰੜ ਸੀ ਪਰ ਅੱਜ ਉਹ ਭਾਵਨਾ ਨਹੀਂ ਰਹਿ ਗਈ। ਸਫ਼ਰ ਔਖਾ ਨਹੀਂ ਹੈ, ਬੜੇ ਸਾਧਨ ਬਣ ਗਏ ਹਨ, ਪੈਸੇ-ਧੇਲੇ ਦੀ ਕੋਈ ਕਮੀ ਵੀ ਨਹੀਂ ਹੈ ਸਿੱਖਾਂ ਕੋਲ। ਅੱਜ 'ਗੁਰੂ ਕੇ ਲਾਲ' ਰੰਗੂਨ ਜਾਣ ਦੀ ਬਜਾਇ ਬੰਕੋਕ, ਸਿੰਘਾਪੁਰ, ਹਾਂਗਕਾਂਗ, ਚੀਨ ਵੱਲ ਤਾਂ ਜਾਂਦੇ ਹਨ, ਪਰ 'ਗੁਰੂ ਦੇ ਰਾਹ ਵੱਲ' ਮੂੰਹ ਨਹੀਂ ਕਰਦੇ। ਸਮੇਂ ਅਤੇ ਭਾਵਨਾ ਦਾ ਏਨਾ ਫ਼ਰਕ ਆ ਗਿਆ ਹੈ। ਅੱਜ ਅਸੀਂ ਸਿਰਫ਼ ਅਰਦਾਸ ਵਿੱਚ 'ਦੇਹ ਕਰਕੇ ਦਿਓ ਦੀਦਾਰ' ਕਹਿ ਕੇ ਹੀ ਸ਼ਰਧਾ-ਭਾਵਨਾ ਪੂਰੀ ਕਰ ਲੈਂਦੇ ਹਾਂ। ਰੰਗੂਨ ਅੱਜ ਉਹ 'ਥਾਨ ਸੁਹਾਵਾ' ਸੁਹਾਵਾ ਨਹੀਂ ਲੱਗਦਾ। 1885 ਈ. ਤੋ ਬਾਅਦ ਤਾਂ ਰੰਗੂਨ ਜਾਣਾ ਹੀ ਬੰਦ ਹੋ ਗਿਆ ਸੀ। ਹਾਂ, ਜਦੋਂ ਦਸੰਬਰ 1933 ਈ. ਦੇ ਅਖ਼ੀਰ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਆਮ (ਥਾਈਲੈਂਡ) ਜਾਣਾ ਸੀ, ਸਿਆਮ ਦਾ ਪਾਸਪੋਰਟ ਬਣਾਉਣ ਲਈ ਸਤਿਗੁਰੂ ਜੀ ਕਈ ਦਿਨ ਰੰਗੂਨ ਰੁਕੇ ਸਨ। ਉਸ ਸਮੇਂ ਸਤਿਗੁਰੂ ਜੀ ਨੇ ਬੰਗਲੇ ਦੀ ਭਾਲ ਕਰਵਾਈ ਸੀ ਅਤੇ ਸ਼ਹਿਰ ਦੇ ਬੰਦ ਪਏ ਗੁਰਦੁਆਰੇ ਨੂੰ ਖੁਲਵਾਇਆ ਸੀ। ਵਾਪਸੀ ਸਮੇਂ ਮਰਗੋਈ ਜਦੋਂ ਜਹਾਜ਼ ਰੁਕਿਆ ਸੀ ਤਾਂ ਸਤਿਗੁਰੂ ਜੀ ਨੇ ਮਰਗੋਈ ਵਾਲੀ ਥਾਂ ਬਾਰੇ ਜਾਣਕਾਰੀ ਲੈਣ ਦਾ ਯਤਨ ਕੀਤਾ ਸੀ, ਪਰ ਸਮੇਂ ਦੀ ਘਾਟ ਕਰਕੇ ਕੰਮ ਪੂਰਾ ਨਾ ਹੋ ਸਕਿਆ।

ਰੰਗੂਨ ਨਾਲ ਕੂਕਿਆਂ ਦਾ ਭਾਵਾਨਾਤਮਕ ਮੋਹ ਬਣਿਆ ਰਿਹਾ ਪਰ ਰੰਗੂਨ ਜਾ ਕੇ ਥਾਵਾਂ ਦੀ ਭਾਲ ਵਾਲੀ ਗੱਲ ਅੱਗੇ ਨਾ ਤੁਰੀ। ਸੰਨ 1980 ਵਿੱਚ ਪਰਮਜੀਤ ਸਿੰਘ ਨਿਓਤੇ, ਜੋ ਕਿ ਉਨ੍ਹਾਂ ਦਿਨਾਂ ਵਿੱਚ ਮਲੇਸ਼ੀਆ-ਕੁਆਲਾਲੰਪੁਰ ਵਿੱਚ ਰਹਿੰਦੇ ਸਨ, ਨੇ ਥੋੜ੍ਹਾ ਜਤਨ ਕੀਤਾ ਸੀ ਰੰਗੂਨ ਬਾਰੇ, ਪਰ ਗੱਲ ਲੰਮੀ ਨਾ ਚੱਲੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਅਗਲਾ ਕੰਮ ਕਰਵਾਉਣਾ ਆਇਆ ਸੀ। 'ਸਤਿਗੁਰੂ ਬਿਲਾਸ' ਨੂੰ ਛਾਪਣ-ਯੋਗ ਕਰਨ

ਅਤੇ ਰੰਗੂਨ/ਮਰਗੋਈ ਦੇ ਠੀਕ ਹਾਲਾਤ ਜਾਣਨ ਲਈ ਸਤਿਗੁਰੂ ਜੀ ਨੇ ਵਿਸ਼ੇਸ਼ ਉੱਦਮ ਕਰਵਾਇਆ। ਰੰਗੂਨ ਅਤੇ ਮਰਗੋਈ ਵਿਖੇ ਠੀਕ ਥਾਵਾਂ ਦੀ ਖੋਜ ਕਰਨ ਲਈ ਸਾਲ 1994 ਵਿੱਚ ਹੀ ਮੈਨੂੰ ਤਿੰਨ ਵਾਰੀ ਬਰਮਾ ਭੇਜਿਆ ਅਤੇ ਕੰਮ ਕਰਾਇਆ। ਐਸਾ ਕੰਮ ਅਤੇ ਵੱਡਾ ਖ਼ਰਚ ਸਿਰਫ਼ ਸਤਿਗੁਰੂ ਜਗਜੀਤ ਸਿੰਘ ਜੀ ਹੀ ਕਰਵਾ ਸਕਦੇ ਸਨ। ਉਹਨਾਂ ਦੇ ਉੱਦਮ ਅਤੇ ਕਿਰਪਾ ਨਾਲ ਰੰਗੂਨ, ਮੌਲਮੀਨ ਅਤੇ ਮਰਗੋਈ ਉਹਨਾਂ ਥਾਵਾਂ ਦੀ ਪ੍ਰਮਾਣੀਕ ਜਾਣਕਾਰੀ ਸਾਡੇ ਪਾਸ ਮੁਹੱਈਆ ਹੈ- ਜਿੱਥੇ-ਜਿੱਥੇ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਨਜ਼ਰਬੰਦ ਰਹੇ ਸਨ।

ਨਜ਼ਰਬੰਦੀ ਦੌਰਾਨ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰੀ ਜਗਤ ਨਾਲ ਮੇਲਜੋਲ ਦੀ ਇਜ਼ਾਜ਼ਤ ਨਹੀਂ ਸੀ। ਬਾਣੀਆ ਸੁੱਕੀ ਰਸਦ ਦੇ ਜਾਇਆ ਕਰਦਾ ਸੀ। ਜਲ ਲਈ ਵੀ ਬਾਹਰ ਨਾ ਜਾਣਾ ਪਵੇ, ਇਸ ਲਈ ਬੰਗਲੇ ਵਿੱਚ ਖੂਹੀ ਸਰਕਾਰ ਨੇ ਲਗਵਾ ਦਿੱਤੀ ਸੀ ਅਤੇ ਦੁੱਧ ਲਈ ਇੱਕ ਗਾਂ ਵੀ ਲੈ ਦਿੱਤੀ ਸੀ। ਹਫ਼ਤੇ ਵਿੱਚ ਦੋ ਵਾਰੀ ਬੱਘੀ 'ਤੇ ਛਾਵਨੀ ਇਲਾਕੇ ਵਿੱਚ ਸੈਰ ਦੀ ਇਜ਼ਾਜ਼ਤ ਵੀ ਮਿਲੀ ਹੋਈ ਸੀ ਅਤੇ ਬਾਹਰ ਜਾਣ ਲੱਗਿਆਂ ਇੱਕ ਅੰਗਰੇਜ਼ ਸਰਜੈਂਟ ਜਾਂ ਉਸ ਦੇ ਕਿਸੇ ਆਦਮੀ ਦਾ ਨਾਲ ਹੋਣਾ ਜ਼ਰੂਰੀ ਹੁੰਦਾ ਸੀ। ਪੰਜਾਬ ਤੋਂ ਆਉਣ ਵਾਲੇ ਸਿੰਘ ਭੇਸ ਬਦਲ ਕੇ ਬੱਘੀ ਦੇ ਜਾਣ ਵਾਲੇ ਰਸਤੇ ਵਿੱਚ ਬੈਠ ਜਾਂਦੇ ਸਨ ਅਤੇ ਕੋਲ ਆਉਣ ਤੇ ਉੱਚੀ ਉੱਚੀ ਪੰਜਾਬੀ ਵਿੱਚ ਆਪਣੇ ਬਾਰੇ ਸਤਿਗੁਰੂ ਜੀ ਨੂੰ ਦੱਸ ਦਿੰਦੇ ਸਨ। ਇਹਨਾਂ ਸਿੱਖਾਂ ਅਤੇ ਹੋਰ ਵਸੀਲਿਆਂ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਮੌਲਮੀਨ ਸੂਬਿਆਂ ਨਾਲ ਸੰਪਰਕ ਵੀ ਬਣਿਆ ਰਹਿੰਦਾ ਸੀ। ਅੰਗਰੇਜ਼ਾਂ ਨੂੰ ਡਰ ਸੀ ਕਿ ਅਗਰ ਕੋਈ ਸੰਦੇਸ਼ ਸਤਿਗੁਰੂ ਜੀ ਦਾ ਪੰਜਾਬ ਪੁੱਜ ਗਿਆ ਤਾਂ ਉਹ ਉਹਨਾਂ ਦਾ 'ਸੂੜ' ਕਰਵਾ ਦੇਵੇਗਾ। ਇਹ ਭੈ ਅੰਗਰੇਜ਼ਾਂ ਨੂੰ ਸਦਾ ਹੀ ਪਿਆ ਰਹਿੰਦਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਤੋਂ ਲਗਪਗ ਇੱਕ ਮੀਲ ਦੀ ਵਿਥ 'ਤੇ ਬਰਮਾ ਦਾ ਸਭ ਤੋਂ ਵਿਸ਼ਾਲ ਬੋਧ ਮੰਦਰ 'ਸ਼ਿਵੈਡਗੌਨ ਪੈਗੋਡਾ' ਸੀ, ਜਿੱਥੇ ਵੱਡੀ ਤਾਦਾਦ ਵਿੱਚ ਲੋਕ ਜਾਂਦੇ ਸਨ। ਜਨਵਰੀ 1877 ਈ. ਵਿੱਚ ਸਤਿਗੁਰੂ ਜੀ ਨੇ ਇਹ ਪੈਗੋਡਾ ਦੇਖਣ ਦੀ ਇੱਛਾ ਪ੍ਰਗਟ ਕੀਤੀ ਅਤੇ ਇਜ਼ਾਜ਼ਤ ਮਿਲ ਗਈ ਸੀ। ਇਹ ਪੈਗੋਡਾ ਵੀ ਛਾਵਨੀ ਇਲਾਕੇ ਵਿੱਚ ਹੀ ਸੀ। ਮੇਰੀ ਜਾਣਕਾਰੀ ਅਨੁਸਾਰ ਇੱਕ ਛੋਟਾ ਪੈਗੋਡਾ 'ਸੂਲੇ ਪੈਗੋਡਾ' ਸ਼ਹਿਰ ਦੇ ਵਿੱਚ ਹੀ ਹੈ ਜੋ ਸਿਵਿਲ ਏਰੀਆ ਵਿਚ ਪੈਂਦਾ ਸੀ ਅਤੇ ਉਹ ਵੀ ਆਗਿਆ ਨਾਲ ਦੇਖਣ ਸਤਿਗੁਰੂ ਜੀ ਅੰਗਰੇਜ਼ ਸਰਜੈਂਟ ਦੇ ਸਹਿਯੋਗ ਨਾਲ ਗਏ ਸਨ। ਜਦੋਂ ਪੰਜਾਬ ਤੋਂ ਆਉਂਦੇ ਸਿੱਖਾਂ ਦਾ ਪ੍ਰਵਾਹ ਨਾ ਰੁਕਿਆ ਤਾਂ ਅੰਗਰੇਜ਼ਾਂ ਨੇ ਸਤਿਗੁਰੂ ਜੀ ਨੂੰ ਸਤੰਬਰ 1880 ਵਿੱਚ ਹੋਰ ਦੁਰੇਡੀ ਥਾਂ 'ਮਰਗੋਈ' ਭੇਜ ਦਿੱਤਾ ਪਰ ਕੁਝ ਹੀ ਮਹੀਨਿਆਂ ਬਾਅਦ ਇਕ 'ਗੁਰੂ ਦਾ ਲਾਲ' ਮੀਹਾਂ ਸਿੰਘ ਉਥੇ ਵੀ ਜਾ ਪੁੱਜਾ। ਇਹ ਜਾਣ ਕੇ ਸਰਕਾਰ ਨੇ ਇੱਕ ਵਾਰੀ ਤਾਂ ਸੋਚਿਆ ਕਿ ਸਤਿਗੁਰੂ ਜੀ ਨੂੰ ਹੋਰ ਦੂਰ 'ਟੇਬਲ ਆਈਲੈਂਡ' ਭੇਜ ਦਿੱਤਾ ਜਾਵੇ। ਉਸ ਸਮੇਂ ਟੇਬਲ ਆਈਲੈਂਡ ਲਾਈਟ-ਹਾਊਸ ਵਿਖੇ ਮਹੀਨੇ ਵਿੱਚ ਸਿਰਫ਼ ਇੱਕ ਵਾਰ ਜਹਾਜ਼ ਜਾਇਆ ਕਰਦਾ ਸੀ- ਉੱਥੇ ਰਹਿਣ ਵਾਲਿਆਂ ਨੂੰ ਰਸਦ ਪਾਣੀ ਦੇਣ ਲਈ। ਪਰ ਗੁਰੂ ਦੇ ਸਿੱਖਾਂ ਦੇ ਸਿਰੜ ਨੂੰ ਦੇਖਦਿਆਂ ਹੋਇਆਂ ਇਹ ਯੋਜਨਾ ਛੱਡ ਦਿੱਤੀ ਗਈ। 1881 ਵਿੱਚ ਸੇਵਕ ਨਾਨੂੰ

ਸਿੰਘ ਦੇ ਪੰਜਾਬ ਵਾਪਸ ਆ ਜਾਣ ਤੋਂ ਬਾਅਦ ਨਵੰਬਰ 1885 ਤੱਕ ਸਤਿਗੁਰੂ ਜੀ ਇਕੱਲੇ ਹੀ ਰਹੇ ਸਨ। ਇਹਨਾਂ ਚਾਰ ਸਾਲਾਂ ਦਾ ਇਤਿਹਾਸ ਵੀ ਲੱਭੇ ਜਾਣ ਦੀ ਲੋੜ ਹੈ ਅਤੇ ਨਵੰਬਰ 1885 ਤੋਂ ਬਾਅਦ ਦਾ ਵੀ। ਇਹ ਕੰਮ ਸਿਰੜ, ਵੱਡੇ ਖ਼ਰਚ ਦਾ ਹੈ ਅਤੇ ਹੋਰ ਵੀ ਬਹੁਤ ਸਾਰਾ ਕੰਮ ਬਰਮਾ ਵਿੱਚ ਹੋਣ ਵਾਲਾ ਹੈ। ਸਮਾਂ ਕਿਸ ਕਰਵਟ ਬੈਠਦਾ ਹੈ, ਕੋਈ ਪਤਾ ਨਹੀਂ। ਹੁਣ ਤਾਂ ਇਤਿਹਾਸ ਖੋਜ ਪਾਸੇ ਤਵੱਜੋ ਵੀ ਘੱਟ ਗਈ ਹੈ।

ਦੇਸ਼ ਦੀ ਸੁਤੰਤਰਤਾ ਅਤੇ ਸਮਾਜ ਦੀ ਭਲਾਈ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਲਾਵਤਨ ਹੋ ਗਏ। ਫ਼ਰਵਰੀ 2016 ਨੂੰ ਸਤਿਗੁਰੂ ਰਾਮ ਸਿੰਘ ਜੀ ਦਾ 200 ਸਾਲਾ ਪ੍ਰਕਾਸ਼ ਦਿਵਸ ਸੀ। ਹੋਣਾਂ ਤਾਂ ਚਾਹੀਦਾ ਸੀ ਕਿ ਇਸ ਦਿਨ ਅਤੇ ਲਗਾਤਾਰ ਲੰਮਾ ਸਮਾਂ ਪ੍ਰਚਾਰ ਕੀਤਾ ਜਾਂਦਾ, ਸਤਿਗੁਰੂ ਜੀ ਦੀ ਸਖਸ਼ੀਅਤ ਅਤੇ ਉਦਮਾਂ ਬਾਰੇ ਦੱਸਿਆ ਜਾਦਾ, ਦੁਨੀਆਂ ਸਾਹਮਣੇ ਲਿਆਂਦਾ ਜਾਂਦਾ। ਪਰ ਜਾਪਦਾ ਹੈ, ਅਸੀਂ ਹੌਲੀ ਹੌਲੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਾਂ-ਮਾਤਰ ਲਈ ਅਤੇ ਅਰਦਾਸ ਵਿੱਚ ਯਾਦ ਕਰਕੇ ਹੀ ਸੰਤੁਸ਼ਟ ਹਾਂ। ਜਿਉਂ ਜਿਉਂ ਅਸੀਂ 'ਮੁੱਢ' ਨੂੰ ਵਿਸਾਰਦੇ ਜਾਵਾਂਗੇ, ਕਮਜ਼ੋਰ ਹੁੰਦੇ ਜਾਵਾਂਗੇ। ਗੁਰੂ ਰਾਮ ਸਿੰਘ ਜੀ ਤੋਂ ਬਿਨਾਂ ਨਾਮਧਾਰੀ ਪੰਥ ਦੇ ਵਜੂਦ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਇਸ ਲਈ ਸਾਰੇ ਹਾਲਾਤ ਉੱਤੇ ਨਵੇਂ ਸਿਰੇ ਤੋਂ ਨਜ਼ਰਸਾਨੀ ਕਰਨ ਦੀ ਜ਼ਰੂਰਤ ਹੈ। ਲੋੜ ਸੀ '200-ਸਾਲਾ ਪ੍ਰਕਾਸ਼ ਦਿਵਸ' ਦੇ ਮੌਕੇ 'ਤੇ ਜਗਤ ਨੂੰ ਦੱਸਣ ਦੀ ਕਿ ਸਤਿਗੁਰੂ ਰਾਮ ਸਿੰਘ ਜੀ ਕੀ ਹਸਤੀ ਸਨ ਅਤੇ ਉਹਨਾਂ ਨੇ ਉਸ ਸਮੇਂ ਸੁਤੰਤਰਤਾ ਦੀ ਮਸ਼ਾਲ ਜਗਾਈ ਜਦੋਂ ਅੰਗਰੇਜ਼ ਦੇ ਰਾਜ ਵਿੱਚ ਕੁਸਕਣਾ ਵੀ ਔਖਾ ਸੀ। ਇੱਕ ਸਧਾਰਨ ਪਿੰਡ ਤੋਂ ਉੱਠ ਕੇ ਇੰਗਲੈਂਡ ਨਾਲ ਟਾਕਰਾ ਲੈਣਾ ਕੋਈ ਮਾਮੂਲੀ ਗੱਲ ਨਹੀਂ ਸੀ। ਸਾਨੂੰ ਇਸ ਪੁਨੀਤ ਅਵਸਰ ਦੇ ਮੌਕੇ ਦਾ ਲਾਭ ਲੈਂਦਿਆਂ ਹੋਇਆਂ 'ਚੀਨੀ ਵਾਲੇ ਪਾਤਸ਼ਾਹ' ਦੀਆਂ ਬਰਕਤਾਂ-ਕਾਰਜਾਂ ਨੂੰ ਸੁਚੱਜੇ ਢੰਗ ਨਾਲ ਪ੍ਰਕਾਸ਼ਮਾਨ ਕਰਨਾ ਚਾਹੀਦਾ ਸੀ। ਬਰਮਾ ਦੇ ਉਹਨਾਂ ਅਸਥਾਨਾਂ ਬਾਰੇ ਜਾਨਣਾ ਜ਼ਰੂਰੀ ਹੈ ਜਿੱਥੇ ਸਤਿਗੁਰੂ ਜੀ ਰਹੇ ਸਨ। ਉਨ੍ਹਾਂ ਅਸਥਾਨਾਂ ਦੀ ਤੀਰਥ-ਯਾਤਰਾ ਕਰਨੀ ਚਾਹੀਦੀ ਹੈ, ਚਰਨ-ਧੂੜ ਮੱਥੇ ਲਗਾਉਣੀ ਚਾਹੀਦੀ ਹੈ।



# ਬਰਮਾ ਵਿੱਚ ਇਤਿਹਾਸਕ ਅਸਥਾਨਾਂ ਦੀ ਭਾਲ

ਕਈ ਸਾਲ ਪਹਿਲਾਂ 1992 ਈ. ਦੀ ਗਲ਼ ਹੈ- ਦਿੱਲੀ ਤੋਂ ਬੈਂਕਾਕ ਜਾਂਦਿਆਂ ਹੋਇਆਂ, ਲਗਪਗ ਤਿੰਨ ਕੁ ਘੰਟਿਆਂ ਦੀ ਹਵਾਈ ਉਡਾਨ ਤੋਂ ਬਾਅਦ ਜਹਾਜ਼ ਦੇ ਕਪਤਾਨ ਵੱਲੋਂ ਦੱਸਿਆ ਗਿਆ- 'ਹੁਣ ਅਸੀਂ ਬਰਮਾ ਦੀ ਰਾਜਧਾਨੀ ਰੰਗੂਨ ਅਰਥਾਤ ਯੰਗੂਨ ਦੇ ਉਪਰੋਂ ਦੀ ਲੰਘ ਰਹੇ ਹਾਂ।' 'ਰੰਗੂਨ' ਦਾਂ ਨਾਂ ਸੁਣਦਿਆਂ ਹੀ ਮੈਂ ਇੱਕਦਮ ਸੁਚੇਤ ਹੋ ਗਿਆ। ਯਾਦ ਆ ਗਏ ਪ੍ਰਦੇਸ ਗਏ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਪੰਜਾਬ ਤੋਂ ਗ੍ਰਿਫ਼ਤਾਰ ਕਰਕੇ 1872 ਈ. ਵਿੱਚ ਰੰਗੂਨ ਸ਼ਹਿਰ ਵਿੱਚ ਕਾਫ਼ੀ ਸਮਾਂ ਰੱਖਿਆ ਸੀ। ਜਦੋਂ ਪੰਜਾਬ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਸ਼ਹਿਰ ਵਿੱਚ ਨਜ਼ਰਬੰਦ ਕਰਕੇ ਰੱਖੇ ਗਏ ਹਨ, ਤਾਂ ਦਰਸ਼ਨ-ਅਭਿਲਾਸ਼ੀ ਸਿੱਖਾਂ ਦੇ ਕਦਮ ਤੁਰ ਪਏ ਸਨ- ਇਸ ਸ਼ਹਿਰ ਵੱਲ। ਔਕੜਾਂ ਸਹਾਰਦੇ, ਸਰਕਾਰ ਦੀਆਂ ਚੌਕਸ ਨਜ਼ਰਾਂ ਤੋਂ ਬਚਦੇ-ਬਚਾਂਦੇ ਲਗਪਗ ਸੌ ਤੋਂ ਵੱਧ ਸਿਦਕੀ ਸਿੱਖਾਂ ਨੇ ਰੰਗੂਨ ਸ਼ਹਿਰ ਵਿੱਚ ਪਹੁੰਚ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਅਰਦਾਸਾਂ ਦਿੱਤੀਆਂ ਅਤੇ ਹੁਕਮਨਾਮੇ ਪ੍ਰਾਪਤ ਕੀਤੇ। 'ਮੱਕੇ ਦੀ ਯਾਤਰਾ' ਵਰਗਾ ਪ੍ਰਤੀਕ ਬਣ ਗਿਆ ਹੋਇਆ ਸੀ ਰੰਗੂਨ ਸ਼ਹਿਰ ਨਾਮਧਾਰੀ ਸਮਾਜ ਲਈ। ਉਸੇ ਸ਼ਹਿਰ ਦੇ ਉੱਪਰੋਂ ਦੀ ਜਹਾਜ਼ ਵਿੱਚ ਲੰਘਦਿਆਂ ਜਦੋਂ ਜਾਣਕਾਰੀ ਹਵਾਈ ਜਹਾਜ਼ ਦੇ ਕਪਤਾਨ ਨੇ ਦਿੱਤੀ ਤਾਂ ਮੈਂ ਝੱਟ ਖਿੜਕੀ ਦੇ ਸ਼ੀਸ਼ੇ ਦੇ ਵਿੱਚੋਂ ਦੀ ਹੇਠਾਂ ਨੂੰ ਨਜ਼ਰ ਮਾਰੀ।

ਹਵਾਈ ਜਹਾਜ਼ ਰੰਗੂਨ ਸ਼ਹਿਰ ਦੇ ਥੋੜ੍ਹਾ ਜਿਹਾ ਦੱਖਣ ਵਾਲੇ ਪਾਸੇ ਤੋਂ ਲੰਘ ਰਿਹਾ ਸੀ ਅਤੇ ਖਿੜਕੀ ਵਿੱਚੋਂ ਸਾਰਾ ਸ਼ਹਿਰ ਬਿਜਲੀ ਦੀ ਰੋਸ਼ਨੀ ਵਿੱਚ ਜਗਮਗਾਉਂਦਾ ਦਿਸ ਰਿਹਾ ਸੀ। ਬਰ੍ਹਮਾ ਦੇਸ਼ ਦੇ ਹਿਸਾਬ ਅਨੁਸਾਰ ਰਾਤ ਦੇ ਲਗਪਗ ਨੌਂ ਕੁ ਵਜੇ ਦਾ ਸਮਾਂ ਸੀ। ਕਤਾਰ ਵਿੱਚ ਜਗਦੀਆਂ ਲਾਈਟਾਂ ਤੋਂ ਸੜਕਾਂ ਅਤੇ ਸੰਘਣੀਆਂ ਬੱਤੀਆਂ ਤੋਂ ਘਰਾਂ ਦਾ ਅਨੁਮਾਨ ਲਗਾ ਲੈਣਾ ਕੋਈ ਮੁਸ਼ਕਲ ਨਹੀਂ ਸੀ। ਮੈਂ ਸੋਚਣ ਲੱਗ ਪਿਆ ਕਿ ਏਸੇ ਸ਼ਹਿਰ ਦੇ ਕਿਸੇ ਬੰਗਲੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਕਿੱਥੇ ਹੋਵੇਗਾ ਉਹ ਬੰਗਲਾ? ਗੁਰਬਾਣੀ ਕਹਿੰਦੀ ਹੈ-

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥ ਅਤੇ,*
*ਸਾ ਧਰਤਿ ਪਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*

ਸਾਡੇ ਲਈ ਤਾਂ ਉਹ ਥਾਂ, ਉਹ ਬੰਗਲਾ, ਉਹ ਸੜਕ 'ਸੁਹਾਵੀ' ਹੈ, ਜਿਸ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤਰ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਉਸ ਥਾਂ ਦੀ ਜਾਣਕਾਰੀ

ਕਰਕੇ ਦਰਸ਼ਨ ਕੀਤੇ ਜਾਣੇ ਚਾਹੀਦੇ ਹਨ। ਇੰਞ ਬੰਗਲੇ ਨੂੰ ਦੇਖਣ ਦੀ ਤੀਬਰ ਇੱਛਾ ਉੱਠ ਖਲੋਤੀ ਮੇਰੇ ਦਿਲ ਵਿੱਚ। ਇਹ ਸੁਭਾਵਕ ਵੀ ਸੀ। ਪਿਛਲੇ ਲਗਪਗ ਪੰਦਰਾਂ ਸਾਲਾਂ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ ਮੈਂ ਨਾਮਧਾਰੀ ਇਤਿਹਾਸਕ ਸਾਮਗਰੀ ਦੀ ਖੋਜ ਕਰ ਰਿਹਾ ਸਾਂ। ਸਤਿਗੁਰੂ ਰਾਮ ਸਿੰਘ ਜੀ ਬਾਰੇ ਅਨੇਕਾਂ ਸਰਕਾਰੀ ਫ਼ਾਈਲਾਂ ਮੈਂ ਪੜ੍ਹੀਆਂ ਹੋਈਆਂ ਸਨ। ਇਹਨਾਂ ਸਰਕਾਰੀ ਫ਼ਾਈਲਾਂ ਅਤੇ ਰਿਕਾਰਡਾਂ ਵਿੱਚ ਉਹਨਾਂ ਥਾਵਾਂ ਦਾ ਸਿੱਧੇ ਅਤੇ ਅਸਿੱਧੇ ਤੌਰ ਤੇ ਜ਼ਿਕਰ ਕੀਤਾ ਮਿਲਦਾ ਸੀ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਲੈ ਜਾ ਕੇ ਰੱਖਿਆ ਗਿਆ ਹੋਇਆ ਸੀ। ਨਾਮਧਾਰੀ ਇਤਿਹਾਸ ਦੀ ਖੋਜ ਨਾਲ ਸੰਬੰਧਿਤ ਹੋਣ ਕਰਕੇ ਇਹ ਸਭ ਮੇਰੇ ਲਈ ਹੋਰ ਵੀ ਮਹੱਤਵਪੂਰਨ ਸੀ। ਹਵਾਈ ਜਹਾਜ਼ ਰੰਗੂਨ ਸ਼ਹਿਰ ਤੋਂ ਦੂਰ ਜਾਈ ਜਾ ਰਿਹਾ ਸੀ ਅਤੇ ਸ਼ਹਿਰ ਦੀਆਂ ਜਗਦੀਆਂ ਬੱਤੀਆਂ ਹੌਲੀ ਹੌਲੀ ਮੱਧਮ ਪਈ ਜਾ ਰਹੀਆਂ ਸਨ।

ਅਸੀਂ ਜਾਣਦੇ ਹਾਂ ਕਿ 'ਸਤਿਗੁਰੂ ਜਾਣੀਜਾਣ ਹੁੰਦਾ ਹੈ' ਅਤੇ ਉਹ ਸਾਡੇ ਦਿਲਾਂ ਦੀਆਂ ਜਾਣਕੇ ਸਮੇਂ ਅਨੁੰਸਾਰ ਕਿਰਪਾ ਕਰਦਾ ਹੈ। ਮੇਰੇ ਦਿਲ ਵਿੱਚ ਰੰਗੂਨ ਸ਼ਹਿਰ ਦੇਖਣ ਦੀ 'ਪ੍ਰਬਲ ਇੱਛਾ' ਨੂੰ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਛੇਤੀ ਹੀ ਪੂਰਿਆਂ ਕਰ ਦਿੱਤਾ ਅਤੇ ਇਸ ਤਰ੍ਹਾਂ ਜਿਸ ਸ਼ਹਿਰ ਨੂੰ ਹਸਰਤ ਨਾਲ ਮੈਂ ਹਵਾਈ ਜਹਾਜ਼ ਦੀ ਖਿੜਕੀ ਵਿੱਚੋਂ ਦੀ ਦੇਖਿਆ ਸੀ, ਸਾਲ 1994 ਵਿੱਚ ਉਸ ਸ਼ਹਿਰ ਨੂੰ ਇੱਕ ਨਹੀਂ, ਦੋ ਨਹੀਂ, ਤਿੰਨ ਵੇਰਾਂ ਜਾ ਕੇ ਦੇਖਣ ਦਾ ਮੌਕਾ ਮੈਨੂੰ ਮਿਲ ਗਿਆ।

ਰੰਗੂਨ ਕਿਸੇ ਸਮੇਂ ਬਹੁਤ ਹੀ ਖ਼ੂਬਸੂਰਤ ਸ਼ਹਿਰ ਸੀ। ਬੜੀ ਚਰਚਾ ਸੀ ਦੁਨੀਆਂ ਵਿੱਚ ਇਸ ਸ਼ਹਿਰ ਦੀ। ਰੰਗੂਨ ਦੀ 'ਚਾਈਨਾ ਸਟਰੀਟ' ਤਾਂ ਸਾਰੀ ਦੁਨੀਆਂ ਵਿੱਚ ਪ੍ਰਸਿੱਧ ਸੀ। ਬੜੇ ਹੀ ਸੁਚੱਜੇ ਢੰਗ ਨਾਲ ਅੰਗਰੇਜ਼ਾਂ ਨੇ ਇਸ ਸ਼ਹਿਰ ਨੂੰ ਵਸਾਇਆ ਸੀ। ਕਹਿੰਦੇ ਹੁੰਦੇ ਸਨ- 'ਜਿਸਨੇ ਰੰਗੂਨ ਸ਼ਹਿਰ ਨਹੀਂ ਦੇਖਿਆ, ਉਸ ਨੇ ਕੁਝ ਨਹੀਂ ਦੇਖਿਆ'। ਸ਼ਹਿਰ ਅੱਜ ਵੀ ਸਾਫ਼-ਸੁਥਰਾ ਤੇ ਖੁੱਲ੍ਹਾ ਹੈ। ਪਰ ਹੁਣ ਪਹਿਲਾਂ ਵਾਲੀ ਗੱਲ ਨਹੀਂ ਹੈ। ਦੁਨੀਆਂ ਦੇ ਅਨੇਕ ਸ਼ਹਿਰ ਪ੍ਰਸਿੱਧੀ ਵਿੱਚ ਇਸ ਤੋਂ ਅੱਗੇ ਲੰਘ ਚੁੱਕੇ ਹਨ। ਅੰਗਰੇਜ਼ਾਂ ਨੇ 1826 ਈ. ਵਿੱਚ ਬਰਮਾ ਦੇ 'ਲੋਅਰ' ਇਲਾਕੇ ਉੱਤੇ ਕਬਜ਼ਾ ਕੀਤਾ ਸੀ, ਜਿਸ ਵਿੱਚ ਮੌਲਮੀਨ ਅਤੇ ਮਰਗੋਈ ਸ਼ਹਿਰ ਆਉਂਦੇ ਹਨ। ਰੰਗੂਨ ਸ਼ਹਿਰ 'ਤੇ ਅੰਗਰੇਜ਼ਾਂ ਦਾ ਕਬਜ਼ਾ 1852 ਈ. ਵਿੱਚ ਹੋਇਆ।

ਬਰਮਾ ਜਿਸ ਨੂੰ ਹੁਣ ਮਯਾਂਮਾਰ ਆਖਦੇ ਹਨ, ਦੀ ਸਭ ਤੋਂ ਪਵਿੱਤਰ ਨਦੀ 'ਇਰਾਵਤੀ' ਦੇ ਉੱਤਰੀ ਕੰਢੇ 'ਤੇ ਵੱਸਿਆ ਹੋਇਆ ਰੰਗੂਨ ਸ਼ਹਿਰ ਉਸ ਸਮੇਂ ਕੋਈ ਜ਼ਿਆਦਾ ਲੰਮਾ ਚੌੜਾ ਸ਼ਹਿਰ ਨਹੀਂ ਸੀ। ਦੋ ਕੁ ਮੀਲ ਦੇ ਇਲਾਕੇ ਵਿੱਚ ਵੱਸਿਆ ਹੋਇਆ ਸੀ ਰੰਗੂਨ, ਜਦੋਂ ਮਾਰਚ 1872 ਈ. ਵਿੱਚ ਅੰਗਰੇਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉੱਥੇ ਲੈ ਗਏ ਸਨ। ਪਹਿਲਾਂ ਕੁਝ ਸਮਾਂ ਗੁਰੂ ਜੀ ਨੂੰ ਰੰਗੂਨ ਦੀ ਸੈਂਟਰਲ ਜੇਲ੍ਹ ਵਿੱਚ ਰੱਖਿਆ ਗਿਆ, ਜੋ ਕਿ ਸੰਨ 1818 ਦੇ ਬੰਗਾਲ ਰੈਗੂਲੇਸ਼ਨ ਦੇ ਵਿਰੁੱਧ ਸੀ। ਰੰਗੂਨ ਪਹੁੰਚਣ ਦੇ ਦੋ ਕੁ ਹਫਤਿਆਂ ਬਾਅਦ ਜਦੋਂ ਚੀਫ਼ ਕਮਿਸ਼ਨਰ ਸਤਿਗੁਰੂ ਜੀ ਨੂੰ ਮਿਲਣ ਆਇਆ ਸੀ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਜੇਲ੍ਹ ਵਿੱਚ ਰੱਖੇ ਜਾਣ 'ਤੇ ਨਰਾਜ਼ਗੀ ਪ੍ਰਗਟ ਕੀਤੀ। 'ਬਰਮਾ' ਦੇ ਚੀਫ਼

ਕਮਿਸ਼ਨਰ ਨੇ ਭਾਰਤ ਦੇ ਗਵਰਨਰ ਜਨਰਲ ਨਾਲ ਇਸ ਬਾਰੇ ਵਿਚਾਰ ਕੀਤੀ ਜਿਸ ਦੇ ਸਿੱਟੇ ਵਜੋਂ, ਸ੍ਰੀ ਸਤਿਗੁਰੂ ਜੀ ਨੂੰ ਫ਼ੌਜੀ ਛਾਵਣੀ ਦੇ ਇਲਾਕੇ ਦੇ ਉਸ ਬੰਗਲੇ ਵਿੱਚ ਰਹਿਣ ਲਈ ਭੇਜ ਦਿੱਤਾ ਗਿਆ ਜਿੱਥੇ ਲਗਪਗ ਦਸ ਸਾਲ ਪਹਿਲਾਂ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ 'ਜ਼ਫ਼ਰ' ਨੂੰ ਰੱਖਿਆ ਗਿਆ ਸੀ। ਇਹ ਬੰਗਲਾ 'ਖੁੱਲ੍ਹੇ' (ਬਿਨਾਂ ਪਾਬੰਦੀ ਦੇ) ਇਲਾਕੇ ਵਿੱਚ ਬਣਿਆ ਹੋਇਆ ਸੀ ਅਤੇ ਨਾਲ ਲੱਗਦੀ ਸੜਕ ਇੱਕ 'ਪਬਲਿਕ ਰੋਡ' ਸੀ ਜਿਸ ਉੱਤੇ ਹਰ ਕੋਈ ਆ ਜਾ ਸਕਦਾ ਸੀ। 'ਵਾਇਲਜ਼ ਰੋਡ' 'ਤੇ ਬਣਿਆ ਹੋਇਆ ਇਹ ਬੰਗਲਾ, ਬਹਾਦਰ ਸ਼ਾਹ ਦੇ ਗੁਜ਼ਰ ਜਾਣ ਤੋਂ ਕੁਝ ਸਮਾਂ ਬਾਅਦ 'ਛਾਵਣੀ ਇਲਾਕੇ ਦੇ ਡਾਕਘਰ' ਵਜੋਂ ਵਰਤਿਆ ਜਾਣ ਲੱਗ ਪਿਆ ਸੀ। ਡਾਕ ਘਰ ਵਾਲਿਆਂ ਤੋਂ ਇਸ ਬੰਗਲੇ ਨੂੰ ਖਾਲੀ ਕਰਵਾ ਕੇ ਅਤੇ ਲੋੜੀਂਦੀ ਮੁਰੰਮਤ ਕਰਵਾ ਕੇ ਸਰਕਾਰ ਨੇ ਸ੍ਰੀ ਸਤਿਗੁਰੂ ਜੀ ਨੂੰ ਏਥੇ 16 ਸਤੰਬਰ 1872 ਨੂੰ ਭੇਜ ਦਿੱਤਾ ਸੀ।

ਸਾਲ 1994 ਦੇ ਜਨਵਰੀ, ਮਾਰਚ ਅਤੇ ਫੇਰ ਤੀਜੀ ਵਾਰ ਨਵੰਬਰ ਵਿੱਚ ਮੈਨੂੰ ਰੰਗੂਨ ਜਾਣ ਦਾ ਮੌਕਾ ਮਿਲਿਆ। ਜਨਵਰੀ ਵਿੱਚ ਬੈਂਕਾਕ ਤੋਂ ਪੰਜ ਉਤਸ਼ਾਹੀ ਅਤੇ ਸਤਿਗੁਰੂ ਜੀ ਦੇ ਪ੍ਰੇਮੀ ਨੌਜਵਾਨ ਰਾਜਾ ਸੇਠੀ, ਗੁਰਮੁਖ ਸਿੰਘ ਸਚਦੇਵ, ਹਰਪਾਲ ਸਿੰਘ, ਤਰਲੋਕ ਸਿੰਘ ਅਤੇ ਬਲਵੰਤ ਸਿੰਘ ਪੂਰੇ ਨਾਮਧਾਰੀ ਪਹਿਰਾਵੇ ਵਿੱਚ ਮੇਰੇ ਨਾਲ ਰੰਗੂਨ ਗਏ ਸਨ। ਰੰਗੂਨ ਦੀਆਂ ਤਿੰਨਾਂ ਯਾਤਰਾਵਾਂ ਦੇ ਦੌਰਾਨ ਮੈਂ ਪਹਿਲੇ ਤੋਂ ਦਸਤਾਵੇਜ਼ੀ ਤੌਰ 'ਤੇ ਪ੍ਰਾਪਤ ਜਾਣਕਾਰੀ ਦੇ ਅਨੁਸਾਰ ਉਹਨਾਂ ਥਾਵਾਂ ਦੀ ਭਾਲ ਕੀਤੀ, ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਲੈ ਜਾ ਕੇ ਰੱਖਿਆ ਗਿਆ ਸੀ। ਇਸ ਦੇ ਨਾਲ ਨਾਲ ਉਹਨਾਂ ਥਾਵਾਂ ਦੀ ਵੀ ਜਾਣਕਾਰੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ, ਜਿੱਥੇ ਜਿੱਥੇ ਪੰਜਾਬ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਜਾਂਦੇ ਨਾਮਧਾਰੀ ਸਿੰਘ ਲੁਕ ਕੇ ਠਹਿਰਦੇ ਹੁੰਦੇ ਸਨ। ਮਰਗੋਈ ਅਤੇ ਮੌਲਮੀਨ (ਜਿੱਥੇ ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ ਅਤੇ ਸੂਬਾ ਲੱਖਾ ਸਿੰਘ ਨੂੰ ਰੱਖਿਆ ਗਿਆ ਸੀ) ਵੀ ਜਾ ਕੇ ਸੰਬੰਧਤ ਥਾਵਾਂ ਦੇਖੀਆਂ। ਬਰਮਾ ਦੀਆਂ ਸਾਰੀਆਂ ਯਾਤਰਾਵਾਂ ਦਾ ਪ੍ਰਬੰਧ ਸੰਤ ਸਤਪਾਲ ਸਿੰਘ ਸੇਠੀ, ਬੈਂਕਾਕ ਵਾਲਿਆਂ ਦੇ ਸਪੁੱਤਰ ਰਾਜਾ ਸੇਠੀ ਦੇ ਹੱਥ ਵਿੱਚ ਸੀ। ਉਹਨਾਂ ਨੇ ਹਰ ਤਰ੍ਹਾਂ ਨਾਲ ਮੇਰੀ ਮਦਦ ਕੀਤੀ ਅਤੇ ਸਹਿਯੋਗ ਦਿੱਤਾ।

ਪਹਿਲਾਂ ਵਾਲੀ ਸਥਿੱਤੀ ਹੁਣ ਨਹੀਂ ਸੀ। ਬਹੁਤ ਕੁਝ ਬਦਲ ਗਿਆ ਹੋਇਆ ਹੈ। ਬਿਲਡਿੰਗਾਂ ਬਦਲ ਗਈਆਂ ਹੋਈਆਂ ਹਨ, ਪੁਰਾਣੀਆਂ ਸੜਕਾਂ ਦੇ ਨਾਂ ਬਦਲ ਗਏ ਹੋਏ ਹਨ ਅਤੇ ਹੋਰ ਨਵੀਆਂ ਸੜਕਾਂ ਬਣ ਗਈਆਂ ਹਨ। ਇਲਾਕਿਆਂ ਦੀ ਸਥਿੱਤੀ ਵੀ ਬਦਲ ਗਈ ਹੋਈ ਹੈ ਅਤੇ ਪੁਰਾਣੇ ਸਮੇਂ ਦੀ ਜਾਣਕਾਰੀ ਰੱਖਣ ਵਾਲੇ ਬਜ਼ੁਰਗ ਵੀ ਨਹੀਂ ਰਹੇ। ਇਸ ਕਰਕੇ ਪੁਰਾਣੇ ਰਿਕਾਰਡਾਂ ਦੀ ਜਾਣਕਾਰੀ ਅਨੁਸਾਰ ਅੱਜ ਥਾਵਾਂ ਲੱਭਣੀਆਂ ਬੜੀਆਂ ਮੁਸ਼ਕਲ ਸਨ। ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਸਾਰਾ ਕੰਮ ਠੀਕ ਤਰ੍ਹਾਂ ਨਾਲ ਪੂਰਾ ਹੋ ਸਕਿਆ ਸੀ।

ਰੰਗੂਨ ਦੀ ਪਹਿਲਾਂ ਵਾਲੀ ਸੈਂਟਰਲ ਜੇਲ੍ਹ ਤੋੜ ਦਿੱਤੀ ਗਈ ਹੈ ਅਤੇ ਉਸ ਥਾਂ ਦੇ ਅੱਧ ਵਿਚਕਾਰੋਂ ਦੀ ਇੱਕ ਸੜਕ ਕੱਢ ਦਿੱਤੀ ਗਈ ਹੈ, ਜੋ ਸ਼ਹਿਰ ਵਿੱਚ 'ਫੋਨੀ ਗੇਈ ਸਟਰੀਟ' ਦੇ ਨਾਲ ਜਾ ਰਲ਼ਦੀ ਹੈ। ਪੁਰਾਣੀ ਜੇਲ੍ਹ ਵਾਲੀ ਥਾਂ 'ਤੇ New General Hospital ਬਣਿਆ

ਹੋਇਆ ਹੈ ਅਤੇ ਉਸ ਪਾਸੇ ਵੱਲ ਜਿੱਧਰ ਰੰਗੂਨ ਪਹੁੰਚਣ 'ਤੇ ਪਹਿਲਾਂ ਸ੍ਰੀ ਸਤਿਗੁਰੂ ਜੀ ਨੂੰ ਰੱਖਿਆ ਗਿਆ ਸੀ, ਹੁਣ ਛੇ ਸੌ ਬਿਸਤਰਿਆਂ ਵਾਲਾ ਹਸਪਤਾਲ ਬਣ ਰਿਹਾ ਹੈ। ਸਤਿਗੁਰੂ ਜੀ ਦੇ ਰਹਿਣ ਵਾਲੀ ਦੋ ਮੰਜ਼ਲਾ ਬਿਲਡਿੰਗ ਵਿੱਚ ਜੋ ਖੂਹ ਸੀ, ਉਹ ਵੀ ਅਸੀਂ ਜਨਵਰੀ 1994 ਵਿੱਚ ਦੇਖਿਆ ਸੀ, ਜੋ ਲਗਪਗ ਪੂਰ ਹੀ ਦਿੱਤਾ ਗਿਆ ਸੀ। ਯਾਦਗਾਰ ਦੇ ਤੌਰ ਤੇ ਅਸੀਂ ਕੁਝ ਫ਼ੋਟੋਆਂ ਉਸ ਖੂਹ ਦੀਆਂ ਖਿੱਚ ਲਈਆਂ ਸਨ ਅਤੇ ਇੱਟਾਂ ਅਤੇ ਕੁਝ ਮਿੱਟੀ, ਜਿਸਨੂੰ ਕਿਸੇ ਵੇਲੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਸੀ, ਲੈ ਆਏ ਸਾਂ।

ਰੰਗੂਨ ਦੀ ਸੈਂਟਰਲ ਜੇਲ੍ਹ ਤੋਂ ਬਦਲ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ Voyles Road 'ਤੇ ਬਣੇ ਹੋਏ ਬੰਗਲੇ ਵਿੱਚ ਭੇਜ ਦਿੱਤਾ ਗਿਆ, ਜਿੱਥੇ ਪਹਿਲਾਂ ਦਿੱਲੀ ਦੇ ਬਾਦਸ਼ਾਹ ਨੂੰ ਰੱਖਿਆ ਗਿਆ ਸੀ। ਇਹ ਥਾਂ ਰੰਗੂਨ ਦੇ ਸਭ ਤੋਂ ਪ੍ਰਸਿੱਧ ਪੈਗੋਡਾ (ਬੋਧ ਮੰਦਰ) 'ਸ਼ਿਵੈਡਗਾਨ ਪੈਗੋਡਾ' ਦੇ ਨੇੜੇ, ਲਗਪਗ ਇਕ ਕਿਲੋ ਮੀਟਰ ਦੇ ਫਾਸਲੇ 'ਤੇ ਹੈ। Cantonment ਦੇ ਇਲਾਕੇ ਦੀਆਂ ਬਹੁਤ ਸਾਰੀਆਂ ਬਿਲਡਿੰਗਾਂ ਨਵੀਆਂ ਬਣ ਗਈਆਂ ਹੋਈਆਂ ਹਨ ਅਤੇ ਸੜਕਾਂ ਦੇ ਨਾਂ ਵੀ ਬਦਲ ਗਏ ਹੋਏ ਹਨ। ਇਸ ਲਈ ਸਤਿਗੁਰੂ ਜੀ ਦੇ ਰਹਿਣ ਵਾਲਾ ਬੰਗਲਾ ਲੱਭਣ ਵਿੱਚ ਸਾਨੂੰ ਬੜੀ ਮੁਸ਼ਕਲ ਆਈ। ਏਥੋਂ ਤੱਕ ਕਿ ਨੇੜੇ ਹੀ ਬਹਾਦਰ ਸ਼ਾਹ 'ਜ਼ਫ਼ਰ' ਦੀ ਮਜ਼ਾਰ ਹੈ, ਜਿਸਨੂੰ Red Fort ਕਹਿੰਦੇ ਹਨ, ਓਥੋਂ ਵੀ ਪੁੱਛਿਆ ਕਿ ਉਹਨਾਂ ਦੇ ਬਾਦਸ਼ਾਹ ਨੂੰ ਕਿਸ ਬੰਗਲੇ ਵਿੱਚ ਰੱਖਿਆ ਗਿਆ ਸੀ ਪਰ ਕੋਈ ਜਾਣਕਾਰੀ ਪ੍ਰਾਪਤ ਨਾ ਹੋ ਸਕੀ। ਉਹ ਲੋਕ ਸਮਝਦੇ ਸਨ ਕਿ ਜਿਸ ਥਾਂ 'ਤੇ ਬਾਦਸ਼ਾਹ ਦੀ ਕਬਰ ਹੈ, ਉਥੇ ਹੀ ਉਸਦਾ ਬੰਗਲਾ ਹੋਵੇਗਾ ਜੋ ਮੇਰੀ ਜਾਣਕਾਰੀ ਅਨੁਸਾਰ ਸਹੀ ਨਹੀਂ ਸੀ।

ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿੱਚ ਪਈਆਂ ਹੋਈਆਂ ਬਹਾਦਰ ਸ਼ਾਹ 'ਜ਼ਫ਼ਰ' ਬਾਰੇ ਅਨੇਕਾਂ ਫ਼ਾਈਲਾਂ ਮੈਂ ਪੜ੍ਹੀਆਂ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਤਾਂ ਲਗਪਗ ਸਾਰੀਆਂ ਹੀ ਉਪਲੱਬਧ ਫਾਈਲਾਂ ਪੜ੍ਹ ਚੁੱਕਾ ਹਾਂ। ਏਸੇ ਫੋਲਾ-ਫਾਲੀ ਦੇ ਦੌਰਾਨ ਮੈਨੂੰ 1878 ਈ. ਦੀ ਫ਼ਾਈਲ ਵਿੱਚ ਬਰਮਾ ਸਰਕਾਰ ਵੱਲੋਂ ਭਾਰਤ ਸਰਕਾਰ ਨੂੰ ਭੇਜਿਆ ਗਿਆ Plan Map ਲੱਭ ਗਿਆ, ਜਿਸ ਵਿੱਚ ਉਸ ਬਿਲਡਿੰਗ ਦਾ ਖ਼ਾਕਾ ਖਿੱਚਿਆ ਹੋਇਆ ਸੀ, ਜਿਹਦੇ ਵਿੱਚ ਸਤਿਗੁਰੂ ਜੀ ਰਹਿ ਰਹੇ ਸਨ। ਸੰਖੇਪ ਵਿੱਚ ਬੰਗਲੇ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ-

ਸਤਿਗੁਰੂ ਜੀ ਦੀ ਰਿਹਾਇਸ਼ ਵਾਲਾ ਬੰਗਲਾ 44 X 44 ਫੁੱਟ ਸੀ, ਜਿਸ ਵਿੱਚ 16 X 16 ਫੁੱਟ ਦੇ ਚਾਰ ਕਮਰੇ, ਰਸੋਈ, ਗ਼ੁਸਲਖ਼ਾਨਾ ਆਦਿ ਸਨ। ਚਾਰੇ ਪਾਸੇ 27 ਫੁੱਟ ਬਗੀਚੇ ਲਈ ਥਾਂ ਛੱਡੀ ਹੋਈ ਸੀ ਅਤੇ ਫੇਰ 8 ਫੁੱਟ 9 ਇੰਚ ਉੱਚਾ ਲੱਕੜੀ ਦਾ ਜੰਗਲਾ ਚੁਤਰਫ਼ੇ ਲੱਗਾ ਹੋਇਆ ਸੀ। ਫਿਰ 5 ਫੁੱਟ ਚੌੜੀ ਖਾਈ ਸੀ ਚਾਰ-ਚਫ਼ੇਰੇ ਅਤੇ ਉਸ ਤੋਂ ਅੱਗੇ ਬਾਹਰ ਦੀ ਦੀਵਾਰ ਤੋਂ ਪਹਿਲਾਂ ਸੰਤਰੀਆਂ ਦੇ ਤੁਰ-ਫਿਰ ਕੇ ਪਹਿਰਾ ਦੇਣ ਲਈ ਥਾਂ ਛੱਡੀ ਹੋਈ ਸੀ। ਬੰਗਲੇ ਦਾ ਮੂੰਹ ਪੱਛਮ ਵੱਲ ਨੂੰ ਸੀ। ਲੇਕਿਨ ਬਾਹਰ ਨਿਕਲਣ ਨੂੰ ਗੇਟ, ਅੱਗੋਂ ਦੀ ਲੰਘਦੀ Voyles Roaad ਵੱਲ ਨੂੰ ਨਾ ਹੋ ਕੇ, ਉੱਤਰ ਵਾਲੇ ਪਾਸੇ ਪਹਿਰੇਦਾਰਾਂ ਲਈ ਬਣੇ ਹੋਏ Main Guard ਵੱਲ ਨੂੰ ਸੀ। ਏਸੇ ਗੇਟ ਦੇ ਨਾਲ ਹੀ ਉਚੇਚੇ ਤੌਰ ਤੇ

ਸਰਕਾਰ ਨੇ ਖੂਹੀ ਲਗਵਾ ਕੇ ਦਿੱਤੀ ਹੋਈ ਸੀ। ਬਾਹਰਲੀ ਦੀਵਾਰ ਦੇ ਚਹੁੰ ਕੋਨਿਆਂ ਵਿੱਚ 'ਸੰਤਰੀ ਬਾਕਸ' ਬਣੇ ਹੋਏ ਸਨ, ਜਿੱਥੇ ਸੰਤਰੀ ਮੀਂਹ ਹਨੇਰੀ ਅਥਵਾ ਧੁੱਪ ਤੋਂ ਆਪਣਾ ਬਚਾਓ ਕਰਦੇ ਹੋਏ ਪਹਿਰੇ 'ਤੇ ਮੁਸਤੈਦ ਰਹਿੰਦੇ ਸਨ। ਦੱਖਣ ਵਾਲੇ ਪਾਸੇ ਇੱਕ ਛੋਟੀ ਸੜਕ Bazar Road ਸੀ, ਜਿਸਦੇ ਦੂਸਰੇ ਪਾਸੇ ਮਿਲਟਰੀ ਛਾਉਣੀ ਇਲਾਕੇ ਦਾ ਬਜ਼ਾਰ ਸੀ, ਜਿਸਨੂੰ 'ਸਦਰ ਬਾਜ਼ਾਰ' ਕਹਿੰਦੇ ਸਨ। ਇਸੇ ਪਾਸੇ ਤੋਂ ਜੁਲਾਈ 1880 ਵਿੱਚ ਗੁਮਟੀ ਪਿੰਡ ਦਾ ਧੰਨਾ ਸਿੰਘ ਸਤਿਗੁਰੂ ਜੀ ਪਾਸੋਂ ਹੁਕਮਨਾਮਾ ਪ੍ਰਾਪਤ ਕਰਦਾ ਹੋਇਆ ਪਕੜਿਆ ਗਿਆ ਸੀ ਅਤੇ ਇਸ ਘਟਨਾ ਤੋਂ ਛੇਤੀ ਮਗਰੋਂ ਹੀ ਸ੍ਰੀ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਮਰਗੋਈ ਭੇਜ ਦਿੱਤਾ ਗਿਆ ਸੀ।

ਸੋ, ਵਾਇਲਜ਼ ਰੋਡ ਦਾ ਵਰਤਮਾਨ ਨਾਂ ਬੜੀ ਮੁਸ਼ਕਲ ਨਾਲ ਮਿਲ ਸਕਿਆ।ਉਥੇ ਇਸ ਨੂੰ ਅਜਕਲ 'ਉ-ਵਿਜ਼ਰਾ ਰੋਡ' ਕਹਿੰਦੇ ਹਨ। ਪੁਰਾਣਾ ਬੰਗਲਾ ਹੁਣ ਮੌਜੂਦ ਨਹੀਂ ਹੈ, ਉਸ ਥਾਂ 'ਤੇ ਉਸ ਸਮੇਂ ਪੁਲਿਸ ਸਟੇਸ਼ਨ ਬਣਿਆ ਹੋਇਆ ਸੀ।ਉਥੇ ਕਿਸੇ ਨੂੰ ਵੀ ਉਸ ਥਾਂ ਦੀ ਇਤਿਹਾਸਕ ਮਹੱਤਤਾ ਦਾ ਗਿਆਨ ਨਹੀਂ ਹੈ। ਨਵੰਬਰ 1994 ਦੀ ਯਾਤਰਾ ਦੇ ਦੌਰਾਨ ਇਸ ਬਾਬਤ ਕਈਆਂ ਨੂੰ ਮੈਂ ਦੱਸਿਆ ਸੀ। ਇਹ ਸਭ ਉਹਨਾਂ ਲਈ ਨਵੀਂ ਜਾਣਕਾਰੀ ਸੀ।

ਏਸੇ ਵਾਇਲਜ਼ ਰੋਡ 'ਤੇ ਸਤਿਗੁਰੂ ਜੀ ਹਫ਼ਤੇ ਵਿਚ ਦੋ ਵਾਰੀ ਬੱਘੀ 'ਤੇ ਚੜ੍ਹ ਕੇ ਸੈਰ ਕਰਨ ਜਾਇਆ ਕਰਦੇ ਸਨ। ਰੰਗੂਨ ਵਿੱਚ ਉਸ ਥਾਂ ਤੇ ਫਿਰਦਿਆਂ ਮੈਨੂੰ ਕਈ ਵਾਰ ਇੰਵ ਮਹਿਸੂਸ ਹੋਇਆ ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮੇਰੇ ਨਾਲ ਨਾਲ ਹੀ ਹਨ ਅਤੇ ਕਿਸੇ ਸਮੇਂ ਵੀ ਸੈਰ ਕਰਦੇ ਹੋਏ ਦਰਸ਼ਨ ਦੇ ਦੇਣਗੇ। ਸਤਿਗੁਰੂ ਜੀ ਦੇ ਰਿਹਾਇਸ਼ ਵਾਲੀ ਥਾਂ, ਸੜਕ ਆਦਿ ਦੇਖ ਕੇ ਮਨ ਇਕਦਮ ਭਾਵੁਕ ਹੋ ਉੱਠਿਆ।

ਰੰਗੂਨ ਸ਼ਹਿਰ ਵਿੱਚ ਦੋ ਮੰਦਰਾਂ ਬਾਰੇ ਵੀ ਜਾਣਕਾਰੀ ਪ੍ਰਾਪਤ ਕੀਤੀ, ਜਿੱਥੇ ਸਮੇਂ ਸਮੇਂ ਪੰਜਾਬ ਤੋਂ ਆ ਕੇ ਨਾਮਧਾਰੀ ਸਿੰਘ ਠਹਿਰਦੇ ਹੁੰਦੇ ਸਨ। ਸਰਕਾਰੀ ਰਿਕਾਰਡਾਂ ਵਿੱਚ ਇਹਨਾਂ ਦਾ ਜ਼ਿਕਰ ਮਿਲਦਾ ਹੈ। ਇੱਕ ਹੈ ਫੈਰੀ ਸਟਰੀਟ 'ਤੇ 'ਸ਼ਿਵ ਮੰਦਰ' ਅਤੇ ਦੂਸਰਾ ਉਸ ਦੇ ਨੇੜਲੇ ਬਜ਼ਾਰ ਵਿੱਚ 'ਕਾਲੀ ਬਾੜੀ ਮੰਦਰ'। ਕਾਲੀ ਬਾੜੀ ਮੰਦਰ ਦੇ ਨੇੜੇ ਹੀ ਕੁਝ ਸਿੱਖ ਪਰਵਾਰ ਰਹਿੰਦੇ ਹੁੰਦੇ ਸਨ, ਉਨ੍ਹਾਂ ਪਾਸ ਆ ਕੇ ਨਾਮਧਾਰੀ ਸਿੰਘ ਰੁਕਦੇ ਸਨ। ਇਸ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਖ਼ਰਾਸ ਤੇ ਕੰਮ ਕਰਨ ਵਾਲੇ ਸ਼ੇਰ ਸਿੰਘ ਦਾ ਭਰਾ ਸ਼ਾਮ ਸਿੰਘ ਵੀ ਰੰਗੂਨ ਦੇ ਰੇਲਵੇ ਸਟੇਸ਼ਨ 'ਤੇ ਕੰਮ ਕਰਦਾ ਸੀ, ਉਸ ਕੋਲੋਂ ਵੀ ਕੁਝ ਮਦਦ ਸਾਡੇ ਕੂਕੇ ਸਿੰਘ ਲੈ ਲਿਆ ਕਰਦੇ ਸਨ।

ਰੰਗੂਨ ਤੋਂ ਸਤੰਬਰ 1880 ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੇਵਕ ਨਾਨੂੰ ਸਿੰਘ ਸਮੇਤ ਮਰਗੋਈ ਟਾਪੂ ਵਿੱਚ ਭੇਜ ਦਿੱਤਾ ਗਿਆ ਸੀ। ਸਤਿਗੁਰੂ ਜੀ ਵਾਸਤੇ ਜੇਲ੍ਹ ਦੇ ਨਾਲ ਲੱਗਦੇ ਬਗ਼ੀਚੇ ਵਿੱਚ 30 X 15 ਫੁੱਟ ਦਾ ਬੰਗਲਾ ਬਣਾਇਆ ਗਿਆ ਸੀ। ਅਜਕਲ ਏਥੇ ਵੀ ਜੇਲ੍ਹ ਵਾਲੀ ਥਾਂ 'ਤੇ ਪੁਲਿਸ ਸਟੇਸ਼ਨ ਬਣਿਆ ਹੋਇਆ ਹੈ ਅਤੇ ਨੇੜੇ ਤੇੜੇ ਦੇ ਸਭ ਮਕਾਨ ਨਵੇਂ ਬਣ ਗਏ ਹੋਏ ਹਨ। ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ, ਬੜੀ ਮੁਸ਼ਕਲ ਨਾਲ ਉਸ ਥਾਂ ਦਾ ਪਤਾ ਲੱਗਿਆ ਜਿੱਥੇ ਕਿਸੇ ਸਮੇਂ ਸਤਿਗੁਰੂ ਜੀ ਦਾ ਬੰਗਲਾ ਹੁੰਦਾ ਸੀ।

ਅਜਕਲ ਉਸ ਥਾਂ ਤੇ ਪੁਲਿਸ ਵਾਲਿਆਂ ਦੇ ਮਕਾਨ ਬਣੇ ਹੋਏ ਹਨ।

ਮੌਲਮੀਨ ਬਰਮਾ ਦਾ ਤੀਸਰਾ ਵੱਡਾ ਸ਼ਹਿਰ ਹੈ ਅਤੇ ਥਾਈਲੈਂਡ ਦੇ ਨੇੜੇ ਪੈਂਦਾ ਹੈ। ਦਸੰਬਰ 1872 ਈ. ਵਿੱਚ ਅੰਗਰੇਜ਼ਾਂ ਨੇ ਤਿੰਨ ਸੂਬਿਆਂ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਏਥੇ ਜੇਲ੍ਹ ਦੇ ਨਾਲ ਲੱਗਦੇ ਬਗ਼ੀਚੇ ਵਿੱਚ ਚੌਟਾਨ ਵਿਖੇ ਬੰਗਲਾ ਬਣਾ ਕੇ ਨਜ਼ਰਬੰਦ ਕਰ ਰੱਖਿਆ ਹੋਇਆ ਸੀ। ਸੂਬਾ ਜਵਾਹਰ ਸਿੰਘ 29 ਦਸੰਬਰ 1882 ਨੂੰ ਚੜ੍ਹਾਈ ਕਰ ਗਏ, ਸੂਬਾ ਬ੍ਰਹਮਾ ਸਿੰਘ ਨੂੰ ਕੁਝ ਪਾਬੰਦੀਆਂ ਲਗਾ ਕੇ 1887 ਵਿੱਚ ਪੰਜਾਬ ਵਾਪਸ ਭੇਜ ਦਿੱਤਾ ਸੀ ਅਤੇ ਸੂਬਾ ਲੱਖਾ ਸਿੰਘ ਜੀ ਮੌਲਮੀਨ ਸ਼ਹਿਰ ਵਿੱਚ ਹੀ 5 ਫਰਵਰੀ 1903 ਨੂੰ ਚੜ੍ਹਾਈ ਕਰ ਗਏ ਸਨ। ਅਜਕਲ ਇਸ ਬਗ਼ੀਚੇ ਵਾਲੀ ਥਾਂ ਤੋਂ ਇੱਕ ਸੜਕ ਬਣਾ ਦਿੱਤੀ ਗਈ ਹੈ। ਸੂਬਿਆਂ ਦੇ ਰਹਿਣ ਵਾਲੇ ਬੰਗਲੇ ਦਾ ਹੁਣ ਕੋਈ ਨਿਸ਼ਾਨ ਮੌਜੂਦ ਨਹੀਂ ਹੈ।

ਬਰਮਾ ਦੇਸ਼ ਨਾਲ ਨਾਮਧਾਰੀ ਸਮਾਜ ਦਾ ਭਾਵਨਾਤਮਕ ਨਾਤਾ ਬਣ ਗਿਆ ਹੋਇਆ ਹੈ। 'ਰੰਗੂਨ' ਦਾ ਨਾਂ ਸੁਣਦਿਆਂ ਹੀ ਇੱਕ ਹੌਕਾ ਜਿਹਾ ਨਿਕਲ ਜਾਂਦਾ ਹੈ, ਦਰਸ਼ਨ-ਪ੍ਰੇਮੀ ਨਾਮਧਾਰੀਆਂ ਦੇ ਦਿਲਾਂ ਵਿੱਚੋਂ। ਅਜਕਲ ਬਰਮਾ ਦਾ ਨਾਂ ਬਦਲ ਕੇ 'ਮਯਮਾਰ' ਅਤੇ ਸ਼ਹਿਰ ਰੰਗੂਨ ਦਾ 'ਯੈਂਗੂਨ' ਕਰ ਦਿੱਤਾ ਗਿਆ ਹੋਇਆ ਹੈ। ਬਰਮਾ ਦੇਸ਼ ਦੀ ਯਾਤਰਾ ਦੇ ਦੌਰਾਨ ਪਹਿਲਾਂ ਜਨਵਰੀ ਅਤੇ ਫੇਰ ਨਵੰਬਰ ਵਿੱਚ ਮੇਰੇ ਨਾਲ ਕੁਝ 'ਅਲੌਕਿਕ' ਘਟਨਾਵਾਂ ਵੀ ਵਾਪਰੀਆਂ, ਜਿਨ੍ਹਾਂ ਬਾਰੇ ਜ਼ਿਕਰ ਫੇਰ ਕਦੀ ਕਰਾਂਗਾ, ਪਰ ਏਥੇ ਮੈਂ ਏਨਾਂ ਹੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਹਨਾਂ ਘਟਨਾਵਾਂ ਤੋਂ ਮੈਨੂੰ ਹੋਰ ਵੀ ਭਰੋਸਾ ਹੋ ਗਿਆ ਹੈ ਕਿ ਪਰਦੇਸ ਗਿਆ ਹੋਇਆ 'ਚੀਨੀ ਵਾਲਾ ਪਾਤਸ਼ਾਹ' ਕਿਤੇ ਦੂਰ ਨਹੀਂ ਸਨ, ਸਗੋਂ ਯਾਤਰਾ ਸਮੇਂ ਮੇਰੇ ਨਾਲ ਨਾਲ ਹੀ ਰਹੇ ਸਨ।

ਬਰਮਾ ਦੀ ਯਾਤਰਾ ਦੇ ਦੌਰਾਨ, ਰੰਗੂਨ ਸਹਿਰ ਵਿਚ ਰਹਿੰਦੇ ਸ੍ਰ. ਤੇਜਾ ਸਿੰਘ ਅਤੇ ਉਨ੍ਹਾਂ ਦੀ ਪਤਨੀ ਡਾ. ਇੰਦਰਜੀਤ ਕੌਰ ਨੇ ਸਾਡੀ ਬਹੁਤ ਸਹਾਇਤਾ ਕੀਤੀ। ਇਹ ਸਾਰਾ ਹੀ ਪਰਵਾਰ ਧੰਨਵਾਦ ਦਾ ਪਾਤਰ ਹੈ। ਇਹਨਾਂ ਨੇ ਸਾਨੂੰ ਆਪਣੇ ਕੋਲ ਰੱਖਿਆ ਸੀ ਅਤੇ ਆਪਣੀ ਕਾਰ ਡਰਾਇਵਰ-ਸਹਿਤ ਸਾਡੇ ਹਵਾਲੇ ਕਰ ਦਿੱਤੀ ਤਾਂ ਜੁ ਸਾਨੂੰ ਕੋਈ ਪਰੇਸ਼ਾਨੀ ਨਾ ਹੋਵੇ। ਕਾਰ ਵਿੱਚ ਇੱਕ ਚਿੱਟ ਲਿਖੀ ਹੋਈ ਸੀ- 'ਇਸ ਦਾ ਮਾਲਕ ਗੁਰੂ ਨਾਨਕ ਹੈ।' ਲੋੜ ਪੈਣ 'ਤੇ ਆਪ ਵੀ ਸਾਡੇ ਨਾਲ ਕਈਆਂ ਥਾਵਾਂ ਤੇ ਗਏ। ਡਾ.ਇੰਦਰਜੀਤ ਕੌਰ ਰੋਪੜ ਰਹਿੰਦੇ ਸਵ. ਡਾ. ਗਾਂਧੀ ਜੀ ਦੀ ਸਪੁੱਤਰੀ ਹਨ ਅਤੇ ਗਾਂਧੀ ਜੀ ਦਾ ਇੱਕ ਲੜਕਾ ਸੁਰਿੰਦਰ ਸਿੰਘ ਮੌਲਮੀਨ ਰਹਿੰਦਾ ਹੈ। ਸੁਰਿੰਦਰ ਸਿੰਘ ਨੇ ਜਨਵਰੀ ਵਿੱਚ ਬੈਂਕਾਕ ਤੋਂ ਆਏ ਨਾਮਧਾਰੀ ਨੌਜਵਾਨਾਂ ਦੀ ਮਦਦ ਕਰਕੇ ਲੋੜੀਂਦੀਆਂ ਥਾਵਾਂ ਦਿਖਾਈਆਂ ਸਨ ਅਤੇ ਨਵੰਬਰ ਵਿੱਚ ਇਸੇ ਤਰ੍ਹਾਂ ਹੀ ਮੈਨੂੰ ਵੀ ਸਹਿਯੋਗ ਦਿੱਤਾ ਸੀ। ਸੰਤ ਸਤਪਾਲ ਸਿੰਘ ਸੇਠੀ ਜੀ ਦੇ ਸਪੁੱਤਰ ਰਾਜਾ ਸੇਠੀ ਤਾਂ ਸਤਿਗੁਰੂ ਜੀ ਦੇ ਹੁਕਮਾਨੁਸਾਰ ਸਦਾ ਹੀ ਸਾਡੀ ਮਦਦ ਕਰਨ ਲਈ ਤਿਆਰ ਰਹੇ ਹਨ। ਇਹ ਸਭ ਧੰਨਵਾਦ ਅਤੇ ਸੋਭਾ ਦੇ ਪਾਤਰ ਹਨ। ਸਤਿਗੁਰੂ ਸੱਚੇ ਪਾਤਸ਼ਾਹ ਕਿਰਪਾ ਕਰਨ ਅਤੇ ਇਹਨਾਂ ਨੂੰ ਸੇਵਾ ਕਰਨ ਦਾ ਹੋਰ ਉਤਸ਼ਾਹ ਅਤੇ ਬਲ ਬਖਸ਼ਣ।

ਕਈ ਸੱਜਣ ਇੰਵ ਸੋਚਦੇ ਹਨ ਕਿ ਚੀਨੀ ਅਸਵਾਰ ਸਤਿਗੁਰੂ ਰਾਮ ਸਿੰਘ ਜੀ ਬਾਰੇ ਕੁਝ ਨਹੀਂ ਕੀਤਾ ਜਾ ਰਿਹਾ। ਨਿਸਚੇ ਹੀ ਇਸ ਤਰ੍ਹਾਂ ਨਾਲ ਸੋਚਣ ਵਾਲੇ ਗਲਤੀ ਕਰ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਨਾਂ ਕੰਮ ਕੀਤਾ ਅਤੇ ਕਰਵਾਇਆ ਹੈ, ਉਹ ਆਪਣੀ ਮਿਸਾਲ ਆਪ ਹੈ। ਮਲੇਰਕੋਟਲੇ ਅਤੇ ਲੁਧਿਆਣੇ ਦੇ ਸ਼ਹੀਦੀ ਅਸਥਾਨਾਂ ਦੀ ਪ੍ਰਾਪਤੀ ਅਤੇ ਉਸਾਰੀ, 'ਰਾਮ ਸਰ; ਨੂੰ ਪੱਕਿਆਂ ਕਰਵਾਉਣਾ ਅਤੇ ਸ੍ਰੀ ਭੈਣੀ ਸਾਹਿਬ ਪਿੰਡ ਦਾ ਕਾਇਆ ਕਲਪ ਕਰਨਾ, ਅੰਮ੍ਰਿਤਸਰ ਦੇ ਸ਼ਹੀਦੀ ਅਸਥਾਨ ਦੀ ਸਫ਼ਲਤਾ-ਪੂਰਵਕ ਪੈਰਵੀ ਕਰਕੇ ਥਾਂ ਪ੍ਰਾਪਤ ਕਰਨੀ ਆਦਿ ਕੰਮ ਕਿਸ ਤਰ੍ਹਾਂ ਭੁਲਾਏ ਜਾ ਸਕਦੇ ਹਨ? ਖ਼ੁਦ ਮੈਨੂੰ ਰਿਕਾਰਡ ਦਫ਼ਤਰਾਂ ਵਿੱਚ ਕੰਮ ਕਰਨ 'ਤੇ ਲਗਾਇਆ। ਬਰਮਾ ਵਿੱਚ ਇਤਿਹਾਸਕ ਅਸਥਾਨਾਂ ਦੀ ਜਾਣਕਾਰੀ ਕਰਨ ਲਈ ਭੇਜਣਾ, ਸੰਤ ਸੰਤੋਖ ਸਿੰਘ ਬਾਹੋਵਾਲ ਦੇ ਗ੍ਰੰਥ 'ਸਤਿਗੁਰੂ ਬਿਲਾਸ' ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆ ਨੂੰ ਛਪਵਾਉਣ ਯੋਗ ਕਰਨਾ ਅਤੇ ਨਾਮਧਾਰੀ ਇਤਿਹਾਸ ਬਾਰੇ ਲਿਖਵਾਉਣਾ ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੀ ਸੰਭਵ ਹਇਆ ਹੈ।

ਧਨ ਸਤਿਗੁਰੂ ਜਗਜੀਤ ਸਿੰਘ ਜੀ।



## ਇਹੁ ਵੇਛੋੜਾ ਸਹਿਆ ਨ ਜਾਇ

*ਕਾਲੀ ਕੋਇਲ ਤੂੰ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*

'ਬਿਰਹਾ ਸ਼ਿੰਗਾਰ' ਦਾ ਕਿੰਨਾ ਠੋਸ ਉਦਾਹਰਨ ਹੈ ਸ਼ੇਖ਼ ਫ਼ਰੀਦ ਦੀਆਂ ਉਪਰੋਕਤ ਪੰਕਤੀਆਂ ਵਿੱਚ। ਬਿਰਹ, ਵਿਯੋਗ, ਜੁਦਾਈ, ਵਿਛੋੜੇ ਦੀ ਅੱਗ ਕਿੰਨੀ ਦੁਖਦਾਈ ਹੁੰਦੀ ਹੈ, ਇਸ ਦਾ ਅਨੁਮਾਨ ਕੇਵਲ ਉਹੀ ਲਗਾ ਸਕਦੇ ਹਨ ਜਿਨ੍ਹਾਂ ਦੇ ਮਹਿਬੂਬ, ਪ੍ਰੀਤਮ ਪਿਆਰੇ ਉਨ੍ਹਾਂ ਪਾਸੋਂ ਦੂਰ ਚਲੇ ਗਏ ਹੋਣ, ਵਿਛੜ ਗਏ ਹੋਣ, ਜਿਨ੍ਹਾਂ ਦੇ ਨੇਤਰ ਦਰਸ਼ਨਾਂ ਲਈ ਤਰਸ ਰਹੇ ਹੋਣ। ਐਸੇ ਵਿਯੋਗੀਆਂ ਨੂੰ ਕੁਝ ਵੀ ਚੰਗਾ ਨਹੀਂ ਲੱਗਦਾ, ਕੋਈ ਗਿਆਨ ਦਿੱਤਾ ਜਾਂਦਾ ਅਸਰ ਨਹੀਂ ਕਰਦਾ। ਪ੍ਰੀਤ ਦੀ ਅੱਗ 'ਗਿਆਨ' ਨਾਲ ਨਹੀਂ 'ਦਰਸ਼ਨਾਂ' ਨਾਲ ਬੁਝਦੀ ਹੈ। ਗ਼ੌਰ ਕਰੋ ਜਦੋਂ ਭਗਵਾਨ ਕ੍ਰਿਸ਼ਨ ਮਥੁਰਾ ਛੱਡ ਕੇ ਦੁਆਰਕਾ ਚਲੇ ਗਏ ਸਨ ਤਾਂ ਗੋਪੀਆਂ ਦਾ ਉਨ੍ਹਾਂ ਦੇ ਵਿਯੋਗ ਵਿੱਚ ਬੁਰਾ ਹਾਲ ਹੋ ਗਿਆ ਸੀ। ਗੋਪੀਆਂ ਨੂੰ ਗਿਆਨ ਦੇਣ ਲਈ ਕ੍ਰਿਸ਼ਨ ਜੀ ਨੇ 'ਊਧੋ' ਨੂੰ ਭੇਜਿਆ ਪਰ 'ਪ੍ਰੇਮ' ਉੱਤੇ 'ਗਿਆਨ' ਦਾ ਕੋਈ ਅਸਰ ਨਹੀਂ ਸੀ ਹੋਇਆ-

*ਉਧਊ ਸੂਧੋ ਹੋਇ ਗਇਓ ਸੁਨ ਗੋਪੀਅਨ ਕੇ ਬੋਲ॥*
*ਉਸ ਗਿਆਨ ਬਜਾਈ ਡੁਗਡੁਗੀ ਉਨ ਪ੍ਰੇਮ ਬਜਾਏ ਢੋਲ।*

ਪ੍ਰੇਮ ਜਿੱਥੇ ਪ੍ਰਤੀਤ ਮੰਗਦਾ ਹੈ ਉਥੇ ਸਰਗੁਣ ਸਰੂਪ ਦੇ ਦਰਸ਼ਨ ਵੀ ਚਾਹੁੰਦਾ ਹੈ। ਆਪਣੇ ਮਹਿਬੂਬ ਦੇ, ਪ੍ਰੀਤਮ ਦੇ ਦਰਸ਼ਨ ਕੀਤੇ ਬਿਨਾ ਸ਼ਾਂਤ ਨਹੀਂ ਆਉਂਦੀ। ਚਕਵੀ ਨੂੰ ਦੇਖ ਲਓ- ਸ਼ਾਮ ਨੂੰ ਜਦੋਂ ਉਸ ਦਾ ਪ੍ਰੀਤਮ, ਭਾਵ ਸੂਰਜ, ਉਸ ਪਾਸੋਂ ਵਿਛੜ ਜਾਂਦਾ ਹੈ, ਦਿਸਦਾ ਨਹੀਂ ਹੈ, ਉਹ ਵਿਆਕੁਲ ਹੋ ਜਾਂਦੀ ਹੈ। ਬਿਰਹਾ ਦੀ ਅੱਗ ਵਿੱਚ ਜਲਨ ਲੱਗ ਪੈਂਦੀ ਹੈ ਅਤੇ ਜਦੋਂ ਸਵੇਰੇ ਸੂਰਜ ਚੜ੍ਹ ਜਾਂਦਾ ਹੈ, ਚਕਵੀ ਨੂੰ ਉਸ ਦਾ ਪ੍ਰੇਮੀ ਪ੍ਰਤੱਖ ਰੂਪ ਵਿੱਚ ਦਿੱਸਣ ਲੱਗ ਪੈਂਦਾ ਹੈ, ਉਸਨੂੰ ਸ਼ਾਂਤ ਆ ਜਾਂਦੀ ਹੈ। ਜਦੋਂ ਕਿਸੇ ਨੂੰ ਉਸਦੇ ਪ੍ਰੀਤਮ ਦੇ ਦਰਸ਼ਨ ਹੋ ਹੀ ਨਾ ਰਹੇ ਹੋਣ, ਢੇਰ ਸਾਰਾ ਸਮਾਂ ਲੰਘ ਗਿਆ ਹੋਵੇ, ਤਾਂ ਫੇਰ ਫ਼ਰੀਦ ਜੀ ਅਨੁਸਾਰ 'ਕੋਇਲ' ਵਾਲੀ ਹਾਲਤ ਹੋ ਜਾਂਦੀ ਹੈ। ਕੋਇਲ ਕਹਿੰਦੀ ਹੈ- ਮੈਂ ਆਪਣੇ ਪ੍ਰੀਤਮ ਦੇ ਵਿਯੋਗ ਦੀ ਅਗਨੀ ਵਿੱਚ ਜਲ-ਜਲ ਕੇ ਕਾਲੀ ਹੋ ਗਈ ਹਾਂ।

'ਵਿਯੋਗ ਰਸ' ਸਭ ਤੋਂ ਦੁਖਦਾਈ ਹੁੰਦਾ ਹੈ। ਇਸਦੇ ਅਸਰ ਹੇਠ ਆਇਆਂ ਹੋਇਆਂ ਨੂੰ ਨਾ ਦਿਨੇ ਚੈਨ ਆਉਂਦਾ ਹੈ ਅਤੇ ਨਾ ਹੀ ਰਾਤ ਨੂੰ। ਯਾਦਾਂ ਵਿੱਚ ਤੜਫਦਿਆਂ ਸਮਾਂ ਲੰਘਦਾ ਨਹੀਂ ਅਤੇ ਕੁਝ ਵੀ ਨਹੀਂ ਸੁਹਾਉਂਦਾ। ਸਿਰਫ਼ ਇੱਕੋ ਹੀ ਇੱਛਾ ਉਨ੍ਹਾਂ ਦੇ ਦਿਲਾਂ ਵਿੱਚ ਹੁੰਦੀ ਹੈ, ਕਦੋਂ ਪ੍ਰੀਤਮ ਪਿਆਰੇ ਦੇ ਦਰਸ਼ਨ ਹੋਣਗੇ। ਵਿਯੋਗ ਵਿੱਚ ਨੇਤਰ ਭਰੇ

ਰਹਿੰਦੇ ਹਨ ਅਤੇ ਰੋਂਦਿਆਂ ਰੋਂਦਿਆਂ ਖਰਾਬ ਹੋ ਜਾਂਦੇ ਹਨ। ਕਿਸੇ ਸ਼ਾਇਰ ਨੇ ਲਿਖਿਆ ਹੈ-

*ਕੁਛ ਨਜ਼ਰ ਆਤਾ ਨਹੀਂ ਉਨਕੇ ਤਸੱਵਰ ਕੇ ਸਿਵਾ।*
*ਹਸਰਤ-ਏ-ਦੀਦਾਰ ਨੇ ਆਂਖੋਂ ਕੋ ਅੰਧਾ ਕਰ ਦੀਆ।*

ਇਸੇ ਅਹਿਸਾਸ ਥੱਲੇ ਆਪਣੇ ਮਹਿਬੂਬ ਦੇ ਦਰਸ਼ਨਾਂ ਦੇ ਪਿਆਸੇ ਉਸ ਨੂੰ ਖੋਜਣ ਤੁਰ ਪੈਂਦੇ ਹਨ ਅਤੇ ਇਸ ਪ੍ਰਯਾਸ ਵਿੱਚ ਉਨ੍ਹਾਂ ਦੀ ਦਸ਼ਾ 'ਖੋਜਤ ਖੋਜਤ ਭਈ ਬੈਰਾਗਨਿ' ਵਾਲੀ ਹੋ ਜਾਂਦੀ ਹੈ। ਉੱਚੀ ਉੱਚੀ ਕੂਕ ਉੱਠਦੇ ਹਨ, ਪੁਕਾਰ ਉੱਠਦੇ ਹਨ- ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ।

ਠੀਕ ਇਸੇ ਤਰ੍ਹਾਂ ਦੀ ਮਨੋਦਸ਼ਾ ਵਿੱਚ ਜਕੜਿਆ ਹੋਇਆ ਸੀ ਨਾਮਧਾਰੀ ਪੰਥ ਜਦੋਂ ਉਨ੍ਹਾਂ ਦੇ ਪ੍ਰੀਤਮ-ਪਿਆਰੇ 'ਸਤਿਗੁਰੂ', ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਜਨਵਰੀ 1872 ਈ. ਵਿੱਚ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਰੰਗੂਨ ਬਰਮਾ, ਨਿਰਵਾਸਤ ਕਰ ਦਿੱਤਾ ਸੀ। ਇੱਕ ਪਾਸੇ ਸਰਕਾਰ ਦੀਆਂ ਸਖ਼ਤੀਆਂ ਦਾ ਦੌਰ ਚੱਲ ਰਿਹਾ ਸੀ, ਦੂਸ਼ਰੇ ਪਾਸੇ ਸੰਗਤਾਂ ਦੇ ਦਿਲਾਂ ਵਿੱਚ ਸਤਿਗੁਰੂ ਦਰਸ਼ਨਾਂ ਦੀਆਂ ਭਾਵਨਾਵਾਂ ਵਧਦੀਆਂ ਜਾ ਰਹੀਆਂ ਸਨ। ਸਤਿਗੁਰੂ ਜੀ ਦੇ ਵਿਛੋੜੇ ਦੀ ਅੱਗ ਨਾਲ ਸਭ ਦੇ ਹਿਰਦੇ ਤਪ ਰਹੇ ਸਨ। ਢਾਈ ਸਾਲ ਤੋਂ ਉਪਰ ਹੋ ਚੁੱਕੇ ਸਨ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤੇ ਹੋਇਆ ਨੂੰ। ਕਿਸੇ ਨਾਮਧਾਰੀ ਨੂੰ ਪਤਾ ਨਹੀਂ ਸੀ ਕਿ ਉਹਨਾਂ ਦੇ ਸਤਿਗੁਰੂ ਜੀ ਕਿੱਥੇ ਹਨ।

ਪਿੰਡ ਭਾਣਾ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਰਹਿਣ ਵਾਲੇ ਨਾਮਧਾਰੀ ਹਰਨਾਮ ਸਿੰਘ ਅਤੇ ਉਸਦੀ ਪਤਨੀ ਚੰਦੋ ਵਾਸਤੇ ਵੀ ਆਪਣੇ ਸਤਿਗੁਰੂ ਦੇ ਵਿਛੋੜੇ ਦੀ ਅੱਗ ਬਰਦਾਸ਼ਤ ਤੋਂ ਬਾਹਰ ਹੋ ਗਈ ਸੀ। ਵਿਆਕੁਲ ਹੋ ਗਏ ਸਨ ਪ੍ਰਦੇਸ ਭੇਜ ਦਿੱਤੇ ਗਏ ਪ੍ਰੀਤਮ ਪਿਆਰੇ ਸਤਿਗੁਰੂ ਦੇ ਦਰਸ਼ਨਾਂ ਲਈ। ਉਸ ਸਮੇਂ ਜਦੋਂ ਨਾਮਧਾਰੀਆਂ ਬਾਰੇ ਉੱਚੀ ਗੱਲ ਕਰਨੀ ਵੀ ਸਜ਼ਾ- ਯੋਗ ਮੰਨੀ ਜਾਂਦੀ ਸੀ, ਇਸ 'ਵਿਯੋਗੀ ਜੋੜੇ' ਨੇ ਅਕਤੂਬਰ 1874 ਵਿੱਚ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਨੂੰ ਰਜਿਸਟਰਡ ਚਿੱਠੀ ਪਾ ਦਿੱਤੀ ਕਿ ਉਨ੍ਹਾਂ ਨੂੰ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਦੀ ਇਜ਼ਾਜ਼ਤ ਦਿੱਤੀ ਜਾਵੇ। ਪੰਜਾਬ ਸਰਕਾਰ ਨੇ ਇਸ ਚਿੱਠੀ ਦਾ ਕੀ ਉੱਤਰ ਦਿੱਤਾ, ਇਹ ਦੱਸਣ ਤੋਂ ਪਹਿਲਾਂ ਮੈਂ ਇਸ ਤੋਂ ਪਹਿਲਾਂ ਦੇ ਹਾਲਾਤਾਂ ਬਾਰੇ ਸੰਖ਼ੇਪ ਜਾਣਕਾਰੀ ਦੇਣੀ ਚਾਹੁੰਦਾ ਹਾਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ 18 ਜਨਵਰੀ 1872 ਨੂੰ ਸਵੇਰੇ ਲੁਧਿਆਣੇ ਤੋਂ ਇਲਾਹਾਬਾਦ ਭੇਜ ਦਿੱਤਾ ਗਿਆ ਸੀ। ਗਿਆਰਾਂ ਉੱਘੇ ਸਹਿਯੋਗੀਆਂ- ਸੂਬਿਆਂ ਨੂੰ ਵੀ ਇਲਾਹਾਬਾਦ ਦੇ ਕਿਲੇ ਵਿੱਚ ਉਨ੍ਹਾਂ ਦੇ ਨਾਲ ਹੀ ਕੈਦ ਰੱਖਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਜਲਾਵਤਨ ਕਰਨ ਦੀ ਕਾਰਵਾਈ ਅਚਾਨਕ ਨਹੀਂ ਸੀ ਹੋਈ। ਪਿਛਲੇ ਕਈ ਸਾਲਾਂ ਤੋਂ ਅੰਗਰੇਜ਼ ਸਰਕਾਰ ਸਤਿਗੁਰੂ ਜੀ ਦੇ ਵਧਦੇ ਪ੍ਰਭਾਵ ਤੋਂ ਜਾਣੂ ਸੀ। ਕਿਸੇ ਨਾ ਕਿਸੇ 'ਠੋਸ ਬਹਾਨੇ' ਉਹ ਸਤਿਗੁਰਾਂ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦੇਣਾ ਚਾਹੁੰਦੀ ਸੀ ਤਾਂ ਜੁ ਉਨ੍ਹਾਂ ਦਾ ਰਾਜ ਨਿਰਵਿਘਨ ਚੱਲਦਾ ਰਹੇ।

ਪਹਿਲਾਂ ਸਤਿਗੁਰੂ ਜੀ ਨੂੰ ਲਗਪਗ ਚਾਰ ਸਾਲ (1863-1867 ਈ.) ਸ੍ਰੀ ਭੈਣੀ

ਸਾਹਿਬ ਨਜ਼ਰਬੰਦੀ ਹੇਠ ਰੱਖਿਆ ਗਿਆ, ਫੇਰ 1866 ਅਤੇ 1871 ਈ, ਵਿੱਚ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਨਿਰਵਾਸਤ ਕਰ ਦੇਣ ਦੀ ਅੰਗਰੇਜ਼ ਅਫ਼ਸਰਾਂ ਨੇ ਕਈ ਵਾਰੀ ਸਰਕਾਰ ਨੂੰ ਸਲਾਹ ਵੀ ਦਿੱਤੀ। ਨਵੰਬਰ 1871 ਈ. 'ਚ ਹੀ ਲਾਹੌਰ ਵਿੱਚ ਪੰਜਾਬ ਸਰਕਾਰ ਨੇ ਇਕ ਉਚੇਚੀ ਮੀਟਿੰਗ ਕੀਤੀ, ਜਿਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਭਾਵ ਨੂੰ ਰੋਕਣ ਬਾਰੇ ਵਿਚਾਰ ਕੀਤੀ ਗਈ। 14 ਦਸੰਬਰ 1871 ਨੂੰ ਸਰਦਾਰ ਸਰ ਅਤਰ ਸਿੰਘ ਭਦੌੜ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਇੱਕ ਪੱਤਰ ਰਾਹੀਂ ਸੂਚਿਤ ਕੀਤਾ ਕਿ ਨਿਕਟ ਭਵਿੱਖ ਵਿੱਚ ਕੂਕਿਆਂ ਵੱਲੋਂ ਬਗ਼ਾਵਤ ਹੋਣ ਦੀ ਸੰਭਾਵਨਾ ਹੈ। ਸਾਵਧਾਨ ਕਰਨ ਦੇ ਨਾਲ ਨਾਲ ਭਦੌੜੀਏ ਸਰਦਾਰ ਨੇ ਸਤਿਗੁਰੂ ਜੀ ਨੂੰ ਜਲਾਵਤਨ ਕਰ ਦੇਣ ਦੀ ਸਲਾਹ ਵੀ ਅੰਗਰੇਜ਼ ਸਰਕਾਰ ਨੂੰ ਦਿੱਤੀ। ਆਖ਼ਰਕਾਰ ਮਲੇਰਕੋਟਲੇ ਦੀ ਘਟਨਾ ਨੂੰ ਅਧਾਰ ਬਣਾ ਕੇ ਭਾਰਤ ਸਰਕਾਰ ਨੇ ਸਤਿਗੁਰੂ ਜੀ ਨੂੰ ਪਹਿਲਾਂ ਇਲਾਹਾਬਾਦ ਅਤੇ ਫੇਰ ਮਾਰਚ 1872 ਵਿੱਚ ਰੰਗੂਨ (ਬਰਮਾ) ਵਿਖੇ ਭੇਜ ਦਿੱਤਾ।

ਹੁਣ ਸਰਕਾਰ ਦੀ ਕੋਸ਼ਿਸ਼ ਇਹ ਸੀ ਕਿ ਨਾਮਧਾਰੀ ਪੰਥ ਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਕਿਸੇ ਤਰ੍ਹਾਂ ਵੀ ਸੰਪਰਕ ਨਾ ਬਣਨ ਦਿੱਤਾ ਜਾਵੇ। ਇਸ ਲਈ, ਸਤਿਗੁਰੂ ਜੀ ਨੂੰ ਕਿੱਥੇ ਨਜ਼ਰਬੰਦ ਕਰਕੇ ਰੱਖਿਆ ਹੈ, ਇਹ ਖ਼ਬਰ ਗੁਪਤ ਰੱਖੀ ਗਈ। ਇੱਥੋਂ ਤੱਕ ਕਿ ਇਲਾਹਾਬਾਦ ਤੋਂ ਸਤਿਗੁਰੂ ਜੀ ਨੂੰ ਰੰਗੂਨ ਲੈ ਜਾਣ ਸਮੇਂ ਉਨ੍ਹਾਂ ਨਾਲ ਕੈਦ ਸੂਬਿਆਂ-ਸੇਵਕਾਂ ਨੂੰ ਵੀ ਕੁਝ ਪਤਾ ਨਾ ਲੱਗਣ ਦਿੱਤਾ ਗਿਆ। ਇਲਾਹਾਬਾਦ ਰਹਿਣ ਦੇ ਦੌਰਾਨ ਜੋ ਪੱਤਰ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਲਈ ਲਿਖ ਕੇ ਸਰਕਾਰੀ ਮਹਿਕਮੇ ਰਾਹੀਂ ਭੇਜੇ ਸਨ, ਪੰਜਾਬ ਸਰਕਾਰ ਨੇ ਰਾਹ ਵਿਚ ਹੀ ਰੋਕ ਲਏ ਸਨ।

ਨਾਮਧਾਰੀ ਸਮਾਜ ਆਪਣੇ ਮਹਿਬੂਬ ਸਤਿਗੁਰੂ ਬਾਰੇ ਇਹ ਜਾਨਣ ਲਈ ਬਹੁਤ ਉਤਸੁਕ ਸੀ ਕਿ ਉਹ ਕਿੱਥੇ ਹਨ ਅਤੇ ਕਿਸ ਹਾਲਤ ਵਿੱਚ ਹਨ? ਸਾਰਾ ਨਾਮਧਾਰੀ ਸਮਾਜ ਵਿਆਕੁਲ ਸੀ ਪਰ ਕੋਈ ਪੇਸ਼ ਨਹੀਂ ਸੀ ਜਾ ਰਹੀ। ਨਾਮਧਾਰੀਆਂ 'ਤੇ 'ਸਖ਼ਤੀਆਂ ਦਾ ਦੌਰ' ਹਾਲਾਤ ਨੂੰ ਹੋਰ ਵੀ ਗੰਭੀਰ ਬਣਾ ਰਿਹਾ ਸੀ। ਸਭ ਸੋਚਦੇ ਸਨ- 'ਚੀਨੀ ਵਾਲੇ ਪਾਤਸ਼ਾਹ' ਦੇ ਦਰਸ਼ਨ ਕਦੋਂ ਹੋਣਗੇ?

ਪੰਜਾਬ ਸਰਕਾਰ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਸਾਲ 1872 ਈ. (1929 ਬਿ.) ਦੇ ਅਖ਼ੀਰ ਤੱਕ ਜਾਪਦਾ ਹੈ ਮਹਾਰਾਜ ਬੁੱਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਖੇ ਨਜ਼ਰਬੰਦ ਕਰਕੇ ਰੱਖੇ ਜਾਣ ਬਾਰੇ ਪਤਾ ਲੱਗ ਗਿਆ ਸੀ, ਕਿਉਂਕਿ ਇਸੇ ਸਾਲ ਨਵੰਬਰ ਮਹੀਨੇ ਵਿੱਚ ਮਹਾਰਾਜ ਜੀ ਵੱਲੋਂ ਲਿਖਿਆ ਗਿਆ ਇੱਕ ਪੱਤਰ ਪੰਜਾਬ ਸਰਕਾਰ ਰਾਹੀਂ ਰੰਗੂਨ ਦੇ ਜੇਲ੍ਹ ਅਧਿਕਾਰੀਆਂ ਪਾਸ ਪਹੁੰਚਿਆ, ਜਿਸਨੂੰ ਉਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਪਾਸ ਪਹੁੰਚਾ ਦਿੱਤਾ ਸੀ। ਇਸ ਤੋਂ ਪਹਿਲਾਂ ਜੁਲਾਈ 1872 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਪੱਤਰ, ਜੇਲ੍ਹ ਅਫ਼ਸਰਾਂ ਰਾਹੀਂ ਸ੍ਰੀ ਭੈਣੀ ਸਾਹਿਬ 'ਗੋਪਾਲ ਸਿੰਘ ਤੇ ਬੁੱਧ ਸਿੰਘ' ਦੇ ਨਾਂ ਭੇਜਿਆ ਸੀ। ਪੰਜਾਬ ਸਰਕਾਰ ਨੇ ਇਹ ਪੱਤਰ ਡੇਰੇ ਪਹੁੰਚਣ ਤੋਂ ਰੋਕ ਲਿਆ ਅਤੇ ਇਸ ਤਰ੍ਹਾਂ ਦੇ ਪੱਤਰ ਆਉਣ 'ਤੇ ਇਤਰਾਜ਼ ਵੀ ਕੀਤਾ। ਹੋ ਸਕਦਾ ਹੈ ਕਿ ਇਸੇ ਕਾਰਵਾਈ ਦੌਰਾਨ ਹੀ ਕਿਸੇ 'ਹਮਦਰਦ' ਨੇ ਰੰਗੂਨ ਤੋਂ

ਪੱਤਰ ਆਉਣ ਬਾਰੇ ਮਹਾਰਾਜ ਬੁੱਧ ਸਿੰਘ ਜੀ ਨੂੰ ਗੁਪਤ ਰੂਪ ਵਿੱਚ ਦੱਸਿਆ ਹੋਵੇ, ਅਥਵਾ ਕੋਈ ਹੋਰ 'ਅਗਿਆਤ ਕਾਰਨ' ਵੀ ਹੋ ਸਕਦਾ ਹੈ।

ਸਾਲ 1873 ਈ. ਦੇ ਅਖ਼ੀਰ ਹੁੰਦੇ ਤੱਕ ਨਾਮਧਾਰੀ ਸਿੱਖਾਂ ਦੇ ਇੱਕ ਸੀਮਤ ਵਰਗ ਨੂੰ ਇਹ ਜਾਣਕਾਰੀ ਹੋ ਚੁੱਕੀ ਸੀ ਕਿ 'ਸਤਿਗੁਰੂ ਰਾਮ ਸਿੰਘ ਜੀ ਕਿੱਥੇ ਹਨ। ਇਸੇ ਸਾਲ ਦੇ ਅਖ਼ੀਰ ਵਿੱਚ ਅਤੇ ਅਗਲੇ ਸਾਲ, ਅਰਥਾਤ 1874 ਈ. ਵਿੱਚ ਕਈ ਨਾਮਧਾਰੀ ਸਿੰਘ ਗੁਪਤ-ਰੂਪ ਵਿੱਚ ਰੰਗੂਨ ਜਾ ਆਪਣੇ 'ਵਿਛੜੇ ਪ੍ਰੀਤਮ' ਦੇ ਦਰਸ਼ਨ ਕਰ ਆਏ ਸਨ। ਨਾਮਧਾਰੀ ਸਿੰਘਾਂ ਦੇ ਰੰਗੂਨ ਜਾ ਆਪਣੇ ਸਤਿਗੁਰੂ ਦਾ ਦਰਸ਼ਨ ਕਰ ਆਉਣ ਬਾਰੇ ਸੂਚਨਾ 'ਮੁਖ਼ਬਰ' ਨੇ ਪਹਿਲਾਂ ਜਨਵਰੀ ਅਤੇ ਫੇਰ ਅਕਤੂਬਰ 1874 ਵਿੱਚ ਪੰਜਾਬ ਸਰਕਾਰ ਤੱਕ ਪਹੁੰਚਾ ਦਿੱਤੀ।

ਪੰਜਾਬ ਵਿੱਚ ਰਹਿੰਦੇ ਕੁਝ ਖ਼ਾਸ ਨਾਮਧਾਰੀਆਂ ਨੂੰ ਤਾਂ ਸਤਿਗੁਰੂ ਜੀ ਦੇ ਰੰਗੂਨ ਨਜ਼ਰਬੰਦ ਹੋਣ ਬਾਰੇ ਪਤਾ ਲੱਗ ਹੀ ਗਿਆ ਸੀ, ਦੂਰ ਅਦਨ ਵਿੱਚ ਨਜ਼ਰਬੰਦ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਨੂੰ ਅਤੇ ਚੁਨਾਰ ਵਿੱਚ ਕੈਦ ਕੂਕੇ ਸੂਬਿਆਂ ਨੂੰ ਵੀ ਇਸ ਤੱਥ ਦਾ ਪਤਾ ਲੱਗ ਚੁੱਕਾ ਸੀ। ਅਦਨ ਤੋਂ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਵੱਲੋਂ ਮੱਘਰ ਵਦੀ 11, ਸੰਮਤ 1931 ਬਿ. (4 ਦਸੰਬਰ 1874 ਈ.) ਦਾ ਲਿਖਿਆ ਪੱਤਰ ਸਤਿਗੁਰੂ ਜੀ ਪਾਸ ਰੰਗੂਨ ਪਹੁੰਚ ਚੁੱਕਾ ਸੀ। ਜਾਪਦਾ ਹੈ ਕਿ ਸਰਕਾਰੀ ਮਹਿਕਮੇ ਵਿੱਚ ਤਾਲਮੇਲ ਦੀ ਕਮੀ ਹੋ ਗਈ ਹੋਵੇਗੀ। ਏਸੇ ਤਰ੍ਹਾਂ ਦਸੰਬਰ 1874 ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਅਰਜ਼ੀ ਦਿੱਤੀ ਸੀ ਕਿ ਉਹਨਾਂ ਦੇ ਭਰਾ ਬੁੱਧ ਸਿੰਘ ਨੂੰ ਰੰਗੂਨ ਆ ਕੇ ਮਿਲਣ ਦਿੱਤਾ ਜਾਵੇ, ਪਰ ਸਰਕਾਰ ਨੇ 'ਨਾਂਹ' ਕਰ ਦਿੱਤੀ ਸੀ।

ਉਪਰੋਕਤ ਗੱਲਾਂ ਦੱਸਣ ਦਾ ਭਾਵ ਇਹ ਹੈ ਕਿ ਜਦੋਂ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਖੇ ਨਜ਼ਰਬੰਦ ਹੋਣ ਬਾਰੇ ਪਤਾ ਲੱਗਾ, ਤਾਂ ਉਨ੍ਹਾਂ ਦੇ ਦਿਲਾਂ ਵਿੱਚ ਓਥੇ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਤੀਬਰ ਹੋ ਗਈ। ਇਸੇ ਇੱਛਾ ਦੇ ਫਲਸਰੂਪ ਪਿੰਡ ਭਾਣੇ ਦੇ ਵਸਨੀਕ ਹਰਨਾਮ ਸਿੰਘ ਅਤੇ ਉਸਦੀ ਪਤਨੀ ਚੰਦੋ ਨੇ ਪੰਜਾਬ ਸਰਕਾਰ ਨੂੰ ਅਕਤੂਬਰ 1874 ਵਿੱਚ 'ਰਜਿਸਟਰਡ ਪੋਸਟ' ਰਾਹੀਂ ਦਰਖ਼ਾਸਤ ਭੇਜ ਦਿੱਤੀ ਕਿ ਉਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਦੀ ਇਜ਼ਾਜ਼ਤ ਦਿੱਤੀ ਜਾਵੇ। ਇਸ ਸਾਹਸ-ਪੂਰਨ ਕਦਮ ਚੁੱਕੇ ਜਾਣ ਪਿੱਛੇ ਗੁਪਤ-ਰੂਪ ਵਿੱਚ ਮਹਾਰਾਜ ਬੁੱਧ ਸਿੰਘ ਜੀ ਦੀ ਪ੍ਰੇਰਨਾ ਸੀ ਕਿਉਂਕਿ ਅਸੀਂ ਪਿੱਛੇ ਦੱਸ ਆਏ ਹਾਂ ਕਿ ਨਵੰਬਰ 1872 ਵਿੱਚ ਮਹਾਰਾਜ ਜੀ ਨੇ ਇੱਕ ਪੱਤਰ ਪੰਜਾਬ ਸਰਕਾਰ ਰਾਹੀਂ ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਭੇਜਿਆ ਸੀ, ਜੋ ਬਰਮਾ ਦੇ ਜੇਲ੍ਹ ਅਧਿਕਾਰੀਆਂ ਵਲੋਂ ਉਨ੍ਹਾਂ ਤੱਕ ਪਹੁੰਚਾ ਦਿੱਤਾ ਗਿਆ ਸੀ।

ਖ਼ੈਰ, ਅਕਤੂਬਰ ਮਹੀਨੇ ਦੇ ਅਖ਼ੀਰ ਵਿੱਚ ਪੰਜਾਬ ਸਰਕਾਰ ਦੀ ਮਨਜ਼ੂਰੀ ਨਾਲ 'ਐਕਸਟਰਾ ਅਸਿਸਟੈਂਟ ਕਮਿਸ਼ਨਰ' ਵੱਲੋਂ 23 ਅਕਤੂਬਰ ਦਾ ਲਿਖਿਆ ਪੱਤਰ ਡਾਕ ਰਾਹੀਂ ਹਰਨਾਮ ਸਿੰਘ ਪਾਸ ਪਹੁੰਚਾ ਜਿਸ ਵਿੱਚ ਕਿਹਾ ਗਿਆ ਸੀ-

'ਅਜ਼ ਮਹਿਕਮਾ ਆਲੀ ਗੌਰਮਿੰਟ ਪੰਜਾਬ

-ਹੁਕਮ ਹੁਆ ਕਿ

ਸਾਇਲੋਂ ਕੋ ਇਤਲਾਹ ਦੀ ਕਿ ਰਾਮ ਸਿੰਘ ਰੰਗੂਨ ਮੇਂ ਹੈ। ਸਾਇਲੋਂ ਕੋ ਚਾਹੀਏ ਕਿ ਹੁਕਮ ਰਜ਼ਾ ਕੀ ਖ਼ਿਦਮਤ ਮੇਂ ਹੀ ਅਰਜ਼ ਕਰਨੇ ਕੀ ਗੁਜ਼ਾਰਿਸ਼ ਕਰੇਂ। ਤਹਿਰੀਰ 23 ਅਕਤੂਬਰ 1874 ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਪ੍ਰੇਮੀ ਜੋੜੇ ਨੂੰ ਰੰਗੂਨ ਜਾਣ ਦਾ ਮੌਕਾ ਲੱਭ ਗਿਆ। ਦਰਸ਼ਨਾਂ ਦੀ ਇੱਛਾ ਠਾਠਾਂ ਮਾਰਨ ਲੱਗ ਪਈ। ਬਿਰਹਾ ਦੀ ਅੱਗ ਵਿੱਚ ਤਪਦੇ ਦੋਵੇਂ ਜੀਅ ਗਾਉਣ ਲੱਗ ਪਏ- **ਨਾਨਕ ਜਿਸੁ ਪਿੰਜੁਰ ਮਹਿ ਬਿਰਹਾ ਨਹੀ ਸੋ ਪਿੰਜੁਰ ਲੈ ਜਾਰਿ॥**

ਰੰਗੂਨ ਜਾਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਉਹਨਾਂ ਦਾ ਸਫ਼ਰ ਲੰਮਾ ਸੀ ਅਤੇ ਉਹ ਰਸਤੇ ਤੋਂ ਬਿਲਕੁਲ ਅਨਜਾਣ ਸਨ। ਖ਼ਰਚਾ ਵੀ ਕਾਫੀ ਹੋ ਜਾਣਾ ਸੀ ਅਤੇ ਖ਼ਤਰਾ ਵੀ ਬਹੁਤ ਸੀ। ਤਿਆਰੀਆਂ ਕਰਦਿਆਂ ਤਿੰਨ ਮਹੀਨੇ ਤੋਂ ਉਪਰ ਹੋ ਗਏ। ਇਸ ਦੌਰਾਨ ਬਾਬਾ ਦਰਬਾਰਾ ਸਿੰਘ ਜਨਵਰੀ 1875 ਵਿੱਚ ਰੰਗੂਨ ਜਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਆਇਆ ਸੀ ਅਤੇ ਦੋ ਹੁਕਮਨਾਮੇ ਵੀ ਲਿਆਇਆ ਸੀ। ਉਸ ਪਾਸੋਂ ਰਸਤੇ ਦੀ ਸਾਰੀ ਖ਼ਬਰ-ਸਾਰ ਪੁੱਛੀ। ਅਖ਼ੀਰ, ਹਰਨਾਮ ਸਿੰਘ ਅਤੇ ਚੰਦੋ ਦੋਵੇਂ ਸਤਿਗੁਰੂ ਹਰੀ ਸਿੰਘ ਜੀ ਪਾਸ ਸ੍ਰੀ ਭੈਣੀ ਸਾਹਿਬ ਆਏ, ਉਨ੍ਹਾਂ ਦਾ ਆਸ਼ੀਰਵਾਦ ਲਿਆ। 'ਸਤਿਗੁਰੂ ਬਿਲਾਸ' ਦੇ ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ-

"ਏਥੋਂ ਗੁਰੂ ਹਰੀ ਸਿੰਘ ਜੀ ਹਰਨਾਮ ਸਿੰਘ ਜੀ ਦੇ ਹੱਥੀਂ ਲਿਖ ਕੇ ਭੇਜਿਆ ਕਿ ਪੰਜ ਅਖੰਡ ਪਾਠ ਤੁਹਾਡੇ ਨਮਿਤ ਏਸ ਰੀਤੀ ਨਾਲ ਕੀਤੇ ਹਨ- ਚਾਰ ਪਾਠੀ, ਇੱਕ ਧੂਪੀਆ। ਧੂਪੀਆ ਮਾਲਾ ਫੇਰੀ ਜਾਏ ਤੇ ਧੂਪ ਪਾਈ ਜਾਏ। ਧੂਪ ਧੁਖਦੀ ਰਹੇ, ਇੱਕ ਦੀਵਾ ਘਿਉ ਦਾ ਜਗਦਾ ਰਿਹਾ....... ਹੋਰ ਹਾਲ ਹਵਾਲ ਲਿਖਕੇ ਭੇਜਿਆ ਰੰਗੂਨ।"

ਅਰਦਾਸਾ ਕਰਕੇ ਦਰਸ ਪਿਆਸੇ ਦੋਵੇ ਪਤੀ-ਪਤਨੀ ਰੇਲ ਗੱਡੀ ਰਾਹੀਂ ਅਪ੍ਰੈਲ ਦੇ ਦੂਸਰੇ ਹਫ਼ਤੇ ਕਲਕੱਤੇ ਨੂੰ ਰਵਾਨਾ ਹੋ ਗਏ ਅਤੇ ਉੱਥੋਂ ਪਾਣੀ ਵਾਲੇ ਜਹਾਜ਼ ਰਾਹੀਂ ਰੰਗੂਨ ਪੁੱਜੇ। ਇਸ ਤੋਂ ਅੱਗੇ ਕੀ ਹੋਇਆ-ਹਰਨਾਮ ਸਿੰਘ ਦੇ ਬਿਆਨ ਵਿੱਚ ਪੜ੍ਹੋ।

**ਹਰਨਾਮ ਸਿੰਘ ਦਾ ਬਿਆਨ**

"ਛੇ ਮਹੀਨੇ ਪਹਿਲਾਂ ਮੈਂ ਲੈਂਫਟੀਨੈਂਟ ਗਵਰਨਰ ਨੂੰ ਇੱਕ ਰਜਿਸਟਰਡ ਪੱਤਰ ਰਾਹੀਂ ਅਰਜ਼ੀ ਭੇਜੀ ਸੀ ਕਿ ਮੈਨੂੰ ਰੰਗੂਨ ਜਾ ਕੇ ਆਪਣੇ ਗੁਰੂ ਦੇ ਦਰਸ਼ਨ ਕਰਨ ਦੀ ਇਜ਼ਾਜ਼ਤ ਦਿੱਤੀ ਜਾਵੇ। ਮੈਨੂੰ ਡਾਕ ਰਾਹੀਂ ਇਸਦਾ ਉੱਤਰ ਪਹੁੰਚਾ। ਇਸ ਤੇ ਸਰਕਾਰ ਦੀ ਮੁਹਰ ਸੀ- ਮਤਲਬ ਸੀ ਕਿ ਮੈਂ ਰੰਗੂਨ ਜਾ ਕੇ ਉਥੋਂ ਸਾਹਿਬ ਪਾਸੋਂ ਗੁਰੂ ਜੀ ਨੂੰ ਮਿਲਣ ਦੀ ਇਜ਼ਾਜ਼ਤ ਲਵਾਂ। ਮੈਂ ਲਗਪਗ ਇੱਕ ਮਹੀਨਾ ਪਹਿਲੋਂ ਘਰੋਂ ਤੁਰਿਆ ਅਤੇ ਰੇਲ ਰਾਹੀਂ ਕਲਕੱਤੇ ਅਤੇ ਇਸ ਤੋਂ ਅੱਗੇ ਸਟੀਮਰ ਰਾਹੀਂ ਰੰਗੂਨ ਪਹੁੰਚਾ। ਜਦੋਂ ਮੈਂ ਰੰਗੂਨ ਉਤਰਿਆ, ਮੈਂ ਆਪਣੀ ਅਰਜ਼ੀ ਕਈ ਅੰਗਰੇਜ਼ ਅਫ਼ਸਰਾਂ ਨੂੰ ਦਿਖਾਈ। ਉਨ੍ਹਾਂ ਚੋਂ ਇੱਕ ਨੇ ਮੈਨੂੰ ਦੱਸਿਆ ਕਿ ਮੈਂ ਇਸ (ਅਰਜ਼ੀ) ਨੂੰ ਜੇਲ੍ਹ ਦੇ ਸਾਹਿਬ ਪਾਸ ਲੈ ਜਾਵਾਂ। ਇਸ ਸਾਹਿਬ ਨੇ ਮੈਨੂੰ ਕਲੈਕਟਰ ਸਾਹਿਬ ਪਾਸ ਭੇਜ ਦਿੱਤਾ ਅਤੇ ਉਸਨੇ ਮੈਨੂੰ ਵਾਪਸ ਜਾਣ ਦਾ ਹੁਕਮ ਦੇ ਦਿੱਤਾ।"

ਉਪਰੋਕਤ ਬਿਆਨ ਰੰਗੂਨ ਤੋਂ ਵਾਪਸ ਕਲਕੱਤੇ ਆ ਕੇ ਹਰਨਾਮ ਸਿੰਘ ਨੇ 1 ਮਈ 1875 ਨੂੰ ਪੁਲਿਸ ਨੂੰ ਦਿੱਤਾ ਸੀ। ਹੋਇਆ ਵੀ ਲਗਪਗ ਇਸੇ ਤਰ੍ਹਾਂ ਹੀ ਸੀ। 16 ਅਪ੍ਰੈਲ 1875 ਦੇ ਸਟੀਮਰ ਰਾਹੀਂ ਹਰਨਾਮ ਸਿੰਘ ਅਤੇ ਮਾਈ ਚੰਦੋ ਲਗਪਗ 21 ਤਾਰੀਖ ਨੂੰ ਰੰਗੂਨ ਪਹੁੰਚੇ। ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਣ ਲਈ ਇਜ਼ਾਜ਼ਤ ਲੈਣ ਲਈ ਲੋੜੀਂਦੇ ਮਹਿਕਮੇ ਦੀ ਭਾਲ ਕਰਦਿਆਂ ਉਨ੍ਹਾਂ ਨੇ ਪੰਜਾਬ ਸਰਕਾਰ ਦਾ ਪੱਤਰ ਕਈ ਅੰਗਰੇਜ਼ ਅਫ਼ਸਰਾਂ ਨੂੰ ਦਿਖਾਇਆ। ਇਨ੍ਹਾਂ ਵਿੱਚੋਂ ਇੱਕ ਨੇ ਹਰਨਾਮ ਸਿੰਘ ਨੂੰ ਸਲਾਹ ਦਿੱਤੀ ਕਿ ਉਹ ਰੰਗੂਨ ਦੇ ਜੇਲ੍ਹ ਅਫਸਰਾਂ ਪਾਸ ਆਪਣੀ ਫ਼ਰਿਆਦ ਕਰੇ। ਲੇਕਿਨ ਜੇਲ੍ਹ ਅਫ਼ਸਰਾਂ ਨੇ ਸਤਿਗੁਰੂ ਜੀ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ ਅਤੇ ਉਨ੍ਹਾਂ ਨੂੰ ਵਾਪਸ ਦੇਸ ਚਲੇ ਜਾਣ ਦਾ ਹੁਕਮ ਦੇ ਦਿੱਤਾ। ਇਹ ਗੱਲ 23 ਅਪ੍ਰੈਲ ਦੀ ਹੈ। ਉੱਥੋਂ ਦੇ ਸੰਬੰਧਤ ਅਫ਼ਸਰਾਂ ਨੇ 'ਪਰਵਾਨਾ' ਨਕਲੀ ਸਮਝਿਆ ਤੇ ਇਸ ਦੀ ਸੂਚਨਾ ਤੁਰੰਤ ਪੰਜਾਬ ਸਰਕਾਰ ਨੂੰ ਭੇਜ ਦਿੱਤੀ। ਹਰਨਾਮ ਸਿੰਘ ਅਤੇ ਮਾਈ ਚੰਦੋ ਉਤੇ ਪੁਲਿਸ ਦੀ ਨਿਗਰਾਨੀ ਵੀ ਲਗਾ ਦਿੱਤੀ ਗਈ।

ਹਜ਼ਾਰਾਂ ਮੀਲਾਂ ਤੋਂ ਦਰਸ਼ਨਾਂ ਦੀ ਇੱਛਾ ਲੈ ਕੇ ਆਏ ਵਿਅਕਤੀ ਲਈ ਬਿਨਾਂ ਕੰਮ ਪੂਰਾ ਕੀਤਿਆਂ ਵਾਪਸ ਮੁੜਨਾ ਬੜਾ ਔਖਾ ਹੁੰਦਾ ਹੈ। ਭਾਰੀ ਖ਼ਰਚਾ-ਖੇਚਲ ਕਰਕੇ ਅਤੇ ਖ਼ਤਰਾ ਝੱਲਦੇ ਹੋਏ ਬਿਲਕੁਲ ਨੇੜੇ ਪਹੁੰਚ ਕੇ ਵੀ 'ਵਿੱਛੜੇ ਪ੍ਰੀਤਮ' ਦੇ ਦਰਸ਼ਨ ਨਹੀਂ ਹੋਣਗੇ?- ਦੋਵੇਂ ਪਤੀ-ਪਤਨੀ ਇਸੇ ਚਿੰਤਾ ਵਿੱਚ ਗ੍ਰਸਤ ਸਨ। ਦੋਨ੍ਹਾਂ ਜੀਆਂ ਨੇ ਹਿੰਮਤ ਨਹੀਂ ਹਾਰੀ। ਸ਼ਾਮ ਨੂੰ ਮੌਕਾ ਦੇਖ ਕੇ ਹਰਨਾਮ ਸਿੰਘ ਅਤੇ ਮਾਈ ਚੰਦੋ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਪਹੁੰਚ ਗਏ। ਚੀਨੀ ਵਾਲੇ ਪਾਤਸ਼ਾਹ ਦੇ ਦੀਦਾਰ ਕੀਤੇ, ਅਰਦਾਸ ਪਹੁੰਚਾਈ। 'ਨਿਰਦਈ ਜੰਗਲਾ; ਸਤਿਗੁਰੂ ਜੀ ਅਤੇ ਸੇਵਕਾਂ ਦੇ ਵਿੱਚ ਰੋਕ ਸੀ। ਬਚਨ ਤਾਂ ਹੌਲੀ-ਹੌਲੀ ਹਰਨਾਮ ਸਿੰਘ ਅਤੇ ਮਾਈ ਚੰਦੋ ਨਾਲ ਹੋਏ ਪਰ ਉਹ ਆਪਣੇ ਪਾਤਸ਼ਾਹ ਦੇ ਚਰਨਾਂ ਤੇ ਮੱਥਾ ਨਾ ਟੇਕ ਸਕੇ। ਪ੍ਰੇਮੀਆਂ ਨੇ ਜੋ ਮਾਇਆ ਭੇਟਾ ਭੇਜੀ ਸੀ, ਉਹ ਅਰਪਣ ਕੀਤੀ। ਹੁਕਮ ਹੋਇਆ ਕਿ ਥੋੜ੍ਹੇ ਸਮੇਂ ਬਾਅਦ ਫੇਰ ਆਉਣਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਜੋ ਸਤਿਗੁਰੂ ਹਰੀ ਸਿੰਘ ਜੀ ਨੇ ਅਰਦਾਸ ਲਿਖਕੇ ਭੇਜੀ ਸੀ, ਪੜ੍ਹੀ ਅਤੇ ਉਸਦਾ ਉੱਤਰ ਲਿਖਿਆ। ਹਰਨਾਮ ਸਿੰਘ ਨੇ ਹੁਕਮਨਾਮਾ ਲੈ ਰੁਖ਼ਸਤ ਮੰਗੀ। ਵਾਪਸ ਮੁੜਨ ਨੂੰ ਦੋਨ੍ਹਾਂ ਦਾ ਚਿਤ ਤਾਂ ਨਹੀਂ ਸੀ ਕਰਦਾ, ਪਤਾ ਨਹੀਂ ਫੇਰ ਕਦੋਂ ਸਤਿਗੁਰੂ ਜੀ ਦੇ ਦਰਸ਼ਨ ਹੋਣ? ਨੇਤਰ ਸਤਿਗੁਰੂ ਰਾਮ ਸਿੰਘ ਜੀ ਦੀ ਮੂਰਤੀ ਤੋਂ ਹਟਦੇ ਨਹੀਂ ਸਨ। ਹਰਨਾਮ ਸਿੰਘ ਅਤੇ ਮਾਈ ਚੰਦੋ ਭਾਰੇ ਕਦਮੀਂ ਵਾਪਸ ਮੁੜਦੇ ਬਾਰ ਬਾਰ ਬੰਗਲੇ ਵੱਲ ਨਜ਼ਰ ਮਾਰਦੇ। ਉਨ੍ਹਾਂ ਦੇ ਮਨ ਦੀ ਅਵਸਥਾ ਦਾ ਅਨੁਮਾਨ ਅਸੀਂ-ਤੁਸੀਂ ਨਹੀਂ ਲਾ ਸਕਦੇ। ਉਸ ਸਥਿੱਤੀ ਨੂੰ ਜਾਂ ਮੇਰੇ 'ਚੀਨੀ ਵਾਲੇ ਪਾਤਸ਼ਾਹ' ਜਾਣਦੇ ਸਨ ਜਾਂ ਇਹ ਦੋਵੇਂ ਪ੍ਰੇਮੀ ਸੇਵਕ। ਸੇਵਕਾਂ ਦੀਆਂ ਅੱਖਾਂ ਵਿੱਚੋਂ ਝਰ-ਝਰ ਅੱਥਰੂ ਕਿਰ ਰਹੇ ਸਨ ਅਤੇ ਮੂਕ ਨੇਤਰ ਜਿਵੇਂ ਕਹਿ ਰਹੇ ਹੋਣ-

*ਬਬੀਹਾ ਬਿਨੁ ਖਿਨੁ ਬਿਲਲਾਇ॥ ਬਿਨੁ ਪਿਰ ਦੇਖੇ ਨੀਂਦ ਨ ਪਾਇ॥*
*ਇਹ ਵਿਛੋੜਾ ਸਹਿਆ ਨ ਜਾਇ॥ ਸਤਿਗੁਰੂ ਮਿਲੈ ਤਾਂ ਮਿਲੈ ਸੁਭਾਇ॥*

ਅਗਲੇ ਦਿਨ ਬਰਮਾ ਪੁਲਿਸ ਦੇ ਇੰਸਪੈਕਟਰ-ਜਨਰਲ ਲੈਫਟੀਨੈਂਟ ਕਰਨਲ ਹੈਮਿਲਟਨ

ਨੂੰ ਹਰਨਾਮ ਸਿੰਘ ਨੇ ਆ ਕੇ ਕਹਿ ਦਿੱਤਾ ਕਿ ਉਹ ਦੋਵੇਂ ਵਾਪਸ ਹਿੰਦੁਸਤਾਨ ਜਾਣਾ ਚਾਹੁੰਦੇ ਹਨ। ਇਸ ਤਰ੍ਹਾਂ ਹਰਨਾਮ ਸਿੰਘ ਅਤੇ ਮਾਈ ਚੰਦੋ 25 ਅਪ੍ਰੈਲ ਦੇ ਸਟੀਮਰ ਰਾਹੀਂ ਕਲਕੱਤੇ ਵਾਪਸ ਆ ਗਏ। ਬਰਮਾ ਦੇ ਅਫ਼ਸਰਾਂ ਨੇ ਇੱਕ ਪੁਲਿਸ ਵਾਲਾ ਮੁਹੰਮਦ ਵੀ ਨਾਲ ਭੇਜਿਆ। ਕਲਕੱਤੇ ਦੀ ਪੁਲਿਸ ਨੇ ਲਗਪਗ ਤਿੰਨ ਹਫ਼ਤੇ ਦੋਨ੍ਹਾਂ ਜੀਆਂ ਨੂੰ ਪੁਲਿਸ ਹਿਰਾਸਤ ਵਿੱਚ ਰੱਖਿਆ। ਇਸ ਦੌਰਾਨ ਪੰਜਾਬ ਸਰਕਾਰ ਦਾ ਉੱਤਰ ਵੀ ਆ ਗਿਆ ਕਿ 'ਪਰਵਾਨਾ' ਨਕਲੀ ਨਹੀਂ ਸੀ। ਉਹ ਤਾਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਸਲਾਹ ਨਾਲ ਹੀ ਲਿਖਿਆ ਗਿਆ ਸੀ।

ਦੋ ਮਹੀਨੇ ਬਾਅਦ ਹਰਨਾਮ ਸਿੰਘ ਅਤੇ ਮਾਈ ਚੰਦੋ ਸੁਖ-ਸਾਂਦ ਨਾਲ ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚੇ। ਸਾਰਾ ਹਾਲ ਸੁਣਾਇਆ ਅਤੇ ਜੋ ਹੁਕਮਨਾਮਾ ਸਤਿਗੁਰੂ ਜੀ ਨੇ ਬਖਸ਼ਿਆ ਸੀ ਅਤੇ ਸੁਰੱਖਿਅਤ ਬਚਾਅ ਕੇ ਲਿਆਏ ਸਨ, ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਰੱਖਿਆ। ਇਸ ਹੁਕਮਨਾਮੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਅਖੰਡ ਪਾਠ ਕਰਨ ਦੀ ਵਿਧੀ ਵਿਸਥਾਰ ਨਾਲ ਲਿਖੀ ਸੀ।

ਧੰਨ ਸਨ ਉਹ ਸੇਵਕ ਜੋ ਆਪਣੀਆਂ ਘੜੀਆਂ ਸਤਿਗੁਰਾਂ ਦੀ ਯਾਦ ਵਿੱਚ ਬਿਤਾਉਂਦੇ ਸਨ। ਉਹ ਸੇਵਕ ਜੋ ਅਨੇਕਾਂ ਕਸ਼ਟ ਝਲ ਕੇ, ਔਖੇ ਹੋ ਕੇ ਬਰਮਾ ਜਾ ਕੇ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨ ਕਰ ਆਏ-ਉਹ ਵੀ ਧੰਨ ਸਨ। ਉਹਨਾਂ ਦਾ ਹੌਸਲਾ, ਹਿੰਮਤ ਵੀ ਧੰਨ ਹੈ। ਮੇਰੀ ਉਨ੍ਹਾਂ ਨੂੰ ਨਮਸਕਾਰ।

ਹਾਂ- ਇੱਕ ਗੱਲ ਤਾਂ ਰਹਿ ਹੀ ਗਈ। ਬਰਮਾ ਸਰਕਾਰ ਅਤੇ ਭਾਰਤ ਸਰਕਾਰ ਖ਼ੁਸ਼ ਸੀ ਕਿ ਰੰਗੂਨ ਜੇਲ੍ਹ ਦੀ ਪੁਲਿਸ ਨੇ ਸਮੇਂ ਸਿਰ ਯੋਗ ਕਾਰਵਾਈ ਕੀਤੀ ਅਤੇ ਹਰਨਾਮ ਸਿੰਘ ਅਤੇ ਮਾਈ ਚੰਦੋ ਨੂੰ ਸਤਿਗੁਰੂ ਰਾਮ ਸਿੰਘ ਜੀ ਨਾਲ ਮਿਲਣ ਨਹੀਂ ਦਿੱਤਾ। ਕੋਈ ਗੱਲ ਨਹੀਂ- ਖ਼ੁਸ਼ ਹੋਣ ਦਿਓ ਉਨ੍ਹਾਂ ਨੂੰ ਵੀ। ਪਰ ਹਕੀਕਤ ਇਹ ਸੀ ਕਿ ਦੋਵੇਂ ਸਤਿਗੁਰੂ ਦਰਸ਼ਨ ਪ੍ਰੇਮੀ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਕਰ ਆਏ ਸਨ ਅਤੇ ਇੱਕ ਨਹੀਂ, ਦੋ ਹੁਕਮਨਾਮੇ ਵੀ ਲੈ ਕੇ ਆਏ ਸਨ।



# ਖੋਜਤ ਫਿਰਉ ਬਿਦੇਸਿ

ਬਿਰਹਾ ਸਭ ਨਾਲੋਂ ਦੁਖ਼ਦਾਈ ਹੁੰਦੀ ਹੈ। ਇਸ ਦੀ ਪੀੜ ਦਾ ਅਨੁਮਾਨ ਓਹੀ ਲਗਾ ਸਕਦਾ ਹੈ, ਜਿਸ ਨੂੰ ਵਿਛੋੜੇ ਦਾ, ਬਿਰਹਾ ਦਾ ਦੁਖ ਜਾਂ ਰੰਗ ਲੱਗਾ ਹੋਵੇ, ਲੰਮੇ ਸਮੇਂ ਤੋਂ ਕਿਸੇ ਪਿਆਰੇ ਦਾ ਇੰਤਜ਼ਾਰ ਹੋਵੇ ਅਤੇ ਫੇਰ ਉਹ ਇੰਤਜ਼ਾਰ ਲੰਮਾ ਅਤੇ ਹੋਰ ਲੰਮਾ ਹੀ ਹੁੰਦਾ ਜਾਵੇ। ਬਿਰਹਾ ਦੀ ਅੱਗ ਬਾਰੇ ਬੜਾ ਹੀ ਸਟੀਕ ਅਤੇ ਪ੍ਰਭਾਵਸ਼ਾਲੀ ਉਦਾਹਰਨ ਸਾਨੂੰ ਗੁਰਬਾਣੀ ਵਿੱਚੋਂ ਮਿਲਦਾ ਹੈ। ਭਾਵੇਂ ਕੋਇਲ ਦੀ ਬਿਰਹਾ ਦਾ ਸਮਾਂ ਐਨਾ ਲੰਮਾ ਨਹੀਂ ਹੁੰਦਾ, ਜਿੰਨਾਂ ਲੰਮਾ ਸਮਾਂ ਲਗਾਤਾਰ ਨਾਮਧਾਰੀ ਸਿੱਖਾਂ ਨੂੰ ਇੰਤਜ਼ਾਰ ਕਰਨਾ ਪੈ ਰਿਹਾ ਹੈ ਆਪਣੇ ਪ੍ਰਦੇਸ ਗਏ ਪ੍ਰੀਤਮ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਦਾ। ਬਿਰਹਾ ਦੀ ਅੱਗ ਬਾਰੇ ਗੁਰਬਾਣੀ ਦੀਆਂ ਇਹ ਪੰਕਤੀਆਂ ਪ੍ਰਭਾਵ ਪ੍ਰਤੱਖ ਕਰਦੀਆਂ ਹਨ-

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥*

ਗੁਰਬਾਣੀ ਦੀਆਂ ਉਪਰੋਕਤ ਸਤਰਾਂ ਵਿਆਖਿਆ ਦੀਆਂ ਮੁਹਤਾਜ ਨਹੀਂ ਹਨ। ਪ੍ਰਦੇਸੀ ਪ੍ਰੀਤਮ ਦੇ ਦਰਸ਼ਨਾਂ ਲਈ ਨਾਮਧਾਰੀ ਸਮਾਜ ਲਗਾਤਾਰ ਆਪਣੇ ਨੇਤਰ ਸੱਜਲ ਕਰਦਾ ਰਿਹਾ ਹੈ। ਦੂਸਰੇ ਸ਼ਬਦਾਂ ਵਿੱਚ-ਅਗਰ ਕਿਸੇ ਨਾਮਧਾਰੀ ਤੋਂ ਉਸ ਦੇ ਜੀਵਨ ਦੀ ਸਭ ਤੋਂ ਵੱਡੀ ਖਾਹਸ਼ ਪੁੱਛੀਏ ਤਾਂ ਉਸ ਦਾ ਇੱਕੋ ਹੀ ਉੱਤਰ ਹੁੰਦਾ ਹੈ-'ਜੀਊਂਦੇ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋ ਜਾਣ।'

ਅੰਗਰੇਜ਼ਾਂ ਨੇ ਆਪਣਾ ਭਾਰਤੀ ਸਾਮਰਾਜ ਬਚਾਉਣ ਦੀ ਖਾਤਰ 1872 ਈ. ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਬਦੇਸ਼ (ਬਰਮਾ) ਭੇਜ ਕੇ ਨਜ਼ਰਬੰਦ ਕਰ ਦਿੱਤਾ ਗਿਆ ਸੀ। ਉਸ ਸਮੇਂ ਤੋਂ ਆਪਣੇ ਪ੍ਰਦੇਸ ਗਏ ਪ੍ਰੀਤਮ ਦੀ, ਸਤਿਗੁਰੂ ਦੀ ਨਾਮਧਾਰੀ ਸਿੱਖ ਉਡੀਕ ਕਰਦੇ ਆ ਰਹੇ ਹਨ ਅਤੇ ਇਸ ਉਡੀਕ ਵਿੱਚ ਇਹਨਾਂ ਸਿੰਘਾਂ ਨੂੰ ਆਪਣੇ ਮਹਿਬੂਬ ਸਤਿਗੁਰੂ ਦੇ ਦਰਸ਼ਨਾਂ ਤੋਂ ਇਲਾਵਾ ਕੁਝ ਨਹੀਂ ਸੁਝਦਾ, ਜਿਵੇਂ ਇੱਕ ਸ਼ਾਇਰ ਨੇ ਲਿਖਿਆ ਹੈ-

*ਕੁਛ ਨਜ਼ਰ ਆਤਾ ਨਹੀਂ ਉਨਕੇ ਤਸੱਵਰ ਕੇ ਸਿਵਾ,*
*ਹਸਰਤੇ-ਦੀਦਾਰ ਨੇ ਆਂਖੋਂ ਕੋ ਅੰਧਾਂ ਕਰ ਦੀਆ।*

ਸਤਿਗੁਰੂ ਰਾਮ ਸਿੰਘ ਜੀ ਨੂੰ ਬਦੇਸ਼ 'ਬਰਮਾ' ਲੈ ਜਾਣ ਤੋਂ ਬਾਅਦ ਲਗਾਤਾਰ ਨਾਮਧਾਰੀ ਸਿੱਖ ਆਪਣੇ ਸਤਿਗੁਰੂ ਦੇ ਦਰਸ਼ਨ ਕਰਨ ਗੁਪਤ ਰੂਪ ਵਿੱਚ ਬਰਮਾ ਜਾਂਦੇ ਰਹੇ ਅਤੇ ਉਥੇ ਦਰਸ਼ਨ ਕਰ ਹੁਕਮਨਾਮੇ ਲਿਆਉਂਦੇ ਰਹੇ।

ਬਰਮਾ ਦੇਸ਼, ਜਿਸਨੂੰ ਅਜਕਲ 'ਮਯਾਂਮਾਰ' ਆਖਦੇ ਹਨ, ਵਿੱਚ ਨਜ਼ਰਬੰਦੀ ਦੌਰਾਨ

ਭਾਵੇਂ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਵਿਖੇ ਸਨ ਅਥਵਾ ਸਦੂਰ ਟਾਪੂ ਮਰਗੋਈ ਵਿੱਚ, ਉਹਨਾਂ ਨੂੰ ਬਾਹਰੀ ਜਗਤ ਨਾਲ ਸੰਪਰਕ ਰੱਖਣ ਦੀ ਇਜ਼ਾਜ਼ਤ ਨਹੀਂ ਸੀ। ਪੰਜਾਬੀਆਂ ਨੂੰ ਤਾਂ ਕੀਹ, ਬਰਮਾ ਵਾਸੀਆਂ ਨਾਲ ਵੀ ਮਿਲਣਾ ਮਨ੍ਹਾ ਹੁੰਦਾ ਸੀ। ਜਦੋਂ ਸਤਿਗੁਰੂ ਜੀ ਬਾਹਰ ਸੈਰ ਕਰਨ ਬੱਘੀ ਵਿੱਚ ਜਾਇਆ ਕਰਦੇ ਸਨ, ਇੱਕ ਸਾਰਜੈਂਟ ਸਦਾ ਨਾਲ ਹੁੰਦਾ ਸੀ ਤਾਂ ਜੁ 'ਸ਼ਾਹੀ ਕੈਦੀ' ਕਿਸੇ ਨਾਲ ਮਿਲ ਨਾ ਸਕੇ, ਗੱਲਬਾਤ ਨਾ ਕਰ ਸਕੇ। ਐਸੇ ਹਾਲਾਤਾਂ ਵਿੱਚ ਵੀ ਗੁਰੂ ਦੇ ਲਾਲ ਵੱਡੀ ਗਿਣਤੀ ਵਿੱਚ ਬਰਮਾ ਜਾ ਕੇ ਆਪਣੇ ਪ੍ਰੀਤਮ ਦੇ ਦਰਸ਼ਨ ਕਰਦੇ ਰਹੇ। ਇੱਥੋਂ ਤੱਕ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਭੇਜ ਦਿੱਤਾ ਗਿਆ ਸੀ, ਜਿੱਥੇ 15 ਦਿਨਾਂ ਵਿੱਚ ਇੱਕ ਸਟੀਮਰ ਜਾਂਦਾ ਹੁੰਦਾ ਸੀ, ਉੱਥੇ ਵਿਸ਼ੇਸ਼ ਤੌਰ ਤੇ ਹੁਕਮ ਸਨ ਕਿ ਕਿਸੇ ਪੰਜਾਬੀ ਨੂੰ ਜਹਾਜ਼ 'ਚੋਂ ਉਤਰਨ ਨਾ ਦਿੱਤਾ ਜਾਵੇ। ਫਿਰ ਵੀ ਭਾਈ ਮੀਹਾਂ ਸਿੰਘ ਮਰਗੋਈ ਸਤਿਗੁਰੂ ਜੀ ਪਾਸ ਪੁੱਜ ਹੀ ਗਏ ਸਨ।

ਅੰਗਰੇਜ਼ ਸਰਕਾਰ ਨੂੰ ਬੜੀ ਚਿੰਤਾ ਲੱਗੀ ਸੀ ਕਿ ਜਿਸ ਪ੍ਰੇਸ਼ਾਨੀ ਤੋਂ ਬਚਣ ਲਈ 'ਸ਼ਾਹੀ ਕੈਦੀ' ਨੂੰ ਮਰਗੋਈ ਲਿਆਂਦਾ ਸੀ, ਉਹ ਗੱਲ ਫੇਰ ਵੀ ਨਾ ਹੋ ਸਕੀ, ਸਿੰਘਾਂ ਦਾ ਆਉਣਾ ਰੁਕਿਆ ਨਹੀਂ। ਇਸ ਲਈ ਪਹਿਲਾਂ ਸਰਕਾਰ ਬਰਮਾ ਦੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਰ ਦੁਰੇਡੇ ਅਤੇ ਛੋਟੇ ਜਿਹੇ ਟਾਪੂ 'ਟੇਬਲ ਆਈਲੈਂਡ' ਵਿਖੇ ਭੇਜਣ ਦਾ ਮਨ ਬਣਾਇਆ। ਪਰ ਸਤਿਗੁਰੂ ਜੀ ਦੇ ਸਿੰਘਾਂ ਦੇ ਹੌਸਲੇ ਤੋਂ ਡਰਦਿਆਂ ਇਹ ਵਿਚਾਰ ਤਿਆਗ ਕੇ ਮਰਗੋਈ ਹੀ, ਪਹਿਲਾਂ ਤਾਂ ਸਖਤ ਪਹਿਰੇ ਵਿੱਚ ਰੱਖਿਆ, ਫੇਰ ਜਾਪਦਾ ਹੈ ਵਿਸ਼ੇਸ਼ ਵਿਉਂਤ ਬਣਾ ਕੇ ਦਸੰਬਰ 1885 ਵਿੱਚ ਐਲਾਨ ਕਰ ਦਿੱਤਾ ਸੀ ਕਿ 29 ਨਵੰਬਰ ਨੂੰ ਸ਼ਾਹੀ ਕੈਦੀ ਚੜ੍ਹਾਈ ਕਰ ਗਿਆ ਹੈ। ਜੇਲ੍ਹ ਰਿਪੋਰਟਾਂ ਅਤੇ ਚੀਫ਼ ਕਮਿਸ਼ਨਰ ਦੀ ਚਿੱਠੀ ਉਹਨਾਂ ਦੇ ਆਪਣੇ ਐਲਾਨ ਨੂੰ ਝੂਠਾ ਸਿੱਧ ਕਰਦੀ ਹੈ। ਸਤਿਗੁਰੂ ਜੀ ਨੂੰ ਅੰਗਰੇਜ਼ਾਂ ਨੇ ਕਿਸੇ ਦੁਰੇਡੀ ਥਾਂ ਤੇ ਗੁਪਤ ਰੂਪ ਵਿੱਚ ਬਦਲ ਦਿੱਤਾ ਜਿੱਥੋਂ ਉਹ ਅਗਿਆਤ ਹੋ ਗਏ।

ਆਪਣੇ ਰਾਜਨੀਤਕ ਸੁਆਰਥ ਲਈ, ਰਾਜਨੀਤਕ-ਝੂਠ ਬੋਲਣ ਬਾਰੇ ਅੰਗਰੇਜ਼ਾਂ ਦੀ ਇੱਕ ਰੌਚਕ ਗੱਲ ਮੈਨੂੰ ਬਰਮਾ ਦੇ 2000 ਈ. ਦੇ ਦੌਰੇ ਦੇ ਸਮੇਂ ਉੱਥੋਂ ਦੇ ਵੱਡੇ ਅਧਿਕਾਰੀ ਨੇ ਦੱਸੀ ਜਦੋਂ ਅਸੀਂ ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਖੌਤੀ ਦੇਹਾਂਤ ਬਾਰੇ ਅਤੇ ਬਰਮਾ ਦੇ ਚੀਫ ਕਮਿਸ਼ਨਰ ਦੀ ਚਿੱਠੀ ਬਾਰੇ ਦੱਸਿਆ ਸੀ। ਸਾਨੂੰ ਦੱਸਿਆ ਗਿਆ ਕਿ 'ਕਿੰਗ ਥਿੱਬੂ', ਜਿਸ ਨਾਲ ਸਤਿਗੁਰੂ ਜੀ ਦਾ ਵੀ ਸੰਪਰਕ ਬਣਿਆ ਹੋਇਆ ਸੀ, ਨੂੰ ਗੱਦੀ ਤੋਂ 29 ਨਵੰਬਰ 1885 ਨੂੰ ਹਟਾ ਦੇਣ ਉਪਰੰਤ, ਉਸਦੇ ਇੱਕ ਰਿਸ਼ਤੇਦਾਰ ਰਾਜਕੁਮਾਰ ਨੇ ਅੰਗਰੇਜ਼ਾਂ ਵਿਰੁੱਧ ਸੰਘਰਸ਼ ਛੇੜੀ ਰੱਖਿਆ। ਬਰਮਾ ਦੇ ਲੋਕ ਉਸ ਰਾਜਕੁਮਾਰ ਨਾਲ ਹਮਦਰਦੀ ਰੱਖਦੇ ਸਨ। ਇਸ ਲਈ ਅੰਗਰੇਜ਼ਾਂ ਨੇ ਉਸ ਰਾਜਕੁਮਾਰ ਨੂੰ ਪਕੜ ਕੇ ਕੈਦ ਕਰ ਲਿਆ ਅਤੇ ਲੋਕਾਂ ਨੂੰ ਕਹਿ ਦਿੱਤਾ ਕਿ ਉਸ ਰਾਜਕੁਮਾਰ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਗਿਆ ਹੈ। ਕੁਝ ਸਮੇਂ ਬਾਅਦ ਉਹ ਰਾਜਕੁਮਾਰ ਕੈਦ ਵਿੱਚੋਂ ਭੱਜ ਕੇ ਲੋਕਾਂ ਵਿੱਚ ਆ ਗਿਆ ਅਤੇ ਫੇਰ ਅੰਗਰੇਜ਼ਾਂ ਨਾਲ ਲੜਨ ਲਈ ਤਿਆਰ ਹੋ ਗਿਆ। ਉਹ ਫਿਰ ਫੜ੍ਹਿਆ ਗਿਆ ਅਤੇ ਅੰਗਰੇਜ਼ਾਂ ਨੇ ਫਿਰ ਐਲਾਨ ਕਰ ਦਿੱਤਾ ਕਿ ਰਾਜਕੁਮਾਰ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਗਿਆ ਹੈ। ਦੋ ਤਿੰਨ ਵਾਰੀ ਇਸੇ ਤਰ੍ਹਾਂ ਹੀ ਅੰਗਰੇਜ਼ਾਂ ਨੇ ਰਾਜਕੁਮਾਰ ਦੀ ਮੌਤ ਬਾਰੇ ਝੂਠਾ

ਐਲਾਨ ਕੀਤਾ ਸੀ।

**ਸਤਿਗੁਰੂ ਰਾਮ ਸਿੰਘ ਜੀ ਦੀ ਭਾਲ**

ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਦੀ ਜੋ ਖ਼ਬਰ ਪੰਜਾਬ ਭੇਜੀ ਸੀ, ਉਸ ਉੱਤੇ ਸਤਿਗੁਰੂ ਹਰੀ ਸਿੰਘ ਜੀ ਨੇ ਅਤੇ ਨਾਮਧਾਰੀ ਸਮਾਜ ਨੇ ਯਕੀਨ ਨਹੀਂ ਸੀ ਕੀਤਾ ਅਤੇ ਪੰਜਾਬ ਸਰਕਾਰ ਨੂੰ ਅਨੇਕਾਂ ਦਰਖ਼ਾਸਤਾਂ ਲਗਾਤਾਰ ਦਿੱਤੀਆਂ ਜਾਂਦੀਆਂ ਰਹੀਆਂ ਕਿ ਸਤਿਗੁਰੂ ਰਾਮ ਸਿੰਘ ਜੀ ਬਾਰੇ ਸਚਾਈ ਦੱਸੀ ਜਾਵੇ ਪਰ ਅੰਗਰੇਜ਼ੀ ਸਰਕਾਰ ਨੇ ਚੁੱਪ ਵੱਟੀ ਰੱਖੀ। ਉਨ੍ਹੀਵੀਂ ਸ਼ਤਾਬਦੀ ਦੇ ਅਖ਼ੀਰ ਵਿੱਚ ਸਤਿਗੁਰੂ ਹਰੀ ਸਿੰਘ ਜੀ ਨੇ ਇੱਕ ਸਿੰਘ ਮੌਲਮੀਨ ਸੂਬਾ ਲੱਖਾ ਸਿੰਘ ਕੋਲ ਭੇਜਿਆ ਤਾਂ ਜੁ ਸਤਿਗੁਰੂ ਜੀ ਦੀ ਭਾਲ ਹੋ ਸਕੇ। ਉਸ ਸਮੇਂ ਸੂਬਾ ਲੱਖਾ ਸਿੰਘ ਮੌਲਮੀਨ ਸ਼ਹਿਰ ਵਿੱਚ ਪੈਰੋਲ ਤੇ ਰਹਿ ਰਹੇ ਸਨ। ਸੂਬਾ ਲੱਖਾ ਸਿੰਘ ਨੇ ਉਹਨਾਂ ਨਾਲ ਇੱਕ ਮਦਰਾਸੀ ਭੇਜਿਆ ਅਤੇ ਉਹਨਾਂ ਕਈ ਥਾਵਾਂ ਤੇ ਭਾਲ ਵੀ ਕੀਤੀ ਪਰ ਕਿਸੇ ਕਾਰਨ ਸਿੰਘ ਖੋਜ ਅਧੂਰੀ ਛੱਡ ਕੇ ਪੰਜਾਬ ਵਾਪਸ ਆ ਗਿਆ। ਬਾਅਦ ਵਿੱਚ ਸੂਬਾ ਲੱਖਾ ਸਿੰਘ ਨੇ ਸਤਿਗੁਰੂ ਹਰੀ ਸਿੰਘ ਜੀ ਪਾਸ ਸ਼ਿਕਾਇਤ ਵੀ ਭੇਜੀ ਕਿ ਸਿੰਘ ਖੋਜ ਅਧੂਰੀ ਛੱਡ ਕੇ ਬਿਨਾਂ ਦੱਸੇ ਵਾਪਸ ਪਰਤ ਆਇਆ ਹੈ।

**ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ- ਸੂਰਤ ਸਿੰਘ 'ਭਿਖਸ਼ੂ'**

ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਸਦਾ ਹੀ ਇੱਛਾ ਰੱਖਦੇ ਰਹੇ ਅਤੇ ਵੱਡੇ ਪਰਤਾਪ ਵਾਲੇ ਪਾਤਸ਼ਾਹ ਜੀ ਨੇ ਪਿੰਡ ਖਤਰਾ, ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਸੂਰਤ ਸਿੰਘ ਨੂੰ ਬਰਮਾ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਭੇਜਿਆ। ਸੂਰਤ ਸਿੰਘ ਕਈ ਥਾਵਾਂ ਤੇ ਗਿਆ। ਉਥੇ ਜਾ ਕੇ ਉਸਦਾ ਰੁਝਾਨ ਬੋਧੀ ਭਿਖਸ਼ੂਆਂ ਵੱਲ ਜ਼ਿਆਦਾ ਹੋ ਗਿਆ ਅਤੇ ਉਸਨੇ ਆਪਣੇ ਨਾਂ ਦੇ ਅਖ਼ੀਰ ਵਿੱਚ 'ਭਿਖਸ਼ੂ' ਲਗਾ ਲਿਆ। ਥੋੜ੍ਹੇ ਸਮੇਂ ਬਾਅ ਸੂਰਤ ਸਿੰਘ ਭਿਖਸ਼ੂ ਪੰਜਾਬ ਪਰਤ ਆਇਆ- ਕੰਮ ਅਧੂਰਾ ਛੱਡ ਕੇ।

**ਹਰਦੇਵ ਸਿੰਘ ਬਖਸ਼ੀ**

ਫੇਰ 1921-22 ਦੇ ਸਮੇਂ ਵਿੱਚ ਸਤਿਗੁਰੂ ਪਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ ਸ੍ਰੀ ਭੈਣੀ ਸਾਹਿਬ ਦਾ ਰਹਿਣ ਵਾਲਾ ਅਤੇ ਸਤਿਗੁਰਾਂ ਦਾ ਬਾਲ-ਸਖਾਈ ਹਰਦੇਵ ਸਿੰਘ ਬਖਸ਼ੀ ਬਰਮਾ ਗਿਆ। ਉਹ ਰੰਗੂਨ, ਮਾਂਡਲੇ ਅਤੇ ਅੱਪਰ- ਬਰਮਾ ਦੇ ਹੋਰ ਕਈ ਸ਼ਹਿਰਾਂ ਅਤੇ ਮੌਲਮੀਨ, ਮਰਗੋਈ ਆਦਿ ਥਾਵਾਂ 'ਤੇ ਗਿਆ। ਇਸ ਯਾਤਰਾ ਦੌਰਾਨ ਬਖਸ਼ੀ ਕਈ ਵਾਰ ਮਲੇਰੀਆ ਬੁਖਾਰ ਨਾਲ ਬਿਮਾਰ ਹੋਇਆ ਅਤੇ ਬਿਮਾਰੀ ਦੀ ਹਾਲਤ ਵਿੱਚ ਹੀ ਵਾਪਸ ਪਰਤ ਆਇਆ। ਇਹ ਗੱਲਾਂ 'ਬਖਸ਼ੀ' ਨੇ ਇੱਕ ਇੰਟਰਵਿਊ ਵਿੱਚ ਮੈਨੂੰ ਆਪ ਦੱਸੀਆਂ ਸਨ।

**ਸਤਿਗੁਰੂ ਪ੍ਰਤਾਪ ਸਿੰਘ ਜੀ**

ਸੰਮਤ 1981 ਬਿਕਰਮੀ (1928 ਈ.) ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਬਦੇਸ ਜਾ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਕਰਨ ਦਾ ਮਨ ਬਣਾਇਆ। ਸਤਿਗੁਰੂ ਜੀ ਨੇ ਕਿਹਾ ਸੀ- "ਚਿਤ ਕਰਦੈ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਕਰੀਏ। ਜੇ ਭਾਲ ਨਾ ਹੋ

ਸਕੇ, ਆਪਣਾ ਆਪ ਸੰਭਾਲ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਘਾਲ ਕਰੀਏ।" ਇਸ ਮੰਤਵ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਲੁਧਿਆਣਾ, ਸਰਹਿੰਦ, ਰੋਪੜ, ਅਸਵਾਰ-ਘਾਟ ਹੁੰਦੇ ਹੋਏ ਬਿਲਾਸਪੁਰ ਪੁੱਜੇ।ਆਪ ਜੀ ਦੇ ਨਾਲ ਸਨ ਭਾਈ ਵਜ਼ੀਰ ਸਿੰਘ, ਧਾਰਾ ਸਿੰਘ ਲਾਂਗਰੀ, ਮਸਤਾਨ ਸਿੰਘ ਅਤੇ ਬਹਾਦਰ ਸਿੰਘ। ਉਹਨਾਂ ਦਿਨਾਂ ਵਿੱਚ ਹਿਮਾਚਲ ਇਲਾਕੇ ਵਿੱਚ ਕੁਝ ਵਾਰਦਾਤਾਂ ਹੋਣ ਕਰਕੇ ਸਿੱਖਾਂ ਲਈ ਹਾਲਾਤ ਸੁਖਾਵੇਂ ਨਹੀਂ ਸਨ, ਇਸ ਲਈ ਉਥੋਂ ਹੀ ਵਾਪਸ ਪਰਤ ਆਏ।ਫੇਰ 1933 ਦਸੰਬਰ ਮਹੀਨੇ ਦੇ ਆਖ਼ਲੇ ਦਿਨਾਂ ਵਿਚ ਸਿਆਮ ਜਾਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਸੇਵਕਾਂ ਸਮੇਤ ਰੰਗੂਨ ਪਹੁੰਚੇ। ਉਸ ਸਮੇਂ ਸਾਰੇ ਹਾਲਾਤ ਸਮਝਦਿਆਂ ਹੋਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸਪੋਰਟ ਬਨਵਾਉਣ ਲਈ ਸਤਿਗੁਰੂ ਜੀ ਰੰਗੂਨ ਕੁਝ ਦਿਨ ਰੁਕੇ ਸਨ ਅਤੇ ਉਦੋਂ ਸਤਿਗੁਰੂ ਜੀ ਨੇ ਪਤਾ ਕਰਕੇ ਉਸ ਥਾਂ ਦੇ ਜਾ ਦਰਸ਼ਨ ਕੀਤੇ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਸਿਆਮ ਤੋਂ ਵਾਪਸੀ ਸਮੇਂ ਜਹਾਜ਼ ਮਰਗੋਈ ਰੁਕਿਆ। ਸੰਤ ਖ਼ਜ਼ਾਨ ਸਿੰਘ ਦੇ ਦੱਸਣ ਅਨੁਸਾਰ, ਉੱਥੇ ਪਿੱਪਲ ਹੇਠ ਇੱਕ ਥੜਾ ਸੀ, ਜਿਸ ਬਾਰੇ ਦੱਸਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਉੱਥੇ ਆ ਬੈਠਿਆ ਕਰਦੇ ਸਨ। ਪਰ ਮੈਨੂੰ ਖੋਜ ਦੌਰਾਨ ਦੱਸੇ ਗਏ ਅਸਥਾਨ ਅਖਵਾ ਨੇੜੇ, ਨਾ ਤਾਂ ਕੋਈ ਪਿਪਲ ਲੱਭਿਆ ਅਤੇ ਨਾ ਹੀ ਥੜਾ ਹੀ।

**ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਨੂੰ, ਪੰਥ ਨੂੰ ਵਿਸ਼ੇਸ਼ ਇਤਿਹਾਸਕ ਨੁਹਾਰ ਬਖਸ਼ੀ ਹੈ। ਦਸਤਾਵੇਜ਼ਾਂ ਦੀ ਖੋਜ ਕਰਵਾਈ ਹੈ, ਸ਼ਹੀਦੀ ਅਸਥਾਨਾਂ ਦੀ ਪ੍ਰਾਪਤੀ ਅਤੇ ਉਸਾਰੀ, ਸਤਿਗੁਰੂ ਰਾਮ ਸਿੰਘ ਚੇਅਰਾਂ ਆਦਿ ਵਿਸ਼ੇਸ਼ ਅਤੇ ਮਹੱਤਵਪੂਰਨ ਕੰਮ ਹਨ, ਜਿਨ੍ਹਾਂ ਦਾ ਦੂਰਗਾਮੀ ਪ੍ਰਭਾਵ ਸਾਰੇ ਸਮਾਜ ਤੇ ਪਵੇਗਾ। ਸਤਿਗੁਰੂ ਰਾਮ ਸਿੰਘ ਜੀ ਬਾਰੇ ਖੋਜ ਕਰਨ ਦਾ ਉਪਰਾਲਾ 'ਬੇਅੰਤ ਪਾਤਸ਼ਾਹ' ਜੀ ਨੇ ਕਰਵਾਇਆ। ਸੰਨ 1962 ਤੋਂ ਬਰਮਾ ਵਿੱਚ ਮਿਲਟਰੀ ਰਾਜ ਹੋਣ ਕਰਕੇ ਬਾਹਰੀ ਜਗਤ ਨੂੰ ਉੱਥੇ ਘੁੰਮਣ-ਫਿਰਨ, ਖੋਜ ਕਰਨ ਦੀ ਸਹੂਲਤ ਨਹੀਂ ਰਹੀ ਹੈ। ਪਹਿਲੀ ਵਾਰੀ 1986 ਵਿੱਚ ਸਤਿਗੁਰੂ ਜੀ ਨੇ ਮੈਨੂੰ (ਜਸਵਿੰਦਰ ਸਿੰਘ ਨੂੰ) ਬਰਮਾ ਜਾਣ ਦੀ ਤਾਕੀਦ ਕੀਤੀ ਸੀ ਅਤੇ ਇਸ ਕੰਮ ਲਈ ਮੈਨੂੰ ਥਾਈਲੈਂਡ ਲੈ ਕੇ ਗਏ। ਪਰ ਬਰਮਾ ਦੇ ਹਾਲਾਤਾਂ ਨੇ ਉੱਥੇ ਜਾਣ ਬਾਰੇ ਇਜ਼ਾਜ਼ਤ ਨਾ ਦਿੱਤੀ।

ਸਾਲ 1993 ਅਕਤੂਬਰ ਵਿੱਚ ਇੱਕ ਖੋਜ-ਵਾਰਤਾ ਦੌਰਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੇ ਬਰਮਾ ਦਾ ਵੀਜ਼ਾ ਲੈਣ ਲਈ ਉਤਸ਼ਾਹ ਦਿੱਤਾ ਅਤੇ ਜਨਵਰੀ 1994 ਵਿੱਚ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਰੰਗੂਨ ਹੋ ਆਇਆ। ਤਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਮੈਂ ਪੰਜ ਵਾਰ ਖੋਜ ਦੇ ਸਿਲਸਿਲੇ ਵਿੱਚ ਬਰਮਾ ਹੋ ਆਇਆ ਹਾਂ, ਜਿਸਦਾ ਸੰਖੇਪ ਜਿਹਾ ਵੇਰਵਾ ਪੇਸ਼ ਹੈ-

**ਮੇਰੀ ਪਹਿਲੀ ਬਰਮਾ-ਯਾਤਰਾ- ਜਨਵਰੀ 1994 ਈ.**

ਜਨਵਰੀ 1994 ਵਿੱਚ ਮੈਂ ਪਹਿਲੀ ਵਾਰ ਬਰਮਾ ਗਿਆ ਸਾਂ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਥਾਈਲੈਂਡ ਤੋਂ ਮੇਰੇ ਨਾਲ ਸ੍ਰੀ ਸਤਿਗੁਰੂ ਜੀ ਦੀ ਆਗਿਆ ਲੈ ਕੇ ਜੋ ਨੌਜਵਾਨ ਨਾਲ ਗਏ, ਉਹ ਸਨ- ਰਾਜਾ ਸੇਠੀ, ਹਰਪਾਲ ਸਿੰਘ, ਗੁਰਮੁਖ ਸਿੰਘ ਸਚਦੇਵ,

ਤਰਲੋਕ ਸਿੰਘ ਅਤੇ ਬਿੱਲੂ। ਅਸੀਂ ਰੰਗੂਨ ਸਿਰਫ ਢਾਈ ਦਿਨ ਰਹੇ। ਇਸ ਸਮੇਂ ਦੌਰਾਨ ਅਸੀਂ ਬਹੁਤ ਸਾਰੇ ਬੋਧ-ਮੰਦਰਾਂ ਵਿੱਚ ਗਏ। ਬਜ਼ੁਰਗ ਭਿਖਸ਼ੂਆਂ ਨੂੰ ਮਿਲੇ ਅਤੇ ਉਨ੍ਹਾਂ ਨੂੰ ਗੁਰੂ ਰਾਮ ਸਿੰਘ ਜੀ ਬਾਰੇ ਪੁਛਿਆ। ਬਹਾਦੁਰ ਸ਼ਾਹ 'ਜ਼ਫ਼ਰ' ਦੀ ਮਜ਼ਾਰ 'ਤੇ ਵੀ ਜਾ ਕੇ ਪਤਾ ਕੀਤਾ, ਰੰਗੂਨ ਗੁਰਦੁਆਰੇ ਵੀ ਗਏ। ਲਗਾਤਾਰ ਪੁੱਛ-ਪੜਤਾਲ ਕਰਨ ਤੇ ਵੀ ਸਾਨੂੰ ਉਹ ਥਾਂ ਨਾ ਲੱਭ ਸਕੀ, ਜਿੱਥੇ ਬਹਾਦੁਰ ਸ਼ਾਹ ਵਾਲੀ ਥਾਂ 'ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਸੜਕਾਂ ਦੇ ਨਾਂ ਬਦਲ ਚੁੱਕੇ ਸਨ, ਲੋਕੇਸ਼ਨ ਵਿੱਚ ਕਾਫ਼ੀ ਫ਼ਰਕ ਆ ਗਿਆ ਹੋਇਆ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਪੰਜ ਮਹੀਨੇ ਰੰਗੂਨ ਜੇਲ੍ਹ ਵਿੱਚ ਰੱਖਿਆ ਗਿਆ ਸੀ। ਆਖ਼ਰ ਸਾਨੂੰ ਉਹ ਥਾਂ ਲੱਭ ਹੀ ਗਈ- ਰੰਗੂਨ ਸੈਂਟਰਲ ਜੇਲ੍ਹ ਵਾਲੀ ਜਿੱਥੇ ਸਤਿਗੁਰੂ ਜੀ ਨੂੰ ਪਹਿਲਾਂ ਰੱਖਿਆ ਗਿਆ ਸੀ। ਉਸ ਬੰਗਲੇ ਦੇ ਨਾਲ ਇੱਕ ਖੂਹੀ ਸੀ, ਜੋ ਜਨਵਰੀ 1994 ਵਿੱਚ ਲਗਪਗ ਪੂਰੀ ਜਾਣ ਵਾਲੀ ਸੀ। ਇਹ ਜੇਲ੍ਹ ਕਾਫ਼ੀ ਸਮਾਂ ਪਹਿਲਾਂ ਤੋੜ ਦਿੱਤੀ ਗਈ ਸੀ ਅਤੇ ਇੱਥੇ ਹਸਪਤਾਲ ਬਣਾਏ ਜਾਣੇ ਸਨ। ਖੂਹੀ 6 ਕੁ ਫੁੱਟ ਡੂੰਘੀ ਰਹਿੰਦੀ ਸੀ ਪੂਰਨ ਵਾਲੀ। ਮੈਂ ਇਸ ਖੂਹੀ ਦੀਆਂ ਦੋ ਇੱਟਾਂ ਅਤੇ ਥੋੜ੍ਹੀ ਜਿਹੀ ਉਸ ਥਾਂ ਦੀ ਧੂੜੀ ਲੈ ਲਈ, ਜਿੱਥੇ ਚੀਨੀ ਵਾਲੇ ਪਾਤਸ਼ਾਹ ਦੀ ਚਰਨ-ਛੁਹ ਲੱਗੀ ਹੋਈ ਸੀ। ਇੱਕ ਇੱਟ ਮੈਂ ਬੈਂਕਾਕ ਦੇ ਦਿੱਤੀ ਅਤੇ ਧੂੜੀ ਅਤੇ ਦੂਸਰੀ ਇੱਟ ਮੇਰੇ ਪਾਸ ਹੈ।

**ਬਰਮਾ ਦੀ ਦੂਸਰੀ ਯਾਤਰਾ- ਮਾਰਚ 1994**

ਬਹਾਦੁਰ ਸ਼ਾਹ ਦੇ ਬੰਗਲੇ ਦੇ ਨੇੜੇ ਦੀ ਲੋਕੇਸ਼ਨ ਵੀ, ਸਵਾ ਕੁ ਸੌ ਸਾਲ ਬਾਅਦ, ਬਦਲ ਗਈ ਹੋਈ ਸੀ ਅਤੇ ਸੜਕਾਂ ਦੇ ਨਾਂ ਵੀ ਬਦਲੇ ਹੋਏ ਸਨ। ਦਿੱਲੀ ਵਾਪਸ ਆ ਕੇ ਮੈਂ ਹੋਰ ਖੋਜ ਕੀਤੀ ਅਤੇ ਮੈਨੂੰ 1878 ਈ. ਦਾ ਉਹ Plan Map (ਨਕਸ਼ਾ) ਮਿਲ ਗਿਆ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਹੋਮ ਮਨਿਸਟਰੀ ਤੋਂ ਵਿਸ਼ੇਸ਼ ਆਗਿਆ ਲੈ ਕੇ ਮੈਂ 1850 ਤੋਂ 1880 ਈ. ਤੱਕ ਦੇ ਰੰਗੂਨ ਦੇ ਨਕਸ਼ੇ ਵੀ ਦੇਖੇ ਅਤੇ ਸਾਰੀ ਲੋਕੇਸ਼ਨ ਨੋਟ ਕਰ ਲਈ। ਇਨ੍ਹਾਂ ਨਕਸ਼ਿਆਂ ਬਾਰੇ ਸਤਿਗੁਰੂ ਜੀ ਨੂੰ ਦੱਸਿਆ। ਫਿਰ ਰੰਗੂਨ ਜਾ ਕੇ ਪੜਤਾਲ ਕਰਨ ਦਾ ਹੁਕਮ ਹੋਇਆ। ਇਸ ਤਰ੍ਹਾਂ ਮਾਰਚ 1994 ਨੂੰ ਮੈਂ ਫਿਰ ਰੰਗੂਨ ਜਾ ਪੁੱਜਾ। ਇਸ ਵਾਰੀ ਮੇਰੇ ਨਾਲ ਬੀਬੀ ਸੁਰਿੰਦਰ ਸਿੰਘ ਖਰਲ ਅਤੇ ਉਸ ਦੇ ਪਤੀ ਸ੍ਰ. ਭਗਵੰਤ ਸਿੰਘ ਵੀ ਨਾਲ ਗਏ ਸਨ।

ਨਵੇਂ ਸਿਰਿਓਂ ਖੋਜ ਅਤੇ ਪੁੱਛ-ਪੜਤਾਲਾਂ ਕੀਤੀਆਂ। ਨਵੀਆਂ ਲੋਕੇਸ਼ਨਾਂ ਸਾਨੂੰ ਠੀਕ ਨਿਰਨਾ ਨਹੀਂ ਸਨ ਕਰਨ ਦਿੰਦੀਆਂ। ਆਖਿਰ ਸਾਨੂੰ ਇੱਕ ਵਿਅਕਤੀ ਜੀ.ਐਸ. ਔਜਲੇ ਮਿਲ ਗਿਆ, ਜੋ 1935 ਈ. ਵਿੱਚ ਕੰਟੋਨਮੈਂਟ ਇਲਾਕੇ ਵਿੱਚ ਨੌਕਰੀ ਕਰਦਾ ਹੁੰਦਾ ਸੀ। ਉਸ ਨੇ ਦੱਸਿਆ ਕਿ Volyes Road, ਜਿਸ 'ਤੇ ਬੰਗਲਾ ਦੱਸੀਦਾ ਹੈ ਨਕਸ਼ੇ ਵਿੱਚ, ਉਸਨੂੰ ਅੱਜ ਕਲ ਉ-ਵਿਸਾਰਾ ਰੋਡ ਕਹਿੰਦੇ ਹਨ। ਇਸ ਜਾਣਕਾਰੀ ਨਾਲ ਅਸੀਂ ਉਸ ਥਾਂ ਦੀ ਪੱਕੀ ਜਾਣਕਾਰੀ ਪ੍ਰਾਪਤ ਕਰ ਲਈ ਜਿੱਥੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਰੱਖਿਆ ਗਿਆ ਸੀ। ਉਸ ਸਮੇਂ ਉੱਥੇ ਛਾਵਨੀ ਇਲਾਕੇ ਦਾ ਪੁਲਿਸ ਸਟੇਸ਼ਨ ਸੀ।

ਭਾਵੇਂ ਬਰਮਾ ਵਿੱਚ ਬਦੇਸ਼ੀਆਂ ਦੇ ਤੁਰਨ-ਫਿਰਨ 'ਤੇ ਪਾਬੰਦੀ ਹੈ ਸੀ, ਅਸੀਂ ਜੋਖਿਮ ਝੱਲ ਕੇ ਮਰਗੋਈ ਚਲੇ ਗਏ, ਜਿਸਨੂੰ ਹੁਣ 'ਬਇਕ' ਆਖਦੇ ਹਨ। ਉਥੇ ਊ-ਪੂ 'ਉਰਫ਼'

ਤਾਰਾ ਚੰਦ ਨੇ ਸਾਡੀ ਬੜੀ ਮਦਦ ਕੀਤੀ ਅਤੇ ਅਸੀਂ ਪੁਰਾਣੀ ਜੇਲ੍ਹ ਵਾਲੀ ਥਾਂ, ਜੋ 1910 ਈ. ਵਿੱਚ ਤੋੜ ਦਿੱਤੀ ਗਈ ਸੀ, ਲੱਭ ਲਈ। ਇੱਥੇ ਵੀ ਪੁਲਿਸ ਸਟੇਸ਼ਨ ਬਣਿਆ ਹੋਇਆ ਸੀ ਪਰ ਸਾਨੂੰ ਉਹ ਵਿਸ਼ੇਸ਼ ਥਾਂ ਨਾ ਲੱਭ ਸਕੀ, ਜਿਥੇ ਸਤਿਗੁਰੂ ਜੀ ਦਾ ਬੰਗਲਾ ਸੀ ਅਤੇ ਜਿੱਥੇ ਮੀਹਾਂ ਸਿੰਘ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸਨ। ਵਾਪਸੀ ਸਮੇਂ ਉਥੋਂ ਦੇ ਦੋ ਵਿਦਵਾਨਾਂ ਨੂੰ ਮੈਂ ਠੀਕ ਥਾਂ ਦੀ ਖੋਜ ਕਰਨ ਦਾ ਕੰਮ ਦੇ ਆਏ ਅਤੇ ਕੁਝ ਆਰਥਿਕ ਸਹਾਇਤਾ ਵੀ।

**ਤੀਸਰੀ ਯਾਤਰਾ– ਦਸੰਬਰ 1994**

ਜਿਨ੍ਹਾਂ ਨੂੰ ਮਰਗੋਈ ਖੋਜ ਕਰਨ ਦਾ ਕੰਮ ਦੇ ਆਏ ਸਾਂ, ਉਨ੍ਹਾਂ ਨੇ ਤਿੰਨ ਕੁ ਮਹੀਨੇ ਬਾਅਦ ਇੱਕ ਜਾਣਕਾਰੀ ਭੇਜੀ ਕਿ ਇੱਕ 85 ਸਾਲਾ ਰਿਟਾਇਰਡ ਪੋਸਟ ਮਾਸਟਰ, ਜੋ ਕਿ ਪੁਰਾਣੀ ਜੇਲ੍ਹ ਕੋਲ ਹੀ ਰਹਿੰਦਾ ਹੁੰਦਾ ਸੀ, ਨੇ ਦੱਸਿਆ ਕਿ ਉਹ ਜਦੋਂ 5–7 ਸਾਲ ਦਾ ਸੀ, ਉਸ ਦੀ ਮਾਂ ਜੇਲ੍ਹ ਵਾਲੇ ਪਾਸੇ ਇਸ਼ਾਰਾ ਕਰਕੇ ਦੱਸਿਆ ਕਰਦੀ ਸੀ ਕਿ ਓਥੇ ਇਕ ਪੰਜਾਬੀ ਸਿੱਖ ਰਿਹਾ ਕਰਦਾ ਸੀ ਜਿਹੜਾ ਕਈ ਵਾਰ ਉੱਚੀ-ਉੱਚੀ ਬੋਲਦਾ ਹੁੰਦਾ ਸੀ। ਇਹ ਸਾਰੀ ਜਾਣਕਾਰੀ ਮੈਂ ਮੰਡੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ ਅਤੇ ਉਸਦਾ ਭੇਜਿਆ ਹੋਇਆ ਹੱਥ ਦਾ ਨਕਸ਼ਾ ਵੀ ਦਿਖਾਇਆ। ਜਦੋਂ ਹੋਰ ਜਾਣਕਾਰੀ ਪੱਤਰਾਂ ਰਾਹੀਂ ਮਰਗੋਈ ਤੋਂ ਨਾ ਮਿਲੀ ਤਾਂ ਫੇਰ ਮਰਗੋਈ ਜਾ ਉਸ ਪੋਸਟ ਮਾਸਟਰ ਤੋਂ ਹੋਰ ਪੁੱਛ-ਪੜਤਾਲ ਕਰਨ ਦਾ ਹੁਕਮ ਹੋਇਆ। ਇਸ ਤਰ੍ਹਾਂ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਨੁਸਾਰ ਦਸੰਬਰ 1994 ਵਿੱਚ ਫਿਰ ਬਰਮਾ ਗਿਆ।

ਸਤਿਗੁਰੂ ਜੀ ਦੀ ਕਿਰਪਾ ਨਾਲ ਮਰਗੋਈ ਟਾਪੂ ਦਾ ਮਿਲਟਰੀ ਅਫ਼ਸਰ ਮੇਰਾ ਮਿੱਤਰ ਬਣ ਗਿਆ ਅਤੇ ਉਸ ਨੇ ਵੀ ਮੇਰੀ ਮਦਦ ਕੀਤੀ। ਮਿਲਟਰੀ ਨੁਕਤਾ–ਨਿਗਾਹ ਨਾਲ ਉਸ ਨੇ ਜੇਲ੍ਹ ਦੇ ਨਾਲ ਲਗਦੇ ਜੇਲ੍ਹ–ਗਾਰਡਨ ਬਾਰੇ ਦੱਸਿਆ ਅਤੇ ਸਮਝਾਇਆ। ਓਥੋਂ ਦੇ ਡੀ.ਸੀ. ਨਾਲ ਮੁਲਾਕਾਤ ਵੀ ਕਰਵਾਈ ਅਤੇ ਉੱਦਮ ਕਰਕੇ ਉਹ ਮੈਨੂੰ 'ਲੈਂਡ ਐਂਡ ਸਰਵੇ' ਮਹਿਕਮੇ ਵਿੱਚ ਵੀ ਲੈ ਗਿਆ, ਜਿੱਥੇ ਪੁਰਾਣੇ ਨਕਸ਼ੇ ਪਏ ਹੋਏ ਸਨ। ਕੋਸ਼ਿਸ਼ ਕਰਨ ਤੇ ਮੈਨੂੰ ਸਭ ਤੋਂ ਪੁਰਾਣਾ ਨਕਸ਼ਾ 1911–12 ਦਾ ਲੱਭਾ। ਜਦੋਂ ਫੋਟੋ ਸਟੇਟ ਕਰਵਾਉਣ ਲੱਗੇ ਤਾਂ ਕਾਪੀ ਕਰਨ ਸਮੇ ਬੱਤੀ ਚਲੀ ਗਈ, ਜੋ ਕਈ ਦਿਨਾਂ ਬਾਅਦ ਹੀ ਆਉਣੀ ਸੀ। ਫੇਰ ਉਹਨਾਂ ਮੈਨੂੰ ਹੱਥ ਨਾਲ ਟਰੇਸਿੰਗ ਪੇਪਰ 'ਤੇ ਜੇਲ੍ਹ ਦਾ ਨਕਸ਼ਾ ਟਰੇਸ ਕਰਕੇ ਦਿੱਤਾ।

ਇਸੇ ਯਾਤਰਾ ਦੌਰਾਨ ਮੈਂ ਮੌਲਮੀਨ ਵੀ ਹੋ ਆਇਆ ਜਿੱਥੇ ਸਤਿਗੁਰੂ ਜੀ ਦੇ ਤਿੰਨ ਸੂਬੇ– ਬਾਬਾ ਲੱਖਾ ਸਿੰਘ, ਬਾਬਾ ਜਵਾਹਰ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ– ਨਜ਼ਰਬੰਦ ਰਹੇ ਸਨ। ਇਥੇ ਵੀ ਪੁਰਾਣੀ ਜੇਲ੍ਹ ਤੋੜ ਕੇ ਮਕਾਨ ਬਣਾ ਦਿੱਤੇ ਗਏ ਹਨ। ਉਹ ਥਾਂ ਲੱਭੀ ਅਤੇ ਦੇਖੀ ਜਿੱਥੇ ਜੇਲ੍ਹ ਵਿੱਚ ਪਹਿਲਾਂ ਸੂਬਿਆਂ ਨੂੰ ਨਜ਼ਰਬੰਦ ਕੀਤਾ ਸੀ। ਬਾਅਦ ਵਿੱਚ ਸ਼ਹਿਰ ਮੌਲਮੀਨ ਦੇ ਬਾਹਰਵਾਰ ਜਿਸ ਖੁੱਲ੍ਹੀ–ਜੇਲ੍ਹ ਵਾਲੀ ਥਾਂ 'ਤੇ ਸੂਬੇ ਰੱਖੇ ਸਨ, ਉਸ ਥਾਂ ਤੇ ਵੀ ਗਿਆ, ਪਰ ਉਥੇ ਜੇਲ੍ਹ ਦਾ ਨਾਂ ਤਾਂ ਵੱਜਦਾ ਸੀ, ਕੋਈ ਨਿਸ਼ਾਨ ਨਹੀਂ ਸੀ।

ਇਸ ਤਰ੍ਹਾਂ ਇਹਨਾਂ ਤਿੰਨਾਂ ਯਾਤਰਾਵਾਂ ਵਿੱਚ ਮੈਂ ਸਤਿਗੁਰੂ ਜੀ ਦੀ ਕਿਰਪਾ ਸਦਕਾ ਉਹਨਾਂ ਸਾਰੀਆਂ ਥਾਵਾਂ ਨੂੰ ਲੱਭ ਸਕਿਆ ਜਿਨ੍ਹਾਂ ਦਾ ਨਾਮਧਾਰੀ ਇਤਿਹਾਸ ਨਾਲ ਸੰਬੰਧ

ਹੈ। ਇਸੇ ਯਾਤਰਾ ਦੌਰਾਨ ਮੈਂ ਗਲ਼ ਛੇੜ ਆਇਆ ਸੀ ਕਿ ਰੰਗੂਨ ਕੈਂਟੋਨਮੈਂਟ ਵਾਲੀ ਥਾਂ ਖਰੀਦਣ ਅਥਵਾ ਕਿਸੇ ਤਰ੍ਹਾਂ ਵੀ ਲੈਣ ਦੀ ਅਸੀਂ ਇੱਛਾ ਰੱਖਦੇ ਹਾਂ। ਜਦੋਂ ਸੰਭਵ ਹੋ ਸਕੇ ਪਤਾ ਦਿੱਤਾ ਜਾਵੇ।

**ਚੌਥੀ ਯਾਤਰਾ– ਜਨਵਰੀ 1997 ਈ.**

1994 ਈ. ਵਿੱਚ ਜਦੋਂ ਮੈਂ ਬਰਮਾ ਗਿਆ ਸੀ, ਉੱਥੇ ਕੋਈ ਖਾਸ ਡਿਵੈਲਪਮੈਂਟ ਮੈਂ ਨਹੀਂ ਦੇਖੀ। ਲੋਕਾਂ 'ਤੇ ਪਾਬੰਦੀਆਂ ਜਾਰੀ ਸਨ ਅਤੇ ਤਰੱਕੀ ਪੱਖੋਂ ਮੈਨੂੰ ਲੱਗਦਾ ਸੀ ਬਰਮਾ ਭਾਰਤ ਨਾਲੋਂ ਵੀ 80 ਕੁ ਸਾਲ ਪਿੱਛੇ ਹੋਵੇਗਾ। 1994 ਦੇ ਅਖ਼ੀਰ ਵਿੱਚ ਬਰਮਾ ਸਰਕਾਰ ਨੇ ਕੁਝ ਨਰਮਾਈਆਂ ਸ਼ੁਰੂ ਕੀਤੀਆਂ ਅਤੇ ਬਿਲਡਿੰਗ ਅਤੇ ਹੋਟਲ ਬਣਨੇ ਸ਼ੁਰੂ ਹੋਏ। ਸ਼ਰਤ ਸੀ ਕਿ ਥਾਂ ਖ਼ਰੀਦਣ ਲਈ ਡਾਲਰ ਦਿਓ– ਅਗਰ ਬਦੇਸ਼ੀਆਂ ਨੇ ਕੁਝ ਕਰਨਾ ਹੈ।

ਉਪਰੋਕਤ ਪਾਲਿਸੀ ਅਨੁਸਾਰ ਬਦੇਸ਼ੀ ਵਪਾਰੀਆਂ ਨੇ ਬਰਮਾ ਆਉਣਾ ਸ਼ੁਰੂ ਕੀਤਾ ਅਤੇ ਡਾਲਰਾਂ ਦੇ ਬਦਲੇ ਬਰਮਾ ਸਰਕਾਰ ਕੁਝ ਸਹੂਲਤਾਂ ਅਤੇ ਥਾਵਾਂ ਦੇਣ ਲੱਗ ਪਈ ਕਿਉਂਕਿ ਉਹਨਾਂ ਨੂੰ ਡਾਲਰਾਂ ਦੀ ਲੋੜ ਸੀ। ਮੈਂ ਜਿਸ ਨੂੰ ਥਾਂ ਖਰੀਦਣ ਬਾਰੇ ਦੱਸਣ ਲਈ ਕਹਿ ਆਇਆ ਸਾਂ ਉਸਨੇ ਮੈਨੂੰ ਲਿਖਿਆ ਕਿ ਹੁਣ ਥਾਂ ਲੈਣ ਦਾ ਮਾਹੌਲ ਬਣ ਸਕਦਾ ਹੈ, ਭਾਵੇਂ ਕਿਸੇ ਬਰਮੀ ਦੇ ਨਾਂ ਤੋਂ ਹੀ ਲੈ ਲਿਆ ਜਾਵੇ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰ ਕੇ ਦੱਸ ਦਿੱਤਾ ਗਿਆ ਅਤੇ ਸਾਰੇ ਹਾਲਾਤ ਪਤਾ ਕਰਨ ਲਈ ਜਨਵਰੀ 1997 ਵਿੱਚ ਮੈਂ ਫੇਰ ਰੰਗੂਨ ਜਾ ਪੁੱਜਾ। ਕਿਉਂਕਿ ਮੇਰੀਆਂ ਸਾਰੀਆਂ ਯਾਤਰਾਵਾਂ ਗੁਪਤ ਰੂਪ ਵਿੱਚ ਸਨ, ਮੈਨੂੰ ਉਥੇ ਜਾ ਕੇ ਪਤਾ ਲੱਗਾ ਕਿ ਬਰਮਾ ਸਰਕਾਰ ਨੂੰ ਡਾਲਰਾਂ ਦੀ ਅਤਿ ਜ਼ਰੂਰਤ ਹੈ। ਅਸੀਂ ਇੱਕ ਮਿਲਟਰੀ ਅਫ਼ਸਰ ਨੂੰ ਗੁਪਤ-ਰੂਪ ਵਿੱਚ ਮਿਲੇ। ਉਸ ਦਸਿਆ ਕਿ ਬਰਮਾ ਦੇ ਕਿਸੇ ਨਾਗਰਿਕ ਦੇ ਨਾਂ ਥਾਂ ਲੈ ਲਓ, ਹੁਣ ਵਕਤ ਠੀਕ ਹੈ। ਇਹਨਾਂ ਦਿਨਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਬੰਗਲੇ ਵਾਲੀ ਥਾਂ 'ਤੇ ਜੋ ਪੁਲਿਸ ਸਟੇਸ਼ਨ ਬਣਿਆ ਹੋਇਆ ਸੀ, ਉਹ ਵੀ, ਕਿਸੇ ਹੋਰ ਇਸਤੇਮਾਲ ਲਈ, ਤੋੜ ਦਿੱਤਾ ਗਿਆ ਸੀ। ਗਲ਼ ਖੁੱਲ੍ਹੇ ਵਾਤਾਵਰਨ ਵਿੱਚ ਹੋਈ ਸੀ।ਓਥੋਂ ਵਾਪਸ ਆ ਕੇ, ਮੈਂ ਸਾਰੇ ਹਾਲਾਤ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੱਸੇ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਪੁੱਛਿਆ– "ਇਸ ਕੰਮ ਲਈ ਕਿੰਨਾਂ ਖ਼ਰਚ ਦੇਵਾਂ?" ਮੈਂ ਅਰਜ਼ ਕੀਤੀ ਕਿ ਮੈਂ ਤਾਂ ਖੋਜ ਦਾ ਕੰਮ ਕਰਨ ਵਾਲਾ ਹਾਂ। ਖ਼ਰੀਦੋ-ਫਰੋਖ਼ਤ ਦੇ ਕੰਮ ਅਤੇ ਥਾਂ ਬਾਰੇ ਮੇਰੀ ਕੋਈ ਜਾਣਕਾਰੀ ਨਹੀਂ ਹੈ। ਕਿਰਪਾ ਕਰੋ– ਕਿਸੇ ਦੀ ਜ਼ੁੰਮੇਵਾਰੀ ਲਗਾਉ ਜੋ ਜ਼ਮੀਨ ਖ਼ਰੀਦਣ ਬਾਰੇ ਇਸ ਸਾਰੇ ਕੰਮ ਨੂੰ ਕਰ ਸਕੇ। ਸ੍ਰੀ ਸਤਿਗੁਰੂ ਜੀ ਨੇ ਸੇਵਕ ਰਛਪਾਲ ਸਿੰਘ ਨੂੰ ਹੁਕਮ ਕੀਤਾ ਕਿ ਰਾਜਾ ਸੇਠੀ ਨੂੰ ਕਹੇ ਸਾਰੇ ਕੰਮ ਬਾਰੇ ਅਤੇ ਜਸਵਿੰਦਰ ਸਿੰਘ ਦੀ ਮਦਦ ਬਾਰੇ। ਹੁਣ ਰਛਪਾਲ ਸਿੰਘ ਦਾ ਕੰਮ ਸੀ ਕਿ ਰਾਜਾ ਸੇਠੀ ਨੂੰ ਸਤਿਗੁਰੂ ਜੀ ਦਾ ਹੁਕਮ ਦੱਸੇ। ਮੇਰੇ ਬਾਰ-ਬਾਰ ਕਹਿਣ 'ਤੇ ਵੀ ਰਛਪਾਲ ਸਿੰਘ ਨੇ ਰਾਜਾ ਸੇਠੀ ਨੂੰ ਸਤਿਗੁਰੂ ਜੀ ਦੇ ਹੁਕਮ ਬਾਰੇ ਫ਼ੋਨ ਨਹੀਂ ਕੀਤਾ। ਮੈਂ ਸੱਤ-ਅੱਠ ਵਾਰੀ ਰਛਪਾਲ ਸਿੰਘ ਨੂੰ ਕਹਿੰਦਾ ਰਿਹਾ ਸਾਂ ਪਰ ਉਸ ਨੇ ਇਸ ਕੰਮ ਵੱਲ ਧਿਆਨ ਨਹੀਂ ਦਿੱਤਾ। ਕੰਮ ਛੇਤੀ ਦਾ ਸੀ। ਰਛਪਾਲ ਸਿੰਘ ਦੀ ਇਸ ਬੇਧਿਆਨੀ ਨੇ ਮੌਕਾ ਹੱਥੋਂ ਗੁਆ ਦਿੱਤਾ ਅਤੇ ਉਸ ਥਾਂ ਤੇ

ਮਿਲਟਰੀ ਹਸਪਤਾਲ ਦੇ ਦਫ਼ਤਰ ਬਣਨੇ ਸ਼ੁਰੂ ਹੋ ਗਏ। ਜਦੋਂ ਮੈਂ ਉਹ ਥਾਂ ਲੈਣ ਲਈ ਜਤਨ ਕਰ ਰਿਹਾ ਸਾਂ, ਉਸ ਸਮੇਂ ਪੁਲਿਸ ਸਟੇਸ਼ਨ ਤੋੜ ਦਿੱਤਾ ਹੋਇਆ ਸੀ ਅਤੇ ਥਾਂ ਖ਼ਾਲੀ ਪਈ ਸੀ। ਸਤਿਗੁਰੂ ਜੀ ਦੇ ਬੰਗਲੇ ਵਾਲੀ ਥਾਂ ਖ਼ਰੀਦਣ ਦਾ ਉਦੋਂ ਉੱਦਮ ਹੋ ਸਕਦਾ ਸੀ।

**ਬਰਮਾ ਦੀ ਪੰਜਵੀਂ ਫੇਰੀ- ਜੂਨ, 2000 ਈ.**

ਸਤਿਗੁਰੂ ਜੀ ਦੇ ਹੁਕਮਾਨੁਸਾਰ ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਕਰਨ ਲਈ 'ਕੂਕਾ ਸ਼ਹੀਦ ਯਾਦਗਾਰੀ ਟ੍ਰਸਟ' ਬਣਾਇਆ ਗਿਆ। ਇਸਦੇ ਕਈ ਟਰਸਟੀਆਂ 'ਚੋਂ ਸੁਰਿੰਦਰ ਸਿੰਘ ਲੁਧਿਆਣੇ ਵਾਲੇ ਕਾਫੀ ਉੱਦਮੀ ਹਨ ਅਤੇ ਦੌੜ- ਭੱਜ ਕਰਦੇ ਹਨ। ਬਰਮਾ ਵਾਲੇ ਕੰਮ ਨੂੰ ਉਸਨੇ ਅੱਗੇ ਵਧਾਉਣ ਦਾ ਜਤਨ ਕੀਤਾ ਅਤੇ ਮੇਰੇ ਪਾਸੋਂ ਸੰਬੰਧਤ ਦਸਤਾਵੇਜ਼ ਲੈ ਕੇ ਪੰਜਾਬ ਸਰਕਾਰ, ਕੇਂਦਰੀ ਸਰਕਾਰ ਨਾਲ ਗੱਲਬਾਤ ਕਰਕੇ ਬਰਮਾ ਸਰਕਾਰ ਨਾਲ ਤਾਲਮੇਲ ਕੀਤਾ ਅਤੇ ਤਿੰਨ ਸਕਾਲਰਾਂ-ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ ਭਾਰਤ ਤੋਂ ਅਤੇ ਸੁਰਜੀਤ ਸਿੰਘ ਜੀਤ ਇੰਗਲੈਂਡ ਤੋਂ ਖੋਜ-ਹਿਤ ਸਰਕਾਰੀ ਪੱਧਰ 'ਤੇ ਗੱਲਬਾਤ ਕਰਨ ਲਈ ਉਲੀਕੇ ਗਏ। ਨਾਲ ਸੁਰਿੰਦਰ ਸਿੰਘ ਨਾਮਧਾਰੀ ਸਾਰੇ ਜਥੇ ਦੀ ਅਗਵਾਈ ਕਰਨ ਅਤੇ ਅਜੀਤ ਸਿੰਘ ਨਾਮਧਾਰੀ ਪ੍ਰਬੰਧਕ ਦੇ ਤੌਰ ਤੇ ਜਾਣ ਬਾਰੇ ਨਿਰਣਾ ਹੋਇਆ। ਇਸ ਤਰ੍ਹਾਂ ਖੋਜ ਲਈ ਜਾਣ ਵਾਲਿਆਂ ਦੇ ਕੰਮ ਸਨ-

1) ਸਤਿਗੁਰੂ ਰਾਮ ਸਿੰਘ ਜੀ ਨੂੰ ਜਿਨ੍ਹਾਂ ਅਸਥਾਨਾਂ ਤੇ ਰੱਖਿਆ ਗਿਆ ਸੀ, ਉਹਨਾਂ ਬਾਰੇ ਸਰਕਾਰੀ ਤੌਰ 'ਤੇ ਜਾਣਕਾਰੀ ਹਾਸਲ ਕਰਨੀ।

2) ਸਤਿਗੁਰੂ ਰਾਮ ਸਿੰਘ ਜੀ ਦੀ ਕੋਈ ਤਸਵੀਰ ਜਾਂ ਦਸਤਖਤ ਕਿਤੇ ਹੋਣ ਤਾਂ ਲੱਭੇ ਜਾਣ।

3) ਜੇਲ੍ਹਾਂ ਦੇ ਰਿਕਾਰਡ ਫੋਲੇ ਜਾਣ, ਬਰਮਾ ਦੇ ਆਰਕਾਈਵਜ਼ ਜਾਇਆ ਜਾਵੇ ਅਤੇ ਬਰਮਾ ਸਰਕਾਰ ਦੇ ਮੁਖੀਆਂ ਨਾਲ ਅਤੇ Director General Jails (ਜੇਲ੍ਹਾਂ ਦੇ ਡਾਇਰੈਕਟਰ-ਜਨਰਲ) ਨਾਲ ਮੁਲਾਕਾਤਾਂ ਕੀਤੀਆਂ ਜਾਣ।

4) ਸਤਿਗੁਰੂ ਰਾਮ ਸਿੰਘ ਜੀ ਜਿੱਥੇ ਰੱਖੇ ਗਏ ਸਨ, ਉੱਥੇ ਕੋਈ ਢੁਕਵੀਂ 'ਯਾਦਗਾਰ' ਬਨਵਾਉਣੀ।

ਮੁੱਖ ਰੂਪ ਵਿੱਚ ਇਹ ਅਜੰਡਾ ਸੀ ਜਿਸ ਵਿੱਚ ਭਾਰਤ ਦੇ ਬਰਮਾ ਵਿਚਲੇ ਰਾਜਦੂਤ ਨੇ ਵੀ ਮਦਦ ਕਰਨੀ ਸੀ। 'ਯਾਦਗਾਰ' ਬਣਾਉਣ ਬਾਰੇ ਬਰਮਾ ਸਰਕਾਰ ਪਹਿਲਾਂ ਹੀ ਭਾਰਤ ਦੇ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਨੂੰ ਇਨਕਾਰ ਕਰ ਚੁੱਕੀ ਸੀ। ਇਹ ਉਹਨਾਂ ਦੀ ਨੀਤੀ ਵਿਰੁੱਧ ਸੀ।

ਜੂਨ 2000 ਵਿੱਚ 'ਕੂਕਾ ਸ਼ਹੀਦ ਯਾਦਗਾਰੀ ਟ੍ਰਸਟ' ਵੱਲੋਂ ਬਰਮਾ ਦੀ 14 ਦਿਨਾਂ ਯਾਤਰਾ ਦੌਰਾਨ ਉੱਥੋਂ ਦੇ ਭਾਰਤੀ ਸਫ਼ਾਰਤਖਾਨੇ ਨੇ ਸਾਡੀ ਕਾਫ਼ੀ ਮਦਦ ਕੀਤੀ ਅਤੇ ਸਾਨੂੰ ਯੋਗ ਨਿਰਦੇਸ਼ ਵੀ ਦਿੱਤੇ। ਬਰਮਾ ਦੀ ਫ਼ੌਜੀ ਸਰਕਾਰ ਦਾ ਰਵੱਈਆ ਦੱਸਿਆ। ਮੀਟਿੰਗਾਂ ਤੈਹ ਕੀਤੀਆਂ ਗਈਆਂ। ਵਿਸਤ੍ਰਿਤ ਵੇਰਵਾ ਤਾਂ ਮੈਂ ਫੇਰ ਲਿਖਾਂਗਾ, ਪਰ ਸੰਖੇਪ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਬਰਮਾ ਦੇ ਸਰਕਾਰੀ ਅਫ਼ਸਰਾਂ ਦਾ ਰਵੱਈਆ 'ਮਿੱਤ੍ਰਤਾ-ਪੂਰਨ' ਤਾਂ ਸੀ ਪਰ ਕੁਝ ਰਹੱਸਮਈ ਵੀ ਸੀ। ਜਾਪਦਾ ਹੈ ਕਿ 'ਯਾਦਗਾਰਾਂ' ਬਣਵਾਉਣ ਦੇ ਪਹਿਲਾਂ

ਲਿਖੇ ਪੱਤਰਾਂ ਕਰਕੇ ਉਹ ਕੁਝ 'ਸੁਚੇਤ' ਹੋ ਗਏ ਹੋਣ। ਜੋ ਵੀ ਗਲ਼ ਕੀਤੀ ਜਾਂਦੀ ਸੀ, ਉਹ ਬੜੇ ਗ਼ੌਰ ਨਾਲ ਸੁਣਦੇ ਸਨ ਅਤੇ ਸਿਰ ਹਿਲਾਉਂਦੇ ਸਨ, ਜਿਵੇਂ ਸਾਡੇ ਵਿਚਾਰਾਂ ਨਾਲ ਸਹਿਮਤ ਹੋਣ। ਘੋਖਣ ਲਈ ਇੱਕ ਵਾਰੀ ਮੈਂ ਇੱਕ ਅਧਿਕਾਰੀ ਨਾਲ ਗਲ਼ਾਂ ਦੀ ਰੌਂਅ ਵਿੱਚ ਜੋ ਗਲ਼ ਕੀਤੀ, ਉਸ ਨੇ ਸਿਰ ਹਿਲਾਇਆ। ਉਸੇ ਗਲ਼ ਨੂੰ ਜਦੋਂ ਮੈਂ ਉਲਟ ਵਿਚਾਰਾਂ ਨਾਲ ਕੀਤਾ, ਤਾਂ ਵੀ ਉਸ ਨੇ ਪਹਿਲੇ ਦੀ ਤਰ੍ਹਾਂ ਹੀ ਸਿਰ ਹਿਲਾਇਆ। ਸੰਖੇਪ ਵਿੱਚ, ਬਰਮਾ ਅਧਿਕਾਰੀਆਂ ਦਾ ਇਹ ਕਹਿਣਾ ਸੀ ਕਿ ਉਹਨਾਂ ਪਾਸ ਸਤਿਗੁਰੂ ਰਾਮ ਸਿੰਘ ਜੀ ਬਾਬਤ ਕੋਈ ਜਾਣਕਾਰੀ ਨਹੀਂ ਹੈ। ਮਰਗੋਈ ਅਤੇ ਮੌਲਮੀਨ ਵੀ ਕਿਸੇ ਪਾਸ ਕੋਈ ਜਾਣਕਾਰੀ ਨਹੀਂ ਹੈ। ਜਾਣ ਦੀ ਲੋੜ ਤੇ ਨਹੀਂ ਹੈ, ਪਰ ਅਗਰ ਡੈਲੀਗੇਸ਼ਨ ਜਾਣਾ ਹੀ ਚਾਹੁੰਦਾ ਹੈ ਤਾਂ ਜਾ ਸਕਦਾ ਹੈ।

ਰੰਗੂਨ ਸ਼ਹਿਰ ਦੇ ਮੇਅਰ ਨਾਲ ਮੀਟਿੰਗ ਦੌਰਾਨ ਬਾਰ ਬਾਰ ਕਹਿਣ 'ਤੇ ਕੇਵਲ 1941 ਈ. ਦਾ ਰੰਗੂਨ ਦਾ ਨਕਸ਼ਾ ਹੀ ਸਾਨੂੰ ਦਿਖਾਇਆ ਗਿਆ ਅਤੇ ਉਸ ਦੀ ਫੋਟੋ-ਕਾਪੀ ਸਾਨੂੰ ਦਿੱਤੀ ਗਈ। ਹਾਂ, ਸਗੋਂ ਸਾਡੇ ਦਸਤਾਵੇਜ਼ ਦੇਖ ਕੇ ਉਹ ਆਖ਼ਿਰ ਮੰਨ ਗਏ ਕਿ ਜੋ ਥਾਂ ਅਸੀਂ ਉਹਨਾਂ ਨੂੰ ਦੱਸ ਰਹੇ ਹਾਂ, ਉੱਥੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ।

ਬਰਮਾ ਦੇ ਆਰਕਾਈਵਜ਼ ਦੇ ਡਾਇਰੈਕਟਰ ਨੇ 18 ਕੁ ਫਾਈਲਾਂ ਦੀ ਫੋਟੋ-ਸਟੇਟ 800 ਤੋਂ ਉੱਪਰ ਪੇਜਾਂ ਦੀ ਸਾਨੂੰ ਦਿੱਤੀ, ਜਿਸ ਵਿੱਚੋਂ ਜ਼ਿਆਦਾਤਰ ਸਾਡੇ ਪਾਸ ਪਹਿਲਾਂ ਹੀ ਜਾਣਕਾਰੀ ਪ੍ਰਾਪਤ ਹੈ। ਫੇਰ ਵੀ ਇਨ੍ਹਾਂ ਫਾਈਲਾਂ ਦਾ ਮਿਲਣਾ ਇੱਕ ਵਿਸ਼ੇਸ਼ ਪ੍ਰਾਪਤੀ ਸੀ। ਥਾਵਾਂ ਲੈਣ ਬਾਰੇ ਗਲ਼ ਨਹੀਂ ਕੀਤੀ ਗਈ। ਭਾਰਤੀ ਰਾਜਦੂਤ ਦੇ ਕਹਿਣ ਤੇ ਇਹ ਵਿਚਾਰ ਅਗਲੇ ਉੱਦਮ ਲਈ ਛੱਡ ਦਿੱਤੀ ਗਈ।

ਮਰਗੋਈ ਵੀ ਇਸੇ ਤਰ੍ਹਾਂ ਹੀ ਹੋਇਆ। ਥਾਂ ਤਾਂ ਭਾਵੇਂ ਸਾਨੂੰ ਪਹਿਲਾਂ ਹੀ ਪਤਾ ਸੀ, ਇੱਕ ਸੀ.ਆਈ.ਡੀ. ਵਾਲੇ ਅਧਿਕਾਰੀ ਨੇ ਸਾਡੀ ਮੁਲਾਕਾਤ ਉੱਥੋਂ ਦੇ ਇੰਚਾਰਜ ਨਾਲ ਕਰਵਾ ਦਿੱਤੀ ਪਰ ਉਸ ਨੇ ਵੀ ਕੋਈ ਪੁਰਾਣਾ ਦਸਤਾਵੇਜ਼, ਨਕਸ਼ਾ ਜਾਂ ਸਤਿਗੁਰੂ ਜੀ ਬਾਰੇ ਜਾਣਕਾਰੀ ਹੋਣ ਤੋਂ ਨਾਂਹ ਕਰ ਦਿੱਤੀ। ਆਖ਼ਰ ਮੈਂ ਵਿੱਚ ਦਖਲ ਦਿੱਤਾ ਅਤੇ ਦੱਸਿਆ ਕਿ 1994 ਈ. ਵਿੱਚ ਨਾਲ ਦੀ ਬਿਲਡਿੰਗ ਵਿੱਚ 1911 ਈ. ਦਾ ਨਕਸ਼ਾ ਮੈਂ ਖ਼ੁਦ ਦੇਖ ਕੇ ਗਿਆ ਸਾਂ। ਇਸ ਤੇ ਕੁਝ ਵਿਚਾਰ ਹੋਏ ਅਤੇ ਉਸ ਨੇ ਆਪਣਾ ਅਫ਼ਸਰ ਸਾਡੇ ਨਾਲ ਨਕਸ਼ਿਆਂ ਦੇ ਰਿਕਾਰਡ-ਰੂਮ ਵਿੱਚ ਭੇਜਿਆ। ਰਿਕਾਰਡ-ਰੂਮ ਦੇ ਇੱਕ ਕਰਮਚਾਰੀ ਨੇ ਮੈਨੂੰ ਪਛਾਣ ਲਿਆ ਅਤੇ ਆਪਣੇ ਅਫ਼ਸਰ ਨੂੰ ਦੱਸਿਆ ਕਿ ਮੈਂ ਪਹਿਲਾਂ ਵੀ ਉਥੇ ਆ ਨਕਸ਼ਾ ਦੇਖ ਚੁੱਕਾ ਹਾਂ। ਗੱਲ ਕੀ 1911 ਈ. ਦਾ ਨਕਸ਼ਾ ਫੇਰ ਲੱਭ ਕੇ ਉਸ ਦੀ ਫੋਟੋ ਕਾਪੀ ਲੈ ਲਈ ਗਈ।

ਨਾਮਧਾਰੀ ਡੈਲੀਗੇਸ਼ਨ ਮੌਲਮੀਨ ਵੀ ਗਿਆ। ਸਾਨੂੰ ਰੰਗੂਨ ਵਿੱਚ ਮੀਟਿੰਗਾਂ ਦੌਰਾਨ ਹੀ ਦੱਸ ਦਿੱਤਾ ਗਿਆ ਸੀ ਕਿ ਉਥੇ ਕੋਈ ਰਿਕਾਰਡ ਮੌਜੂਦ ਨਹੀਂ ਹੈ। ਮੌਲਮੀਨ ਜੇਲ੍ਹਾਂ ਦੇ ਅਫ਼ਸਰਾਂ ਨਾਲ ਮੀਟਿੰਗ ਵਿੱਚ ਵੀ ਕੋਈ ਜਾਣਕਾਰੀ ਨਾ ਮਿਲ ਸਕੀ। ਹਾਂ, ਇੱਕ ਗੱਲ ਇਹ ਹੋਈ ਕਿ ਉਹਨਾਂ ਸਾਨੂੰ ਚੌਟਾਨ ਆਊਟ-ਪੋਸਟ ਜੇਲ੍ਹ ਅਤੇ ਉਥੋਂ ਦੀ 'ਸਾਵਧਾਨੀ ਨਾਲ' ਫੋਟੋ ਲੈਣ ਦੀ ਆਗਿਆ ਦੇ ਦਿੱਤੀ। ਵੈਸੇ, ਉਹ ਖੇਤਰ ਬਰਮੀ-ਨੇਵੀ ਦੇ ਅਧੀਨ ਹੈ। ਇਸ

ਵਾਰੀ ਜਿਸ ਰਸਤੇ ਅਸੀਂ ਗਏ, ਇਹ ਉਸ ਰਸਤੇ ਨਾਲੋਂ ਕਾਫ਼ੀ ਅਲੱਗ ਸੀ ਜਿਸ ਰਸਤੇ ਮੈਂ ਪਹਿਲਾਂ ਫ਼ੌਜੀ ਨਾਲ ਮੋਟਰਸਾਈਕਲ ਤੇ ਗਿਆ ਸਾਂ। ਪੁੱਛ-ਪੜਤਾਲ ਕਰਕੇ ਜਦੋਂ ਅਸੀਂ ਚੌਟਾਨ ਆਊਟ-ਪੋਸਟ ਜੇਲ੍ਹ ਪੁੱਜੇ ਤਾਂ ਦੇਖਿਆ ਕਿ ਜੇਲ੍ਹ ਦੇ ਬਾਹਰ-ਵਾਰ ਦੀਵਾਰ (Boundary-Wall) ਬਣ ਚੁੱਕੀ ਹੈ, ਜੋ ਪਹਿਲਾਂ ਨਹੀਂ ਸੀ।

ਜੂਨ 2000 ਵਿੱਚ ਨਾਮਧਾਰੀ ਡੈਲੀਗੇਸ਼ਨ ਸਰਕਾਰੀ ਤੌਰ ਤੇ 'ਮਯਾਂਮਾਰ' ਗਿਆ ਸੀ। ਕੋਈ ਨਵੀਂ ਜਾਣਕਾਰੀ ਤਾਂ ਨਹੀਂ ਮਿਲ ਸਕੀ ਅਤੇ ਨਾ ਹੀ ਸਤਿਗੁਰੂ ਰਾਮ ਸਿਘ ਜੀ ਬਾਰੇ ਦੁਰੇਡੇ ਥਾਵਾਂ 'ਤੇ ਜਾ ਕੇ ਕੋਈ ਖੋਜ ਹੋ ਸਕੀ। ਸੁਰਿੰਦਰ ਸਿੰਘ ਨੇ ਵੀ ਖੋਜ ਕਰਨ ਲਈ ਸਾਨੂੰ ਤਿੰਨਾਂ ਸਕਾਲਰਾਂ ਨੂੰ ਕੋਈ ਸਹਿਯੋਗ ਨਹੀਂ ਦਿੱਤਾ ਅਤੇ ਨਾ ਹੀ ਕਿਤੇ ਖੋਜ ਕਰਨ ਲਈ ਜਾਣ ਦਿੱਤਾ। ਸਗੋਂ ਅਜੀਤ ਸਿੰਘ ਨਾਮਧਾਰੀ ਨੇ ਸੁਰਿੰਦਰ ਸਿੰਘ ਦੇ ਕਹਿਣ 'ਤੇ ਮੇਰੀਆਂ ਖੋਜ-ਪੱਖੋਂ ਖਿੱਚੀਆਂ ਹੋਈਆ ਫੋਟੋਆਂ ਝੂਠ ਬੋਲ ਕੇ ਨੈਗਟਿਵਾਂ ਸਮੇਤ ਲੈ ਲਈਆਂ, ਜੋ ਵੀਹ ਸਾਲ ਬਾਅਦ ਵੀ ਅਜੇ ਤੀਕ ਮੈਨੂੰ ਵਾਪਸ ਨਹੀਂ ਕੀਤੀਆਂ। ਇਸ ਤਰ੍ਹਾਂ ਸਾਡੇ ਨਾਲ ਦਗਾ ਹੋਇਆ।

ਡੈਲੀਗੇਟ ਬਰਮਾ ਖੋਜ ਕਰਨ ਲਈ ਗਿਆ ਸੀ ਅਤੇ ਸੁਰਿੰਦਰ ਸਿੰਘ ਨਾਮਧਾਰੀ ਅਤੇ ਅਜੀਤ ਸਿੰਘ ਨਾਮਧਾਰੀ ਨੇ ਸਾਡੀ ਮਦਦ ਕਰਨੀ ਸੀ। ਪਰ ਹੋਇਆ ਬਿਲਕੁਲ ਉਲਟ। ਸਾਨੂੰ ਖੋਜ ਕਰਨ ਦਾ ਮੌਕਾ ਨਹੀਂ ਦਿਤਾ ਗਿਆ। ਏਥੇ ਤੱਕ ਕਿ ਉੱਥੋਂ ਦੇ ਆਰਕਾਈਵਜ ਅਫ਼ਸਰ ਨੂੰ ਦਸਤਾਵੇਜ਼ਾ ਦੀ ਮੇਰੀ ਪੁਸਤਕ- 'ਕੂਕਾ ਮੂਵਮੈਂਟ ਫ੍ਰੀਡਮ ਸਟ੍ਰਗਲ ਇਨ ਪੰਜਾਬ' ਮੇਰੇ ਹੱਥੋਂ ਲੈਕੇ (ਖੋਹ ਕੇ) ਆਰਕਾਈਵਜ਼ ਦੇ ਡਾਇਰੈਕਟਰ ਨੂੰ ਸੁਰਿੰਦਰ ਸਿੰਘ ਨੇ 'ਭੇਟਾ' ਕੀਤੀ ਸੀ। ਆਪਣੇ ਨਾਂ ਦੇ ਪਿਛੇ 'ਨਾਮਧਾਰੀ' ਲਗਾਉਣ ਵਾਲੇ ਇਹਨਾਂ ਸਿੰਘ ਨੇ ਸਾਡੇ ਨਾਲ ਤਾਂ ਦਗਾ ਕੀਤੀ ਹੀ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਗੁਨਾਹੀ ਵੀ ਹਨ।

ਪਰ ਫੇਰ ਵੀ ਮਯਾਂਮਾਰ ਦੀ ਸਰਕਾਰ ਨਾਲ ਗੱਲਬਾਤ ਜ਼ਰੂਰ ਸ਼ੁਰੂ ਹੋਈ, ਉਹਨਾਂ ਨੂੰ ਭਾਵੇਂ ਸਾਡੇ ਪਾਸੋਂ ਹੀ ਪਤਾ ਲੱਗਾ ਕਿ ਉਹਨਾਂ ਦੇ ਮੁਲਕ ਵਿੱਚ ਪੰਜਾਬ ਤੋਂ ਇੱਕ 'ਸ਼ਾਹੀ ਕੈਦੀ'- ਗੁਰੂ ਰਾਮ ਸਿੰਘ- ਬਰਮਾ ਰੱਖੇ ਗਏ ਸਨ। ਇੱਕ ਅਧਿਕਾਰੀ ਨੇ ਆਪਣੇ ਤੌਰ ਤੇ ਕਾਗਜ਼ਾਤ ਦੀ ਭਾਲ ਕਰਨ ਦਾ ਭਰੋਸਾ ਵੀ ਦਿੱਤਾ। ਬਰਮਾ ਦੇ ਆਰਕਾਈਵਜ਼ ਚੋਂ ਕੁਝ ਦਸਤਾਵੇਜ਼ ਵੀ ਪ੍ਰਾਪਤ ਹੋਏ। ਪਰ ਜੋ ਨਕਸ਼ੇ ਰੰਗੂਨ ਸ਼ਹਿਰ ਦੇ ਅਤੇ ਮਰਗੋਈ ਦੀ ਜੇਲ੍ਹ ਦੇ ਮਿਲੇ, ਉਹ ਸਾਡੀ ਸੰਤੁਸ਼ਟੀ ਤੋਂ ਬਹੁਤ ਥੱਲੇ ਸਨ। ਰੰਗੂਨ ਦੇ ਸਕਾਲਰਾਂ ਨਾਲ ਜੋ ਵਿਚਾਰ-ਵਟਾਂਦਰਾ ਹੋਇਆ, ਉਸ ਨਾਲ ਉਹਨਾਂ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਬਰਮਾ ਦੇ ਰਾਜੇ ਥਿੱਬੂ ਨਾਲ ਸੰਬੰਧਾਂ ਦੀ ਕੋਈ ਖ਼ਾਸ ਜਾਣਕਾਰੀ ਸਾਨੂੰ ਨਾ ਮਿਲੀ।

ਸਤਿਗੁਰੂ ਜਗਜੀਤ ਸਿੰਘ ਜੀ ਜੋ ਚਾਹੁੰਦੇ ਸਨ ਅਤੇ ਜਿਹਨਾ ਵਿਚਾਰਾਂ ਨੂੰ ਲੈ ਕੇ ਅਸੀਂ ਬਰਮਾ ਗਏ ਸਾਂ ਪੂਰਾ ਨਹੀਂ ਸੀ ਹੋ ਸਕਿਆ। ਸਤਿਗੁਰੂ ਰਾਮ ਸਿੰਘ ਜੀ ਬਾਰੇ ਜੋ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਸ਼ੁਰੂ ਕਰਵਾਇਆ ਹੈ, ਆਸ ਕਰਦੇ ਹਾਂ, ਉਹ ਕਦੇ ਜ਼ਰੂਰ ਪੂਰਾ ਹੋਵੇਗਾ।



# ਤੁਮ ਘਰਿ ਆਵਹੁ ਮੇਰੇ ਮੀਤੁ

20 ਜਨਵਰੀ 1994 ਦਿਨ ਵੀਰਵਾਰ ਸਵੇਰੇ ਸਾਢੇ ਛੇ ਵਜੇ ਬਰਮਾ ਦੇਸ਼ ਦੀ ਰਾਜਧਾਨੀ ਰੰਗੂਨ ਦੇ ਗੁਰਦੁਆਰੇ ਵਿੱਚ ਆਸਾ ਦੀ ਵਾਰ ਦੇ ਅਖ਼ੀਰ ਵਿੱਚ ਅਸੀਂ ਭੈਰਵੀ ਵਿੱਚ 'ਤੁਮ ਘਰਿ ਆਵਹੁ ਮੇਰੇ ਮੀਤੁ' ਸ਼ਬਦ ਗਾਇਆ। ਸ੍ਰੀ ਸਤਿਗੁਰੂ ਜੀ ਦੇ ਪਿਆਰ ਵਿੱਚ ਲਬਾ-ਲਬ ਭਰੇ ਹੋਏ, ਮਰਯਾਦਾ ਦੇ ਧਾਰਨੀ, ਬੈਂਕਾਕ ਦੇ ਪੰਜ ਨੌਜਵਾਨ ਵੀ ਨਾਲ ਸਨ। ਮੈਂ ਅਤੇ ਗੁਰਮੁਖ ਸਿੰਘ ਸਚਦੇਵ ਹਰਮੋਨੀਅਮ ਤੇ, ਹਰਪਾਲ ਸਿੰਘ ਤਬਲੇ ਤੇ ਸਾਥ ਦੇ ਰਹੇ ਸਨ ਅਤੇ ਹਰਮੀਤ ਸਿੰਘ, ਨਾਲ ਸ਼ਬਦ ਪੜ੍ਹ ਰਹੇ ਸਨ। ਦੋ ਹੋਰ ਨੌਜਵਾਨ ਬਲਵੰਤ ਸਿੰਘ ਤੇ ਤਰਲੋਕ ਸਿੰਘ ਵੀ ਸਾਡੇ ਨਾਲ ਹੀ ਗਏ ਹੋਏ ਸਨ। ਬਲਵੰਤ ਸਿੰਘ ਲੋੜੀਂਦੀਆਂ ਫੋਟੋਆਂ ਖਿੱਚ ਰਿਹਾ ਸੀ। ਮੇਰੀ ਸਥਿੱਤੀ ਗੁਰਮੁਖ ਸਿੰਘ ਸਚਦੇਵ ਦੇ ਨਾਲ ਸਹਾਇਕ ਦੀ ਸੀ।

ਸ਼ਬਦ ਸ਼ੁਰੂ ਤਾਂ ਕਰ ਲਿਆ ਪਰ ਮੇਰੇ ਲਈ ਸਮੱਸਿਆ ਜਿਹੀ ਬਣ ਗਈ। ਮਨ ਇੱਕ ਦੱਮ ਸੋਚਣ ਲੱਗ ਪਿਆ ਕਿ ਅਸੀਂ ਜਿਸ ਦੀ ਭਾਲ਼ ਵਿੱਚ ਏਥੇ ਆਏ ਹੋਏ ਹਾਂ, ਪਤਾ ਨਹੀਂ ਸਾਡੀ ਆਵਾਜ਼ ਉਸ ਤੱਕ ਪਹੁੰਚ ਵੀ ਰਹੀ ਹੈ ਕਿ ਨਹੀਂ। ਉਹ ਅੰਤਰਜਾਮੀ ਅਤੇ ਘਟ ਘਟ ਦਾ ਜਾਨਣਹਾਰ ਹੈ, ਇਸ ਲਈ ਉਸ ਨੂੰ ਜ਼ਰੂਰ ਪਤਾ ਹੀ ਹੋਣਾ ਹੈ ਕਿ ਦੇਸ਼ ਤੋਂ ਕੋਈ ਨਾਮਧਾਰੀ ਸਿੰਘ ਉਹਨਾਂ ਦੀ ਭਾਲ ਵਿੱਚ ਆਏ ਹੋਏ ਹਨ। 'ਤੁਮ ਘਰਿ ਆਵਹੁ ਮੇਰੇ ਮੀਤੁ' ਸ਼ਬਦ ਉਹਨਾਂ ਲਈ ਹੀ ਗਾਇਨ ਕੀਤਾ ਜਾ ਰਿਹਾ ਸੀ। ਇਹ ਕੂਕ ਹੈ- ਕੂਕਿਆਂ ਦੀ, ਹਾੜਾ ਹੈ, ਤਰਲਾ ਹੈ ਪ੍ਰੀਤਮ ਦੇ ਘਰ ਵਾਪਸ ਆਉਣ ਲਈ। ਵਾਜੇ ਤੇ ਬੈਠਿਆਂ ਹੋਇਆ ਸ਼ਬਦ-ਗਾਇਨ ਕਰਦਿਆਂ ਇਧਰ ਉਧਰ ਧਿਆਨ ਅਗਰ ਚਲਾ ਜਾਵੇ ਤਾਂ ਥਿੜਕ ਜਾਣ ਦਾ ਡਰ ਹੋ ਜਾਂਦਾ ਹੈ। ਇਸ ਲਈ ਤੁਰੰਤ ਸੁਰਤ ਨੂੰ, ਮਨ ਨੂੰ ਖਿੱਚ ਕੇ ਵਾਪਸ ਲੈ ਆਂਦਾ 'ਆਸਾ ਦੀ ਵਾਰ' ਵਿੱਚ।

ਸੱਠ ਸਾਲ ਪਹਿਲਾਂ, ਦਸੰਬਰ 1933 ਵਿੱਚ ਏਸੇ ਗੁਰਦੁਆਰੇ ਵਿੱਚ ਨਾਮਧਾਰੀਆਂ ਵੱਲੋਂ 'ਆਸਾ ਦੀ ਵਾਰ' ਲਗਾਈ ਗਈ ਸੀ। ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਹਜ਼ੂਰੀ ਜਥੇ ਸਮੇਤ ਪਹਿਲੀ ਵਾਰ ਸਿਆਮ (ਥਾਈਲੈਂਡ) ਨੂੰ ਜਾਂਦਿਆਂ ਹੋਇਆ, ਰੰਗੂਨ ਵਿੱਚੋਂ ਦੀ ਲੰਘੇ ਸਨ ਅਤੇ ਉਨ੍ਹਾਂ ਏਸੇ ਗੁਰਦੁਆਰੇ ਵਿੱਚ 'ਆਸਾ ਦੀ ਵਾਰ' ਗਾਇਨ ਕੀਤੀ ਸੀ।

ਅੱਜ ਬਦਲੇ ਹੋਏ ਹਾਲਾਤ ਵਿੱਚ ਸਿੱਖ ਬਰਮਾ ਵਿੱਚ ਬਹੁਤ ਘਟ ਰਹਿ ਗਏ ਹਨ। ਰੰਗੂਨ ਸ਼ਹਿਰ ਵਿੱਚ ਵੀ ਥੋੜ੍ਹੇ ਜਿਹੇ ਘਰ ਹੀ ਹਨ। ਸੀਮਤ ਗਿਣਤੀ ਵਿੱਚ ਹੋਣ ਕਰਕੇ ਗੁਰਦੁਆਰੇ ਦੇ ਪ੍ਰੋਗਰਾਮ ਬਹੁਤੇ ਭਰਵੇਂ ਨਹੀਂ ਹੋ ਸਕਦੇ। ਸਰਦਾਰ ਸਿਡਨੀ ਸਿੰਘ ਪ੍ਰਧਾਨ ਸਨ। ਥਿਨ ਬਾਈਯੂ ਸਟਰੀਟ ਉਤੇ ਲਗਪਗ ਸੌ ਸਾਲ ਪੁਰਾਣੇ ਇਸ ਗੁਰਦੁਆਰੇ ਦੇ ਸ੍ਰ.

ਤਾਰਾ ਸਿੰਘ ਗ੍ਰੰਥੀ ਦੀ ਸੇਵਾ ਨਿਭਾ ਰਹੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 'ਨਾਮਧਾਰੀ ਇਤਿਹਾਸ' ਦੀ ਖੋਜ ਬਾਰੇ ਬਹੁਤ ਕੰਮ ਕਰਵਾ ਰਹੇ ਸਨ। ਏਸੇ ਦੀ ਇੱਕ ਕੜੀ ਵਜੋਂ ਖੋਜ-ਲਈ ਮੈਨੂੰ ਬਰਮਾ ਭੇਜਿਆ ਗਿਆ ਸੀ। ਬੈਂਕਾਕ ਤੋਂ ਪੰਜ ਨੌਜਵਾਨ, ਜਿਨ੍ਹਾਂ ਦੇ ਨਾਮ ਉੱਪਰ ਆ ਚੁੱਕੇ ਹਨ, ਵੀ ਮੇਰੇ ਨਾਲ ਰੰਗੂਨ ਗਏ ਸਨ। 'ਰਾਜਾ ਸੇਠੀ' ਸਾਰੇ ਪ੍ਰੋਗਰਾਮ ਦੀ ਦੇਖ-ਰੇਖ ਕਰ ਰਿਹਾ ਸੀ। 18 ਜਨਵਰੀ 1994 ਰਾਤ ਨੂੰ ਅਸੀਂ ਬੈਂਕਾਕ ਤੋਂ ਰੰਗੂਨ (ਹੁਣ ਨਵਾਂ ਨਾਮ 'ਯੈਂਗੂਨ') ਪਹੁੰਚੇ ਅਤੇ ਇੱਕ ਹੋਟਲ 'ਕੰਫਰਟ ਇੰਨ' ਵਿਖੇ ਠਹਿਰੇ। ਰੰਗੂਨ ਸ਼ਹਿਰ ਵਿਚ ਸਾਡੀ ਕੋਈ ਜਾਣ-ਪਹਿਚਾਣ ਹੈ ਨਹੀਂ ਸੀ, ਇਸ ਲਈ ਵਿਚਾਰਿਆ ਗਿਆ ਸੀ ਕਿ ਗੁਰਦੁਆਰੇ ਵਿਖੇ ਜਾਇਆ ਜਾਵੇ ਅਤੇ ਲੋੜੀਂਦੀਆਂ ਜਾਣਕਾਰੀਆਂ ਪ੍ਰਾਪਤ ਕੀਤੀਆਂ ਜਾਣ। ਇੱਕ ਗੱਲ ਹੋਰ ਵੀ ਸੀ, ਅਗਲੇ ਦਿਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੁਰਬ ਵੀ ਸੀ, ਇਸ ਲਈ ਸਾਨੂੰ ਉਮੀਦ ਸੀ ਕਿ ਗੁਰਦੁਆਰੇ ਸਾਨੂੰ ਵੱਡੀ ਗਿਣਤੀ ਵਿੱਚ ਸਿੱਖਾਂ ਦੇ ਦਰਸ਼ਨ ਹੋਣਗੇ ਅਤੇ ਅਸੀਂ ਉਹਨਾਂ ਪਾਸੋਂ ਲੋੜੀਂਦੀਆਂ ਜਾਣਕਾਰੀਆਂ ਪ੍ਰਾਪਤ ਕਰ ਸਕਾਂਗੇ। ਇਸ ਲਈ ਰਾਤ ਨੂੰ ਹੀ ਹੋਟਲ ਵਾਲਿਆਂ ਨੂੰ ਦੱਸ ਦਿੱਤਾ ਗਿਆ ਕਿ ਸਵੇਰੇ 6.30 ਵਜੇ ਗੱਡੀ ਚਾਹੀਦੀ ਹੈ ਜੋ ਸਾਨੂੰ ਗੁਰਦੁਆਰੇ ਲੈ ਜਾਵੇ।

ਮਿਥੇ ਹੋਏ ਪ੍ਰੋਗਰਾਮ ਅਨੁਸਾਰ ਅਸੀਂ ਲਗਪਗ ਸੱਤ ਵਜੇ ਰੰਗੂਨ ਦੇ 'ਸਿੱਖ ਟੈਂਪਲ' (ਗੁਰਦੁਆਰੇ) ਪਹੁੰਚ ਗਏ। ਗੁਰਪੁਰਬ ਹੋਣ ਦੇ ਬਾਵਜੂਦ ਉੱਥੇ ਚਹਿਲ-ਪਹਿਲ ਨਹੀਂ ਸੀ। ਕਾਰਨ ਪਤਾ ਲੱਗਾ- ਰੰਗੂਨ ਵਿਖੇ ਗਿਣੇ-ਚੁਣੇ ਦਸ-ਪੰਦਰਾਂ ਘਰ ਹਨ ਸਿੱਖਾਂ ਦੇ। ਗੁਰਪੁਰਬ ਆਉਂਦੇ ਐਤਵਾਰ ਅਰਥਾਤ 23 ਜਨਵਰੀ ਨੂੰ ਮਨਾਇਆ ਜਾਵੇਗਾ। ਇਸ ਲਈ ਕੱਲ੍ਹ 20 ਜਨਵਰੀ ਨੂੰ ਦਿਨੇ ਦਸ ਕੁ ਵਜੇ ਅਖੰਡ ਪਾਠ ਰੱਖਿਆ ਜਾਣਾ ਹੈ। ਗਿਣ=ਚੁਣੇ ਸਰੀਰ ਹੀ ਗੁਰਦੁਆਰੇ ਆਉਂਦੇ ਹਨ-ਪਗ ਅੱਠ ਤੋਂ ਦਸ ਵਜੇ ਦੇ ਵਿਚਕਾਰ।

ਅਸੀਂ ਗੁਰਦੁਆਰੇ ਮੱਥਾ ਟੇਕਿਆ ਅਤੇ ਓਥੇ ਆਏ ਕੁਝ ਸਿੱਖਾਂ ਨੂੰ ਮਿਲੇ। ਗੁਰਦੁਆਰੇ ਦੇ ਨੇੜੇ ਹੀ ਰਹਿਣ ਵਾਲੇ ਸ੍ਰ. ਤੇਜਾ ਸਿੰਘ ਨੂੰ ਮਿਲੇ। ਇਨ੍ਹਾਂ ਦੀ ਸੁਪਤਨੀ ਇੰਦਰਜੀਤ ਕੌਰ ਡਾਕਟਰ ਹੈ ਅਤੇ ਇਸਦੇ ਪਿਤਾ ਸ੍ਰ. ਐਸ. ਐਸ. ਗਾਂਧੀ ਹਕੀਮ ਸਨ ਅਤੇ ਭਾਰਤ ਵਿੱਚ ਰੋਪੜ ਵਿਖੇ ਰਹਿੰਦੇ ਸਨ। ਥੋੜ੍ਹੀ ਦੇਰ ਬਾਅਦ ਗੁਰਦੁਆਰੇ ਦੇ ਪ੍ਰਧਾਨ ਸ੍ਰ. ਸਿਡਨੀ ਸਿੰਘ ਵੀ ਆ ਗਏ। ਬੜੇ ਚੰਗੇ ਵਿਅਕਤੀ ਹਨ। ਕਈ ਹੋਰ ਸਿੰਘ ਮਿਲੇ। ਸਭ ਦੇਸ਼ ਤੋਂ ਆਏ ਸਿੱਖਾਂ ਨੂੰ ਦੇਖ ਮਿਲ ਕੇ ਬਹੁਤ ਪ੍ਰਸੰਨ ਹੋਏ। ਪ੍ਰਧਾਨ ਸਿਡਨੀ ਸਿੰਘ ਨੂੰ ਅਸੀਂ ਆਪਣਾ ਮਨੋਰਥ ਦੱਸਿਆ। ਸਤਿਗੁਰੂ ਰਾਮ ਸਿੰਘ ਜੀ ਬਾਰੇ ਕਿਸੇ ਨੂੰ ਕੋਈ ਜਾਣਕਾਰੀ ਨਹੀਂ ਸੀ। ਉਹਨਾਂ ਨੇ ਇੱਕ ਵਿਅਕਤੀ ਟਾਮੀ ਸਿੰਘ ਨੂੰ ਸਾਡੇ ਨਾਲ ਦੇ ਦਿੱਤਾ, ਤਾਂ ਜੋ ਸਾਨੂੰ ਉਹ ਲੋੜੀਂਦੀਆਂ ਥਾਵਾਂ 'ਤੇ ਲੈ ਜਾ ਕੇ ਸਕੇ ਅਤੇ ਦੋ-ਭਾਸ਼ੀਏ ਦਾ ਕੰਮ ਕਰ ਸਕੇ। ਏਸੇ ਸਮੇਂ ਗੁਰਦੁਆਰੇ ਦੇ ਪ੍ਰਧਾਨ ਅਤੇ ਗ੍ਰੰਥੀ ਨੇ ਸਾਨੂੰ ਬੇਨਤੀ ਕੀਤੀ ਕਿ ਕਲ ਅਰਥਾਤ 20 ਜਨਵਰੀ ਨੂੰ ਅਸੀਂ ਗੁਰਦੁਆਰੇ ਵਿਖੇ ਆਸਾ ਦੀ ਵਾਰ ਲਗਾਈਏ।

ਗੱਲ ਤੇ ਬਹੁਤ ਵਧੀਆ ਸੀ ਪਰ ਨਾਲ ਹੀ ਉਹਨਾਂ ਦਾ ਕਹਿਣਾ ਸੀ ਕਿ ਵਾਰ ਸਵੇਰੇ ਸਾਢੇ ਅੱਠ ਵਜੇ ਸ਼ੁਰੂ ਕਰਕੇ ਸਾਢੇ ਦਸ ਵਜੇ ਭੋਗ ਪਾਇਆ ਜਾਵੇ। ਰਾਜਾ ਸੇਠੀ ਨੇ ਕਿਹਾ

ਕਿ ਸਾਨੂੰ ਸਾਡੇ ਸਤਿਗੁਰਾਂ ਦਾ ਹੁਕਮ ਹੈ ਕਿ ਆਸਾ ਦੀ ਵਾਰ ਸਵੇਰੇ 4.30 ਸ਼ੁਰੂ ਕਰਕੇ 6.30 ਵਜੇ ਅਥਵਾ ਸੂਰਜ ਚੜ੍ਹਦੇ ਹੀ ਭੋਗ ਪਾ ਦਿੱਤਾ ਜਾਵੇ। ਇਸ ਲਈ 'ਆਸਾ ਦੀ ਵਾਰ' ਸਵੇਰੇ 4.30 ਤੋਂ 6.30 ਤੱਕ ਹੀ ਲਗਾ ਸਕਦੇ ਹਾਂ।

ਬੈਂਕਾਕ ਤੋਂ ਮੇਰੇ ਨਾਲ ਰੰਗੂਨ ਗਏ ਪੰਜਾਂ ਨੌਜਵਾਨਾਂ ਨੇ ਮਰਯਾਦਾ ਰੱਖੀ ਹੋਈ ਸੀ। ਇਹ ਸਾਰੇ ਨੌਜਵਾਨਾਂ ਨੂੰ ਮਾਇਆ ਦੀ ਕੋਈ ਘਾਟ ਨਹੀਂ। ਰਹਿੰਦੇ ਵੀ ਬੈਂਕਾਕ ਦੇ ਆਧੁਨਿਕ ਮਾਹੌਲ ਵਿੱਚ ਹਨ।ਪਰ ਅਵਸਥਾ ਇਹਨਾਂ ਦੀ "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ" ਵਾਲੀ ਹੈ। ਹਵਾਈ ਜਹਾਜ਼ ਦੇ ਸਫ਼ਰ ਵਿੱਚ ਅਤੇ ਰੰਗੂਨ ਰਹਿਣ ਦੌਰਾਨ ਇਹਨਾਂ ਨਾਮਧਾਰੀ ਨੌਜਵਾਨਾਂ ਨੇ ਬਾਹਰ ਦਾ ਕੁਝ ਨਹੀਂ ਛਕਿਆ। ਸਭ ਪਦਾਰਥ ਦੋ ਸੂਟਕੇਸਾਂ ਵਿੱਚ ਭਰ ਕੇ ਨਾਲ ਲੈ ਕੇ ਗਏ ਸਨ ਅਤੇ ਹਰਪਾਲ ਸਿੰਘ ਸਾਨੂੰ ਸਭ ਨੂੰ ਬਣਾ ਬਣਾ ਛਕਾਉਂਦਾ ਰਿਹਾ। ਏਸ ਤਰ੍ਹਾਂ ਦੀ ਕਿਰਪਾ ਬੈਂਕਾਕ ਦੇ ਨੌਜਵਾਨਾਂ 'ਤੇ ਹੈ- ਸ੍ਰੀ ਸਤਿਗੁਰੂ ਜੀ ਦੀ। ਮੈਂ ਆਪ ਉਹਨਾਂ ਨੂੰ ਨੇੜਿਓਂ ਹੋ ਕੇ ਦੇਖਿਆ ਹੈ।

ਗੁਰਦੁਆਰੇ ਦੇ ਗ੍ਰੰਥੀ ਅਤੇ ਪ੍ਰਧਾਨ ਬਾਰ ਬਾਰ ਕਹਿ ਰਹੇ ਸਨ ਕਿ ਸਵੇਰੇ ਚਾਰ ਵਜੇ ਅੱਜ ਤੱਕ ਕੋਈ ਪ੍ਰੋਗਰਾਮ ਨਹੀਂ ਹੋਇਆ ਹੈ ਅਤੇ ਅਗਰ ਲੋਕਾਂ ਨੂੰ ਦੱਸ ਵੀ ਦਿੱਤਾ ਜਾਵੇ ਕਿ ਸਵੇਰੇ ਚਾਰ ਵਜੇ ਵਾਰ ਲੱਗੇਗੀ, ਤਾਂ ਵੀ ਕੋਈ ਨਹੀਂ ਪਹੁੰਚੇਗਾ। ਪਰ ਨੌਜਵਾਨ ਨਾਮਧਾਰੀ ਆਪਣੇ ਕਹੇ ਤੇ ਅਟੱਲ ਸਨ। ਰਾਜਾ ਸੇਠੀ ਨੇ ਕਿਹਾ ਕਿ ਵਾਰ ਸਵੇਰੇ 4:30 ਵਜੇ ਹੀ ਲੱਗ ਸਕਦੀ ਹੈ ਭਾਵੇਂ ਕੋਈ ਆਵੇ ਜਾਂ ਨਾ ਆਵੇ। ਇਸ ਸਮੇਂ ਤੋਂ ਬਾਅਦ ਵਾਰ ਲਗਾਉਣ ਦੀ ਸਾਨੂੰ ਆਗਿਆ ਨਹੀਂ ਹੈ। ਸਾਡੀ ਵੀ ਮਜਬੂਰੀ ਹੈ। ਅਖ਼ੀਰ ਪ੍ਰਧਾਨ ਜੀ ਨੇ ਕਿਹਾ ਕਿ ਠੀਕ ਹੈ- ਤੁਸੀਂ ਸਵੇਰੇ 4.30 ਵਜੇ ਹੀ ਵਾਰ ਲਗਾਓ, ਅਸੀਂ ਲੋਕਾਂ ਨੂੰ ਦਸ ਦਿੰਦੇ ਹਾਂ। ਜੋ ਵੀ ਆ ਜਾਵੇ ਠੀਕ ਹੈ, ਨਾ ਆਵੇ ਤਾਂ ਵੀ ਠੀਕ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕੀਤੀ, ਜਿਵੇਂ ਚਮਤਕਾਰ ਹੋ ਗਿਆ ਹੋਵੇ। ਅਸੀਂ 20 ਜਨਵਰੀ ਨੂੰ ਸਵੇਰੇ ਮਿੱਥੇ ਪ੍ਰੋਗਰਾਮ ਅਨੁਸਾਰ 4.30 ਵਜੇ ਗੁਰਦੁਆਰੇ ਪਹੁੰਚ ਗਏ। ਲਾਈਟ ਹੈ ਨਹੀਂ ਸੀ ਪਰ ਫੇਰ ਵੀ ਠੀਕ ਸਮੇਂ ਆਸਾ ਦੀ ਵਾਰ ਸ਼ੁਰੂ ਹੋ ਗਈ। ਉੱਥੇ ਦੀ ਵਸੋਂ ਦੇ ਹਿਸਾਬ ਨਾਲ ਕਾਫ਼ੀ ਲੋਕ ਗੁਰਦੁਆਰੇ ਪਹਿਲੋਂ ਹੀ ਆਏ ਹੋਏ ਸਨ। ਸਾਨੂੰ ਬਾਅਦ ਵਿੱਚ ਦੱਸਿਆ ਗਿਆ ਕਿ ਕੁਝ ਸਿੱਖ ਬੱਚੇ ਅਤੇ ਬੀਬੀਆਂ ਸਵੇਰੇ 2.30 ਵਜੇ ਹੀ ਗੁਰਦੁਆਰੇ ਵਾਰ ਸੁਣਨ ਲਈ ਪਹੁੰਚ ਗਏ ਸਨ।

ਵਾਰ ਦੇ ਅਖੀਰ ਵਿੱਚ ਜਦੋਂ 'ਤੁਮ ਘਰਿ ਆਵਹੁ ਮੇਰੇ ਮੀਤੁ' ਪੜ੍ਹ ਰਹੇ ਸਾਂ ਤਾਂ ਮਨ 'ਵੈਰਾਗੀ' ਹੋ ਗਿਆ। ਸ਼ਬਦ ਪੂਰਾ ਕਰਨਾ ਔਖਾ ਹੋ ਗਿਆ। ਗੁਰਮੁਖ ਸਿੰਘ ਸਚਦੇਵ ਨਾਲ ਸਨ। ਇਸੇ ਤਰ੍ਹਾਂ ਜਿਓਂ-ਜਿਓਂ ਸ਼ਬਦ ਪੜ੍ਹ ਰਹੇ ਸਾਂ, ਜਾਪੇ ਹੁਣ ਵੀ ਸਾਡੀ ਪੁਕਾਰ ਚੀਨੀ ਵਾਲੇ ਪਾਤਸ਼ਾਹ- ਸ੍ਰੀ ਸਤਿਗੁਰੂ ਰਾਮ ਸਿੰਘ ਜੀ- ਤੱਕ ਅੱਪੜ ਜਾਵੇਗੀ ਅਤੇ ਰੰਗੂਨ ਦੇ ਕਿਸੇ ਬੰਗਲੇ ਵਿੱਚੋਂ ਇੱਕ ਦਮ ਨਿਕਲ ਕੇ ਸਾਡੇ ਸਾਹਮਣੇ ਆ ਖਲੋਣਗੇ ਅਥਵਾ ਬੱਘੀ ਤੇ ਚੜ੍ਹੇ, ਸੈਰ ਕਰਦੇ ਕਰਦੇ ਸਾਡੇ ਪਾਸ ਆ ਦਰਸ਼ਨ ਦੇਣਗੇ; ਕਿ ਹੁਣ ਵੀ ਸਾਨੂੰ ਅਵਾਜ਼ ਪਈ, ਹੁਣ ਵੀ ਅਵਾਜ਼ ਪਈ।

ਆਸਾ ਦੀ ਵਾਰ ਸਮਾਪਤ ਹੋਈ। ਸਭ ਨਾਲ ਮਿਲੇ। ਇੱਕ ਸਿੱਖ 'ਗਾਈਡ'- ਸ੍.

ਕੁਲਦੀਪ ਸਿੰਘ ਸਾਡੇ ਨਾਲ ਕਰ ਦਿੱਤਾ ਪ੍ਰਧਾਨ ਜੀ ਨੇ। 19 ਜਨਵਰੀ ਨੂੰ ਅਸੀਂ ਸਾਰਾ ਦਿਨ ਰੰਗੂਨ ਦੀਆਂ ਸੜਕਾਂ 'ਤੇ ਘੁੰਮਦੇ ਰਹੇ ਸਾਂ ਪਰ ਕੋਈ ਸਫ਼ਲਤਾ ਨਹੀਂ ਸੀ ਮਿਲੀ। ਸ਼ਾਇਦ ਅੱਜ ਸਾਡੀ ਸਵੇਰੇ ਵਾਲੀ ਪੁਕਾਰ ਹੀ ਸੁਣੀ ਗਈ ਹੋਵੇ, ਸਾਨੂੰ ਉਸ ਥਾਂ ਦੀ ਜਾਣਕਾਰੀ ਮਿਲ ਗਈ, ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਤੋਂ ਲਿਆ ਕੇ ਜੇਲ੍ਹ ਵਿੱਚ ਰੱਖਿਆ ਗਿਆ ਸੀ। ਇੱਹ ਥਾਂ ਜੇਲ੍ਹ ਵਿੱਚ ਔਰਤਾਂ ਦੇ ਵਾਰਡ ਦੇ ਨੇੜੇ ਸੀ ਅਤੇ ਏਥੇ ਇੱਕ ਖੂਹੀ ਵੀ ਸੀ।

ਉਸ ਥਾਂ ਦੀ ਚਰਨ-ਧੂੜ ਅਸੀਂ ਸਭ ਨੇ ਮੱਥੇ ਤੇ ਲਗਾਈ। ਸਭਨਾਂ ਦੇ ਦਿਲਾਂ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤੀ ਪਿਆਰ ਭਰਿਆ ਵੈਰਾਗ ਜਾਗਿਆ। ਗੁਰਮੁਖ ਸਿੰਘ ਸਚਦੇਵ ਤਾਂ ਵੈਨ ਵਿੱਚ ਬੈਠਾ ਸਾਰਾ ਦਿਨ ਵੈਰਾਗ ਦੇ ਸ਼ਬਦ ਹੀ ਪੜ੍ਹਦਾ ਰਿਹਾ। ਸ਼ਾਮ ਨੂੰ ਇੱਕ ਵਾਰ ਫੇਰ ਉਸ ਅਸਥਾਨ ਦੇ ਦਰਸ਼ਨ ਕੀਤੇ ਜਿੱਥੇ ਵੱਡਾ ਹਸਪਤਾਲ ਬਣਨ ਲੱਗਾ ਸੀ ਅਤੇ ਖੂਹੀ ਪੂਰੀ ਜਾ ਰਹੀ ਸੀ। ਹੋਟਲ 'ਚੋਂ ਨਿਕਲਣ ਸਮੇਂ ਹੀ ਮੈਂ ਪੋਲੀਥੀਨ ਦਾ ਇੱਕ ਬੈਗ ਲੈ ਲਿਆ ਅਤੇ ਖੂਹੀ ਪਾਸ ਜਾ ਕੇ ਕੁਛ 'ਧੂੜੀ' ਇਕੱਠੀ ਕਰਕੇ ਉਸ ਵਿੱਚ ਪਾ ਲਈ ਅਤੇ ਯਾਦਗਾਰ ਵਜੋਂ ਦੋ ਇੱਟਾਂ ਖੂਹ ਦੀਆਂ ਨਾਲ ਲੈ ਆਏ। ਸਾਡੇ ਲਈ ਇਹ ਥਾਂ 'ਸੁਹਾਵੀ' ਜੁ ਸੀ ਕਿਉਂਕਿ ਏਥੇ ਸਾਡੇ ਸਤਿਗੁਰੂ ਆ ਕੇ ਬੈਠੇ ਸਨ-

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥
ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥

ਅਗਲੇ ਦਿਨ 21 ਜਨਵਰੀ ਨੂੰ ਦਿਨੇ ਸਾਡੀ ਵਾਪਸੀ ਸੀ। ਸਾਡਾ ਰੈਫਰੈਂਸ-ਟੂਰ ਪੂਰਾ ਹੋਇਆ। ਅਸੀਂ ਸਭ ਭਰੇ ਹੋਏ ਮਨਾਂ ਨਾਲ, ਰੰਗੂਨ ਸ਼ਹਿਰ ਤੋਂ ਹਵਾਈ ਅੱਡੇ ਨੂੰ ਤੁਰੇ। ਬਾਰ ਬਾਰ ਸਭ ਪਿੱਛੇ ਨੂੰ ਮੁੜ ਮੁੜ ਦੇਖ ਰਹੇ ਸਾਂ। ਸਾਡਾ ਬਹੁਤ ਕੁਛ ਪਿੱਛੇ ਜੁ ਰਹਿ ਗਿਆ ਸੀ।

*'ਮੁੜ ਮੁੜ ਕੇ ਦੇਖਤੇ ਹੈਂ ਉਸ ਕੂਚੇ ਕੋ ਹਮ*
*ਸ਼ਾਇਦ ਯਹੀਂ ਕਹੀਂ ਸੇ ਮੇਰਾ ਰਹਿਬਰ ਨਿਕਲ ਆਏ।'*



## ਗੁਰੁ ਮੇਰੈ ਸੰਗਿ ਸਦਾ ਹੈ ਨਾਲੇ

ਪਿਛਲੇ ਕੁਝ ਸਮੇਂ ਵਿੱਚ ਮੈਂ ਕਈ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਬਰਮਾ ਦੀ ਖੋਜ ਯਾਤਰਾ 'ਤੇ ਜਾਂਦਾ ਰਿਹਾ ਹਾਂ। ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਦੀ ਉਸਾਰੀ ਕਰਵਾਈ ਹੈ ਅਤੇ ਨਾਮਧਾਰੀ ਇਤਿਹਾਸ ਨੂ ਹੋਰ ਪ੍ਰਮਾਣੀਕਤਾ-ਪੂਰਨ ਕਰਨ ਲਈ ਸਰਕਾਰੀ ਦਸਤਾਵੇਜ਼ ਇਕੱਠੇ ਕਰਵਾਏ ਹਨ ਅਤੇ ਅਨੇਕਾਂ ਥਾਂਵਾਂ 'ਤੇ ਵਿਅਕਤੀਗਤ ਤੌਰ ਤੇ ਮੈਨੂੰ ਭੇਜ ਕੇ ਠੋਸ ਜਾਣਕਾਰੀਆਂ ਇਕੱਤ੍ਰ ਕਰਵਾਈਆਂ ਹਨ। ਬਰਮਾ ਬਾਰੇ ਖੋਜ ਦਾ ਕੰਮ ਕਈ ਕਾਰਨਾਂ ਕਰਕੇ ਲਗਪਗ ਅਛੂਤਾ ਹੀ ਪਿਆ ਹੋਇਆ ਸੀ। ਜਦੋਂ ਯੋਗ ਸਮਾਂ ਆਇਆ, ਇਹਨਾਂ ਸਤਰਾਂ ਦੇ ਲੇਖਕ ਨੂੰ ਬਰਮਾ ਜਾ ਕੇ ਉਹਨਾਂ ਥਾਵਾਂ ਦੀ ਪ੍ਰਮਾਣੀਕ ਜਾਣਕਾਰੀ ਪ੍ਰਾਪਤ ਕਰਨ ਦਾ ਹੁਕਮ ਹੋਇਆ ਜਿੱਥੇ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਤਿੰਨ ਸੂਬਿਆਂ ਨੂੰ ਅੱਜ ਤੋਂ ਲਗਪਗ 120 ਸਾਲ ਪਹਿਲੋਂ ਰੱਖਿਆ ਗਿਆ ਸੀ।

ਸਾਲ 1962 ਈ. ਤੋਂ ਬਰਮਾ (ਜਿਸਨੂੰ ਹੁਣ 'ਮਯਮਾਰ' ਆਖਦੇ ਹਨ) ਵਿੱਚ ਫ਼ੌਜੀ ਸ਼ਾਸਨ ਹੋ ਜਾਣ ਕਰਕੇ ਵੱਡੀ ਗਿਣਤੀ ਵਿੱਚ ਭਾਰਤੀਆਂ ਨੂੰ ਉੱਥੋਂ ਨਿਕਲਨਾ ਪਿਆ ਸੀ ਅਤੇ ਉਸ ਦੇਸ਼ ਵਿੱਚ ਬਦੇਸ਼ੀਆਂ ਦੇ ਦਾਖ਼ਲੇ ਉਤੇ ਪਾਬੰਦੀ ਲਗਾ ਦਿੱਤੀ ਗਈ ਸੀ। ਹੁਣ ਪਿਛਲੇ ਕੁਝ ਸਾਲਾਂ ਤੋਂ ਬਰਮਾ ਤੇਜ਼ੀ ਨਾਲ ਤਰੱਕੀ ਦੀ ਰਾਹ ਤੇ ਚੱਲ ਪਿਆ ਹੈ। ਬਰਮਾ ਦੀ ਯਾਤਰਾ ਕਰਨ ਵਾਸਤੇ ਬਦੇਸ਼ੀਆਂ ਨੂੰ ਖੁੱਲ੍ਹ ਵੀ ਮਿਲ ਗਈ ਹੋਈ ਹੈ ਅਤੇ ਹੋਰ ਕਈ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ। ਹੁਣ ਸੈਲਾਨੀ ਵੱਡੀ ਗਿਣਤੀ ਵਿੱਚ ਬਰਮਾ ਅਰਥਾਤ ਮਯਮਾਰ ਦੀ ਯਾਤਰਾ 'ਤੇ ਜਾ ਰਹੇ ਹਨ।

ਪਹਿਲਾਂ, 1986 ਵਿੱਚ ਇਸ ਲੇਖਕ ਨੂੰ ਬਰਮਾ ਜਾਣ ਦਾ ਹੁਕਮ ਹੋਇਆ ਸੀ, ਪਰ ਉਸ ਸਮੇਂ ਵੀਜ਼ਾ ਮਿਲਣਾ ਸ਼ੁਰੂ ਨਹੀਂ ਸੀ ਹੋਇਆ। 1993 ਵਿੱਚ ਫੇਰ ਆਗਿਆ ਹੋਈ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜਨਵਰੀ 1994 ਵਿੱਚ ਮੈਨੂੰ ਬਰਮਾ ਜਾਣ ਦਾ ਮੌਕਾ ਮਿਲਿਆ। ਪਰ ਇਹ ਲੇਖ ਮੈਂ ਬਰਮਾ ਦੀ ਖੋਜ ਪੱਖੋਂ ਨਹੀਂ ਲਿਖ ਰਿਹਾ ਹਾਂ, ਸਗੋਂ ਭਾਵਨਾਤਮਕ ਪੱਖੋਂ ਜੋ ਤਜੁਰਬੇ ਮੈਨੂੰ ਬਰਮਾ ਦੀਆਂ ਯਾਤਰਾਵਾਂ ਦੌਰਾਨ ਹੋਏ, ਉਹ ਮੈਂ ਪਾਠਕਾਂ ਨਾਲ ਸਾਂਝੇ ਕਰ ਰਿਹਾ ਹਾਂ। ਇਹਨਾਂ ਯਾਤਰਾਵਾਂ ਦੌਰਾਨ ਮੈਨੂੰ ਇਹ ਲਗਾਤਾਰ ਮਹਿਸੂਸ ਹੁੰਦਾ ਰਿਹਾ ਹੈ ਕਿ ਕੋਈ ਮਹਾਨ ਗ਼ੈਬੀ ਤਾਕਤ ਸਾਡੇ ਨਾਲ ਨਾਲ ਹੈ ਅਤੇ ਸਾਡੀ ਸਹਾਇਤਾ ਕਰ ਰਹੀ ਹੈ। ਉਹ ਮਹਾਨ ਗ਼ੈਬੀ ਤਾਕਤ ਕਿਹੜੀ ਸੀ, ਪਾਠਕ ਪੜ੍ਹਕੇ ਆਪ ਅਨੁਮਾਨ ਲਗਾਉਣ ਤਾਂ ਚੰਗਾ ਹੈ।

**ਅਰਦਾਸ ਮਨਜ਼ੂਰ ਹੋਈ**

ਪਹਿਲੀ ਬਰਮਾ ਯਾਤਰਾ 'ਤੇ ਜਾਣ ਸਮੇ ਬੰਕੋਕ ਦੇ ਪੰਜ ਨੌ-ਜਵਾਨ- ਰਾਜਾ ਸੇਠੀ, ਹਰਪਾਲ ਸਿੰਘ, ਗੁਰਮੁਖ ਸਿੰਘ ਸਚਦੇਵ, ਤਰਲੋਕ ਸਿੰਘ ਅਤੇ ਬਲਵੰਤ ਸਿੰਘ- ਵੀ ਮੇਰੇ ਨਾਲ ਰੰਗੂਨ ਗਏ ਸਨ। 18 ਜਨਵਰੀ 1994 ਰਾਤ ਸੱਤ ਕੁ ਵਜੇ ਅਸੀਂ ਬੰਕੋਕ ਤੋਂ ਚਲਕੇ ਯੈਂਗੁਨ (ਰੰਗੂਨ ਨੂੰ ਅੱਜ ਕਲ 'ਯੈਂਗੁਨ' ਕਹਿੰਦੇ ਹਨ) ਹਵਾਈ ਅੱਡੇ 'ਤੇ ਉਤਰੇ। ਇਮੀਗ੍ਰੇਸ਼ਨ ਚੈਕਅੱਪ ਤੋਂ ਰਾਜਾ ਸੇਠੀ ਨੂੰ ਛੱਡ ਕੇ ਬਾਕੀ ਅਸੀਂ ਸਾਰੇ ਛੇਤੀ ਹੀ ਫ਼ਾਰਗ ਹੋ ਗਏ। ਰਾਜਾ ਸੇਠੀ, ਇੱਕ ਮਹੱਤਵਪੂਰਨ ਕਾਗਜ਼ ਜੋ ਵੀਜ਼ਾ ਦਿੰਦਿਆਂ ਅੰਬੈਸੀ ਵਾਲੇ ਨਾਲ ਦਿੰਦੇ ਹਨ, ਬੰਕੋਕ ਘਰੇ ਹੀ ਭੁੱਲ ਆਇਆ ਸੀ ਇਸ ਲਈ ਉਸ ਨੂੰ ਇਮੀਗ੍ਰੇਸ਼ਨ ਵਾਲਿਆਂ ਉਥੇ ਹੀ ਰੋਕ ਲਿਆ। ਅਸੀਂ ਸਭ ਦੂਸਰੇ ਪਾਸੇ ਖੜ੍ਹੇ ਇੰਤਜ਼ਾਰ ਕਰ ਰਹੇ ਸਾਂ ਰਾਜਾ ਸੇਠੀ ਦੇ ਆਉਣ ਦਾ। ਜਦੋਂ ਸਾਰੇ ਯਾਤਰੀ ਨਿਪਟ ਗਏ ਤਾਂ ਹਵਾਈ ਅੱਡੇ ਦੇ ਇਮੀਗ੍ਰੇਸ਼ਨ ਅਫ਼ਸਰ ਨੇ ਫੇਰ ਰਾਜਾ ਸੇਠੀ ਨੂੰ ਕੋਲ ਬੁਲਾ ਕੇ ਉਸ ਪਾਸੋਂ ਪਾਸਪੋਰਟ ਸਾਈਜ਼ ਦੀਆਂ ਦੋ ਫੋਟੋਆਂ ਮੰਗੀਆਂ ਤਾਂ ਜੁ ਨਵਾਂ ਫਾਰਮ ਭਰਿਆ ਜਾਵੇ, ਪਰ ਸੇਠੀ ਕੋਲ ਫੋਟੋਆਂ ਵੀ ਨਹੀਂ ਸਨ। ਇਮੀਗ੍ਰੇਸ਼ਨ ਅਫ਼ਸਰ ਨੇ ਖਿਝ ਕੇ ਕਿਹਾ-ਇਸ ਨੂੰ ਵਾਪਸ ਭੇਜੋ।

ਜਦੋਂ ਇਸ ਗਲ ਦਾ ਸਾਨੂੰ ਪਤਾ ਲੱਗਾ ਤਾਂ ਅਸੀਂ ਬੜੇ ਪਰੇਸ਼ਾਨ ਹੋਏ। ਰਾਜਾ ਸੇਠੀ ਸਾਡੇ ਟੂਰ ਦੀ ਅਗਵਾਈ ਕਰ ਰਿਹਾ ਸੀ। ਵਾਪਸ ਭੇਜ ਦੇਣ ਦੀ ਖ਼ਬਰ ਸੁਣ ਕੇ ਸਾਨੂੰ ਨਿਰਾਸ਼ਾ ਜਿਹੀ ਹੋਈ ਕਿ ਯਾਤਰਾ ਸ਼ੁਰੂ ਹੁੰਦਿਆਂ ਹੀ ਵਿਘਨ ਪੈਣ ਲੱਗਾ ਹੈ। ਅਸੀਂ ਕੁਝ ਕਰ ਨਹੀਂ ਸਾਂ ਸਕਦੇ ਪਰ ਸਾਨੂੰ ਸੁਖ਼ਦ ਹੈਰਾਨੀ ਓਦੋਂ ਹੋਈ ਜਦੋਂ ਥੋੜ੍ਹੀ ਦੇਰ ਬਾਅਦ ਹੀ ਰਾਜਾ ਸੇਠੀ ਹਸਦਿਆਂ ਹੋਇਆਂ ਸਾਡੇ ਕੋਲ ਆ ਗਿਆ। ਅਗਲੀ ਗੱਲ ਰਾਜਾ ਸੇਠੀ ਦੇ ਸ਼ਬਦਾਂ ਵਿੱਚ- "ਜਦੋਂ ਸਾਰੇ ਯਾਤਰੀ ਨਿਪਟ ਗਏ ਤਾਂ ਅਫ਼ਸਰਾਂ ਨੇ ਮੈਨੂੰ ਬੁਲਾ ਕੇ ਦੋ ਫੋਟੋਆਂ ਮੰਗੀਆਂ, ਪਰ ਮੇਰੇ ਕੋਲ ਕੋਈ ਫੋਟੋ ਨਹੀਂ ਸੀ। ਇਸ 'ਤੇ ਇਮੀਗ੍ਰੇਸ਼ਨ ਅਫ਼ਸਰ ਨੇ ਗੁੱਸੇ ਨਾਲ ਅੰਗ੍ਰੇਜ਼ੀ ਵਿਚ ਮੇਨੂੰ ਵਾਪਸ ਭੇਜ ਦੇਣ ਲਈ ਕਹਿ ਦਿੱਤਾ। ਮੈਨੂੰ ਬੜੀ ਨਿਰਾਸ਼ਾ ਹੋਈ ਅਤੇ ਵਾਪਸ ਭੇਜਣ ਬਾਰੇ ਸੁਣ ਕੇ ਘਬਰਾ ਗਿਆ। ਝੱਟ ਹੀ ਜੋੜੇ ਲਾਹ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੱਥ ਜੋੜ ਅਰਦਾਸ ਕੀਤੀ- ਹੇ ਸੱਚੇ ਪਾਤਸ਼ਾਹ ਜੀਓ, ਅਸੀਂ ਆਪ ਜੀ ਦੇ ਅਸਥਾਨਾਂ ਨੂੰ ਦੇਖਣ ਭਾਲਣ ਲਈ ਇਸ ਮੁਲਕ ਵਿੱਚ ਆਏ ਹਾਂ। ਕਿਰਪਾ ਕਰੋ- ਜੋ ਅੜਚਨ ਪਈ ਹੈ, ਉਹ ਦੂਰ ਹੋਵੇ। ਅਜੇ ਮੈਂ ਅਰਦਾਸ ਪੂਰੀ ਹੀ ਕੀਤੀ ਸੀ ਕਿ ਉਸੇ ਅਫਸਰ ਨੇ ਮੈਨੂੰ ਬੁਲਾ ਕੇ ਅੰਦਰ ਲੰਘ ਜਾਣ ਦਾ ਇਸ਼ਾਰਾ ਕਰ ਦਿੱਤਾ। ਕੋਈ ਫੋਟੋ ਨਹੀਂ ਲਈ, ਕੋਈ ਫ਼ਾਰਮ ਨਹੀਂ ਭਰਿਆ। ਵੱਡਾ ਅਸਚਰਜ ਹੋਇਆ ਮੈਨੂੰ ਕਿ ਅਰਦਾਸ ਸਮਾਪਤ ਹੁੰਦਿਆਂ ਹੀ ਮੇਰੀ ਅੜਚਨ ਦੂਰ ਹੋ ਗਈ ਹੈ। ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ।" ਅਸੀਂ ਵੀ ਹੈਰਾਨ ਸਾਂ ਕਿ ਇਹ ਸਭ ਕਿਸ ਤਰ੍ਹਾਂ ਹੋ ਗਿਆ? ਸਭ ਖ਼ੁਸ਼ੀ ਖ਼ੁਸ਼ੀ ਬੈਲਟ ਤੋਂ ਆਪਣਾ ਸਮਾਨ ਚੁੱਕਣ ਲਈ ਤੁਰ ਪਏ। ਜਾਣਿਆਂ ਇਹ ਸਭ 'ਅਰਦਾਸ ਦਾ ਹੀ ਚਮਤਕਾਰ' ਸੀ। ਜਿਸ ਅੱਗੇ ਅਰਦਾਸ ਕੀਤੀ ਹੈ, ਉਸੇ ਨੇ ਹੀ ਸਵੀਕਾਰ ਕੀਤੀ ਹੈ।

**ਫ਼ਾਟਕ ਖੁੱਲ੍ਹੇ**

ਰੰਗੂਨ ਸ਼ਹਿਰ ਵਿੱਚ ਸਿੱਖਾਂ ਦੀ ਆਬਾਦੀ ਬਹੁਤ ਹੀ ਘੱਟ ਹੈ, ਮਸਾਂ 12-15 ਘਰ

ਹੋਣਗੇ। ਸਿਖ ਟੈਂਪਲ ਰੰਗੂਨ ਗੁਰਦੁਆਰੇ ਅਤੇ ਉੱਥੇ ਰਹਿੰਦੇ ਸਿੱਖਾਂ ਪਾਸੋਂ ਸਾਨੂੰ ਲੋੜੀਂਦੀ ਜਾਣਕਾਰੀ ਕੋਈ ਨਾ ਮਿਲੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜਿਆਂ 120 ਸਾਲ ਤੋਂ ਉਪਰ ਹੋ ਚੁੱਕੇ ਸਨ ਅਤੇ ਅੱਜ ਦੇ ਹਾਲਾਤ ਵੀ ਬਦਲ ਚੁੱਕੇ ਸਨ। ਸ੍ਰੀ ਸਤਿਗੁਰੂ ਜੀ ਬਾਰੇ ਅਤੇ ਦਿੱਲੀ ਦੇ ਆਖ਼ਰੀ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫ਼ਰ' ਬਾਰੇ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ। ਪੁੱਛਦਿਆਂ ਪਛਾਂਦਿਆਂ ਸਾਨੂੰ ਪੁਰਾਣੀ ਜੇਲ੍ਹ ਬਾਰੇ ਜਾਣਕਾਰੀ ਮਿਲੀ, ਜੋ ਕਾਫ਼ੀ ਸਮਾਂ ਪਹਿਲਾਂ ਤੋੜ ਦਿੱਤੀ ਗਈ ਸੀ ਅਤੇ ਹੁਣ ਉਸ ਥਾਂ ਉਤੇ ਛੇ ਸੌ ਬਿਸਤਰਿਆਂ ਦਾ ਹਸਪਤਾਲ ਬਣਾਏ ਜਾਣ ਦੀ ਤਿਆਰੀ ਹੋ ਰਹੀ ਸੀ। ਸਰਕਾਰੀ ਡਾਕੂਮੈਂਟਾਂ ਦੇ ਹਿਸਾਬ ਅਨੁਸਾਰ ਸਾਨੂੰ ਜੇਲ੍ਹ ਵਾਲੀ ਉਸ ਥਾਂ ਬਾਰੇ ਜਾਣਕਾਰੀ ਹੋ ਗਈ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਤੋਂ  ਲਿਜਾ ਕੇ ਰੱਖਿਆ ਗਿਆ ਸੀ। ਇਹ ਥਾਂ ਰੰਗੂਨ ਜੇਲ੍ਹ ਦੇ ਯੂਰੋਪੀਅਨ ਵਾਰਡ ਅਤੇ ਇਸਤ੍ਰੀਆਂ ਦੇ ਵਾਰਡ ਦੇ ਨਾਲ ਲੱਗਦੀ ਸੀ ਅਤੇ ਓਥੇ ਇੱਕ ਖੂਹ ਵੀ ਹੈ ਸੀ। ਪਤਾ ਕਰਨ ਲਈ ਅਸੀਂ ਇੱਕ ਦੋ-ਭਾਸ਼ੀਏ ਨੂੰ ਨਾਲ ਲੈ ਕੇ ਗਏ ਸਾਂ। ਹਸਪਤਾਲ ਬਣਨ ਵਾਲੀ ਥਾਂ ਦੇ ਚਾਰ-ਚੁਫ਼ੇਰੇ ਤਾਰਾਂ ਦਾ ਜੰਗਲਾ ਲਗਾਇਆ ਹੋਇਆ ਸੀ ਅਤੇ ਇੱਕ ਵੱਡਾ ਗੇਟ ਸੀ ਅਤੇ ਨਾਲ ਇੱਕ ਛੋਟਾ ਗੇਟ। ਵੱਡਾ ਗੇਟ ਬਿਨਾਂ ਖੋਲ੍ਹੇ ਆਉਣ ਜਾਣ ਲਈ ਸੀ। ਜਦੋਂ ਅਸੀਂ ਉਸ ਥਾਂ 'ਤੇ ਪੁੱਜੇ ਤਾਂ ਮੇਨ-ਗੇਟ ਖੁੱਲ੍ਹਾ ਹੋਇਆ ਸੀ। ਫੌਜੀ ਕਾਨੂੰਨ ਅਨੁਸਾਰ ਬਰਮਾ ਵਿਚ ਟੂਰਿਸਟ ਕਿਸੇ ਵੀ ਸਰਕਾਰੀ ਥਾਂ ਜਾਂ ਦਫ਼ਤਰ ਵਿਚ ਪਹਿਲੇ ਤੋਂ ਪ੍ਰਾਪਤ ਕੀਤੀ ਗਈ ਆਗਿਆ ਤੋਂ ਬਿਨਾ ਨਹੀਂ ਸਨ ਜਾ ਸਕਦੇ। ਇਸ ਅਨੁਸਾਰ ਸਾਡਾ ਵਲਗਣ ਵਾਲੀ ਥਾਂ ਤੇ ਜਾਣਾ ਵੀ ਗ਼ੈਰ-ਕਾਨੂੰਨੀ ਸੀ। ਪਰ ਅਸੀਂ ਸਭ ਹਸਪਤਾਲ ਵਾਲੀ ਵਲਗਣ ਦੇ ਅੰਦਰ ਚਲੇ ਗਏ। ਉੱਥੇ ਇੱਕ ਛੋਟੀ ਜਿਹੀ ਝੁੱਗੀ ਬਣੀ ਹੋਈ ਸੀ ਅਤੇ ਇੱਕ 12 ਕੁ ਸਾਲ ਦੀ ਬਰਮੀ ਲੜਕੀ ਬਾਹਰ ਖੜ੍ਹੀ ਸੀ।

ਸਾਨੂੰ ਵੇਖ ਕੇ ਉਹ ਲੜਕੀ ਸਾਡੇ ਕੋਲ ਆ ਗਈ। ਬੰਕੋਕ ਦੇ ਸਾਰੇ ਨੌ-ਜਵਾਨ ਨਾਮਧਾਰੀ ਪਹਿਰਾਵੇ ਵਿੱਚ ਸਨ ਪਰ ਮੈਂ ਨੋਕਦਾਰ ਦਸਤਾਰ ਸਜਾਈ ਹੋਈ ਸੀ ਅਤੇ ਪੈਂਟ-ਕਮੀਜ਼ ਪਾਈ ਹੋਈ ਸੀ। ਲੜਕੀ ਸਾਡੇ ਕੋਲ ਆ ਕੇ ਲੰਮਾਂ ਸਮਾਂ ਮੇਰੇ ਵੱਲ ਵੇਖਦੀ ਰਹੀ। ਏਨੇ ਨੂੰ ਉਸ ਦੀ ਮਾਂ ਵੀ ਆ ਗਈ। ਦੋ-ਭਾਸ਼ੀਏ ਦੀ ਮਦਦ ਨਾਲ ਅਸੀਂ ਉਸ ਲੜਕੀ ਦੀ ਮਾਂ ਨੂੰ ਪੁੱਛਿਆ ਕਿ ਇਹ ਲੜਕੀ ਸਾਡੇ ਵੱਲ ਕੀ ਵੇਖ ਰਹੀ ਹੈ। ਉਸ ਦੀ ਮਾਂ ਨੇ ਦੱਸਿਆ ਕਿ ਉਸ ਲੜਕੀ ਦਾ ਨਾਨਾ ਸਿੱਖ ਸੀ ਅਤੇ ਨੋਕਦਾਰ ਦਸਤਾਰ ਸਜਾਉਂਦਾ ਸੀ, ਮੇਰੇ ਵਰਗੀ ਇਸ ਲਈ ਲੜਕੀ ਮੇਰੇ ਵੱਲ ਬੜੇ ਧਿਆਨ ਨਾਲ ਵੇਖ ਰਹੀ ਸੀ।

ਦੋ-ਭਾਸ਼ੀਏ ਨੇ ਉਸ ਨੂੰ ਖੂਹ ਬਾਰੇ ਪੁੱਛਿਆ। ਲੜਕੀ ਦੀ ਮਾਂ ਨੇ 'ਹਾਂ ਹੈ' ਕਹਿ ਕੇ ਸਾਨੂੰ ਉਹ ਥਾਂ ਲੈ ਜਾ ਕੇ ਦਿਖਾ ਦਿੱਤੀ।

ਖੂਹ ਵੱਡੇ ਆਕਾਰ ਦਾ ਸੀ। ਕਾਫ਼ੀ ਸਮਾਂ ਅਸੀਂ ਸਭ ਨੇ ਓਥੇ ਬਿਤਾਇਆ ਅਤੇ ਉਸ ਥਾਂ ਦੀ ਸਰਕਾਰੀ ਦਸਤਾਵੇਜ਼ਾਂ ਦੇ ਆਧਾਰ 'ਤੇ ਜਾਂਚ ਕੀਤੀ। ਚਾਰ-ਚੁਫ਼ੇਰੇ ਬਹੁਤ ਘਾਹ ਉੱਗੀ ਹੋਈ ਸੀ ਅਤੇ ਖੂਹ ਲਗਪਗ ਪੂਰਿਆ ਜਾ ਚੁੱਕਾ ਸੀ ਖੂਹ। ਕੇਵਲ ਅੱਠ ਕੁ ਫੁੱਟ ਭਰਨਾ ਰਹਿੰਦਾ ਸੀ। ਸਾਨੂੰ ਕਿਉਂ ਨਾ ਰੋਕਿਆ ਟੋਕਿਆ ਗਿਆ ਅਗੇ ਚੱਲਕੇ ਗਲ ਕਰਾਂਗਾ। ਮੈਂ ਆਪਣੇ ਨਾਲ ਇੱਕ ਪੋਲੀਥੀਨ ਬੈਗ ਲੈ ਕੇ ਗਿਆ ਸਾਂ। ਥੋੜ੍ਹੀ ਜਿਹੀ ਮਿੱਟੀ

ਉਸ ਵਿਚ ਪਾ ਲਈ ਅਤੇ ਖੂਹ ਦੀਆਂ ਦੋ ਇੱਟਾਂ ਵੀ ਲਾਹ ਲਈਆਂ। ਕੁਝ ਸਮਾਂ ਬਿਤਾਅ ਕੇ ਅਸੀਂ ਸਭ ਹੋਟਲ ਵਾਪਸ ਆ ਗਏ। ਅਗਲੇ ਦਿਨ, ਅਰਥਾਤ ਤੀਸਰੇ ਦਿਨ ਸਾਡੀ ਵਾਪਸੀ ਸੀ ਕਿਉਂਕਿ ਮਰਗੋਈ ਤੇ ਮੌਲਮੀਨ ਜਾਣ ਬਾਰੇ ਸਾਨੂੰ ਕਿਸੇ ਵੀ ਸੂਚਨਾ-ਏਜੰਸੀ ਤੋਂ ਕੋਈ ਪੁਖ਼ਤਾ ਜਾਣਕਾਰੀ ਨਾ ਮਿਲ ਸਕੀ। ਸਵੇਰੇ ਹੋਟਲ 'ਕੰਫਰਟ ਇੰਨ' ਦੇ ਚੀਨੀ ਮਾਲਕ ਨਾਲ ਖੂਹ ਵਾਲੀ ਥਾਂ ਬਾਰੇ ਰਾਜਾ ਸੇਠੀ ਨੇ ਗੱਲਬਾਤ ਕੀਤੀ। ਉਸ ਨੇ ਥਾਂ ਦੇਖਣ ਦੀ ਇੱਛਾ ਪ੍ਰਗਟ ਕੀਤੀ।

ਵਾਪਸੀ ਦੀ ਸਾਰੀ ਤਿਆਰੀ ਕਰਕੇ ਅਸੀਂ ਸਭ ਚੀਨੇ ਨੂੰ ਨਾਲ ਲੈ ਕੇ ਫੇਰ ਪੁਰਾਣੀ ਜੇਲ੍ਹ ਵਾਲੀ ਥਾਂ 'ਤੇ ਗਏ। ਅਜੇ ਉਸ ਨੂੰ ਖੂਹ ਵਾਲੀ ਥਾਂ ਦਿਖਾਲ ਹੀ ਰਹੇ ਸਾਂ ਕਿ ਉਥੋਂ ਦੇ ਕੁਝ ਕਰਮਚਾਰੀ ਸਾਡੇ ਪਾਸ ਆ ਗਏ ਅਤੇ ਉਨ੍ਹਾਂ ਨੇ ਸਾਨੂੰ ਕਿਹਾ ਕਿ ਅਸੀਂ ਅੰਦਰ ਕਿਉਂ ਆਏ ਹਾਂ? ਉਹਨਾਂ ਵਿੱਚੋਂ ਇੱਕ ਨੇ ਪਹਿਰੇ ਵਾਲੇ ਨੂੰ ਪੁਛਿਆ ਕਿ ਤਾਲਾ ਕਿਸ ਨੇ ਅਤੇ ਕਿਉਂ ਖੋਲ੍ਹਿਆ ਹੈ? ਅਸੀਂ ਦੱਸਿਆ ਕਿ ਗੇਟ ਦਾ ਤਾਲਾ ਕਿਸੇ ਨੇ ਨਹੀਂ ਸੀ ਖੋਲ੍ਹਿਆ, ਸਗੋਂ ਜਦੋਂ ਅਸੀਂ ਆਏ ਸਾਂ, ਪਹਿਲੋਂ ਤੋਂ ਹੀ ਗੇਟ ਖੁੱਲ੍ਹਾ ਪਿਆ ਸੀ। ਉਨ੍ਹਾਂ ਕਿਹਾ ਅਗਰ ਤੁਸੀਂ ਅੰਦਰ ਆਉਣਾ ਚਾਹੁੰਦੇ ਹੋ ਤਾਂ ਪਹਿਲਾਂ ਸੰਬੰਧਿਤ ਦਫ਼ਤਰ ਤੋਂ ਆਗਿਆ ਲਓ, ਤੁਸੀਂ ਬਿਨਾ ਇਜ਼ਾਜ਼ਤ ਅੰਦਰ ਨਹੀਂ ਆ ਸਕਦੇ। ਸਾਡਾ ਕੰਮ ਹੋ ਚੁੱਕਾ ਸੀ ਅਤੇ ਚੀਨੇ ਨੂੰ ਥਾਂ ਦਿਖਾਈ ਜਾ ਚੁੱਕੀ ਸੀ, ਅਸੀਂ ਸਭ ਵਾਪਸ ਆ ਗਏ। ਗੇਟ ਨੂੰ ਤਾਲਾ ਲਗਾ ਦਿੱਤਾ ਗਿਆ। ਇਸ ਨੂੰ ਸੰਯੋਗ ਕਹਿ ਲਵੋ ਜਾਂ ਹੋਰ। ਗੇਟ ਸ਼ਾਇਦ ਸਾਡੇ ਲਈ ਹੀ ਖੋਲ੍ਹਿਆ ਪਿਆ ਸੀ। ਨਹੀਂ ਤਾਂ ਸ਼ਾਇਦ ਸਾਨੂੰ ਖੂਹ ਵਾਲੀ ਥਾਂ ਲੱਭਣੀ ਔਖੀ ਹੁੰਦੀ। ਜਾਣਿਆ ਜਿਵੇਂ ਦੁਆਪਰ ਯੁੱਗ ਵਿਚ ਮਥੁਰਾ ਕਾਰਾਗਾਰ ਦੇ ਗੇਟ ਆਪੇ ਖੁੱਲ੍ਹ ਗਏ ਸਨ, ਉਸੇ ਤਰ੍ਹਾਂ ਸਾਡੀ ਮਦਦ ਲਈ ਰੰਗੂਨ-ਜੇਲ੍ਹ ਵਾਲੀ ਥਾਂ ਦੇ ਗੇਟ ਵੀ ਖੁਲ੍ਹਵਾ ਰੱਖੇ ਸਨ 'ਗ਼ੈਬੀ ਸ਼ਕਤੀ' ਨੇ।

**ਅਲੌਕਿਕ ਦਰਸ਼ਨ**

ਰੰਗੂਨ ਅਸੀਂ 18 ਜਨਵਰੀ ਰਾਤ ਨੂੰ ਪਹੁੰਚੇ ਸਾਂ ਅਤੇ ਤੀਸਰੇ ਦਿਨ ਅਰਥਾਤ 21 ਜਨਵਰੀ ਰਾਤ ਨੂੰ ਬੰਕੋਕ ਵਾਪਸ ਆ ਗਏ। ਰਾਤ ਦਾ ਖਾਣਾ ਤਰਲੋਕ ਸਿੰਘ ਦੇ ਘਰ ਛਕਿਆ। ਵਾਪਸੀ ਸਮੇਂ ਤੋਂ ਹੀ ਮੈਂ ਮਨ ਕਰਕੇ ਸਰਕਾਰੀ ਦਸਤਾਵੇਜ਼ਾਂ ਵਿੱਚ ਗੁੰਮਿਆ ਹੋਇਆ ਸਾਂ। ਪੁਸਤਕਾਂ ਮੇਰੇ ਪਾਸ ਹੈ ਨਹੀਂ ਸਨ। ਪਰਸ਼ਾਦਾ ਛਕਣ ਤੋਂ ਬਾਅਦ ਮੈਂ ਤਰਲੋਕ ਸਿੰਘ ਨੂੰ ਪੁੱਛਿਆ ਕਿ ਸੁਰਜੀਤ ਸਿੰਘ ਖੁਰਾਣਾ ਦਾ ਘਰ ਕਿੱਥੇ ਕੁ ਹੈ? ਉਸ ਦੇ ਦੱਸਣ 'ਤੇ ਕਿ ਏਥੋਂ ਬਿਲਕੁਲ ਨੇੜੇ ਹੀ ਹੈ, ਮੈਂ ਇੱਕ ਜਣੇ ਨੂੰ ਨਾਲ ਲੈ ਕੇ ਰਾਤ 10.30 ਵਜੇ ਖੁਰਾਣਾ ਜੀ ਪਾਸ ਪੁੱਜਾ। ਐਨੇ ਹਨੇਰੇ ਆਉਣ ਕਰਕੇ ਸਭ ਹੈਰਾਨ ਸਨ। ਮੈਂ ਖੁਰਾਣਾ ਜੀ ਨੂੰ ਲੋੜੀਂਕੀ ਪੁਸਤਕਾਂ ਬਾਰੇ ਪੁੱਛਿਆ, ਉਨਾ ਕਿਹਾ ਹਾਂ ਹੈਨ। ਮੈਂ ਉਹਨਾਂ ਪਾਸੋਂ ਦਸਤਾਵੇਜ਼ਾਂ ਦੀਆਂ ਲੋੜੀਂਦੀਆਂ ਪੁਸਤਕਾਂ ਲੈ ਕੇ ਵਾਪਸ ਆ ਗਿਆ ਅਤੇ ਰਾਤ 11 ਕੁ ਵਜੇ ਰਾਜਾ ਸੇਠੀ ਦੀ ਕੋਠੀ ਪੁੱਜ ਗਏ।

ਸੌਣ ਵਾਲੇ ਕਮਰੇ ਵਿੱਚ ਜਾ ਕੇ ਮੈਂ ਪੁਸਤਕਾਂ ਪੜਨ ਘੋਖਣ ਲੱਗ ਪਿਆ। ਥੋੜ੍ਹੇ ਸਮੇਂ ਬਾਅਦ, ਮੇਰੇ ਕਮਰੇ ਦੀ ਬੱਤੀ ਜਗਦੀ ਦੇਖ ਕੇ ਰਾਜਾ ਸੇਠੀ ਆਇਆ। ਉਸਨੇ ਸਮਝਿਆ ਕਿ ਸ਼ਾਇਦ ਮੈਨੂੰ ਕੁਝ ਚਾਹੀਦਾ ਹੈ? ਮੈਂ ਦੱਸਿਆ ਕਿ ਮੈਨੂੰ ਕੁਝ ਵੀ ਨਹੀਂ ਚਾਹੀਦਾ। ਥੋੜ੍ਹਾ

ਕੰਮ ਕਰਕੇ ਮੈਂ ਫੇਰ ਆਰਾਮ ਕਰਾਂਗਾ। ਇਸ ਤਰ੍ਹਾਂ ਲਗਪਗ ਰਾਤ ਦਾ ਇੱਕ ਵੱਜ ਗਿਆ। ਲੋੜੀਂਦੀ ਜਾਣਕਾਰੀਆਂ ਨੋਟ ਕਰਕੇ, ਮੈਂ ਬੱਤੀ ਬੰਦ ਕਰ ਕੇ ਲੇਟ ਗਿਆ।

ਨੀਂਦ ਦਾ ਸੁਭਾਵਿਕ ਸਮਾਂ ਨਿਕਲ ਜਾਣ ਕਰਕੇ ਨੀਂਦ ਨਹੀਂ ਸੀ ਆ ਰਹੀ, ਪਰ ਮੈਂ ਨੇਤਰ ਬੰਦ ਕਰਕੇ ਲੇਟਿਆ ਹੋਇਆ ਸਾਂ। ਥੋੜ੍ਹੇ ਚਿਰ ਬਾਅਦ ਜੋ ਦ੍ਰਿਸ਼ ਮੈਂ ਦੇਖਿਆ ਉਸਦਾ ਵਰਨਣ ਕਰਨਾ ਮੇਰੇ ਵੱਸ ਤੋਂ ਬਾਹਰ ਹੈ। ਬਸ ਇੱਥੇ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ, ਕੁਝ ਬਚਨ ਬਿਲਾਸ ਵੀ ਹੋਏ। ਸਤਿਗੁਰੂ ਜੀ ਨੇ ਇੱਟ ਲਿਆਉਣ ਬਾਰੇ ਬਚਨ ਕੀਤਾ ਅਤੇ ਕੁਝ ਬਖਸ਼ਿਸ਼ ਭਰੇ ਆਸ਼ੀਰਵਾਦ ਦਿੱਤੇ। ਇੱਕ ਆਸ਼ੀਰਵਾਦ ਮੇਰਾ ਮਕਾਨ ਬਾਰੇ ਸੀ, ਜਿਸ ਬਾਰੇ ਲਗਪਗ ਡੇਢ ਕੁ ਸਾਲ ਪਹਿਲਾਂ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ ਹੋਈ ਸੀ ਪਰ ਕੁਛ ਵਿਘਨ ਪੈ ਰਹੇ ਸਨ। ਮੇਰੇ ਮੱਥਾ ਟੇਕਣ ਤੋਂ ਬਾਅਦ ਉਹ 'ਲੰਮੀ ਸੂਰਤ' ਅਦ੍ਰਿਸ਼ ਹੋ ਗਈ।

ਮੈਂ ਜਾਗ ਰਿਹਾ ਸਾਂ, ਪਰ ਸਭ ਕੁਝ ਇੱਕ ਸੁਪਨੇ ਵਰਗਾ ਜਾਪਿਆ। ਇੱਕ ਅਲੌਕਿਕ ਸੀਨ ਕੁਝ ਹੀ ਪਲਾਂ ਵਿੱਚ ਚਮਕ ਦਿਖਾ ਕੇ ਓਝਲ ਹੋ ਗਿਆ ਸੀ। ਮੈਂ ਨੋਟ ਕੀਤਾ ਕਿ ਮੇਰਾ ਸਾਹ ਕੁਝ ਤੇਜ਼ ਚੱਲ ਰਿਹਾ ਹੈ, ਪਤਾ ਨਹੀਂ ਕਿਉਂ? ਫੇਰ ਦਿਲ ਵਿੱਚ ਆਈ ਕਿ ਕੁਝ ਚਿਰ ਹੋਰ ਦਰਸ਼ਨ ਕਰਦਾ ਚੀਨੀ ਵਾਲੇ ਪਾਤਸ਼ਾਹ ਜੀ ਦੇ- ਮੱਥਾ ਟੇਕਣ ਵਿੱਚ ਐਨੀ ਜਲਦੀ ਮੈਂ ਕਿਉਂ ਕੀਤੀ? ਮੇਰਾ ਰੋਣ ਨਿਕਲ ਗਿਆ। ਏਸੇ ਉਧੇੜ-ਬੁਣ ਵਿੱਚ ਰਾਤ ਲੰਘ ਗਈ, ਮੈਂ ਇੱਕ ਪਲ ਵੀ ਨਾ ਸੌਂ ਸਕਿਆਂ ਅਤੇ ਮੈਨੂੰ ਆਪਣਾ ਆਪ ਗੁਆਚਾ-ਗੁਆਚਾ ਜਿਹਾ ਲੱਗਾ।

ਅੱਜ ਐਤਵਾਰ ਸੀ।ਮੈਂ ਸਵੇਰੇ ਇਸ਼ਨਾਨ ਕਰਕੇ ਨਿਤਨੇਮ ਕੀਤਾ।ਆਪਣਾ ਨਿਤਨੇਮ ਪੂਰਾ ਕਰਕੇ ਰਾਜਾ ਸੇਠੀ ਮੇਰੇ ਕੋਲ ਆਇਆ- ਗੁਰਦੁਆਰੇ ਜਾਣ ਲਈ ਕਿਹਾ। ਮੇਰੇ ਚੇਹਰੇ ਵੱਲ ਦੇਖ ਕੇ ਪਹਿਲਾਂ ਤਾਂ ਉਸ ਜਾਣਿਆ ਸ਼ਾਇਦ ਥਕੇਵਾਂ ਹੋਵੇ ਜਾਂ ਪੂਰੀ ਨੀਂਦ ਨਾ ਆਈ ਹੋਵੇ। ਪਰ ਪਤਾ ਨਹੀਂ ਉਸਨੂੰ ਕੀ ਮਹਿਸੂਸ ਹੁੰਦਾ ਸੀ- ਮੇਰੇ ਚੇਹਰੇ ਵੱਲ ਦੇਖ ਕੇ। ਉਸਨੇ ਕਈ ਵਾਰ ਮੈਨੂੰ ਪੁੱਛਿਆ-'ਕੀ ਗੱਲ ਹੈ? ਤਬੀਅਤ ਤਾਂ ਠੀਕ ਹੈ?' ਰਾਤ ਵੀ ਮੇਰੇ ਨੇਤਰਾਂ ਵਿੱਚੋਂ ਜਲ ਜਾਂਦਾ ਰਿਹਾ ਸੀ। ਮੇਰੀਆਂ ਅੱਖਾਂ ਭਰ ਆਈਆਂ ਅਤੇ ਆਖ਼ਿਰਕਾਰ ਰਾਤ ਵਾਲੀ ਘਟਨਾ ਮੈਨੂੰ ਦੱਸਣੀ ਹੀ ਪਈ।ਰਾਜਾ ਸੇਠੀ ਵੀ ਸੁਣ ਕੇ ਵਿਸਮਾਦੀ ਹੋ ਗਿਆ।

ਅਸੀਂ ਨਾਮਧਾਰੀ ਗੁਰਦੁਆਰੇ ਸੋਏ ਅਸੋਕ ਆ ਗਏ। ਉਹਨਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਰੰਗੂਨ ਯਾਤਰਾ ਬਾਰੇ ਅਰਜ਼ ਕਰਨ ਲਈ ਰਾਜਾ ਸੇਠੀ ਅਤੇ ਹਰਪਾਲ ਸਿੰਘ ਨੇ ਇੰਗਲੈਂਡ ਕਾਰਡਲੈਸ ਫ਼ੋਨ ਤੋਂ ਕਈ ਥਾਈਂ ਫ਼ੋਨ ਕੀਤਾ। ਪਰ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਬਰਮਿੰਘਮ ਸ਼ਹਿਰ ਵਿੱਚ ਹਨ। ਫ਼ੋਨ ਮਿਲਦਿਆਂ ਹੀ ਰਾਜਾ ਮੇਰੀ ਅਤੇ ਹਰਪਾਲ ਸਿੰਘ ਨੇ ਰੰਗੂਨ ਯਾਤਰਾ ਦੀ ਮੌਖਿਕ-ਰਿਪੋਰਟ ਸ੍ਰੀ ਸਤਿਗੁਰੂ ਜੀ ਨੂੰ ਦੇ ਦਿੱਤੀ। ਆਖ਼ਿਰ ਵਿਚ ਸੇਠੀ ਨੇ ਰਾਤ ਵਾਲੀ ਘਟਨਾ ਵੀ ਅਰਜ਼ ਕਰ ਦਿੱਤੀ ਅਤੇ ਮੈਨੂੰ ਦੂਰ ਖੜ੍ਹੇ ਨੂੰ ਆਵਾਜ਼ ਮਾਰ ਕੇ ਕਿਹਾ ਕਿ ਪਾਤਸ਼ਾਹ ਜੀ ਲਾਈਨ 'ਤੇ ਹਨ, ਅਰਜ਼ ਕਰੋ ਰਾਤ ਵਾਲੀ ਘਟਨਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮੇਰੇ ਤੋਂ ਸਾਰੀ ਘਟਨਾ ਸੁਣਨਾ ਚਾਹੁੰਦੇ ਸਨ।

ਕੋਰਡਲੈਸ ਫ਼ੋਨ ਤੇ ਮੈਂ ਨਮਸਕਾਰ ਤਾਂ ਕਰ ਲਈ ਪਰ ਇਸ ਤੋਂ ਅੱਗੇ ਦੱਸਣ ਦੀ ਸਮਰੱਥਾ ਮੇਰੇ ਵਿੱਚ ਨਹੀਂ ਸੀ। ਅਲੌਕਿਕ ਘਟਨਾ ਦਾ ਪ੍ਰਭਾਵ ਓਦੋਂ ਵੀ ਮੇਰੇ ਉੱਤੇ ਭਾਰੂ ਸੀ, ਮੇਰੇ ਨੇਤਰਾਂ ਵਿੱਚੋਂ ਹੰਝੂ ਵਗ ਤੁਰੇ ਅਤੇ ਮੈਂ ਹਉਕੇ ਭਰ-ਭਰ ਉੱਚੀ-ਉੱਚੀ ਰੋਣ ਲੱਗ ਪਿਆ। ਗੱਲ ਕੋਈ ਹੋ ਨਾ ਸਕੀ। ਫ਼ੋਨ ਵਾਪਸ ਸੇਠੀ ਨੂੰ ਫੜਾ ਦਿੱਤਾ। ਮੈਨੂੰ ਇਓਂ ਜਾਪਦਾ ਸੀ ਜਿਵੇਂ 'ਚੀਨੀ ਵਾਲੇ ਪਾਤਸ਼ਾਹ' ਸਾਡੇ ਨਾਲ ਨਾਲ ਹੀ ਸਨ ਅਤੇ ਉਹਨਾਂ ਨੂੰ ਸਾਡੀ ਰੰਗੂਨ ਯਾਤਰਾ ਬਾਰੇ ਸਭ ਕੁਝ ਪਤਾ ਸੀ।

ਇਹ ਘਟਨਾ ਅੱਜ ਵੀ ਮੇਰੇ ਲਈ ਉਸੇ ਤਰ੍ਹਾਂ ਹੀ ਤਾਜ਼ੀ ਹੈ ਅਤੇ ਗੱਲ ਕਰਦਿਆਂ ਅੱਖਾਂ ਵਿੱਚ ਜਲ ਭਰ ਆਉਂਦਾ ਹੈ। ਕੁਛ ਦਿਨਾਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੇਸ ਵਾਪਸ ਆ ਕੇ ਦਿੱਲੀ ਹੰਸਪਾਲ ਜੀ ਦੀ ਕੋਠੀ ਨਿਵਾਸ ਕੀਤਾ। ਮੈਨੂੰ ਫ਼ੋਨ ਕੀਤਾ ਗਿਆ ਕਿ ਪਾਤਸ਼ਾਹ ਜੀ ਯਾਦ ਕਰਦੇ ਹਨ। ਮੈਂ ਤੁਰੰਤ ਰਾਜੌਰੀ ਗਾਰਡਨ ਪਹੁੰਚ ਗਿਆ। ਸਤਿਗੁਰੂ ਜੀ ਪਹਿਲੀ ਮੰਜ਼ਲ 'ਤੇ ਸਨ। ਉਸ ਸਮੇਂ ਪਾਤਸ਼ਾਹ ਜੀ ਕੋਲ ਸੇਵਕ ਰਛਪਾਲ ਸਿੰਘ ਅਤੇ ਹੰਸਪਾਲ ਜੀ ਹੀ ਸਨ। ਮੈਂ ਚਰਨਾਂ ਉੱਤੇ ਮੱਥਾ ਟੇਕ ਕੇ ਬੈਠ ਗਿਆ। ਪਾਤਸ਼ਾਹ ਜੀ ਨੇ ਹੰਸਪਾਲ ਜੀ ਨੂੰ ਹੁਕਮ ਕੀਤਾ ਕਿ ਇਕ ਗਲਾਸ ਜਲ ਲਿਆਓ। ਜਦੋਂ ਜਲ ਆ ਗਿਆ ਤਾਂ ਮੈਨੂੰ ਹੁਕਮ ਕੀਤਾ ਕਿ ਜਲ ਛਕੋ। ਜਲ ਛਕਣ ਤੋਂ ਬਾਅਦ ਸਤਿਗੁਰੂ ਜੀ ਨੇ ਰੰਗੂਨ ਵਾਲੀ ਸਾਰੀ ਵਾਰਤਾ ਬੜੇ ਧਿਆਨ ਨਾਲ ਸੁਣੀ ਅਤੇ ਮੈਨੂੰ ਖੁਸ਼ੀਆਂ ਦਿੱਤੀਆਂ।

**ਜਗਾਉਣ ਵਾਲਾ ਕੌਣ ਸੀ ?**

ਮੈਨੂੰ ਦੂਸਰੀ ਵਾਰ ਬਰਮਾ ਜਾਣ ਦਾ ਅਵਸਰ ਮਾਰਚ, 1994 ਵਿਚ ਪ੍ਰਾਪਤ ਹੋਇਆ। ਇਸ ਵਾਰੀ ਬੀਬੀ ਸੁਰਿੰਦਰ ਕੌਰ ਖਰਲ ਅਤੇ ਉਸਦਾ ਪਤੀ ਭਗਵੰਤ ਸਿੰਘ ਵੀ ਮੇਰੇ ਨਾਲ ਗਏ। ਪਹਿਲੀ ਬਰਮਾ ਯਾਤਰਾ ਸਮੇਂ ਕੋਸ਼ਿਸ਼ ਕਰਨ ਦੇ ਬਾਵਜੂਦ ਅਸੀਂ ਮੌਲਮੀਨ ਅਤੇ ਮਰਗੋਈ ਨਹੀਂ ਸਾਂ ਜਾ ਸਕੇ, ਪਰ ਇਸ ਵਾਰ ਭਾਵੇਂ ਸਾਨੂੰ ਮਰਗੋਈ ਜਾਣ ਬਾਰੇ ਕੋਈ ਪੁਖ਼ਤਾ ਜਾਣਕਾਰੀ ਸਰਕਾਰੀ ਦਫ਼ਤਰਾਂ ਤੋਂ ਨਹੀਂ ਸੀ ਮਿਲ ਸਕੀ, ਫੇਰ ਵੀ ਹੌਸਲਾ ਕਰਕੇ ਅਸੀਂ ਟਿਕਟਾਂ ਲੈ ਕੇ ਹਵਾਈ ਜਹਾਜ਼ ਰਾਹੀਂ ਮਰਗੋਈ ਪਹੁੰਚ ਗਏ। ਸਾਨੂੰ ਕਿਸੇ ਨੇ ਨਹੀਂ ਰੋਕਿਆ। ਹਾਂ- ਮਰਗੋਈ ਹਵਾਈ ਅੱਡੇ ਉਤੇ ਚੰਗੀ ਪੁੱਛ-ਪੜਤਾਲ ਹੋਈ।

ਤਾਰਾ ਚੰਦ (ਬਰਮੀ ਨਾਂ- ਊ ਪੂ) ਸਾਨੂੰ ਲੈਣ ਲਈ ਹਵਾਈ ਅੱਡੇ 'ਤੇ ਆਇਆ ਹੋਇਆ ਸੀ ਅਤੇ ਅਸੀਂ ਉਸੇ ਦੇ ਘਰ ਠਹਿਰਨਾ ਸੀ। ਉੱਥੇ ਦੇ ਨਿਯਮਾਂ ਦੇ ਮੁਤਾਬਿਕ ਘਰ ਵਾਲੇ ਨੂੰ ਬਦੇਸੀ ਦੇ ਆਉਣ ਤੇ ਸੰਬੰਧਤ ਦਫ਼ਤਰ ਵਿੱਚ ਸੂਚਨਾ ਦੇਣੀ ਹੁੰਦੀ ਹੈ, ਪਰ ਕਿਉਂਕਿ ਮਰਗੋਈ ਪੁੱਜਦਿਆਂ ਹੀ ਮੈਂ ਤਾਰਾ ਚੰਦ ਨੂੰ ਨਾਲ ਲੈ ਕੇ ਆਪਣੇ ਕੰਮ ਤੇ ਤੁਰ ਪਿਆ ਸਾਂ ਪੁਰਾਣੀ ਜ਼ੇਲ ਦਾ ਪਤਾ ਕਰਨ, ਉਸ ਦਿਨ ਉਹ ਸਾਡੇ ਆਉਣ ਦੀ ਸੂਚਨਾ ਦਫ਼ਤਰ ਨੂੰ ਨਾ ਦੇ ਸਕਿਆ। ਅਗਲੇ ਦਿਨ ਮਿਲਟਰੀ ਦੇ ਇੰਟੈਲੀਜੈਂਸ ਦਫ਼ਤਰ ਤੋਂ ਤਾਰਾਚੰਦ ਨੂੰ ਫ਼ੋਨ ਆ ਗਿਆ ਕਿ ਉਸ ਨੇ ਮਹਿਮਾਨਾਂ ਦੇ ਆਉਣ ਦੀ ਸੂਚਨਾ ਕਿਉਂ ਨਹੀਂ ਦਿੱਤੀ ਅਤੇ ਹੁਣੇ ਹੀ ਉਹ ਮਹਿਮਾਨਾਂ ਨੂੰ ਨਾ ਲੈ ਕੇ ਇੰਟੈਲੀਜੈਂਸ ਦਫ਼ਤਰ ਪਹੁੰਚੇ।

ਤਾਰਾ ਚੰਦ ਦਾ ਮਰਗੋਈ ਵਿੱਚ ਕਾਫੀ ਰਸੂਖ਼ ਸੀ। ਉਹ ਭਲਾ ਅਤੇ ਮਿਲਣਸਾਰ ਵਿਅਕਤੀ ਸੀ। ਅਗਲੇ ਦਿਨ ਅਸੀਂ ਸਭ ਮਿਲਟਰੀ ਦੇ ਦਫ਼ਤਰ ਪਹੁੰਚ ਗਏ। ਕਈ

ਮਿਲਟਰੀ ਅਫ਼ਸਰਾਂ ਨੇ ਸਾਡੇ ਨਾਲ ਗੱਲਬਾਤ ਕੀਤੀ। ਉਹਨਾਂ ਦਾ ਇੰਚਾਰਜ ਮੇਜਰ ਰੈਂਕ ਦਾ ਅਫ਼ਸਰ ਸੀ, ਜਿਸਨੇ ਮਰਗੋਈ ਸਾਡੇ ਆਉਣ ਬਾਰੇ ਕਈ ਸਵਾਲ ਕੀਤੇ। ਬਰਮਾ ਵਿੱਚ ਲੇਖਕਾਂ ਦਾ ਜਾਣਾ ਮਨ੍ਹਾ ਸੀ। ਬੀਬੀ ਖਰਲ ਆਪਣੇ ਸੁਭਾਉ ਅਨੁਸਾਰ ਹੀ ਡਾਇਰੀ ਅਤੇ ਪੈਨ ਕੱਢ ਕੇ ਲਿਖਣ ਲੱਗ ਪਈ। ਬਰਮੀ ਅਫ਼ਸਰਾਂ ਨਾਲ ਗਲਬਾਤ ਤਾਰਾ ਚੰਦ ਰਾਹੀਂ ਬਰਮੀ ਵਿੱਚ ਅਥਵਾ ਅੰਗਰੇਜ਼ੀ ਵਿੱਚ ਹੀ ਹੋ ਰਹੀ ਸੀ। ਮੈਂ ਬੀਬੀ ਖਰਲ ਨੂੰ ਮਨ੍ਹਾਂ ਕੀਤਾ (ਪੰਜਾਬੀ ਵਿੱਚ) ਕਿ ਉਹ ਡਾਇਰੀ ਵਿੱਚ ਕੁਝ ਨਾ ਲਿਖੇ ਅਤੇ ਉਸ ਨੂੰ ਬੰਦ ਕਰ ਦੇਵੇ ਕਿਉਂਕਿ ਇੰਞ ਸ਼ੱਕ ਪੈ ਜਾਣ 'ਤੇ ਸਾਡੀ ਯਾਤਰਾ ਵਿੱਚ ਵਿਘਨ ਪੈ ਸਕਦਾ ਸੀ। ਪਰ ਕਈ ਵਾਰ ਕਹਿਣ 'ਤੇ ਵੀ ਉਸ ਨੇ ਮੇਰੀ ਗੱਲ ਨਾ ਮੰਨੀ। ਖ਼ੈਰ, ਗਲਬਾਤ ਉਪਰੰਤ ਅਸੀਂ ਸਭ ਤਾਰਾ ਚੰਦ ਦੇ ਘਰ ਆ ਗਏ ਅਤੇ ਅਗਲੇ ਦਿਨ ਵਾਪਸ ਰੰਗੂਨ ਮੁੜ ਆਏ।

ਮਰਗੋਈ ਦੋ ਕੁ ਵਿਅਕਤੀਆਂ ਨਾਲ ਅਸੀਂ ਸੰਪਰਕ ਬਣਾਇਆ ਸੀ ਅਤੇ ਉਹਨਾਂ ਨੂੰ ਮਿਹਨਤ ਦੇਣੀ ਕਰਕੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਕੁਝ ਕੰਮ ਦੱਸ ਆਏ ਸੀ। ਜੂਨ 1994 ਵਿੱਚ ਮਰਗੋਈ ਤੋਂ ਪੱਤਰ ਆਇਆ ਜਿਸ ਵਿੱਚ ਉਸ ਸੰਭਾਵਿਤ ਥਾਂ ਬਾਰੇ ਦੱਸਿਆ ਗਿਆ ਸੀ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਰੱਖਿਆ ਗਿਆ ਸੀ। ਇਹ ਗੱਲ ਉੱਥੋਂ ਦੇ 84 ਸਾਲਾ ਪੋਸਟ ਮਾਸਟਰ ਪਾਸੋਂ ਪਤਾ ਲੱਗੀ ਸੀ, ਜਿਸ ਦਾ ਘਰ ਉਸ ਸਮੇਂ ਜੇਲ੍ਹ ਦੇ ਨਾਲ ਹੀ ਸੀ। ਜਦੋਂ ਉਹ ਪੋਸਟ ਮਾਸਟਰ ਅਜੇ ਛੇ ਕੁ ਸਾਲਾਂ ਦਾ ਹੀ ਸੀ, ਉਸ ਦੀ ਮਾਂ ਨੇ ਦੱਸਿਆ ਕਿ ਉਹਨਾਂ ਦੇ ਘਰ ਦੇ ਸਾਹਮਣੇ ਇੱਕ ਪੰਜਾਬੀ ਬਾਬਾ ਰਹਿੰਦਾ ਹੁੰਦਾ ਸੀ, ਜੋ ਕਈ ਵਾਰ ਉੱਚੀ-ਉੱਚੀ ਬੋਲਦਾ ਹੁੰਦਾ ਸੀ। ਇਸ ਸੂਚਨਾ ਬਾਬਤ ਮੈਂ ਕਈ ਪੱਤਰ ਮਰਗੋਈ ਲਿਖੇ ਪਰ ਗੱਲ ਅੱਗੇ ਨਾ ਵਧੀ। ਇਸ ਲਈ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਹੋਇਆ ਕਿ ਆਪ ਮਰਗੋਈ ਜਾ ਕੇ ਸਾਰੀ ਪੁੱਛ ਪੜਤਾਲ ਕੀਤੀ ਜਾਵੇ। ਇਸ ਤਰ੍ਹਾਂ ਤੀਸਰੀ ਵਾਰ ਨਵੰਬਰ 1994 ਨੂੰ ਮੈਂ ਫੇਰ ਰੰਗੂਨ ਪਹੁੰਚ ਗਿਆ ਅਤੇ ਡਾ. ਇੰਦਰਜੀਤ ਕੌਰ ਹੁਰਾਂ ਦੇ ਘਰ ਹੀ ਠਹਿਰਿਆ। ਅਗਲੇ ਦਿਨ ਐਤਵਾਰ ਸੀ। ਨੌਂ ਕੁ ਵਜੇ ਜਦੋਂ ਮੈਂ ਰੰਗੂਨ ਗੁਰਦੁਆਰੇ ਦੇ ਬਾਹਰ ਖੜ੍ਹਾ ਸਾਂ, ਇੱਕ ਬਰਮੀ ਸਿੱਖ ਤਰਨਜੀਤ ਸਿੰਘ, ਜੋ ਅੱਪਰ ਬਰਮਾ (Upper Burmah) ਦੇ ਸ਼ਹਿਰ ਮਚੀਨੇ ਵਿੱਚ ਰਹਿੰਦਾ ਸੀ, ਮਿਲਿਆ। ਉਸ ਨੇ ਮੇਰਾ ਨਾਂ ਪੁੱਛਿਆ। ਜਦੋਂ ਉਸ ਨੂੰ ਪਤਾ ਲੱਗਾ ਕਿ ਮੇਰਾ ਨਾਂ ਹੀ ਜਸਵਿੰਦਰ ਸਿੰਘ ਹੈ ਅਤੇ ਮੈਂ ਦਿੱਲੀ ਤੋਂ ਆਇਆ ਹਾਂ, ਉਸ ਨੇ ਆਪਣੀ ਜੇਬ 'ਚੋਂ ਮੇਰੇ ਨਾਂ ਅਤੇ ਅਡਰੈਸ ਵਾਲਾ ਕਾਗਜ਼ ਕੱਢ ਕੇ ਮੈਨੂੰ ਦਿਖਾਇਆ ਅਤੇ ਕਿਹਾ ਕਿ ਕੁਝ ਦਿਨ ਪਹਿਲਾਂ ਰੰਗੂਨ ਏਅਰਪੋਰਟ ਤੇ ਇੱਕ ਮਿਲਟਰੀ ਦੇ ਅਫ਼ਸਰ ਨੇ ਉਸਨੂੰ ਸਿੱਖ ਜਾਣ ਕੇ ਇਹ ਐਡਰੈਸ ਦਿੱਤਾ ਸੀ ਅਤੇ ਕਿਹਾ ਸੀ ਕਿ ਇਸ ਨੂੰ (ਅਰਥਾਤ ਮੈਨੂੰ) ਚਿੱਠੀ ਲਿਖੇ ਕਿ ਜਸਵਿੰਦਰ ਸਿੰਘ ਜਦੋਂ ਰੰਗੂਨ ਆਵੇ, ਉਸ ਨੂੰ ਮਿਲੇ। ਉਸਨੇ ਦੱਸਿਆ ਕਿ ਉਸ ਮੇਜਰ ਕੋਲ ਤੁਹਾਡੀਆਂ ਫੋਟੋਆਂ ਅਤੇ ਇਕ ਪੱਤਰ ਵੀ ਸੀ।

ਖ਼ਤ ਤਾਂ ਮੈਂ ਮਰਗੋਈ ਤਾਰਾ ਚੰਦ ਹੁਰਾਂ ਵੱਲ ਨੂੰ ਲਿਖੇ ਸਨ ਅਤੇ ਫੋਟੋਆਂ ਵੀ ਉਹਨਾਂ ਨੂੰ ਭੇਜੀਆਂ ਸਨ, ਜਾਪਦਾ ਸੀ ਕਿ ਇੰਟੈਲੀਜੈਂਸ ਵਾਲਿਆਂ ਨੇ ਇਹ ਰਸਤੇ ਵਿਚ ਹੀ ਰੋਕ ਲਈਆਂ ਸਨ। ਪਹਿਲਾਂ ਤਾਂ ਮਨ ਡਰਿਆ ਕਿ ਇੰਟੈਲੀਜੈਂਸ ਦਾ ਅਫ਼ਸਰ ਮੈਨੂੰ ਕਿਉਂ ਬੁਲਾ ਰਿਹਾ ਹੈ, ਕੀ ਸਬੱਬ ਹੈ ਮਿਲਣ ਦਾ? ਫੇਰ ਇਹ ਸੋਚ ਕੇ ਕਿ ਮੇਰੇ ਪਿੱਛੇ ਸਤਿਗੁਰੂ ਜੀ ਦਾ

ਹੱਥ ਹੈ ਮੈਨੂੰ ਕਾਹਦਾ ਡਾਰ ਹੈ, ਅਗਲੇ ਦਿਨ ਦੁਪਹਿਰ ਦੀ ਫਲ਼ਾਈਟ ਫੜ੍ਹ ਕੇ ਮੈਂ ਮਰਗੋਈ (ਇਸ ਨੂੰ ਅਜਕਲ 'ਬਈ' ਆਖਦੇ ਹਨ) ਪਹੁੰਚ ਗਿਆ। ਤਾਰਾ ਚੰਦ ਨੇ ਦੱਸਿਆ ਕਿ ਇੰਟੈਲੀਜੈਂਸ ਦਫ਼ਤਰ ਦਾ ਇੰਚਾਰਜ- ਮੇਜਰ ਮਿੰਟ ਥਾਨ- ਤੁਹਾਨੂੰ ਮਿਲਣਾ ਚਾਹੁੰਦਾ ਹੈ। ਉਹ ਅਜਕਲ ਸਾਰੇ ਇਲਾਕੇ ਦਾ ਵੱਡਾ ਇੰਚਾਰਜ ਅਫ਼ਸਰ ਹੈ। ਤਾਰਾ ਚੰਦ ਨੇ ਇਹ ਵੀ ਦੱਸਿਆ ਕਿ ਮੇਜਰ ਹਿੰਦੁਸਤਾਨੀ ਜਾਣਦਾ ਹੈ।

ਮੈਨੂੰ ਇੱਕ ਦਮ ਪਿਛਲੀ ਮਰਗੋਈ ਯਾਤਰਾ ਯਾਦ ਆ ਗਈ, ਜਦੋਂ ਸਾਨੂੰ ਉਸ ਨੇ ਆਪਣੇ ਦਫ਼ਤਰ ਪੁਛ-ਗਿੱਛ ਲਈ ਬੁਲਾਇਆ ਸੀ। ਉਦੋਂ (ਡਾਇਰੀ ਵਿਚ) ਲਿਖਣ, ਨਾ-ਲਿਖਣ ਬਾਰੇ ਪੰਜਾਬੀ ਵਿੱਚ ਮੈਂ ਤੇ ਬੀਬੀ ਖਰਲ ਨੇ ਗੱਲਾਂ ਕੀਤੀਆਂ ਸਨ। ਜਾਪਦਾ ਸੀ ਕਿ ਮੇਜਰ ਨੇ ਉਹ ਗੱਲਾਂ ਸੁਣ ਸਮਝ ਲਈਆਂ ਸਨ। ਖ਼ੈਰ, ਹੁਣ ਕੀ ਹੋ ਸਕਦਾ ਸੀ? 'ਜੋ ਹੋਵੇਗੀ, ਦੇਖੀ ਜਾਵੇਗੀ'- ਇਹ ਸੋਚ ਕੇ, ਮੈਂ ਮਾਨਸਿਕ ਤੌਰ ਤੇ ਦ੍ਰਿੜ੍ਹ ਹੋ ਗਿਆ। ਮੇਰੇ ਮਰਗੋਈ ਪੁੱਜਣ ਤੋਂ ਇਕ ਦਿਨ ਪਹਿਲਾਂ ਹੀ ਤਾਰਾ ਚੰਦ ਨੇ ਉਸ ਮੇਜਰ ਨੂੰ ਮੇਰੇ ਮਰਗੋਈ ਆਉਣ ਬਾਰੇ ਦੱਸ ਦਿੱਤਾ ਹੋਇਆ ਸੀ। ਇਸ ਲਈ ਨਿਰਨਾ ਕੀਤਾ ਕਿ ਮੈਂ ਹੀ ਮੇਜਰ ਨੂੰ ਫ਼ੋਨ ਕਰਦਾ ਹਾਂ।

ਦਿਨੇ ਲਗਪਗ 3.30 ਵਜੇ ਮੈਂ ਅਫ਼ਸਰ ਨੂੰ ਫ਼ੋਨ ਕੀਤਾ। ਕੁਝ ਗੱਲਬਾਤ ਹੋਈ। ਮੈਂ ਕਿਹਾ ਕਿ ਮੈਨੂੰ ਪਤਾ ਹੈ ਕਿ ਤੁਸੀਂ ਹਿੰਦੁਸਤਾਨੀ ਜਾਣਦੇ ਹੋ, ਇਸ ਲਈ ਹੁਣ ਅਸੀਂ ਹਿੰਦੁਸਤਾਨੀ ਵਿੱਚ ਹੀ ਗੱਲਬਾਤ ਕਰਾਂਗੇ। ਮੇਜਰ ਨੇ ਫ਼ੋਨ 'ਤੇ ਹੀ ਕਿਹਾ ਕਿ ਉਹ ਅੱਧੇ ਘੰਟੇ ਵਿੱਚ ਮੈਨੂੰ ਮਿਲਣ ਵਾਸਤੇ ਮੇਰੇ ਪਾਸ ਆ ਰਿਹਾ ਹੈ।

ਮੇਜਰ ਮਿੰਟ ਥਾਨ ਛੇਤੀ ਹੀ ਆ ਗਿਆ। ਗੱਲਾਂਬਾਤਾਂ ਵਿੱਚ ਉਸ ਨੇ ਮੈਨੂੰ ਕਈ ਵਾਰ ਪੁੱਛਿਆ ਕਿ ਮੈਂ ਮਰਗੋਈ ਕਿਸ ਕੰਮ ਆਇਆ ਹਾਂ ਪਰ ਮੈਂ ਆਪਣਾ ਇਰਾਦਾ ਸਿਰਫ਼ ਫਿਰਨ-ਤੁਰਨ ਅਤੇ ਉਹ ਇਲਾਕਾ ਦੇਖਣ ਦਾ ਦੱਸਿਆ ਜਿੱਥੇ ਲਗਪਗ 115 ਸਾਲ ਪਹਿਲਾਂ ਸਾਡੇ ਗੁਰੂ ਜੀ ਨੂੰ ਅੰਗਰੇਜ਼ ਸਰਕਾਰ ਦੁਆਰਾ ਨਜ਼ਰਬੰਦ ਰੱਖਿਆ ਗਿਆ ਸੀ, ਬਸ ਹੋਰ ਕੁਝ ਨਹੀਂ। ਮੈਂ ਸਤਰਕ ਸਾਂ ਕਿ ਸ਼ਾਇਦ ਅਫ਼ਸਰ ਮੇਰੇ ਪਾਸੋਂ ਹੋਰ ਜਾਣਕਾਰੀਆਂ ਲੈਣੀਆਂ ਚਾਹੁੰਦਾ ਹੈ ਕਿਉਂਕਿ ਉਹ ਮਿਲਟਰੀ ਇੰਟੈਲੀਜੈਂਸ ਦਾ ਇੰਚਾਰਜ ਵੀ ਸੀ। ਉਸ ਦੇ ਬਾਰ-ਬਾਰ ਪੁੱਛਣ ਤੇ ਆਖ਼ਰ ਮੈਨੂੰ ਦੱਸਣਾ ਹੀ ਪਿਆ ਕਿ ਮੈਂ ਉਸ ਥਾਂ ਦੀ ਜਾਣਕਾਰੀ ਕਰਨੀ ਚਾਹੁੰਦਾ ਹਾਂ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਸ਼ਾਰੀ ਕੈਦੀ ਦੇ ਰੂਪ ਵਿਚ ਰੱਖਿਆ ਗਿਆ ਸੀ ਅਤੇ ਹੋਰ ਕਈ ਕੁਝ ਕਿਉਂਕਿ ਉਸ ਨੇ ਸਾਫ ਕਹਿ ਦਿੱਤਾ ਕਿ ਉਸਨੇ ਪਿਛਲੀ ਵਾਰੀ ਮੇਰੀ ਅਤੇ ਖਰਲ ਦੀ ਗੱਲਬਾਤ ਸੁਣ ਅਤੇ ਸਮਝ ਲਈ ਸੀ ਪਰ ਆਖਿਆ ਕੁਝ ਨਹੀਂ ਸੀ। ਮੇਰੀ ਪੁਸਤਕ 'ਕੂਕਾ ਮੂਵਮੈਂਟ- ਫਰੀਡਮ ਸਟ੍ਰਗਲ ਇੰਨ ਪੰਜਾਬ' ਵੀ ਉਸ ਨੇ ਤਾਰਾ ਚੰਦ ਤੋਂ ਲੈ ਕੇ ਪੜ੍ਹ ਲਈ ਹੈ। ਗੱਲ ਸਾਫ਼ ਹੋ ਗਈ ਸੀ ਅਤੇ ਅੰਦਰੋਂ ਮੈਂ ਡਰ ਰਿਹਾ ਸਾਂ। ਲੇਕਿਨ ਮੇਜਰ ਨੇ ਕਿਹਾ ਕਿ ਤੁਸੀਂ ਡਰੋ ਨਾ, ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦੱਸਣਾ। ਕਿਤਾਬ ਮੇਂ ਬਾਬਾ ਜੀ ਕੇ ਲੈਟਰ ਪੜ੍ਹੇ ਹੈ (ਸਤਿਗੁਰੂ ਜੀ ਦੇ ਹੁਕਮਨਾਮਿਆਂ ਦਾ ਅੰਗਰੇਜ਼ੀ ਅਨੁਵਾਦ ਛਪਿਆ ਹੋਇਆ ਹੈ ਮੇਰੀ ਪੁਸਤਕ ਵਿੱਚ) ਕਿਤਨੀ ਅੱਛੀ ਬਾਤੇਂ ਲਿਖੀਂ ਹੈਂ.........। ਹੋਰ ਵੀ ਬਹੁਤ ਗੱਲਾਂ ਕੀਤੀਆਂ ਮੇਜਰ ਨੇ।

ਮੇਰਾ ਭੈ ਖ਼ਤਮ ਹੋ ਚੁੱਕਾ ਸੀ। ਮੈਂ ਚਾਹੁੰਦਾ ਸੀ ਕਿ ਮਰਗੋਈ ਸ਼ਹਿਰ ਦੇ ਬਾਹਰ ਇੱਕ ਪਹਾੜੀ ਉਤੇ ਕਿਸੇ ਬਜ਼ੁਰਗ ਦੀ ਥਾਂ ਦੱਸੀ ਜਾਂਦੀ ਹੈ, ਉਸ ਨੂੰ ਮੈਂ ਦੇਖਣਾ ਚਾਹੁੰਦਾ ਹਾਂ। ਮੇਜਰ ਇਹ ਕਹਿ ਕੇ ਉਠ ਪਿਆ ਕਿ ਸਵੇਰੇ ਸਾਢੇ ਛੇ ਵਜੇ ਉਹ ਜੀਪ ਲੈ ਕੇ ਆਵੇਗਾ ਅਤੇ ਆਪ ਮੈਨੂੰ ਲੈ ਕੇ ਪਹਾੜੀ 'ਤੇ ਚੱਲੇਗਾ।

ਮੇਜਰ ਮਿੰਟ ਥਾਨ ਦੇ ਪੂਰਵਜ ਪਠਾਣ ਸਨ। ਉਸ ਦਾ ਅਸਲੀ ਨਾਂ 'ਯੂਸਫ ਖ਼ਾਨ ਪੰਛੇਰੀ' ਹੈ। ਇਸ ਦੇ ਪੂਰਵਜ ਝਾਂਸੀ ਆ ਕੇ ਰਹਿਣ ਲੱਗ ਪਏ ਸਨ ਅਤੇ ਅੰਗਰੇਜ਼ਾਂ ਵਿਰੁੱਧ ਝਾਂਸੀ ਦੀ ਰਾਣੀ ਦੀ ਫ਼ੌਜ ਵਿੱਚ ਇੱਕ ਅਫ਼ਸਰ ਵਜੋਂ ਉਸਦਾ ਪੜਦਾਦਾ ਦਿਲਾਵਰ ਖ਼ਾਨ ਲੜਦਾ ਹੋਇਆ ਮਾਰਿਆ ਗਿਆ ਸੀ। ਰਾਤ ਨੂੰ ਪ੍ਰਸ਼ਾਦਾ ਛਕ ਕੇ ਅਸੀਂ ਸੌਣ ਚਲੇ ਗਏ।

ਸਵੇਰੇ ਤੜਕੇ ਮੈਨੂੰ ਮੋਢੇ 'ਤੇ ਹੱਥ ਰੱਖ ਕੇ ਕਿਸੇ ਨੇ ਦੋ ਵਾਰ ਹਿਲਾਇਆ, ਜਿਵੇਂ ਅਸੀਂ ਕਿਸੇ ਸੁੱਤੇ ਨੂੰ ਉਠਾਉਣ ਲਈ ਮੋਢਾ ਫੜਕੇ ਹਿਲਾਉਂਦੇ ਹਾਂ। ਮੇਰੀ ਨੀਂਦ ਟੁੱਟੀ। ਮੈਂ ਰੇਡੀਅਮ ਵਾਲੀ ਘੜੀ 'ਤੇ ਸਮਾਂ ਵੇਖਿਆ ਅਜੇ ਤਾਂ ਸਵੇਰ ਦੇ 2.30 ਹੀ ਵੱਜੇ ਸਨ। ਮੈਂ ਇਸ ਨੂੰ ਆਪਣਾ ਵਹਿਮ ਜਾਣ ਕੇ ਫੇਰ ਸੌਣ ਦੀ ਤਿਆਰੀ ਵਿੱਚ ਸਾਂ ਕਿ ਲਗਪਗ ਪੰਜ ਕੁ ਮਿੰਟ ਬਾਅਦ ਫੇਰ ਪਹਿਲੇ ਵਾਂਗੂ ਹੀ ਮੈਨੂੰ ਮੋਢੇ ਤੋਂ ਹਿਲਾ ਕੇ ਉੱਠਣ ਲਈ ਕਿਹਾ ਗਿਆ। ਮੈਂ ਉੱਠ ਬੈਠਾ। ਅਜੇ ਕੁਝ ਹਨੇਰਾ ਸੀ। ਦੇਖਿਆ ਮੇਰੇ ਤੋਂ ਲਗਪਗ ਪੰਦਰਾਂ ਕੁ ਫੁੱਟ ਦੂਰੀ ਤੇ ਕੋਈ ਲੰਮੀ ਜਿਹੀ ਮੂਰਤ ਖੜ੍ਹੀ ਹੈ। ਤਾਰਾ ਚੰਦ ਦਾ ਸਰੀਰ ਪਤਲਾ ਅਤੇ ਕੱਦ ਲੰਮਾ ਹੈ। ਮੈਂ ਜਾਣਿਆ ਸ਼ਾਇਦ ਥੱਕੇ ਹੋਣ ਕਰਕੇ ਉੱਠਣ ਵਿੱਚ ਦੇਰ ਹੋ ਗਈ ਹੈ। ਕਿਉਂਕਿ ਸਵੇਰੇ ਸੁਵਖਤੇ ਹੀ ਮੇਜਰ ਨੇ ਆਉਣਾ ਹੈ ਮੈਨੂੰ ਲੈਣ, ਦੇਰ ਨਾ ਹੋ ਜਾਏ, ਇਸ ਲਈ ਤਾਰਾ ਚੰਦ ਮੈਨੂੰ ਜਗਾਉਣ ਆਇਆ ਹੈ। ਹਨੇਰੇ ਕਰਕੇ ਉਹ ਸਰੀਰ ਸਾਫ਼ ਨਹੀਂ ਸੀ ਨਜ਼ਰ ਆਇਆ। ਰੇਡੀਅਮ ਵਾਲੀ ਘੜੀ ਵੱਲ ਫੇਰ ਨਜ਼ਰ ਮਾਰੀ ਤਾਂ ਸਵੇਰ ਦੇ 2.40 ਵੱਜੇ ਸਨ। ਜਗਾਉਣ ਵਾਲਾ ਚਲਾ ਗਿਆ ਸੀ। ਮੈਂ ਫੇਰ ਲੇਟ ਗਿਆ ਪਰ ਨੀਂਦ ਟੁੱਟ ਚੁੱਕੀ ਸੀ। ਸਵੇਰੇ ਚਾਰ ਵਜੇ ਇਸ਼ਨਾਨ ਕਰਕੇ ਨਿਤਨੇਮ ਕੀਤਾ।

ਛੇ ਵਜੇ ਤਾਰਾ ਚੰਦ ਨੇ ਆ ਕੇ ਥੱਲੇ ਦਫ਼ਤਰ ਵਿਚ ਚੱਲ ਕੇ ਮੈਨੂੰ ਨਾਸ਼ਤਾ ਕਰਨ ਨੂੰ ਕਿਹਾ। ਮੈਂ ਉਸ ਨੂੰ ਪੁੱਛਿਆ ਕਿ ਕੀ ਉਹ ਸਵੇਰੇ ਸੁਵਖ਼ਤੇ ਮੈਨੂੰ ਜਗਾਉਣ ਆਇਆ ਸੀ? ਉਸ ਕਿਹਾ- ਨਹੀਂ! ਪਰ ਕੀ ਗੱਲ ਹੈ? ਮੈਂ ਸਾਰੀ ਗੱਲ ਦੱਸੀ ਕਿ ਸਵੇਰੇ ਤੜਕੇ ਕਿਸੇ ਨੇ ਮੇਰਾ ਮੋਢਾ ਹਿਲਾ ਕੇ ਮੈਨੂੰ ਉਠਾਇਆ ਸੀ। ਮੈਂ ਸਮਝਿਆ- ਤੁਸੀਂ ਹੋਵੋਗੇ। ਏਨੀ ਗੱਲ ਕਰਕੇ ਅਸੀਂ ਥੱਲੇ ਹਾਲ ਵਿੱਚ ਨਾਸ਼ਤਾ ਕਰਨ ਲਈ ਆ ਗਏ।

ਤਾਰਾ ਚੰਦ ਦਾ ਮਕਾਨ ਦੋ ਮੰਜ਼ਿਲਾ ਹੈ। ਥੱਲੇ ਵੱਡਾ ਹਾਲ ਹੈ, ਜਿਸ ਨੂੰ ਉਹ ਦਫ਼ਤਰ ਵਜੋਂ ਵਰਤਦਾ ਹੈ। ਪਿਛਲੇ ਪਾਸੇ ਰਸੋਈ ਹੈ ਅਤੇ ਬਾਹਰ ਗੇਟ ਨੂੰ ਗਰਿੱਲ ਲੱਗੀ ਹੋਈ ਹੈ। ਰਹਿੰਦੇ ਉਹ ਉੱਪਰ ਹਨ।

**ਫੋਟੋ ਵੱਲੋਂ ਹੈਰਾਨੀ**

ਅਸੀਂ ਇਕੱਠੇ ਹੀ ਹੇਠਾਂ ਉੱਤਰੇ। ਟੇਬਲ 'ਤੇ ਪਹੁੰਚਦਿਆਂ ਹੀ ਤਾਰਾ ਚੰਦ ਇੱਕ ਖ਼ਾਕੀ ਲਿਫ਼ਾਫ਼ਾ ਦੇਖ ਕੇ ਹੈਰਾਨ ਹੋ ਗਿਆ। ਉਸ ਨੇ ਨੌਕਰਾਂ ਨੂੰ ਬੁਲਾ ਕੇ ਪੁੱਛਿਆ ਕਿ ਉਹ ਲਿਫ਼ਾਫ਼ਾ ਕਿਸ ਨੇ ਰੱਖਿਆ ਹੈ? ਉਸ ਲਿਫ਼ਾਫ਼ੇ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਸੀ। ਫੇਰ

ਉਸਨੇ ਆਪਣੀ ਲੜਕੀ ਅਤੇ ਦਾਮਾਦ ਨੂੰ ਪੁੱਛਿਆ। ਸਾਰਿਆਂ 'ਨਾਂਹ' ਵਿੱਚ ਸਿਰ ਹਿਲਾਇਆ। ਤਾਰਾ ਚੰਦ ਨੂੰ ਹੈਰਾਨ ਦੇਖ ਕੇ ਮੈਂ ਸਬੱਬ ਪੁੱਛਿਆ। ਉਸ ਨੇ ਜੋ ਦੱਸਿਆ ਉਸ ਦਾ ਸਾਰ ਇਹ ਹੈ ਕਿ ਜਦੋਂ ਮਾਰਚ ਵਿੱਚ ਅਸੀਂ ਮਰਗੋਈ ਆਏ ਸਾਂ ਤਾਂ ਇੱਕ ਆਦਮੀ ਦੇ ਘਰ ਮਰਗੋਈ ਦੀ ਜੈਟੀ (ਉਹ ਥਾਂ ਜਿੱਥੇ ਸਮੁੰਦਰੀ ਜਹਾਜ਼ ਅਥਵਾ ਕਿਸ਼ਤੀਆਂ-ਸਵਾਰੀਆਂ ਅਤੇ ਸਮਾਨ ਉਤਾਰਦੇ ਹਨ) ਦੀ ਲਗਪਗ 80-90 ਸਾਲ ਪੁਰਾਣੀ ਫ਼ੋਟੋ ਕੰਧ ਨਾਲ ਲੱਗੀ ਪਈ ਸੀ। ਤਾਰਾ ਚੰਦ ਦਾ ਲੜਕਾ ਉਥੇ ਫ਼ੋਟੋਗ੍ਰਾਫਰ ਹੈ। ਮੈਂ ਉਸ ਨੂੰ ਬੇਨਤੀ ਕੀਤੀ ਕਿ ਉਸ ਫੋਟੋ ਦੀ ਇੱਕ ਕਾਪੀ ਮੈਨੂੰ ਬਣਵਾ ਦੇਵੇ। ਕਿਉਂਕਿ ਉਦੋਂ ਅਸੀਂ ਕੇਵਲ ਇੱਕ ਦਿਨ ਹੀ ਮਰਗੋਈ ਰੁਕੇ ਸਾਂ, ਤਾਰਾ ਚੰਦ ਨੇ ਬਾਅਦ ਵਿੱਚ ਉਸ ਫੋਟੋ ਦੀਆਂ ਚਾਰ ਕਾਪੀਆਂ ਕਰਵਾ ਲਈਆਂ- ਸਾਨੂੰ ਭੇਜਣ ਲਈ। ਪਰ ਖ਼ਾਕੀ ਲਿਫ਼ਾਫੇ ਵਿੱਚ ਰੱਖੀਆਂ ਫੋਟੋਆਂ ਮੇਜ਼ 'ਤੇ ਪਈਆਂ ਹੀ ਕਿਧਰੇ ਗੁੰਮ ਹੋ ਗਈਆਂ ਸਨ। ਉਸ ਨੇ ਘਰ ਵਿੱਚ ਸਭ ਨੂੰ ਪੁੱਛਿਆ ਸੀ, ਪਰ ਕਿਸੇ ਨੇ ਨਹੀਂ ਸਨ ਚੁੱਕੀਆਂ ਜਾਂ ਦੇਖੀਆਂ। ਪਤਾ ਨਹੀਂ ਕਿੱਥੇ ਚਲੀਆਂ ਗਈਆਂ ਸਨ।

ਉਸ ਦਿਨ ਜਦੋਂ ਅਸੀਂ ਸਵੇਰੇ ਨਾਸ਼ਤੇ ਲਈ ਹੇਠਾਂ ਆਏ ਤਾਂ 'ਉਸੀ' ਲਿਫ਼ਾਫੇ ਵਿੱਚ ਪਈਆਂ ਹੋਈਆਂ ਫੋਟੋਆਂ ਮੇਜ਼ 'ਤੇ ਪਈਆਂ ਸਨ, ਜਿੱਥੋਂ ਉਹ ਗਵਾਚੀਆਂ ਸਨ। ਬਾਹਰ ਗ੍ਰਿੱਲ ਨੂੰ ਤਾਲਾ ਲੱਗਾ ਹੋਇਆ ਮੈਂ ਆਪ ਦੇਖਿਆ ਸੀ। ਫੇਰ ਇਹ ਲਿਫ਼ਾਫ਼ਾ ਅਤੇ ਫੋਟੋਆਂ ਕਿੱਥੋਂ ਆਈਆਂ, ਕਿਸਨੇ ਰੱਖੀਆਂ? ਤਾਰਾ ਚੰਦ ਬੜਾ ਹੈਰਾਨ ਸੀ। ਉਸਨੇ ਮੈਨੂੰ ਫਿਰ ਮੁਖ਼ਾਤਬ ਹੁੰਦਿਆਂ ਕਿਹਾ- 'ਬਾਬੂ ਜੀ, ਆਪ ਕਹਿ ਰਹੇ ਥੇ ਨਾ ਕਿਸੀ ਨੇ ਆਪਕੋ ਸੋਤੇ ਸਮੇਂ ਹਿਲਾ ਕੇ ਉਠਾਇਆ ਥਾ। ਮੈਂ ਸਮਝਤਾ ਹੂੰ- ਆਪ ਕੋ ਉਠਾਨੇ ਵਾਲੇ ਵਹੀ ਥੇ ਜਿਨਕੀ ਤਲਾਸ਼ ਮੇਂ ਆਪ ਯਹਾਂ ਆਏ ਹੈਂ।'

ਉਸਦੀ ਭਾਵਨਾ ਦੇਖ ਕੇ ਮੈਂ ਵੀ ਹੈਰਾਨ ਸਾਂ। ਫੇਰ ਤਾਰਾ ਚੰਦ ਨੇ ਇੱਕ ਫੋਟੋ ਦੇ ਪਿੱਛੇ ਫੋਟੋਆਂ ਗੁੰਮ ਹੋ ਜਾਣ ਅਤੇ ਫਿਰ ਆਪੇ ਹੀ ਮੇਜ਼ 'ਤੇ ਪਈਆਂ ਹੋਣ ਬਾਰੇ ਬਰਮੀ ਭਾਸ਼ਾ ਵਿੱਚ ਲਿਖ ਕੇ ਉਹ ਫੋਟੋ ਮੈਨੂੰ ਦੇ ਦਿੱਤੀ। ਫੋਟੋ ਦੇ ਪਿੱਛੇ ਤਾਰਾ ਚੰਦ ਨੇ ਜੋ ਲਿਖਿਆ ਸੀ ਉਸ ਦਾ ਗੁਰਮੁਖੀ ਅਨੁਵਾਦ ਇਹ ਹੈ-

"ਇਹ ਫੋਟੋ ਜੋ ਹੈ- ਮਰਗੋਈ ਸ਼ਹਿਰ ਦਾ ਬਹੁਤ ਪੁਰਾਣਾ ਫੋਟੋ ਹੈ। ਇਹ ਫੋਟੋ ਸਮੁੰਦਰ ਵਲੋਂ ਲਈ ਹੋਈ ਹੈ।

ਇਹ ਪੁਰਾਣੀ ਫੋਟੋ 1994 ਵਿੱਚ ਦੋਬਾਰਾ ਫੋਟੋਕਾਪੀ ਕਰਵਾ ਕੇ ਭੇਜ ਰਿਹਾ ਸਾਂ। ਉਸ ਤੋਂ ਬਾਅਦ ਇਹ ਫੋਟੋ ਗੁੰਮ ਹੋ ਗਈ ਸੀ। ਉਸ ਤੋਂ ਬਾਅਦ ਇਕ ਮਹਿਮਾਨ 21-11-94 ਨੂੰ ਮੇਰੇ ਘਰ ਆਏ, ਉਹਨਾਂ ਨੂੰ 22-11-94 ਨੂੰ ਮੇਜ਼ ਤੇ ਇਹ ਫੋਟੋਆਂ ਪਈਆਂ ਮਿਲੀਆਂ। ਅਸੀਂ ਸਾਰਾ ਪ੍ਰਵਾਰ ਇਹ ਦੇਖ ਕੇ ਹੈਰਾਨ ਰਹਿ ਗਏ।" -ਊ. ਪੂ.

ਅਗਲੇ ਸਾਲ ਮਾਰਚ ਵਿੱਚ ਤਾਰਾ ਚੰਦ ਆਪਣੀ ਪਤਨੀ ਨਾਲ ਜਦੋਂ ਦਿੱਲੀ ਆਇਆ ਤਾਂ ਮੈਂ ਉਸਦੀ ਮੁਲਾਕਾਤ ਹੰਸਪਾਲ ਜੀ ਨਾਲ ਕਰਵਾਈ। ਏਥੇ ਵੀ ਉਪਰੋਕਤ ਘਟਨਾ ਸੁਣਾਉਂਦਿਆਂ ਹੋਇਆਂ ਤਾਰਾ ਚੰਦ ਬਹੁਤ ਹੀ ਭਾਵੁਕ ਹੋ ਜਾਂਦਾ ਸੀ। ਉਸ ਦੀਆਂ ਬਾਹਾਂ ਦੇ ਰੋਮ ਖੜ੍ਹੇ ਹੋ ਜਾਂਦੇ ਸਨ।

ਨਿਸਚੇ ਹੀ ਉਪਰੋਕਤ ਗੱਲਾਂ ਸਾਡੀ ਸਮਝ ਤੋਂ ਬਾਹਰ ਹਨ। ਪਹਿਲਾਂ ਫੋਟੋਆਂ ਗੁੰਮ ਜਾਣੀਆਂ ਅਤੇ ਫੇਰ ਮੇਜ਼ 'ਤੇ ਪਈਆਂ ਹੋਣੀਆਂ ਇੱਕ ਵਿਲੱਖਣ ਗੱਲ ਸੀ। ਮੇਰੇ ਸਾਹਮਣੇ ਤਾਰਾ ਚੰਦ ਨੇ ਆਪਣੇ ਘਰਦਿਆਂ ਨੂੰ ਇਹਨਾਂ ਫੋਟੋਆਂ ਬਾਰੇ ਪੁੱਛਿਆ ਸੀ। ਬਾਹਰ ਗੇਟ ਨੂੰ ਤਾਲਾ ਲੱਗਾ ਹੋਇਆ ਸੀ। ਫੇਰ ਫੋਟੋਆਂ ਮੇਜ਼ 'ਤੇ ਕੌਣ ਰੱਖ ਗਿਆ ਅਤੇ ਕੌਣ ਸੀ ਜਿਸਨੇ ਮੈਨੂੰ ਮੋਢੇ ਤੋਂ ਫੜ ਕੇ ਜਗਾਇਆ ਸੀ? ਇਹ ਲੇਖ ਪੜ੍ਹ ਕੇ ਅਗਰ ਪਾਠਕ ਮੈਨੂੰ ਦੱਸ ਸਕਣ ਤਾਂ ਮੈਂ ਧੰਨਵਾਦੀ ਹੋਵਾਂਗਾ।



# ਕਾਲ ਵਰਗਾ ਭੈ

ਨਜ਼ਰਬੰਦੀ ਦੌਰਾਨ ਰੰਗੂਨ ਤੋਂ ਭੇਜੇ ਇੱਕ ਹੁਕਮਨਾਮੇ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਸੀ–

"ਏਨਾ (ਗੋਰਿਆਂ) ਨੂੰ ਮੇਰਾ ਸਰੀਰ ਕਾਲ ਕੀ ਸਮਾਨ ਦਿਸਦਾ ਹੈ। ਆਂਧੇ ਹੈਂ ਏਨੇ ਮੁਲਖ ਬਿਗਾੜ ਦਿੱਤਾ ਹੈ।"

ਇੱਕ ਹੋਰ ਹੁਕਮਨਾਮੇ ਵਿੱਚ ਸ੍ਰੀ ਸਤਿਗੁਰੂ ਜੀ ਨੇ ਲਿਖਿਆ–

"ਪਿਛੋਂ ਤਾਂ ਲਿਆਏ ਹੈਂ ਜੋ ਏਥੇ ਰਹਾ ਤਾ ਚੌਦੇ (ਸੰਮਤ 1914 ਬਿਕਰਮੀ– 1857 ਈ.) ਵਰਗਾ ਕੰਮ ਕਰ ਦੇਊਗਾ, ਅਰੁ ਹੁਣ ਇਹ ਡਰ ਹੈ ਭਾਈ– ਚਿੱਠੀ ਭੇਜ ਕੇ ਪਿਛੇ ਸੂੜ ਕਰ ਦੇਵੂ, ਇਹ ਭਰਮ ਹੈ। ਮੇਰੇ ਸਰੀਰ ਦਾ ਕਾਲ ਵਰਗਾ ਭੈ ਹੈ ਏਨਾਂ ਨੂੰ, ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦੇਂਦੇ।"

ਭਾਈ ਲਾਲ ਸਿੰਘ ਅਤੇ ਨਰੈਣ ਸਿੰਘ ਨੂੰ ਲਿਖੇ ਇੱਕ ਹੁਕਮਨਾਮੇ ਵਿੱਚ ਅੰਗਰੇਜ਼ਾਂ ਦੇ ਭੈ ਨੂੰ ਸਪਸ਼ਟ ਕਰਦਿਆਂ ਚੀਨੀ ਵਾਲੇ ਪਾਤਸ਼ਾਹ ਨੇ ਲਿਖਿਆ–

"ਸਾਰੀ ਬਾਤ ਕਾ ਤਾਤਪਰਯ ਇਹੁ ਹੈ ਜੇਕਰ ਏਸ ਦੀ ਅਰਦਾਸ ਜਾਇ ਰਹੀ ਸਾਰੇ ਪੰਜਾਬ ਮੈ ਤਾਂ ਏਸ ਦੇ ਆਦਮੀ ਹੈਂ ਅਰੁ ਏਸ ਦਾ ਕਹਾ ਮੰਨਦੇ ਹੈਂ, ਤਾ ਇਹੁ ਆਪਣੇ ਸਿੰਘਾਂ ਨੂੰ ਆਖ ਕੇ ਸਾਡੇ ਲੋਕਾਂ ਨੂੰ ਕਢਵਾਇ ਦੇਊਗਾ। ਏਸ ਦੀ ਬਡੀ ਤਕੜਾਈ ਰਖੋ। ਏਸ ਬਾਤ ਤੇ ਏਨਾ ਨੇ ਮੇਰੀ ਬੜੀ ਤਕੜਾਈ ਰਖੀ ਹੋਈ ਹੈ।"

ਅੰਗਰੇਜ਼ਾਂ ਨੇ 1872 ਈ. ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਕੁਝ ਪ੍ਰਮੁੱਖ ਸੂਬਿਆਂ ਸੇਵਕਾਂ ਸਮੇਤ ਪੰਜਾਬ ਤੋਂ ਬਾਹਰ ਇਸ ਲਈ ਨਿਰਵਾਸਤ ਕਰ ਦਿੱਤਾ ਸੀ ਕਿ ਉਹਨਾਂ ਦਾ ਭਾਰਤੀ ਸਾਮਰਾਜ ਨਿਰਵਿਘਨ ਚਲਦਾ ਰਹੇ। ਸ੍ਰੀ ਸਤਿਗੁਰੂ ਜੀ ਨੂੰ ਪਹਿਲਾਂ ਅਲਾਹਾਬਾਦ ਅਤੇ ਫੇਰ ਰੰਗੂਨ (ਬਰਮਾ) ਅਤੇ ਪ੍ਰਮੁੱਖ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਅਲੱਗ ਅਲੱਗ ਥਾਵਾਂ 'ਤੇ ਨਜ਼ਰਬੰਦ ਕਰ ਦੇਣ ਦੇ ਬਾਵਜੂਦ ਅੰਗਰੇਜ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ 'ਡਰ ਮੁਕਤ' ਨਹੀਂ ਸਨ ਹੋ ਰਹੇ। ਉਸ ਸਮੇਂ ਦੇ ਇਤਿਹਾਸ ਨੂੰ, ਘਟਨਾਵਾਂ ਨੂੰ ਗਹਿਰਾਈ ਨਾਲ ਦੇਖਿਆਂ ਪਤਾ ਲੱਗਦਾ ਹੈ ਕਿ ਬਦੇਸ਼ੀ ਸ਼ਾਸਕਾਂ ਦਾ ਡਰ 'ਕਾਲਪਨਿਕ' ਨਹੀਂ ਸੀ, ਇਸ 'ਡਰ' ਦੇ ਪਿੱਛੇ ਬਹੁਤ ਸਾਰੇ ਵਾਸਤਵਿਕ ਕਾਰਨ ਸਨ, ਜਿਨ੍ਹਾਂ ਕਰਕੇ ਉਹ ਡਰਦੇ ਸਨ ਕਿ ਅਗਰ ਇਸ 'ਰਾਜਸੀ ਕੈਦੀ' ਨੂੰ ਜ਼ਰਾ ਜਿੰਨੀ ਵੀ ਢਿੱਲ ਦੇ ਦਿੱਤੀ ਗਈ ਤਾਂ ਉਹਨਾਂ ਲਈ ਕਿੱਡਾ ਵੱਡਾ ਖ਼ਤਰਾ ਖੜ੍ਹਾ ਹੋ ਸਕਦਾ ਹੈ, ਕਿੰਨੀ ਪਰੇਸ਼ਾਨੀ ਝੱਲਣੀ ਪੈ ਸਕਦੀ ਹੈ। ਇਸੇ ਕਰਕੇ ਅੰਗਰੇਜ਼ਾਂ ਨੇ ਸਦਾ ਸਤਿਗੁਰੂ ਰਾਮ ਸਿੰਘ ਜੀ 'ਤੇ ਹਰ ਤਰ੍ਹਾਂ ਦੀ ਸਖ਼ਤ

ਨਿਗਰਾਨੀ ਰੱਖੀ। ਉਹਨਾਂ ਦਾ 'ਡਰ' ਜਨਵਰੀ 1878 ਦੀ ਇੱਕ ਫਾਈਲ ਵਿੱਚ ਬ੍ਰਿਟਿਸ਼ ਬਰਮਾ ਦੇ ਚੀਫ਼ ਕਮਿਸ਼ਨਰ ਵਲੋਂ ਲਿਖੀ ਕਾਰਵਾਈ ਦੀਆਂ ਇਹਨਾਂ ਲਾਈਨਾਂ ਤੋਂ ਵੀ ਸਪਸ਼ਟ ਹੋ ਜਾਂਦਾ ਹੈ, ਜਿਸ ਵਿੱਚ ਉਹ ਲਿਖਦਾ ਹੈ-

"He is very dangerous man. The most dangerous man perhaps now in India and correspondence with him must be stopped."

*"(ਉਹ ਬਹੁਤ ਖਤਰਨਾਕ ਵਿਅਕਤੀ ਹੈ। ਇਸ ਵਕਤ ਹਿੰਦੁਸਤਾਨ ਵਿੱਚ ਸ਼ਾਇਦ ਸਭ ਤੋਂ ਜ਼ਿਆਦਾ ਖਤਰਨਾਕ ਵਿਅਕਤੀ ਅਤੇ ਉਸ ਨਾਲ ਖਤ-ਪੱਤਰ ਵਿਹਾਰ ਹਰ ਹਾਲਤ ਵਿੱਚ ਰੋਕਿਆ ਜਾਵੇ)"*

ਚੀਫ਼ ਕਮਿਸ਼ਨਰ ਬ੍ਰਿਟਿਸ਼ ਬਰਮਾ ਵਲੋਂ ਲਿਖੇ ਗਏ ਉਪਰੋਕਤ ਸ਼ਬਦਾਂ ਦਾ ਸਤਿਗੁਰੂ ਜੀ ਦੇ ਹੁਕਮਨਾਮਿਆਂ ਦੀਆਂ ਉਹਨਾਂ ਕੁਝ ਪੰਕਤੀਆਂ ਨਾਲ ਟਾਕਰਾ ਕਰਕੇ ਦੇਖਿਆ ਜਾਵੇ- ਜੋ ਇਸ ਲੇਖ ਦੇ ਸ਼ੁਰੂ ਵਿਚ ਦਿੱਤੀਆਂ ਗਈਆਂ ਹਨ- ਤਾਂ ਸੌਖੇ ਹੀ ਸਾਰੀ ਸਥਿੱਤੀ ਸਮਝ ਵਿੱਚ ਆ ਜਾਵੇਗੀ। ਇਸ ਦੇ ਨਾਲ ਹੀ ਇਹ ਸਵਾਲ ਵੀ ਉੱਠ ਖੜੋਂਦਾ ਹੈ ਕਿ ਦੇਸ਼ ਤੋਂ ਦੂਰ ਨਜ਼ਰਬੰਦੀ ਵਿੱਚ ਰਹਿੰਦਿਆਂ ਹੋਇਆਂ ਵੀ ਸਤਿਗੁਰੂ ਜੀ ਪਾਸੋਂ ਅੰਗਰੇਜ਼ਾਂ ਨੂੰ ਕੀ ਖ਼ਤਰਾ ਹੋ ਸਕਦਾ ਸੀ? ਕਿਉਂ 'ਅੰਗਰੇਜ਼ ਤੰਤਰ' ਐਨਾ ਡਰਿਆ ਅਤੇ ਘਬਰਾਇਆ ਹੋਇਆ ਸੀ? ਕੀ ਸ੍ਰੀ ਸਤਿਗੁਰੂ ਜੀ ਰੰਗੂਨ ਸਖ਼ਤ ਪਹਿਰੇ ਵਿੱਚ ਰਹਿੰਦਿਆਂ ਹੋਇਆਂ ਵੀ ਕਿਸੇ ਸੰਪਰਕ-ਸੂਤਰ ਨੂੰ ਵਧਾਉਣ ਵਿੱਚ ਲੱਗੇ ਹੋਏ ਸਨ ਜਿਵੇਂ ਕਿ ਪੰਜਾਬ ਵਿੱਚ ਰਹਿੰਦਿਆਂ ਸਤਿਗੁਰੂ ਜੀ ਨੇ ਕਈ ਦੇਸ਼ਾਂ ਨਾਲ ਸੰਪਰਕ ਜੋੜੀ ਬਣਾਈ ਰੱਖਿਆ ਸੀ ਅਤੇ ਇਹ ਬਣਾਏ ਗਏ ਸੰਪਰਕ-ਸੂਤਰ ਅੰਗਰੇਜ਼ੀ ਰਾਜ ਲਈ ਖ਼ਤਰਾ ਸਨ?

ਗੱਲ ਕੁਝ ਏਸੇ ਤਰ੍ਹਾਂ ਦੀ ਹੀ ਸੀ, ਨਹੀਂ ਤਾਂ ਪੰਜਾਬ ਤੋਂ ਦੂਰ ਬਰਮਾ ਲੈ ਜਾ ਕੇ ਰੰਗੂਨ ਵਿਖੇ ਨਜ਼ਰਬੰਦ ਕਰ ਦੇਣ ਬਾਅਦ ਅੰਗਰੇਜ਼ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੀ ਐਨੀ ਚੌਕਸੀ ਨਾ ਰੱਖਦੀ। ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਕਈ ਵਾਰ 'ਕੂਕਾ ਅੰਦੋਲਨ' ਬਾਰੇ ਗਵਰਨਰ ਜਨਰਲ ਨੂੰ ਸਮੇਂ ਸਮੇਂ ਰਿਪੋਰਟਾਂ ਦਿੰਦਿਆਂ ਲਿਖਿਆ ਸੀ ਕਿ 'ਕੂਕਾਇਜ਼ਮ' ਦਾ ਪ੍ਰਭਾਵ ਪੰਜਾਬ ਵਿੱਚ ਘਟ ਰਿਹਾ ਹੈ ਅਤੇ ਪ੍ਰਭਾਵ ਘਟਣ ਦੇ ਬਾਵਜੂਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਅੰਗਰੇਜ਼ਾਂ ਦਾ ਭੈ-ਭੀਤ ਰਹਿਣਾ ਨਿਸਚੇ ਹੀ ਵਿਲੱਖਣ ਗੱਲ ਸੀ। ਲੇਖਕਾਂ ਵੱਲੋਂ ਇਸ ਸਮੇਂ ਬਾਰੇ ਘੋਖ ਕਰਨ ਦੇ ਅਜੇ ਤੱਕ ਕੋਈ ਖਾਸ ਯਤਨ ਨਹੀਂ ਕੀਤੇ ਗਏ ਅਤੇ ਏਸ ਕਰਕੇ ਹੀ 'ਕੂਕਾ ਅੰਦੋਲਨ' ਦੇ ਇਤਿਹਾਸ ਦਾ ਇੱਕ ਸ਼ਾਨਦਾਰ ਹਿੱਸਾ ਲੋਕਾਂ ਸਾਹਮਣੇ ਪ੍ਰਭਾਵੀ ਢੰਗ ਨਾਲ ਪੇਸ਼ ਨਹੀਂ ਹੋ ਸਕਿਆ।

ਪਹਿਲਾਂ ਰੰਗੂਨ ਅਤੇ ਫੇਰ ਮਰਗੋਈ ਨਜ਼ਰਬੰਦੀ ਦੌਰਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ਾਂ ਅਤੇ ਉਸਦੇ ਵਿਰੋਧੀਆਂ ਦੀਆਂ ਹਲਚਲਾਂ ਦੀ ਪੂਰੀ ਜਾਣਕਾਰੀ ਰਹਿੰਦੀ ਸੀ। ਉਸ ਸਮੇਂ ਅੰਤਰ-ਰਾਸ਼ਟਰੀ ਹਾਲਾਤ ਕੀ ਸਨ, ਭਾਰਤ ਦੀਆਂ ਉੱਤਰ-ਪੱਛਮੀ ਸਰਹੱਦਾਂ ਉੱਤੇ ਕੀ ਹੋ ਰਿਹਾ ਸੀ, ਬਰਮਾ ਦੇਸ਼ ਵਿਚਲੇ ਹਾਲਾਤ ਕੀ ਸਨ- ਇਨ੍ਹਾਂ ਸਭ ਦੀ ਜਾਣਕਾਰੀ ਸ੍ਰੀ ਸਤਿਗੁਰੂ ਜੀ ਨੂੰ ਨਜ਼ਰਬੰਦੀ ਵਿੱਚ ਰਹਿੰਦਿਆਂ ਹੈ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਭੇਜੇ ਹੋਏ ਹੁਕਮਨਾਮਿਆਂ ਨੂੰ ਧਿਆਨ ਨਾਲ ਪੜ੍ਹਿਆਂ ਸਥਿੱਤੀ ਹੋਰ ਵੀ ਸਪਸ਼ਟ ਹੋ

ਜਾਂਦੀ ਹੈ। ਇਹਨਾਂ ਹੁਕਮਨਾਮਿਆਂ ਵਿੱਚ ਧਾਰਮਿਕ ਅਤੇ ਸਮਾਜਿਕ ਗੱਲਾਂ ਤਾਂ ਹੈਨ ਹੀ, ਬਹੁਤ ਸਾਰੀਆਂ ਰਾਜਨੀਤਕ ਗੱਲਾਂ, ਤੱਥਾਂ ਵੱਲ ਵੀ ਸੰਕੇਤ ਕੀਤੇ ਗਏ ਸਨ। ਮਿਸਾਲ ਦੇ ਤੌਰ 'ਤੇ-

- ਰੂਸ-ਟਰਕੀ ਸੰਬੰਧਾਂ ਬਾਰੇ ਪੁੱਛਣਾ,
- ਖ਼ਾਲਸਾ ਫੇਰ ਰਾਜ ਕਰੇਗਾ,
- ਰੂਸ ਕਾਬੁਲ ਵੱਲ ਤੁਰਿਆ ਹੈ ਕਿ ਨਹੀਂ?
- ਪੇਸ਼ਾਵਰ ਵੱਲ ਰੇਲਵੇ ਲਾਈਨ ਪੂਰੀ ਹੋ ਗਈ ਹੈ?
- ਰੂਸ ਅਤੇ ਅੰਗਰੇਜ਼ਾਂ ਦੀ ਆਪਸ ਵਿੱਚ ਲੜਾਈ ਦੀਆਂ ਸੰਭਾਵਨਾਵਾਂ ਬਾਰੇ,
- ਸਰਹਿੰਦ ਨਹਿਰ ਵਿੱਚ ਪਾਣੀ ਛੱਡ ਦਿੱਤਾ ਗਿਆ ਹੈ ਕਿ ਨਹੀਂ?
- ਲੜਾਈ ਲਈ ਪੰਜਾਬੀਆਂ ਦੀ ਭਰਤੀ ਹੋ ਰਹੀ ਹੈ?
- ਕੀ ਯੂਰਪੀਅਨ ਪੇਸ਼ਾਵਰ ਵੱਲ ਜਾ ਰਹੇ ਹਨ ਅਥਵਾ ਓਧਰੋਂ ਵਾਪਸ ਮੁੜ ਰਹੇ ਹਨ? ਆਦਿ।

ਇਹਨਾਂ ਤੱਥਾਂ ਬਾਰੇ ਪੁੱਛ ਕਰਨੀ ਕਿਸ ਦਿਸ਼ਾ ਵੱਲ ਸੰਕੇਤ ਕਰਦੀ ਹੈ? ਜਿਹੜੇ ਸਿੰਘ ਰੰਗੂਨ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਜਾਂਦੇ ਸਨ, ਉਹਨਾਂ ਪਾਸੋਂ ਵੀ ਸਤਿਗੁਰੂ ਜੀ ਰਾਜਨੀਤਕ ਹਾਲਾਤਾਂ ਬਾਰੇ ਪੁੱਛਦੇ ਰਹਿੰਦੇ ਸਨ। 1880 ਈ. ਵਿੱਚ ਭਗਵਾਨ ਸਿੰਘ 'ਅੜਬੰਗੀ' ਅਤੇ ਸੁੰਦਰ ਸਿੰਘ ਪਿੰਡ ਕਲੇਰੀ, ਸਤਿਗੁਰੂ ਜੀ ਦੇ ਦਰਸ਼ਨ ਕਰਨ ਰੰਗੂਨ ਗਏ ਸਨ। ਉਹਨਾਂ ਪਾਸੋਂ ਵੀ ਸਤਿਗੁਰੂ ਜੀ ਨੇ ਬਹੁਤ ਸਾਰੀਆਂ ਰਾਜਨੀਤਕ ਜਾਣਕਾਰੀਆਂ ਪੁੱਛੀਆਂ ਸਨ। ਇੱਕ ਹੁਕਮਨਾਮੇ ਦਾ ਅੰਗਰੇਜ਼ੀ ਅਨੁਵਾਦ ਭਾਰਤ ਸਰਕਾਰ ਦੀ ਵੱਡੀ ਲਾਇਬਰੇਰੀ (ਦਿੱਲੀ) ਵਿਖੇ ਪਿਆ ਹੋਇਆ ਹੈ। ਪਾਠਕ ਇਸ ਨੂੰ ਜ਼ਰਾ ਗ਼ੌਰ ਨਾਲ ਪੜ੍ਹਨ-

"Write to me about the following points. First, regarding Peshawar- How is the war going on? Who have gained the victory or been defeated? Is the war progressing or has it stopped? Has Russia arrived to aid Kabul or not? Has Russia fought with the English or not? Have Punjabis been recruited for service or not?......... Have the people been pressed for camels and carts? Have troops of Patiala, Nabba, and Jind and other Jagirdars been sent towards Peshawar?"

--- 'Kuka Movement', Freedom Struggle in Punjab, Page 67

ਇੱਕ ਹੋਰ ਹੁਕਮਨਾਮੇ ਵਿੱਚ ਲਿਖਿਆ ਸੀ- "In the case of disturbance all should combine and after mature consideration, strike in the most befitting place, but the disturbance, at present is far removed just now, the fire is not in flames: wood and fuel are simply being collected."

---'Kuka Movement', Freedom Struggle in Punjab, P. 35

ਉਸ ਸਮੇਂ ਦੇ ਰੂਸ-ਕਾਬੁਲ ਅਤੇ ਅੰਗਰੇਜ਼ਾਂ ਦੇ ਸੰਬੰਧਾਂ ਬਾਰੇ ਇਤਿਹਾਸ ਦੀਆਂ

ਪੁਸਤਕਾਂ ਨੂੰ ਪੜ੍ਹ ਕੇ ਹੈਰਾਨ ਹੋ ਜਾਈਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਤਰਰਾਸ਼ਟਰੀ ਹਾਲਾਤ ਦਾ ਰੰਗੂਨ ਨਜ਼ਰਬੰਦੀ ਵਿੱਚ ਬੈਠਿਆਂ ਹੋਇਆਂ ਵੀ ਕਿੰਨਾ ਗਿਆਨ ਸੀ ਕਿੰਨੀ ਜਾਣਕਾਰੀ ਸੀ। ਜਿਸ ਸਮੇਂ ਭਗਵਾਨ ਸਿੰਘ 'ਅੜਬੰਗੀ' ਹੁਰਾਂ ਪਾਸੋਂ ਸ੍ਰੀ ਸਤਿਗੁਰੂ ਜੀ ਉਪਰੋਕਤ ਜਾਣਕਾਰੀਆਂ ਲੈ ਰਹੇ ਸਨ, ਉਸ ਸਮੇਂ ਅੰਗਰੇਜ਼ਾਂ ਦੇ ਅਫ਼ਗਾਨਿਸਤਾਨ ਅਤੇ ਰੂਸ ਨਾਲ ਕਿਸ ਤਰ੍ਹਾਂ ਦੇ ਸੰਬੰਧ ਸਨ, ਇਹਨਾਂ ਬਾਰੇ ਵੀ ਥੋੜ੍ਹੀ ਜਾਣਕਾਰੀ ਕਰ ਲਈ ਜਾਣੀ ਠੀਕ ਹੋਵੇਗੀ।

1877 ਈਸਵੀ ਵਿੱਚ ਅੰਗਰੇਜ਼ਾਂ ਨੇ ਕੋਇਟਾ 'ਤੇ ਕਬਜ਼ਾ ਕਰ ਲਿਆ ਸੀ। ਇਸ ਥਾਂ ਤੋਂ ਬੋਲਾਨ ਦੱਰਰੇ 'ਤੇ ਕੰਟਰੋਲ ਕੀਤਾ ਜਾ ਸਕਦਾ ਸੀ ਅਤੇ ਕੰਧਾਰ ਨੂੰ ਜਾਣ ਦਾ ਅਤੇ ਅੱਗੇ ਵਧਣ ਦਾ ਰਸਤਾ ਖੁੱਲ੍ਹਦਾ ਸੀ। ਇਸ ਪਾਸੇ (ਅਫ਼ਗਾਨਿਸਤਾਨ ਵੱਲ) ਵੱਧਣ ਵਿੱਚ ਅੰਗਰੇਜ਼ਾਂ ਦੇ ਕਈ ਹਿਤ ਸਨ। ਇੰਗਲੈਂਡ ਰੂਸ ਦੇ ਇਸ ਪਾਸੇ ਨੂੰ ਵਧਦੇ ਪ੍ਰਭਾਵ ਨੂੰ ਠੱਲ੍ਹ ਪਾਉਣੀ ਚਾਹੁੰਦਾ ਸੀ। ਦੂਸਰਾ ਵੱਡਾ ਕਾਰਨ 'ਪੂਰਬੀ ਸਮੱਸਿਆ' ਨਾਲ ਪ੍ਰਤੱਖ ਤੌਰ ਤੇ ਜੁੜਿਆ ਹੋਇਆ ਸੀ। ਏਥੇ ਮੈਂ ਇੱਹ ਗੱਲ ਦੱਸ ਦੇਣੀ ਚਾਹੁੰਦਾ ਹਾਂ ਕਿ 'ਕੂਕਾ ਅੰਦੋਲਨ' ਦੀ ਰੂਸ ਵੱਲ ਤਵੱਜੋ ਦੇਣੀ ਪੂਰਬੀ ਸਮੱਸਿਆ ਕਰਕੇ ਵੀ ਸੀ। ਇਸ ਸਮੱਸਿਆ ਦੀ ਜੜ੍ਹ ਟਰਕੀ ਦੇਸ਼ ਸੀ, ਜੋ ਕਿਸੇ ਸਮੇਂ ਯੂਰਪ ਦੇ ਵੱਡੇ ਹਿੱਸੇ ਤੱਕ ਫੈਲਿਆ ਹੋਇਆ ਸੀ ਪਰ 19ਵੀਂ ਸਦੀ ਦੇ ਆਉਂਦਿਆਂ ਆਉਂਦਿਆਂ ਕਾਫ਼ੀ ਸੁੰਗੜ ਚੁੱਕਾ ਸੀ ਅਤੇ ਕਮਜ਼ੋਰ ਹੋ ਗਿਆ ਹੋਇਆ ਸੀ। ਇਸ ਦੇਸ਼ ਦੇ ਅਧਿਕਾਰ ਹੇਠਲੇ ਮੁਲਕਾਂ ਉੱਤੇ ਆਪਣਾ ਆਪਣਾ ਪ੍ਰਭਾਵ ਪਾਉਣ ਅਤੇ ਅਧਿਕਾਰ ਕਰਨ ਵਾਲੇ ਮੁਲਕਾਂ ਵਿਚਕਾਰ ਖ਼ੁਦਗ਼ਰਜ਼ੀ ਦੀ ਲੜਾਈ ਸੌ ਸਾਲ ਤੋਂ ਵੀ ਵੱਧ ਸਮਾਂ ਚੱਲਦੀਆਂ ਰਹੀ ਸੀ। ਰੂਸ 'ਕਾਲੇ ਸਾਗਰ' ਵੱਲ ਵਧਣਾ ਚਾਹੁੰਦਾ ਸੀ ਅਤੇ ਅੰਗਰੇਜ਼ ਵੀ ਆਪਣੇ ਰਾਜ ਦਾ ਵਿਸਤਾਰ ਕਰ ਰਹੇ ਸਨ। ਇਹਨਾਂ ਦੇ ਸਵਾਰਥਾਂ ਕਰਕੇ ਯੂਰੋਪ ਵਿੱਚ ਕਈ ਲੜਾਈਆਂ ਹੋਈਆਂ। ਰੂਸ ਨੂੰ ਜਦੋਂ ਯੂਰੋਪ ਵਿੱਚ ਕੋਈ ਪਰੇਸ਼ਾਨੀ ਅੰਗਰੇਜ਼ਾਂ ਵੱਲੋਂ ਮਿਲਦੀ, ਉਹ ਭਾਰਤ ਦੀਆਂ ਉੱਤਰ- ਪੱਛਮੀ ਸਰਹੱਦਾਂ ਉਤੇ ਹਲਚਲ ਸ਼ੁਰੂ ਕਰ ਦਿੰਦਾ।

ਅਫ਼ਗਾਨਿਸਤਾਨ ਹਮੇਸ਼ਾ ਅੰਗਰੇਜ਼ਾਂ ਦਾ ਦੁਸ਼ਮਣ ਰਿਹਾ ਸੀ ਅਤੇ ਓਥੋਂ ਦੇ ਪਠਾਣਾਂ ਨੇ ਕਦੇ ਵੀ ਅਗਰੇਜ਼ਾਂ ਨੂੰ ਆਪਣਾ ਮਿੱਤਰ ਨਹੀਂ ਸਮਝਿਆ। ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਵਿੱਚ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰ ਰਹੇ ਸਨ, ਕਾਬੁਲ ਤੋਂ ਦੋ ਸ਼ਾਹੀ ਰਾਜਕੁਮਾਰਾਂ ਦੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਆਉਣ ਦਾ ਜ਼ਿਕਰ ਮਿਲਦਾ ਹੈ। ਰੂਸ-ਕਾਬੁਲ ਦੇ ਇਸ ਦ੍ਰਿਸ਼ਟੀਕੋਣ ਨੂੰ ਸਤਿਗੁਰੂ ਰਾਮ ਸਿੰਘ ਜੀ ਚੰਗੀ ਤਰ੍ਹਾਂ ਜਾਣਦੇ ਅਤੇ ਸਮਝਦੇ ਸਨ। ਉਹਨਾਂ ਨੇ ਜਿੱਥੇ ਰੂਸ ਨਾਲ ਸੰਪਰਕ ਬਨਾਉਣ ਦੇ ਯਤਨ ਕੀਤੇ, ਉਥੇ ਸੂਬਾ ਬਿਸ਼ਨ ਸਿੰਘ ਨੂੰ ਕਾਬੁਲ ਨਾਲ ਸੰਪਰਕ ਬਨਾਉਣ ਦਾ ਮਿਸ਼ਨ ਸੌਂਪਿਆ। 1880 ਈ. ਦੇ ਦੌਰਾਨ ਕਾਬੁਲ ਦੇ ਅਮੀਰ ਦਾ ਸਾਲਾਹਕਾਰ ਹਰੀ ਸਿੰਘ ਸੀ, ਜਿਸ ਨੂੰ ਅੰਗਰੇਜ਼ਾਂ ਨੇ ਆਪਣੇ ਗੁਪਤ ਕਾਗਜ਼ਾਂ ਵਿਚ 'ਕੂਕਾ' ਹੀ ਲਿਖਿਆ ਹੋਇਆ ਹੈ।

ਸਾਲ 1877 ਈ. ਵਿੱਚ ਲਾਰਡ ਲਿੱਟਨ ਭਾਰਤ ਦਾ ਵਾਇਸਰਾਇ ਸੀ। ਉਸਨੇ ਰਾਵਲਪਿੰਡੀ ਫ਼ੌਜਾਂ ਇਕੱਠੀਆਂ ਕੀਤੀਆਂ ਅਤੇ ਸੜਕਾਂ ਦੀ ਮੁਰੰਮਤ ਕਰਵਾ ਕੇ ਠੀਕ-ਠਾਕ

ਕਰਵਾਈਆਂ। ਇਹ ਸਭ ਕੰਮ ਅਫ਼ਗਾਨਿਸਤਾਨ ਵਿਰੁੱਧ ਕਾਰਵਾਈ ਕਰਨ ਦੇ ਸੰਕੇਤ ਸਨ। ਇਹ ਦੇਖ ਕੇ ਕਾਬੁਲ ਦਾ ਅਮੀਰ ਡਰ ਗਿਆ ਪਰ ਰੂਸੀ ਤੁਰਕਿਸਤਾਨ ਦੇ ਗਵਰਨਰ ਜਨਰਲ ਨੇ ਜੁਲਾਈ 1878 ਈ. ਵਿੱਚ ਆਪਣਾ ਦੂਤ ਕਾਬੁਲ ਭੇਜ ਕੇ ਅੰਗਰੇਜ਼ਾਂ ਨਾਲ ਲੜਾਈ ਹੋ ਪੈਣ ਦੀ ਸੂਰਤ ਵਿੱਚ ਉਸ ਨੂੰ ਹਰ ਤਰ੍ਹਾਂ ਦੀ ਮਦਦ ਦਾ ਭਰੋਸਾ ਦਿਵਾਇਆ ਸੀ। ਲੇਕਿਨ, 1878 ਈ. ਦੀ 'ਬਰਲਿਨ ਸੰਧੀ' ਕਰਕੇ ਟਕਰਾਓ ਟਲ ਗਿਆ। ਪਰ ਫੇਰ ਵੀ ਜੋ ਕੋਸ਼ਿਸ਼ਾਂ ਅੰਗਰੇਜ਼ਾਂ ਨੇ ਕਾਬੁਲ ਵਿੱਚ ਕੀਤੀਆਂ, ਉਹਨਾਂ ਦਾ ਨਤੀਜਾ ਇਹ ਨਿਕਲਿਆ ਕਿ ਪਠਾਣਾਂ ਨੇ ਓਧਰ ਰਹਿੰਦੀ ਸਾਰੀ ਅੰਗਰੇਜ਼ੀ ਰੈਜ਼ੀਡੈਂਟ ਫ਼ੌਜ ਨੂੰ ਕਤਲ ਕਰ ਦਿੱਤਾ ਅਤੇ ਸ਼ੇਰਆਲੀ ਨੂੰ ਕਾਬੁਲ ਦਾ ਅਮੀਰ ਬਣਾ ਦਿੱਤਾ।

ਸੂਬਾ ਬਿਸ਼ਨ ਸਿੰਘ ਕਾਬੁਲ ਵਾਲੇ ਅਤੇ ਬਾਬਾ ਗੁਰਚਰਨ ਸਿੰਘ ਦੇ ਜਤਨਾਂ ਨਾਲ ਰੰਗੂਨ ਬੈਠਿਆਂ ਹੋਇਆਂ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕ ਰੂਸ ਅਤੇ ਕਾਬੁਲ ਨਾਲ ਜੁੜੇ ਹੋਏ ਸਨ। ਇਹੀ ਨਹੀਂ, ਰੂਸ ਵਿੱਚ ਉਹਨੀਂ ਦਿਨੀਂ ਗਵਾਲੀਅਰ, ਦਿੱਲੀ, ਕਸ਼ਮੀਰ, ਕਾਬੁਲ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਨੁਮਾਇੰਦੇ ਇਕੱਠੇ ਹੋਏ ਹੋਏ ਸਨ। ਰੂਸ ਅਤੇ ਕਾਬੁਲ ਤੋਂ ਚਿੱਠੀ-ਪੱਤਰ ਵਾਇਆ ਸ੍ਰੀ ਭੈਣੀ ਸਾਹਿਬ, ਰੰਗੂਨ ਤੱਕ ਪੁੱਜਦਾ। ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਵੱਲੋਂ ਬਾਬਾ ਗੁਰਚਰਨ ਸਿੰਘ ਨੇ ਅੰਗਰੇਜ਼ਾਂ ਅਤੇ ਰੂਸ ਵਿਚਕਾਰ ਲੜਾਈ ਹੋਣ ਦੀ ਸੂਰਤ ਵਿੱਚ ਲੱਖਾਂ ਨਾਮਧਾਰੀ ਸਿੱਖਾਂ ਦੀ ਮਦਦ ਦੇਣ ਦਾ ਭਰੋਸਾ ਵੀ ਦਿੱਤਾ ਹੋਇਆ ਸੀ। ਸ੍ਰ. ਹੀਰਾ ਸਿੰਘ ਲੰਬੂ ਸਢੌਰੇ ਵਾਲਾ, ਜੋ 1870-71 ਵਿੱਚ ਕਸ਼ਮੀਰ ਵਿੱਚ 'ਕੂਕਾ ਪਲਟਨ' ਦਾ ਸਰਦਾਰ ਸੀ, ਸਾਲ 1879-80 ਵਿੱਚ ਫੇਰ ਇੱਕ ਵਾਰ ਕਸ਼ਮੀਰ ਜਾ ਭਰਤੀ ਹੋਇਆ ਸੀ ਅਤੇ ਉੱਥੋਂ ਦੀ ਸਰਕਾਰ ਦੇ ਮੌਖਿਕ ਸੁਨੇਹੇ ਲੈ ਕੇ ਅਗਸਤ 1880 ਨੂੰ ਰੰਗੂਨ ਗਿਆ ਸੀ।

ਅੰਗਰੇਜ਼ਾਂ ਦੀ ਖੁਫ਼ੀਆਗਿਰੀ ਵੀ ਤਕੜੀ ਸੀ।ਅਨੇਕਾਂ ਹੁਕਮਨਾਮੇ ਮਾਈ ਅਤਰੀ ਅਤੇ ਬਾਬਾ ਨਰਾਇਣ ਸਿੰਘ ਰੋੜਿਆਂ ਵਾਲੇ ਪਾਸੋਂ ਫੜੇ ਗਏ। ਕਈ ਹੁਕਮਨਾਮਿਆਂ ਦੀ ਅਤਰ ਸਿੰਘ ਭਦੌੜੀਏ ਦੇ ਸੂਹੀਆਂ ਨੇ, ਜੋ ਨਾਮਧਾਰੀ ਭੇਸ ਵਿੱਚ ਡੇਰੇ ਰਹਿੰਦੇ ਸਨ, ਨਕਲ ਕਰਕੇ ਸਰਕਾਰ ਤੀਕ ਪਹੁੰਚਾਈਆਂ। ਡੇਰੇ ਵਿੱਚ ਰਹਿੰਦੇ ਈਸ਼ਰ ਸਿੰਘ ਰਮਦਾਸੀਏ ਨੇ ਕਈ ਹੁਕਮਨਾਮਿਆਂ ਦੀਆਂ ਨਕਲਾਂ ਭਦੌੜੀਏ ਸਰਦਾਰ ਅਤਰ ਸਿੰਘ ਤੇ ਬਾਰਬਰਟਨ ਪਾਸ ਪਹੁੰਚਾਈਆਂ। ਭਦੌੜੀਆ ਸਰਦਾਰ 'ਸਰ' ਅਤਰ ਸਿੰਘ ਅੰਗਰੇਜ਼ਾਂ ਦਾ ਪਿੱਠੂ ਸੀ, ਜਿਸਨੇ ਸ਼ਾਬਾਸ਼ੀ ਲੈਣ ਲਈ ਰੱਜ ਕੇ ਕੂਕਿਆਂ ਬਾਰੇ ਖ਼ਬਰਾਂ ਉਹਨਾਂ ਪਾਸ ਪਹੁੰਚਾਈਆਂ। ਇਸ ਨੇ ਆਪਣਾ ਹੈਡ ਕੁਆਰਟਰ ਲੁਧਿਆਣਾ ਵਿਖੇ 'ਭਦੌੜ ਹਾਊਸ' ਵਿੱਚ ਬਣਾਇਆ ਹੋਇਆ ਸੀ ਅਤੇ ਇਸਦੀਆਂ ਇਹਨਾਂ ਸੇਵਾਵਾਂ ਕਰਕੇ ਹੀ ਅੰਗਰੇਜ਼ਾਂ ਨੇ ਅਤਰ ਸਿੰਘ ਨੂੰ 'ਸਰ' ਦਾ ਅਤੇ 'ਮਲਾਜ਼-ਉੱਲ-ਉਲਾਮਾ-ਓ-ਉੱਲ-ਫ਼ਾਜ਼ਲ **(Malaz-ul-Ulama-o-ul-fazal)** ਦੇ ਖ਼ਿਤਾਬ ਦਿੱਤੇ ਸਨ। ਇੱਕ ਪਾਸੇ ਕੂਕਿਆਂ ਬਾਰੇ ਕਹਿ ਦਿੱਤਾ ਗਿਆ ਸੀ ਕਿ 'ਇਹ ਨਾ-ਮੁਮਕਿਨ ਹੈ ਕਿ ਕੂਕਾ ਅੰਗਰੇਜ਼ਾਂ ਦਾ ਵਫ਼ਾਦਾਰ ਹੋਵੇ' ਅਤੇ ਦੂਸਰੇ ਪਾਸੇ ਇਸ ਤਰ੍ਹਾਂ ਦੇ ਝੋਲੀ-ਚੁੱਕ ਨੂੰ **'Most loyal subject fo Her Majesty'** (ਮਹਾਰਾਣੀ ਦਾ 'ਅਤਿ ਵਫ਼ਾਦਾਰ') ਕਿਹਾ ਗਿਆ। 29 ਮਾਰਚ 1877 ਨੂੰ ਡਿਪਟੀ ਕਮਿਸ਼ਨਰ ਲੁਧਿਆਣਾ

ਵੱਲੋਂ ਅੰਗਰੇਜ਼ਾਂ ਦੇ ਇਸ ਵਫ਼ਾਦਾਰ ਦੀ ਜੋ ਪ੍ਰਸੰਸਾ ਇੱਕ ਖ਼ਤ ਵਿੱਚ ਲਿਖੀ ਗਈ ਸੀ, ਉਸਦੇ ਕੁਝ ਸ਼ਬਦ ਇਹ ਸਨ-

"Sardar Atar Singh, of Bhadaur, who, though a Patiala Zaildar, has taken up his residence at Ludhiana, is wonderfully well-informed upon all matters connected with the Kukas and their political aspirations. He is one of the cleverest native gentlemen in this part of the country, a most sincere well-wisher of our Government and I believe, thoroughly to be trusted."

(ਭਦੌੜ ਦੇ ਸਰਦਾਰ ਅਤਰ ਸਿੰਘ ਜੋ ਕਿ ਪਟਿਆਲਾ ਦੇ ਜ਼ੈਲਦਾਰ ਹਨ ਅਤੇ ਜਿਨ੍ਹਾਂ ਨੇ ਲੁਧਿਆਣਾ ਵਿਖੇ ਨਿਵਾਸ ਰੱਖਿਆ ਹੋਇਆ ਹੈ, ਨੇ ਬੜੀ ਚੰਗੀ ਤਰ੍ਹਾਂ ਕੂਕਿਆਂ ਦੇ ਰਾਜਨੀਤਕ ਇਛਾਵਾਂ ਨਾਲ ਸੰਬੰਧਤ ਸਾਰੇ ਮਸਲਿਆਂ ਤੋਂ ਜਾਣੂ ਕਰਵਾਈ ਰੱਖਿਆ ਹੈ। ਇਹ ਦੇਸ਼ ਦੇ ਇਸ ਹਿੱਸੇ ਵਿੱਚ ਰਹਿੰਦੇ ਕੁਝ ਚੁਨਿੰਦੇ ਸਿਆਣੇ ਵਿਅਕਤੀਆਂ ਵਿੱਚੋਂ ਇੱਕ, ਬਹੁਤ ਹੀ ਵਿਸ਼ਵਾਸ-ਪਾਤਰ ਅਤੇ ਸਾਡੀ ਸਰਕਾਰ ਦਾ ਹਿਤੂ ਹੈ ਅਤੇ ਮੈਨੂੰ ਯਕੀਨ ਹੈ ਕਿ ਇਸ ਉਤੇ ਪੂਰੀ ਤਰ੍ਹਾਂ ਭਰੋਸਾ ਕੀਤਾ ਜਾ ਸਕਦਾ ਹੈ।)

ਇਸ ਕਰਕੇ ਅੰਗਰੇਜ਼ਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਉੱਦਮਾਂ ਦੀ ਖ਼ਬਰ ਲੱਗ ਜਾਂਦੀ ਸੀ। ਅੰਗਰੇਜ਼ ਉਸ ਸਮੇਂ ਵਿਕਟ ਹਾਲਾਤ ਵਿੱਚ ਸਨ। ਬਾਹਰੋਂ ਰੂਸ ਦਾ ਖ਼ਤਰਾ ਸੀ, ਦੇਸ਼ ਵਿੱਚ ਕੂਕੇ ਅੰਗਰੇਜ਼ਾਂ ਵਿਰੁੱਧ ਉੱਠ ਖੜ੍ਹੇ ਹੋਣ ਲਈ ਤਿਆਰ ਸਨ। ਕੂਕਿਆਂ ਦੀ ਤਿਆਰੀ ਇਸ ਤਰ੍ਹਾਂ ਦੀ ਸੀ, ਜਿਵੇਂ ਡੂੰਘਾ ਪਾਣੀ ਬਹੁਤਾ ਤੇਜ਼ ਵਗਦਾ ਨਹੀਂ ਦਿਸਦਾ। ਜਿਨ੍ਹਾਂ ਨਾਮਧਾਰੀ ਸਿੰਘਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪੰਜਾਬ ਹੁੰਦਿਆਂ ਸੰਘਰਸ਼ ਦੀ ਤਿਆਰੀ ਕਰਨ ਲਈ ਆਪਣੀਆਂ ਜ਼ਮੀਨਾਂ-ਜਾਇਦਾਦਾਂ ਵੇਚ ਦਿੱਤੀਆਂ ਹੋਈਆਂ ਸਨ, ਉਹ ਸਤਿਗੁਰੂ ਜੀ ਦੇ ਰੰਗੂਨ ਨਜ਼ਰਬੰਦੀ ਦੌਰਾਨ ਸਮੇਂ ਵੀ ਥਾਂ ਥਾਂ 'ਤੇ ਫਿਰ ਕੇ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰਿਆ ਕਰਦੇ ਸਨ।

ਇਨ੍ਹਾਂ ਸਾਰੀਆਂ ਗਲ਼ਾਂ ਨੂੰ ਜਾਣਦੇ ਹੋਏ ਅੰਗਰੇਜ਼ ਕਿਉਂ ਨਾ ਸਤਿਗੁਰੂ ਰਾਮ ਸਿੰਘ ਜੀ ਤੋਂ ਭੈ-ਭੀਤ ਹੁੰਦੇ ਅਤੇ ਸਤਿਗੁਰੂ ਜੀ ਨੂੰ 'Most Dangerous Man' ਲਿਖਦੇ। ਉਹਨਾਂ ਨੇ ਤਾਂ ਸਮਝ ਲਿਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ ਭੇਜ ਦੇਣ ਨਾਲ ਹੀ ਗਲ਼ ਬਣ ਜਾਵੇਗੀ ਪਰ ਏਥੇ ਤਾਂ ਹਾਲਾਤ ਹੋਰ ਹੀ ਸੰਗੀਨ ਹੋ ਗਏ ਸਨ। ਇਸ ਲਈ ਅੰਗਰੇਜ਼ ਕੋਈ ਸੰਪਰਕ-ਸੂਤਰ ਨਹੀਂ ਸਨ ਬਣਨ ਦੇਣਾ ਚਾਹੁੰਦੇ ਅਤੇ ਸਤਿਗੁਰੂ ਜੀ 'ਤੇ ਨਿਗਰਾਨੀ ਸਖ਼ਤੀ ਨਾਲ ਕੀਤੀ ਜਾਂਦੀ ਪਰ ਫੇਰ ਵੀ ਚੀਨੀ ਵਾਲੇ ਪਤਾਸ਼ਾਹ ਆਪਣਾ ਕੰਮ ਕਰੀ ਹੀ ਜਾਂਦੇ।

ਗਲ਼ ਕਾਬੁਲ-ਰੂਸ ਤੱਕ ਹੀ ਸੀਮਿਤ ਰਹਿੰਦੀ ਤਾਂ ਵੀ ਸੀ, ਪਰ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਬਰਮਾ ਦੇ ਰਾਜੇ ਨਾਲ ਵੀ ਸੰਪਰਕ ਬਣਾ ਲਿਆ ਹੋਇਆ ਸੀ। ਇਸ ਗਲ਼ ਦੇ ਕੁਝ ਪ੍ਰਮਾਣ ਸੂਬਾ ਗੁਰਚਰਨ ਸਿੰਘ ਦੇ ਬਾਰੇ ਸਰਕਾਰੀ ਰਿਕਾਰਡਾਂ 'ਚੋਂ ਮਿਲਦੇ ਹਨ। ਉਸਨੇ ਰੂਸ ਨਾਲ ਜ਼ਿਕਰ ਕੀਤਾ ਕਿ ਬਰਮਾ ਦਾ ਰਾਜਾ ਵੀ ਸਤਿਗੁਰਾਂ ਦਾ ਮਿੱਤਰ ਬਣ

ਗਿਆ ਹੋਇਆ ਸੀ। ਦੋ ਵੰਨਗੀਆਂ ਪੜ੍ਹੋ–

"......Its residents are descended from Burma Raja and they have all submitted to the Baba Sahib, who has prayed for their victory."

".......The people of Burma had become murids (disciples) of Ram Singh and are in rebellion, and that in consequence the British had been obliged to withdraw their troops for Kabul."

ਗੁਰਚਰਨ ਸਿੰਘ ਨੇ ਰੂਸ ਨੂੰ ਚਿੱਠੀਆਂ ਲਿਖ ਕੇ ਦੱਸਿਆ ਸੀ ਕਿ–

"We are all ready and have also made preparations for war, we hope you will come quickly."

ਇਹ ਸਾਰੀਆਂ ਗਲ਼ਾਂ ਦੀ ਜਾਣਕਾਰੀ ਜਦੋਂ ਸਰਕਾਰ ਅੰਗਰੇਜ਼ੀ ਤੱਕ ਪਹੁੰਚੀ ਤਾਂ ਫੇਰ ਉਹ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਕਿਉਂ ਰਹਿਣ ਦਿੰਦੀ। ਇਹਨਾਂ ਦਿਨਾਂ ਵਿੱਚ ਬਰਮਾ (ਅੱਪਰ) ਦਾ ਇੱਕ ਨੌਜਵਾਨ ਰਾਜਾ ਗੱਦੀ ਤੇ ਬੈਠਾ ਸੀ, ਜਿਸਦਾ ਨਾਂ ਸੀ 'ਥਿੱਬੂ'। ਇਹ ਰਾਜਾ ਅੰਗਰੇਜ਼ਾਂ ਨੂੰ ਸਖ਼ਤ ਨਫ਼ਰਤ ਕਰਦਾ ਸੀ। ਉਸ ਨੇ ਵੀ ਇਟਲੀ ਅਤੇ ਫਰਾਂਸ ਨਾਲ ਅੰਗਰੇਜ਼ਾਂ ਨੂੰ ਬਰਮਾ ਤੋਂ ਬਾਹਰ ਕੱਢ ਦੇਣ ਲਈ ਤਾਲਮੇਲ ਬਣਾਇਆ ਅਤੇ ਉਮੀਦ ਏਹੋ ਹੀ ਹੈ ਕਿ ਗੁਪਤ ਰੂਪ ਵਿੱਚ ਉਸਦਾ ਸੰਪਰਕ ਰੂਸ ਨਾਲ ਬਾਬਾ ਗੁਰਚਰਨ ਸਿੰਘ ਦੇ ਜ਼ਰੀਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਣਵਾਇਆ ਸੀ।

ਇੱਕ ਹੋਰ ਵੀ ਕਾਰਨ ਸੀ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲਣ ਦਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਜਿਸ ਬੰਗਲੇ ਵਿੱਚ ਰਹਿੰਦੇ ਸਨ, ਪਹਿਲਾਂ ਉਸ ਵਿੱਚ ਦਿੱਲੀ ਦਾ ਆਖ਼ਰੀ ਮੁਗਲ ਬਾਦਸ਼ਾਹ, ਬਹਾਦੁਰ ਸ਼ਾਹ 'ਜ਼ਫ਼ਰ' ਆਪਣੇ ਦੋ ਪੁੱਤਰਾਂ ਅਤੇ ਬੇਗ਼ਮ ਜ਼ੀਨਤ ਮਹਲ ਨਾਲ ਰਹਿੰਦਾ ਸੀ। ਨਵੰਬਰ 1862 ਵਿੱਚ ਬਹਾਦੁਰ ਸ਼ਾਹ ਚੜ੍ਹਾਈ ਕਰ ਗਿਆ ਅਤੇ ਉਸ ਨੂੰ ਉਸੇ ਬੰਗਲੇ ਦੀ ਉੱਤਰ ਦਿਸ਼ਾ ਵਿੱਚ ਲੱਗਦੀ ਚਾਰਦੀਵਾਰੀ ਅੰਦਰ ਹੀ ਦਫ਼ਨਾ ਦਿੱਤਾ ਗਿਆ। 1866 ਈ. ਵਿੱਚ ਬੇਗਮ ਜ਼ੀਨਤ ਮਹਲ ਇਸ 'ਮਜ਼ਾਰ' ਦੇ ਨੇੜੇ ਹੀ 'ਕਲਰਕਸ ਰੋਡ' ਤੇ ਇੱਕ ਮਕਾਨ ਕਿਰਾਏ ਤੇ ਲੈ ਕੇ ਰਹਿਣ ਲੱਗ ਪਈ। ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਸ ਬੰਗਲੇ ਵਿੱਚ 'ਸ਼ਾਹੀ ਕੈਦੀ; ਦੀ ਹੈਸੀਅਤ ਵਿੱਚ ਗਏ ਸਨ ਤਾਂ ਮੁਮਕਿਨ ਹੈ ਕਿ ਬੇਗ਼ਮ ਜ਼ੀਨਤ ਮਹਲ, ਜੋ ਨੇੜੇ ਹੀ ਰਹਿੰਦੀ ਹੁੰਦੀ ਸੀ, ਨੂੰ ਜਗਿਆਸਾ ਹੋਈ ਹੋਵੇਗੀ ਕਿ ਹੁਣ ਪੰਜਾਬ ਤੋਂ ਕਿਹੜਾ ਰਾਜਸੀ ਕੈਦੀ ਆਇਆ ਹੈ।

ਮਜ਼ਾਰ ਦੇ ਨੇੜੇ ਰਹਿਣ ਵਾਲਾ ਬੈਰਾਗੀ ਫ਼ਕੀਰ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਸਤਿਕਾਰ ਕਰਦਾ ਸੀ ਅਤੇ ਉਹ ਫ਼ਕੀਰ ਨਾਮਧਾਰੀ ਸਿੰਘਾਂ ਤੋਂ ਅਰਦਾਸਾਂ ਲੈ ਕੇ ਸਤਿਗੁਰੂ ਜੀ ਦੇ ਹੁਕਮਨਾਮੇ ਉਹਨਾਂ ਤੱਕ ਪਹੁੰਚਾਉਣ ਵਿੱਚ ਮਦਦ ਕਰਿਆ ਕਰਦਾ ਸੀ। ਇਸ ਗਲ਼ ਦੇ ਸਰਕਾਰੀ ਰਿਕਾਰਡਾਂ ਵਿੱਚ ਪ੍ਰਮਾਣ ਮਿਲਦੇ ਹਨ। ਸ਼ਾਇਦ ਇਹ ਕਾਰਨ ਵੀ ਹੋ ਸਕਦਾ ਹੋਵੇਗਾ ਕਿ ਰੂਸ ਵਿੱਚ ਵੀ ਦਿੱਲੀ ਦੇ ਸ਼ਾਹੀ ਪਰਵਾਰ ਦਾ ਦੂਤ ਬਾਬਾ ਗੁਰਚਰਨ ਸਿੰਘ ਨਾਲ ਮਿਲਦਾ ਰਹਿੰਦਾ ਸੀ।

ਪ੍ਰਤੱਖ ਕਾਰਨ ਅੰਗਰੇਜ਼ਾਂ ਨੂੰ ਮਿਲ ਗਿਆ– ਧੰਨਾ ਸਿੰਘ ਗੁਮਟੀਆਂ ਵਾਲੇ ਦਾ ਸਤਿਗੁਰੂ

ਜੀ ਦੇ ਬੰਗਲੇ ਨੇੜਿਓਂ ਹੁਕਮਨਾਮੇ ਸਮੇਤ ਫ਼ੜਿਆ ਜਾਣਾ। ਧੰਨਾ ਸਿੰਘ ਗੁਮਟੀਆ ਜੁਲਾਈ 1880 ਦੇ ਅਖ਼ੀਰ ਵਿੱਚ ਫ਼ੜਿਆ ਗਿਆ ਸੀ ਅਤੇ ਸਤੰਬਰ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਟਾਪੂ ਵਿੱਚ ਭੇਜ ਦਿੱਤਾ, ਜਿੱਥੇ ਉਸ ਸਮੇਂ ਪੰਦਰਾਂ ਦਿਨਾਂ ਵਿੱਚ ਕੇਵਲ ਇੱਕ ਵਾਰ ਹੀ ਸਟੀਮਰ ਜਾਂਦਾ ਹੁੰਦਾ ਸੀ।

ਇੱਕ ਹੋਰ ਗਲ਼ ਵੀ ਹੈ। 29 ਨਵੰਬਰ 1885 ਈ. ਨੂੰ ਬ੍ਰਿਟਿਸ਼ ਬਰਮਾ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿਖੇ 'ਡਾਇਰੀਆ ਡਾਇਸੈਂਟਰੀ' ਨਾਲ ਚੜ੍ਹਾਈ ਕਰ ਜਾਣ ਦਾ ਝੂਠਾ ਐਲਾਨ ਕਰਦੀ ਹੈ ਅਤੇ 29 ਨਵੰਬਰ 1885 ਈ. ਨੂੰ ਹੀ ਬਰਮਾ ਦੇ ਰਾਜਾ ਥਿੱਬੂ ਨੂੰ ਰਾਤੋ-ਰਾਤ ਗੱਦੀ ਤੋਂ ਲਾਹ ਕੇ ਮਦਰਾਸ ਭੇਜ ਦਿੱਤਾ ਜਾਂਦਾ ਹੈ। ਕੀ ਇਹਨਾਂ ਦੋਨ੍ਹਾਂ ਘਟਨਾਵਾਂ ਵਿੱਚ ਕੋਈ ਸੰਬੰਧ ਸੀ? ਦੋ ਤੱਥ ਹਨ ਜਿਹੜੇ ਇਸ ਤੱਥ ਦੀ ਪੁਸ਼ਟੀ ਕਰਦੇ ਹਨ। ਪਹਿਲਾ- ਸਤਿਗੁਰੂ ਰਾਮ ਸਿੰਘ ਜੀ ਬਾਰੇ ਝੂਠ ਦੱਸਿਆ ਗਿਆ ਕਿ ਉਹ ਡਾਇਰੀਆ-ਡਾਇਸੈਂਟਰੀ ਦੇ ਕਾਰਨ ਗੁਜ਼ਰ ਗਏ ਹਨ, ਕਿਉਂਕਿ ਉਸ ਤਿਮਾਹੀ ਸਮੇਂ ਦੀ ਜੇਲ੍ਹ-ਰਿਪੋਰਟ ਇਹ ਸੀ ਕਿ ਮਰਗੋਈ ਜੇਲ੍ਹ ਵਿੱਚ ਡਾਇਰੀਆ-ਡਾਇਸੈਂਟਰੀ ਨਾਲ ਮੌਤ ਹੀ ਕੋਈ ਨਹੀਂ ਹੋਈ। ਦੂਸਰਾ- ਬ੍ਰਿਟਿਸ਼ ਬਰਮਾ ਦੇ ਚੀਫ਼ ਕਮਿਸ਼ਨਰ ਨੇ ਆਪਣੇ ਭਾਰਤੀ ਮਿੱਤਰ 'ਸਰ' ਅਤਰ ਸਿੰਘ ਭਦੌੜ ਨੂੰ ਇੱਕ ਪੱਤਰ ਵਿੱਚ 23 ਅਗਸਤ 1886 ਨੂੰ ਲਿਖਿਆ ਸੀ ਕਿ-

"Ram Singh Kuka is being transferred to a more remote spot where communication with him will be less easy."

(ਰਾਮ ਸਿੰਘ ਕੂਕੇ ਨੂੰ ਐਸੀ ਦੁਰੇਡੀ ਥਾਂ 'ਤੇ ਬਦਲ ਕੇ ਭੇਜਿਆ ਜਾ ਰਿਹਾ ਹੈ, ਜਿੱਥੇ ਉਸ ਨਾਲ ਸੰਪਰਕ ਕਰਨਾ ਮੁਸ਼ਕਿਲ ਹੋਵੇਗਾ)

29 ਨਵੰਬਰ 1885 ਨੂੰ ਅਗਰ ਸਤਿਗੁਰੂ ਰਾਮ ਸਿੰਘ ਜੀ ਸੰਸਾਰ ਵਿੱਚ ਹੀ ਨਹੀਂ ਰਹੇ ਸਨ ਤਾਂ ਲਗਪਗ ਨੌਂ ਮਹੀਨੇ ਬਾਅਦ ਉਨ੍ਹਾਂ ਨੂੰ ਕਿਸ ਤਰ੍ਹਾਂ ਬਦਲ ਕੇ ਦੁਰੇਡੀ ਥਾਂ 'ਤੇ ਭੇਜਿਆ ਜਾ ਸਕਦਾ ਸੀ? ਪ੍ਰਤੱਖ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿਖੇ ਚੜ੍ਹਾਈ ਕਰ ਜਾਣ ਦੀ ਸਰਕਾਰ ਨੇ ਝੂਠੀ ਖ਼ਬਰ ਨਸ਼ਰ ਕੀਤੀ ਸੀ। ਕਿਉਂ?

ਇਹ ਸਾਰੀਆਂ ਗਲ਼ਾਂ ਅੰਗਰੇਜ਼ਾਂ ਦੇ ਡਰ ਨੂੰ ਦਰਸਾਉਂਦੀਆਂ ਹਨ। ਅੰਗਰੇਜ਼ਾਂ ਨੂੰ ਪਤਾ ਲੱਗ ਗਿਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਰੰਗੂਨ ਵਿੱਚ ਨਜ਼ਰਬੰਦੀ ਦੌਰਾਨ ਵੀ ਉਹਨਾਂ ਦੇ ਸਿੱਖ ਅੰਗਰੇਜ਼ੀ ਸਾਮਰਾਜ ਵਿਰੁੱਧ ਕਠਿਨ ਯਾਤਰਾ ਕਰ ਰਹੇ ਹਨ ਅਤੇ ਸਤਿਗੁਰੂ ਜੀ ਨੇ ਕਾਬੁਲ, ਰੂਸ ਅਤੇ ਬਰਮਾ ਦੇ ਰਾਜੇ ਨਾਲ ਸੰਪਰਕ ਬਣਾ ਲਿਆ ਹੋਇਆ ਹੈ। ਰੂਸ ਵੀ ਯੂਰੋਪ ਵਿੱਚ ਅੰਗਰੇਜ਼ਾਂ ਨਾਲ ਹੋਈ 1878 ਦੀ ਬਰਲਿਨ ਕਾਂਗ੍ਰਸ ਵਿੱਚ ਹੋਈ ਨਮੋਸ਼ੀ ਦਾ ਬਦਲਾ ਲੈਣ ਲਈ ਭਾਰਤ ਦੀ ਉਤਰ-ਪੱਛਮੀ ਸਰਹੱਦ ਤੇ ਹਲਚਲਾਂ ਤੇਜ ਕਰ ਰਿਹਾ ਸੀ। ਪੰਜਾਬ ਵਿਚ ਕੂਕੇ ਸਿੰਘ ਉਹਨਾਂ ਵਿਰੁੱਧ ਰੂਸ ਦਾ ਸਾਥ ਦੇਣ ਲਈ ਤਿਆਰ ਬੈਠੇ ਸਨ ਅਤੇ ਬਰਮਾ, ਜਿੱਥੇ ਸਤਿਗੁਰੂ ਜੀ ਨੂੰ ਨਜ਼ਰ ਬੰਦ ਕੀਤਾ ਸੀ, ਓਥੋਂ ਦੇ ਰਾਜੇ ਨੂੰ ਵੀ ਸਤਿਗੁਰੂ ਨੇ ਅੰਗਰੇਜ਼ਾਂ ਵਿਰੁਧ ਤਿਆਰ ਕਰ ਲਿਆ ਸੀ। ਇਸ ਲਈ ਪਹਿਲਾਂ ਤਾਂ 1880 ਈ. ਵਿੱਚ ਰੰਗੂਨ ਵਿਖੇ ਨਜ਼ਰਬੰਦੀ ਦੌਰਾਨ ਹੀ ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਇਹ ਸ਼ਰਤ ਲਗਾ ਕੇ ਪੰਜਾਬ ਵਾਪਸ ਭੇਜ ਦੇਣ ਦੀ ਪੇਸ਼ਕਸ਼ ਕੀਤੀ ਸੀ ਕਿ ਸਤਿਗੁਰੂ

ਰਾਮ ਸਿੰਘ ਜੀ ਅੰਗਰੇਜ਼ੀ ਸ਼ਾਸਨ ਵਿਰੁਧ ਪਰੇਸ਼ਾਨੀ ਵਾਲਾ ਕੋਈ ਕੰਮ ਨਹੀਂ ਕਰਨਗੇ, ਪਰ ਇਹ ਪੇਸ਼ਕਸ਼ ਸਤਿਗੁਰੂ ਜੀ ਨੇ ਪਰਵਾਨ ਨਹੀਂ ਕੀਤੀ। ਅਤੇ ਫੇਰ ਉਹਨਾਂ ਨੂੰ ਮਰਗੋਈ ਬਦਲ ਦਿੱਤਾ ਗਿਆ। ਅੰਗਰੇਜ਼ਾਂ ਨੇ ਦੇਖਿਆ ਕਿ ਜਦੋਂ ਮਰਗੋਈ ਤੋਂ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਬਰਮਾ ਦੇ ਰਾਜਾ ਥਿੱਬੂ ਨਾਲ ਜੋ ਸੰਪਰਕ ਬਣਾਈ ਰੱਖਿਆ ਹੈ, ਉਹ ਜਦੋਂ ਵੱਡੇ ਖ਼ਤਰੇ ਦੀ ਹੱਦ ਤੱਕ ਪਹੁੰਚ ਗਿਆ ਤਾਂ ਇੱਕ ਪਾਸੇ ਉਹਨਾਂ ਨੇ 29 ਨਵੰਬਰ 1885 ਨੂੰ ਰਾਤੋ-ਰਾਤ ਥਿੱਬੂ ਨੂੰ ਗੱਦੀ ਤੋਂ ਲਾਹ ਦਿੱਤਾ ਅਤੇ ਦੂਸਰੇ ਪਾਸੇ ਸਤਿਗੁਰੂ ਰਾਮ ਸਿੰਘ ਜੀ, ਜੋ ਇਹ ਸਾਰੇ ਭੇਦ ਜਾਣਦੇ ਸਨ, ਨੂੰ ਗੁਪਤ ਰੂਪ ਵਿੱਚ ਕਿਸੇ ਹੋਰ ਦੁਰੇਡੀ ਥਾਂ ਤੇ ਬਦਲ ਕੇ ਉਹਨਾਂ ਦੇ ਗੁਜ਼ਰ ਜਾਣ ਦੀ ਖ਼ਬਰ ਨਸ਼ਰ ਕਰ ਦਿੱਤੀ।

ਇਹ ਸਨ ਕੁਝ ਕਾਰਨ ਜਿਨ੍ਹਾਂ ਕਰਕੇ ਅੰਗਰੇਜ਼ ਸਦਾ ਸਤਿਗੁਰੂ ਰਾਮ ਸਿੰਘ ਜੀ ਤੋਂ ਡਰਦੇ ਰਹਿੰਦੇ ਸਨ ਅਤੇ ਉਹਨਾਂ ਨੂੰ ਸਖ਼ਤ ਨਿਗਰਾਨੀ ਹੇਠ ਰੱਖਦੇ ਸਨ। ਸ੍ਰੀ ਸਤਿਗੁਰੂ ਜੀ ਦੇ ਬਚਨ ਠੀਕ ਹੀ ਸਨ ਕਿ "ਏਨਾ ਨੂੰ ਮੇਰਾ ਸਰੀਰ ਕਾਲ ਕੀ ਸਮਾਨ ਦਿਸਦਾ ਹੈ।"



# ਗੁਰਸਿਖੁ ਲੰਘਿ ਗੁਰੁ ਪਹਿ ਜਾਈ

ਬ੍ਰਿਟਿਸ਼ ਬਰਮਾ ਸਰਕਾਰ ਲਈ ਇਹ ਡੂੰਘੀ ਚਿੰਤਾ ਅਤੇ ਨਮੋਸ਼ੀ ਵਾਲੀ ਗਲ਼ ਤਾਂ ਸੀ ਹੀ 'ਚੱਪਣੀ ਵਿੱਚ ਡੁੱਬ ਮਰਨ' ਵਾਲੀ ਗਲ਼ ਵੀ ਹੋ ਗਈ। ਜੋ ਨਾ ਹੋਣ ਦੇਣ ਦਾ ਸਰਕਾਰ ਅੰਗਰੇਜ਼ਾਂ ਨੇ ਬੜੇ ਜ਼ੋਰ-ਸ਼ੋਰ ਨਾਲ ਦਾਅਵਾ ਕੀਤਾ ਸੀ, ਓਹੀ ਗੱਲ ਦਾਅਵਾ ਕਰਨ ਦੇ ਛੇਤੀ ਹੀ ਮਗਰੋਂ ਵਾਪਰ ਗਈ। ਚੀਫ਼ ਕਮਿਸ਼ਨਰ ਬਰਮਾ, ਪੁਲਿਸ ਅਤੇ ਜੇਲ੍ਹ ਅਧਿਕਾਰੀਆਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਕਰਨ ਤੇ ਕੀਹ ਕਰਨ। ਇਸ 'ਸ਼ਾਹੀ ਕੈਦੀ' ਨੂੰ ਹੋਰ ਕਿੱਥੇ ਲੈ ਜਾ ਕੇ ਨਜ਼ਬੰਦ ਕਰ ਦੇਣ ਜਿੱਥੇ ਉਨ੍ਹਾਂ ਦੇ 'ਸ਼ੈਦਾਈ ਸਿੱਖ' ਪਹੁੰਚ ਨਾ ਸਕਣ। ਆਪਣੇ ਵੱਲੋਂ ਤਾਂ ਉਨ੍ਹਾਂ ਨੇ ਸਾਰਾ ਸਰਕਾਰੀ ਜ਼ੋਰ ਲਾ ਵੇਖਿਆ ਸੀ, ਗਾਰਦ ਬਦਲੀ, ਨਜ਼ਰਬੰਦੀ ਦੀ ਥਾਂ ਬਦਲੀ ਅਤੇ ਉਸ 'ਸ਼ਾਹੀ ਕੈਦੀ' ਨੂੰ ਬਰਮਾ ਦੇ ਧੁਰ ਥੱਲੇ ਇੱਕ ਟਾਪੂ ਵਿੱਚ ਭੇਜ ਦਿੱਤਾ, ਜਿੱਥੇ ਪੰਦਰੀਂ ਦਿਨੀਂ ਕੇਵਲ ਇੱਕ ਹੀ ਸਵਾਰੀ-ਸਟੀਮਰ ਜਾਂਦਾ ਸੀ ਅਤੇ ਉੱਥੇ ਪਹੁੰਚਣ ਦੀ ਕੋਸ਼ਿਸ਼ ਕਰਨ ਵਾਲਾ ਪੰਜਾਬੀ ਸਰਕਾਰੀ-ਕਰਮਚਾਰੀਆਂ ਅਤੇ ਪੁਲੀਸ ਦੀਆਂ ਨਜ਼ਰਾਂ ਤੋਂ ਬਚ ਨਹੀਂ ਸੀ ਸਕਦਾ। ਫੇਰ ਵੀ ਉਹ ਗੱਲ ਹੋ ਗਈ ਜਿਸ ਦੀ ਉਨ੍ਹਾਂ ਨੂੰ ਬਿਲਕੁਲ ਆਸ ਨਹੀਂ ਸੀ।

ਇਸ ਸ਼ਾਹੀ ਕੈਦੀ ਨੂੰ ਉਸ ਟਾਪੂ ਵਿੱਚ ਆਇਆਂ ਅਜੇ ਹੋਇਆ ਹੀ ਕਿੰਨਾ ਚਿਰ ਸੀ? ਮੁਸ਼ਕਲ ਨਾਲ ਚਾਰ ਮਹੀਨੇ। ਬਰਮਾ ਸਰਕਾਰ ਨੇ ਤਾਂ ਸੁੱਖ ਦਾ ਸਾਹ ਵੀ ਨਹੀਂ ਸੀ ਲਿਆ ਕਿ ਉਹੋ ਹੀ ਗੱਲ ਵਾਪਰ ਗਈ ਜਿਸਨੂੰ ਉਹ ਕਿਸੇ ਵੀ ਕੀਮਤ 'ਤੇ ਹੋਣ ਦੇਣ ਨੂੰ ਤਿਆਰ ਨਹੀਂ ਸਨ। ਉਹਨਾਂ ਨੂੰ ਪੂਰਾ ਯਕੀਨ ਸੀ ਕਿ ਇਸ ਦੁਰੇਡੀ ਥਾਂ 'ਤੇ ਕੋਈ ਮਿਲਣ ਵਾਲਾ ਨਹੀਂ ਪਹੁੰਚ ਸਕਦਾ ਪਰ ਹੋਇਆ ਕੀਹ? 24 ਜਨਵਰੀ 1881 ਈ. ਦੀ ਅੱਧੀ ਰਾਤ ਨੂੰ ਇੱਕ ਯੂਰੋਪੀਅਨ ਜੇਲ੍ਹ ਅਫ਼ਸਰ ਉਸ 'ਸ਼ਾਹੀ ਕੈਦੀ' ਦੇ ਬੰਗਲੇ ਦੀ ਪੜਤਾਲ ਕਰਨ ਗਿਆ। ਦੇਖਦਾ ਕੀ ਹੈ- ਕਮਰੇ ਵਿੱਚ ਉਨ੍ਹਾਂ ਪਾਸ ਇੱਕ ਸਿੱਖ ਬੈਠਾ ਹੈ। ਪੜਤਾਲ ਕਰਨ ਗਿਆ ਅਫ਼ਸਰ ਤੁਰੰਤ ਉਸ ਸਿੱਖ ਨੂੰ ਗਰਿਫ਼ਤਾਰ ਕਰਕੇ ਆਪਣੇ ਅਫ਼ਸਰਾਂ ਪਾਸ ਲੈ ਗਿਆ। ਜੇਲ੍ਹ-ਅਧਿਕਾਰੀਆਂ ਲਈ ਇਹ ਗੱਲ ਬੜੀ ਨਮੋਸ਼ੀ ਵਾਲੀ ਸੀ। ਇਸ ਤੋਂ ਵੀ ਵੱਧ ਉਹ ਸਭ ਉਸ ਸਿੱਖ ਦੇ 'ਦੁਸਾਹਸ' ਅਤੇ ਹਿੰਮਤ ਤੇ ਹੈਰਾਨ ਸਨ, ਜੋ ਇਤਨੀ ਦੂਰ, ਅਪਹੁੰਚ ਥਾਂ ਤੇ ਪਹੁੰਚ ਕੇ ਉਨ੍ਹਾਂ ਲਈ ਪਰੇਸ਼ਾਨੀ ਅਤੇ ਮੁਸੀਬਤ ਦਾ ਕਾਰਨ ਬਣ ਗਿਆ ਸੀ।

ਬਰਮਾ ਦੇ ਚੀਫ਼ ਕਮਿਸ਼ਨਰ, ਹਿੰਦ ਦੀ ਗੋਰੀ ਸਰਕਾਰ ਅਤੇ ਪੰਜਾਬ ਸਰਕਾਰ ਤੱਕ ਖ਼ਬਰਾਂ ਪਹੁੰਚ ਗਈਆਂ ਕਿ ਇੱਕ ਸਿੱਖ 'ਸ਼ਾਹੀ ਕੈਦੀ' ਦੇ ਬੰਗਲੇ ਵਿੱਚੋਂ ਫੜਿਆ ਗਿਆ ਹੈ। ਇਹ ਮਿਲਣ-ਮਿਲਾਣ ਵਾਲੀ ਗੱਲ ਹਰ ਕੀਮਤ ਤੇ ਰੋਕੀ ਜਾਣੀ ਚਾਹੀਦੀ ਹੈ ਅਤੇ

ਇਸ ਬਾਰੇ ਵਿਸ਼ੇਸ਼ ਯਤਨ ਕੀਤੇ ਜਾਣ। ਬਰਮਾ ਸਰਕਾਰ ਅਤੇ ਉਸ ਟਾਪੂ ਦੇ ਪ੍ਰਸ਼ਾਸਨ ਵਾਸਤੇ 'ਸ਼ਾਹੀ ਕੈਦੀ' ਨੂੰ ਮਿਲਣ ਆਉਣ ਵਾਲਿਆਂ ਵੱਲੋਂ ਪ੍ਰੇਸ਼ਾਨੀ ਤਾਂ ਹੈ ਹੀ ਸੀ, ਇੱਕ ਗੱਲ ਹੋਰ ਵੀ ਬਣ ਗਈ ਜਿਸ ਕਰਕੇ ਉਨ੍ਹਾਂ ਦੀ ਚਿੰਤਾ ਕਿਤੇ ਜ਼ਿਆਦਾ ਵਧ ਗਈ। ਸ਼ਾਹੀ ਕੈਦੀ ਨੂੰ ਉਸ ਟਾਪੂ ਵਿੱਚ ਇਹ ਸੋਚ ਕੇ ਭੇਜਿਆ ਗਿਆ ਸੀ ਕਿ ਓਥੇ ਪੰਦਰੀਂ ਦਿਨੀਂ ਕੇਵਲ ਇੱਕ ਵਾਰ ਸਵਾਰੀ-ਸਟੀਮਰ ਪਹੁੰਚਦਾ ਸੀ ਅਤੇ ਇਸ ਤਰ੍ਹਾਂ ਕਿਸੇ ਦੀ ਵੀ 'ਪਹੁੰਚ' ਔਖੀ ਬਣੀ ਰਹੇਗੀ। ਪਰ ਹੁਣ ਤਾਂ ਸਵਾਰੀ-ਸਟੀਮਰ ਦਾ ਹਰ ਹਫ਼ਤੇ ਉਸ ਟਾਪੂ 'ਤੇ ਜਾਣਾ ਸ਼ੁਰੂ ਹੋਣ ਵਾਲਾ ਸੀ। ਇਸ ਲਈ ਜੇਕਰ ਪੱਕੇ ਨਿਸਚੇ ਵਾਲੇ ਸਿੱਖ ਉਥੇ ਪਹੁੰਚਣਾ ਚਾਹੁਣ ਤਾਂ ਉਨ੍ਹਾਂ ਲਈ ਹੋਰ ਵੀ ਅਸਾਨੀ ਹੋ ਜਾਵੇਗੀ।

ਬੜੀਆਂ ਵਿਚਾਰਾਂ ਚੱਲੀਆਂ, ਸਰਕਾਰੀ ਖ਼ਤ-ਪੱਤਰਾਂ ਦਾ ਸਿਲਸਿਲਾ ਅਤੇ ਵਿਚਾਰ-ਵਟਾਂਦਰਾ ਹਿੰਦ ਅਤੇ ਪੰਜਾਬ ਸਰਕਾਰ ਵਿਚਕਾਰ ਕਾਫ਼ੀ ਸਮਾਂ ਹੁੰਦਾ ਰਿਹਾ ਕਿ 'ਉਸ' ਨੂੰ ਕਿੱਥੇ ਰੱਖਿਆ ਜਾਵੇ? ਹਰ ਪਹਿਲੂ ਤੇ ਸੋਚ ਵਿਚਾਰ ਕਰਨ ਤੋਂ ਬਾਅਦ ਇਹ ਰਾਇ ਬਣੀ ਕਿ ਸੈਂਕੜੇ ਮੀਲ ਦੂਰ ਸਮੁੰਦਰ ਦੇ ਵਿੱਚ ਇੱਕ ਟਾਪੂ ਹੈ ਜੋ ਛੋਟਾ ਵੀ ਹੈ ਅਤੇ ਓਥੇ ਵੱਸੋਂ ਵੀ ਲਗਪਗ ਨਹੀਂ ਹੈ। ਇੱਕ ਲਾਈਟ ਹਾਊਸ ਹੈ ਜਿਸਦੀ ਨਿਗਰਾਨੀ ਵਿੱਚ ਉਸ 'ਸ਼ਾਹੀ ਕੈਦੀ' ਨੂੰ ਰੱਖੇ ਜਾਣ ਦੀ ਵਿਚਾਰ ਬਣੀ। ਟਾਪੂ ਦਾ ਨਾਂ ਸੀ 'ਟੇਬਲ ਆਈਲੈਂਡ' ਜੋ ਸੰਸਾਰ ਦੇ ਨਕਸ਼ੇ ਵਿੱਚ ਸ਼ਾਇਦ ਹੀ ਕਿਸੇ ਨੂੰ ਨਜ਼ਰੀਂ ਆਵੇ। ਵੱਡੀ ਗੱਲ ਇਹ ਸੀ ਕਿ ਉੱਥੇ ਕੋਈ ਸਟੀਮਰ/ਜਹਾਜ਼ ਨਹੀਂ ਸੀ ਜਾਂਦਾ। ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰਾਂ ਹੋਈਆਂ ਅਤੇ ਸ਼ਾਹੀ ਕੈਦੀ ਨੂੰ ਟੇਬਲ ਆਈਲੈਂਡ ਭੇਜ ਦਿੱਤੇ ਜਾਣ ਸੰਬੰਧੀ ਵਿਚਾਰਾਂ ਭਰਿਆ ਪੱਤਰ ਚੀਫ਼ ਕਮਿਸ਼ਨਰ ਦੇ ਸੈਕਟਰੀ ਵਲੋਂ 4 ਮਈ 1881 ਨੂੰ ਹਿੰਦ ਸਰਕਾਰ ਦੇ ਸੈਕਟਰੀ ਨੂੰ ਭੇਜ ਦਿੱਤਾ ਗਿਆ।

ਅਗਲੀ ਗੱਲ ਕਰਨ ਤੋਂ ਪਹਿਲਾਂ ਇਹ ਸਮਝ ਲਈਏ ਕਿ ਉਹ 'ਸ਼ਾਹੀ ਕੈਦੀ' ਕੌਣ ਸੀ, ਬਰਮਾ ਸਰਕਾਰ ਦੀ ਪ੍ਰੇਸ਼ਾਨੀ ਕੀ ਸੀ, ਕੌਣ ਅਤੇ ਕਿਉਂ ਕੋਈ ਅਪਹੁੰਚ ਥਾਂ ਤੇ ਪਹੁੰਚਿਆ ਅਤੇ ਕਿੱਦਾਂ ਪਹੁੰਚਿਆ? ਇਨ੍ਹਾਂ ਸਭ ਗੱਲਾਂ ਬਾਰੇ ਜਾਣਕਾਰੀ ਦੇਣ ਲਈ ਮੈਂ ਪਾਠਕਾਂ ਨੂੰ ਅੱਜ ਤੋਂ ਕਰੀਬ ਇੱਕ ਸੌ ਚਾਲੀ ਸਾਲ ਪਿੱਛੇ, ਅਰਥਾਤ 1881 ਈ. ਦੇ ਸਮੇਂ ਦੌਰਾਨ ਬਰਮਾ (ਅਜਕਲ 'ਮਯਾਂਮਾਰ') ਲੈ ਚੱਲਦਾ ਹਾਂ, ਜੋ ਉਸ ਸਮੇਂ ਅੰਗਰੇਜ਼ਾਂ ਦੇ ਅਧਿਕਾਰ ਹੇਠ ਸੀ ਅਤੇ ਬ੍ਰਿਟਿਸ਼ ਬਰਮਾ ਅਖਵਾਉਂਦਾ ਸੀ। ਬਰਮਾ ਦਾ ਸਾਰਾ ਪ੍ਰਸ਼ਾਸਨ ਅੰਗਰੇਜ਼ ਚੀਫ਼ ਕਮਿਸ਼ਨਰ ਦੇ ਅਧੀਨ ਹੁੰਦਾ ਸੀ ਜੋ ਹਿੰਦ ਦੇ ਗਵਰਨਰ ਜਨਰਲ ਦੇ ਅਧੀਨ ਹੁੰਦਾ ਸੀ। ਉਪਰੋਕਤ ਘਟਨਾ ਵਿੱਚ 'ਸ਼ਾਹੀ ਕੈਦੀ' ਅਤੇ 'ਟਾਪੂ' ਦਾ ਜ਼ਿਕਰ ਅਸਾਂ ਕੀਤਾ ਹੈ। ਉਹ 'ਸ਼ਾਹੀ ਕੈਦੀ' ਸਨ 'ਕੂਕਾ ਅੰਦੋਲਨ' ਨੂੰ ਸ਼ੁਰੂ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਟਾਪੂ ਦਾ ਨਾਂ ਸੀ 'ਮਰਗੋਈ', ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਤੋਂ ਬਦਲ ਕੇ ਸਤੰਬਰ 1880 ਵਿੱਚ ਭੇਜਿਆ ਗਿਆ ਸੀ। ਇਸ ਥਾਂ ਨੂੰ ਅੱਜਕਲ 'ਬਾਈ' ਆਖਦੇ ਹਨ। ਬਾਕੀ ਰਹਿ ਗਈ ਗੱਲ ਉਸ ਸਿੱਖ ਦੀ, ਜੋ ਅਪਹੁੰਚ ਵਾਲੀ ਥਾਂ 'ਤੇ ਪਹੁੰਚ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕਮਰੇ 'ਚੋਂ ਫੜਿਆ ਗਿਆ ਸੀ। ਉਸ ਬਾਰੇ ਜਾਣਕਾਰੀ ਮੈਂ ਅੱਗੇ ਚੱਲ ਕੇ ਹੀ ਦਿਆਂਗਾ।

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ

ਬਸਤੀਵਾਦ ਵਿਰੁੱਧ ਪੰਜਾਬ ਵਿੱਚ ਇੱਕ ਐਸਾ ਅੰਦੋਲਨ ਚਲਾਇਆ, ਜਿਸ ਤੋਂ ਉਸ ਸਮੇਂ ਦੀ ਇਹ ਸਭ ਤੋਂ ਵੱਡੀ ਸੰਸਾਰ ਦੀ ਤਾਕਤ ਵੀ ਘਬਰਾ ਗਈ ਸੀ। ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਨੂੰ ਬਚਾਈ ਅਤੇ ਬਣਾਈ ਰੱਖਣ ਲਈ ਜਨਵਰੀ 1872 ਵਿੱਚ ਮਲੇਰਕੋਟਲੇ ਦੀ ਘਟਨਾ ਦਾ ਸਹਾਰਾ ਲੈ ਕੇ 1818 ਈ. ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ-III ਅਧੀਨ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਅਲਾਹਾਬਾਦ ਦੇ ਕਿਲੇ ਵਿੱਚ ਅਤੇ ਫੇਰ ਰੰਗੂਨ (ਬਰਮਾ) ਵਿਖੇ ਮਾਰਚ 1872 ਈ. ਨੂੰ ਭੇਜ ਕੇ ਨਜ਼ਰਬੰਦ ਕਰ ਦਿੱਤਾ ਸੀ। ਸਰਕਾਰ ਦਾ ਵਿਚਾਰ ਸੀ ਕਿ ਇਤਨੀ ਦੂਰ ਪੁਲੀਸ ਦੀ ਸਖ਼ਤ ਨਿਗਰਾਨੀ ਹੇਠ ਨਜ਼ਰਬੰਦ ਕਰ ਦਿੱਤੇ ਜਾਣ ਨਾਲ 'ਕੂਕਾ ਅੰਦੋਲਨ' ਦੇ ਸੰਚਾਲਕ ਸਤਿਗੁਰੂ ਰਾਮ ਸਿੰਘ ਜੀ ਦਾ ਸੰਪਰਕ ਪੰਜਾਬ ਵਿੱਚ ਰਹਿੰਦੇ ਉਨ੍ਹਾਂ ਦੇ ਸਿੱਖਾਂ, ਜਿਨ੍ਹਾਂ ਨੂੰ 'ਨਾਮਧਾਰੀ' ਅਥਵਾ 'ਕੂਕੇ' ਕਿਹਾ ਜਾਂਦਾ ਸੀ, ਨਾਲੋਂ ਟੁੱਟ ਜਾਏਗਾ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਸਰਕਾਰ ਦੇ ਵਿਰੁੱਧ ਉੱਠਿਆ ਇਹ ਜਥੇਬੰਦ 'ਕੂਕਾ ਅੰਦੋਲਨ' ਹੌਲੀ ਹੌਲੀ ਸਮਾਪਤ ਹੋ ਜਾਵੇਗਾ।

ਗੁਰੂ ਕੇ ਸਿੱਖਾਂ ਨੂੰ 'ਨਾਮਧਾਰੀ' ਕਹਿ ਲਵੋ ਅਥਵਾ 'ਕੂਕੇ', ਇਨ੍ਹਾਂ ਨਾਲੋਂ ਸੰਪਰਕ ਤੋੜਨ ਲਈ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਵਿੱਚ ਨਜ਼ਰਬੰਦ ਕਰਕੇ ਰੱਖਿਆ ਗਿਆ, ਜਿੱਥੇ ਕਿਸੇ ਸਮੇਂ ਦਿੱਲੀ ਦੇ ਆਖਰੀ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫਰ' ਨੂੰ ਰੱਖਿਆ ਗਿਆ ਸੀ।

ਮਾਰਚ 1872 ਈ. ਤੋਂ ਲੈ ਕੇ ਅਗਸਤ 1880 ਈ. ਤੱਕ ਸਤਿਗੁਰੂ ਜੀ ਰੰਗੂਨ ਵਿੱਚ ਨਜ਼ਰਬੰਦ ਰਹੇ। ਅੰਗਰੇਜ਼ਾਂ ਨੇ ਜੋ ਸੋਚ ਕੇ ਉਨ੍ਹਾਂ ਨੂੰ ਬਰਮਾ ਵਿੱਚ ਭੇਜਿਆ ਸੀ, ਉਹ ਗੱਲ ਫੇਰ ਵੀ ਨਾ ਬਣੀ। ਸਰਕਾਰ ਦੇ ਅਨੇਕਾਂ ਜਤਨਾਂ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਦਾ ਸੰਪਰਕ ਪੰਜਾਬ ਵਿੱਚ ਰਹਿੰਦੇ ਉਨ੍ਹਾਂ ਦੇ ਲਾਡਲੇ ਸਿੱਖਾਂ-ਸੰਗਤਾਂ ਨਾਲੋਂ ਤਾਂ ਕੀਹ ਟੁੱਟਣਾ ਸੀ, ਸਗੋਂ ਇਸ ਤੋਂ ਵੀ ਅੱਗੇ ਲੰਘ ਕੇ ਉਨ੍ਹਾਂ ਦਾ ਸੰਪਰਕ-ਖੇਤਰ ਰੂਸ ਤੱਕ ਜਾ ਪਹੁੰਚਿਆ। ਨਾਮਧਾਰੀ ਸਿੰਘ ਪੰਜਾਬ ਤੋਂ ਚੱਲ ਕੇ ਰਸਤੇ ਦੀਆਂ ਔਕੜਾਂ ਨੂੰ ਝੱਲਦੇ ਹੋਏ ਆਪਣੇ 'ਪ੍ਰੀਤਮ ਪਿਆਰੇ' ਤੱਕ ਪੁੱਜਦੇ ਰਹੇ ਅਤੇ ਗੁਰੂ ਰਾਮਦਾਸ ਜੀ ਦੀਆਂ ਸੂਹੀ ਰਾਗ ਵਿੱਚ ਲਿਖੀਆਂ ਇਨ੍ਹਾਂ ਪੰਕਤੀਆਂ ਨੂੰ ਸਾਕਾਰ ਕਰਦੇ ਰਹੇ-

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*

ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨਾਂ ਨੂੰ ਜਾਂਦਿਆਂ ਸਿੰਘਾਂ ਦੇ ਰਾਹ ਵਿੱਚ ਕਲਕੱਤੇ ਤੋਂ ਰੰਗੂਨ (ਬਰਮਾ) ਤੱਕ ਪੈਂਦਾ 'ਸਮੁੰਦ ਸਾਗਰੁ ਬਹੁ ਖਾਰਾ' ਵੀ ਹੈ ਸੀ ਅਤੇ ਇਸ ਤੋਂ ਅੱਗੇ 'ਮਰਗੋਈ' ਤੱਕ ਪਹੁੰਚਣ ਲਈ ਇਸ 'ਬਹੁ ਖਾਰੇ' ਸਮੁੰਦਰ ਦੀ ਯਾਤਰਾ ਹੋਰ ਵੀ ਲੰਮੇਰੀ ਹੋ ਗਈ ਸੀ, ਜਦੋਂ ਇੱਕ ਸਿੱਖ ਆਪਣੇ ਸਤਿਗੁਰੂ ਪਾਸ ਮਰਗੋਈ ਟਾਪੂ ਵਿੱਚ ਜਾ ਪਹੁੰਚਾ ਸੀ ਅਤੇ ਉਸ ਸਿੱਖ ਨੇ ਉਪਰੋਕਤ ਪੰਕਤੀਆਂ ਵਿੱਚ ਆਏ ਸ਼ਬਦਾਂ 'ਲੰਘਿ' ਨੂੰ ਸਾਕਾਰ ਕਰ ਵਿਖਾਇਆ ਸੀ। ਮਰਗੋਈ ਦੇ ਟਾਪੂ ਵਿੱਚ ਸਤਿਗੁਰੂ ਦੇ ਏਸੇ ਲਾਲ ਦੇ ਜਾ ਪਹੁੰਚਣ ਦੀ ਅਸਚਰਜ ਘਟਨਾ ਬਾਰੇ ਹੀ ਇਹ ਲੇਖ ਸ਼ੁਰੂ ਕੀਤਾ ਹੈ।

'ਝਖੜੁ ਝਾਗੀ ਮੀਹੁ ਵਰਸੈ' ਵਾਲੀ ਪੰਕਤੀ ਦੇ ਸਾਰਥਕ ਦਰਸ਼ਨ ਸਾਨੂੰ ਓਦੋਂ ਹੁੰਦੇ ਹਨ

ਜਦੋਂ 1880 ਸਾਲ, ਜੁਲਾਈ ਮਹੀਨੇ ਦੇ ਅਖ਼ੀਰ ਵਿੱਚ ਧੰਨਾ ਸਿੰਘ ਗੁਮਟੀਆਂ ਦਾ ਰੰਗੂਨ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਅਤੇ ਹੁਕਮਨਾਮਾ ਪ੍ਰਾਪਤ ਕਰਨ ਗਿਆ ਸੀ। ਉਸ ਸਮੇਂ 'ਮੀਹੁ ਵਰਸੈ' ਵਾਲੀ ਹੀ ਸਥਿੱਤੀ ਸੀ। ਸਤਿਗੁਰੂ ਦਰਸ਼ਨਾਂ ਦੇ ਸ਼ੈਦਾਈ ਇਨ੍ਹਾਂ ਸਿੰਘਾਂ ਨੂੰ ਤੁਸੀਂ ਵੀ ਮੇਰੇ ਨਾਲ ਰਲ ਕੇ 'ਧੰਨ' ਆਖੋ।

ਅੰਗਰੇਜ਼ ਸਰਕਾਰ ਰੂਸ ਤੱਕ ਪਹੁੰਚੇ ਸੰਪਰਕ ਸੂਤਰਾਂ, ਰੰਗੂਨ ਤੱਕ ਅਪੜਦੇ ਨਾਮਧਾਰੀ ਸਿੱਖਾਂ ਅਤੇ ਉੱਥੋਂ ਆਉਂਦੇ 'ਹੁਕਮਨਾਮਿਆਂ' ਤੋਂ ਅਨਜਾਣ ਨਹੀਂ ਸੀ। ਜਿਹੜਾ ਵੀ ਗੁਰੂ ਦਾ ਸਿੰਘ ਰੰਗੂਨ ਆਪਣੇ ਮਹਿਬੂਬ ਸਤਿਗੁਰੂ ਨੂੰ ਮਿਲ ਕੇ ਅਤੇ ਹੁਕਮਨਾਮਾ ਪ੍ਰਾਪਤ ਕਰਕੇ ਵਾਪਸ ਆਉਂਦਾ, ਅੰਗਰੇਜ਼ਾਂ ਅਤੇ ਝੋਲੀ-ਚੁੱਕਾਂ ਦੁਆਰਾ ਨਾਮਧਾਰੀ ਪਹਿਰਾਵੇ ਵਿੱਚ ਛੱਡੇ ਹੋਏ ਮੁਖ਼ਬਰਾਂ ਰਾਹੀਂ ਫੌਰਨ ਇਹ ਖ਼ਬਰਾਂ ਪੰਜਾਬ ਦੇ ਲੈਫਟੀਨੈਂਟ-ਗਵਰਨਰ ਅਤੇ ਹਿੰਦ ਦੇ ਗਵਰਨਰ ਜਨਰਲ ਤੱਕ ਪਹੁੰਚ ਜਾਂਦੀਆਂ ਸਨ। ਇਸ ਬਾਰੇ ਅਨੇਕਾਂ ਪ੍ਰਮਾਣ ਉਪਲੱਬਧ ਹਨ। ਵੰਨਗੀ ਦੇ ਤੌਰ ਤੇ- ਜਦੋਂ ਬਾਬਾ ਦਰਬਾਰਾ ਸਿੰਘ ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਅਤੇ ਦੋ ਹੁਕਮਨਾਮੇ ਲੈ ਕੇ ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚੇ, ਥੋੜ੍ਹੇ ਦਿਨਾਂ ਵਿੱਚ ਹੀ ਇਹ ਖ਼ਬਰ ਪੰਜਾਬ ਦੇ ਲੈਫਟੀਨੈਂਟ-ਗਵਰਨਰ ਤੱਕ ਪਹੁੰਚ ਗਈ ਸੀ। ਬਾਬਾ ਦਰਬਾਰਾ ਸਿੰਘ ਤੋਂ ਛੇਤੀ ਮਗਰੋਂ ਹੀ ਰੰਗੂਨ ਪਹੁੰਚੇ ਹਰਨਾਮ ਸਿੰਘ ਅਤੇ ਮਾਈ ਚੰਦੋ ਬਾਰੇ ਸੂਚਨਾ ਵੀ ਉਨ੍ਹਾਂ ਦੇ ਪਰਤਦਿਆਂ ਹੀ ਪੰਜਾਬ ਸਰਕਾਰ ਪਾਸ ਅੱਪੜ ਗਈ ਸੀ।

ਸਿਰਫ਼ ਸੂਚਨਾਵਾਂ ਤੱਕ ਹੀ ਗੱਲ ਸੀਮਤ ਨਾ ਰਹੀ, ਸਗੋਂ ਰੰਗੂਨ ਤੋਂ ਆਏ ਬਹੁਤ ਸਾਰੇ 'ਹੁਕਮਨਾਮੇ' ਵੀ ਸਮੇਂ ਸਮੇਂ ਸਰਕਾਰ ਦੇ ਹੱਥ ਆਉਂਦੇ ਰਹੇ। ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਕੰਮ ਕਰਦਾ ਈਸ਼ਰ ਸਿੰਘ ਰਮਦਾਸੀਆ ਲੁਧਿਆਣੇ ਦੇ ਦੋਗਲੇ ਡਿਪਟੀ ਸੁਪਰਡੈਂਟ ਪੁਲੀਸ, ਬਾਰਬਟਨ ਅਤੇ ਸਰ ਅਤਰ ਸਿੰਘ ਭਦੌੜ, ਜੋ ਉਨ੍ਹਾਂ ਦਿਨਾਂ ਵਿੱਚ ਲੁਧਿਆਣੇ 'ਭਦੌੜ ਹਾਊਸ' ਵਿੱਚ ਰਹਿੰਦਾ ਸੀ, ਦਾ ਛੱਡਿਆ ਹੋਇਆ ਮੁਖ਼ਬਰ ਸੀ। ਇਸ ਨੇ ਬਹੁਤ ਸਾਰੀਆਂ ਸੂਚਨਾਵਾਂ ਅਤੇ ਹੁਕਮਨਾਮਿਆਂ ਦੇ ਉਤਾਰੇ ਕਰਕੇ ਬਾਰਬਟਨ ਤੱਕ ਪਹੁੰਚਾਏ। ਬਾਰਬਟਨ ਨੂੰ ਹੀ ਕਾਫ਼ੀ ਹੁਕਮਨਾਮੇ ਰੋਡਿਆਂ ਦੇ ਮਹੰਤ ਨਰੈਣ ਸਿੰਘ ਪਾਸੋਂ 18 ਜੁਲਾਈ 1879 ਈ. ਨੂੰ ਜਗਰਾਵਾਂ ਨੇੜੇ ਉਸ ਦੀ ਤਲਾਸ਼ੀ ਸਮੇਂ ਪ੍ਰਾਪਤ ਹੋਏ। 19 ਜਨਵਰੀ 1881 ਨੂੰ ਕੁਛ ਹੁਕਮਨਾਮੇ ਮਾਈ ਅਤਰੀ ਪਾਸੋਂ ਬਾਰਬਟਨ ਨੂੰ ਮਿਲੇ। ਇਨ੍ਹਾਂ ਸਾਰਿਆਂ ਦਾ ਅੰਗਰੇਜ਼ੀ ਅਨੁਵਾਦ ਕਰਕੇ ਵਿਸਤ੍ਰਤ ਸੂਚਨਾਵਾਂ ਸਹਿਤ ਉਸ ਨੇ ਪੰਜਾਬ ਸਰਕਾਰ ਪਾਸ ਭੇਜ ਦਿੱਤਾ।

ਪੰਜਾਬ ਸਰਕਾਰ ਸ਼ੁਰੂ ਤੋਂ ਹੀ ਇਨ੍ਹਾਂ ਖ਼ਬਰਾਂ ਤੋਂ ਜਾਣੂ ਸੀ। ਉਸ ਨੇ ਭਾਰਤ ਸਰਕਾਰ ਰਾਹੀਂ ਅਨੇਕਾਂ ਵਾਰ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਚਿੱਠੀਆਂ ਲਿਖੀਆਂ ਕਿ ਉਹ ਗੁਰੂ ਰਾਮ ਸਿੰਘ 'ਤੇ ਚੰਗੀ ਤਰ੍ਹਾਂ ਪਹਿਰਾ ਨਹੀਂ ਰੱਖਦੇ ਤਾਂ ਹੀ ਕੂਕੇ ਸਿੱਖ ਉਨ੍ਹਾਂ ਨੂੰ ਮਿਲਦੇ ਅਤੇ 'ਹੁਕਮਨਾਮੇ' ਲੈਣ ਆਉਂਦੇ ਹਨ। ਇਹਨਾਂ ਹੁਕਮਨਾਮਿਆਂ ਦੀਆਂ ਨਕਲਾਂ ਵੀ ਰੰਗੂਨ ਭੇਜੀਆਂ ਗਈਆਂ ਅਤੇ ਕਿਹਾ ਗਿਆ ਕਿ ਗੁਰੂ ਰਾਮ ਸਿੰਘ 'ਤੇ ਨਿਗਰਾਨੀ ਦੇ ਪ੍ਰਬੰਧ ਏਨੇ ਸਖ਼ਤ ਕਰ ਦਿੱਤੇ ਜਾਣ ਕਿ ਇਹ ਖ਼ਤ-ਪੱਤਰਾਂ ਦਾ ਸਿਲਸਿਲਾ ਬੰਦ ਹੋ ਜਾਏ।

ਮੈਂ ਖ਼ੁਦ ਭਾਰਤ ਦੇ ਸਰਕਾਰੀ ਰਿਕਾਰਡ ਆਫਿਸ 'ਨੈਸ਼ਨਲ ਆਰਕਾਈਵਜ਼', ਜਨਪਥ ਰੋਡ ਨਵੀ ਦਿੱਲੀ ਵਿੱਚ ਪਈਆਂ ਬਹੁਤ ਸਾਰੀਆਂ ਫ਼ਾਈਲਾਂ ਦੇਖੀਆਂ ਹਨ, ਜੋ 1877 ਤੋਂ

1881 ਤੱਕ ਸਰਕਾਰ ਦੀ ਐਸੀ ਚਿੰਤਾ ਨਾਲ ਹੀ ਭਰੀਆਂ ਪਈਆਂ ਹਨ ਕਿ ਗੁਰੂ ਰਾਮ ਸਿੰਘ ਅਤੇ ਉਸਦੇ ਸਿੱਖਾਂ ਵਿਚਕਾਰ 'ਪੱਤਰ ਵਿਹਾਰ' ਨੂੰ ਕਿਵੇਂ ਰੋਕਿਆ ਜਾਵੇ। ਇਸੇ ਤਰ੍ਹਾਂ ਦੀ ਚਿੰਤਾ ਕਰਦਿਆਂ ਚੀਫ਼ ਕਮਿਸ਼ਨਰ, ਬ੍ਰਿਟਿਸ਼ ਬਰਮਾ ਦੀ ਫਾਈਲ ਵਿੱਚ ਗੁਰੂ ਰਾਮ ਸਿੰਘ ਬਾਰੇ ਲਿਖਿਆ ਹੈ-

"He is very dangerous man. The most dangerous man perhaps now in India and correspondence with him must be stopped by whatever needed."

"(ਉਹ (ਗੁਰੂ ਰਾਮ ਸਿੰਘ) ਬਹੁਤ ਖ਼ਤਰਨਾਕ ਆਦਮੀ ਹੈ। ਭਾਰਤ ਵਿੱਚ ਸ਼ਾਇਦ ਇਸ ਵੇਲੇ ਸਭ ਤੋਂ ਜ਼ਿਆਦਾ ਖ਼ਤਰਨਾਕ ਅਤੇ ਉਸ ਨਾਲ ਹੁੰਦਾ ਪੱਤਰ ਵਿਹਾਰ ਕਿਸੇ ਵੀ ਤਰ੍ਹਾਂ ਰੋਕਿਆ ਜਾਣਾ ਚਾਹੀਦਾ ਹੈ)"

ਦੇਸ਼ ਦੀ ਸੁਤੰਤਰਤਾ ਲਈ ਇਸ ਤੋਂ ਵੱਡਾ ਸਰਟੀਫਿਕੇਟ ਹੋਰ ਕੀ ਹੋ ਸਕਦਾ ਹੈ। ਇਸ 'ਖ਼ਤਰਨਾਕ ਮਨੁੱਖ' ਨਾਲ ਖ਼ਤ-ਪੱਤਰ ਰੋਕਣ ਬਾਰੇ ਸਾਰੀਆਂ ਸਰਕਾਰਾਂ ਦੀ ਚਿੰਤਾ ਹੋਣੀ ਸੁਭਾਵਕ ਹੀ ਸੀ।

ਭਾਰਤ ਸਰਕਾਰ ਤੋਂ ਪੱਤਰ ਆਉਣ 'ਤੇ ਸਤਿਗੁਰੂ ਜੀ ਦੇ ਦੁਆਲੇ ਨਿਗਰਾਨੀ ਦੇ ਪ੍ਰਬੰਧ ਹੋਰ ਸਖ਼ਤ ਕਰ ਦਿੱਤੇ ਜਾਂਦੇ ਪਰ ਫੇਰ ਵੀ ਕਿਸੇ ਨਾ ਕਿਸੇ ਤਰੀਕੇ ਨਾਲ ਪੰਜਾਬ ਤੋਂ ਅਰਦਾਸਾਂ ਲੈ ਕੇ ਰੰਗੂਨ ਗਏ ਸਿੰਘ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹੁਕਮਨਾਮੇ ਪ੍ਰਾਪਤ ਕਰ ਵਾਪਸ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਪਹੁੰਚ ਜਾਂਦੇ। ਹਰ ਨਾਮਧਾਰੀ ਸਿੰਘ ਦੀ ਇਹ ਭਾਵਨਾ ਹੁੰਦੀ ਸੀ ਕਿ ਉਹ ਵੀ ਰੰਗੂਨ ਜਾ ਆਪਣੇ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ ਕਰ, ਉਨ੍ਹਾਂ ਦੀ ਚਰਨ ਧੂੜ ਆਪਣੇ ਮਸਤਕ 'ਤੇ ਲਾ ਆਵੇ। ਇਸ ਤਰ੍ਹਾਂ 'ਕੂਕਿਆਂ' ਲਈ ਰੰਗੂਨ ਦੀ ਯਾਤਰਾ 'ਤੀਰਥ ਯਾਤਰਾ' ਹੀ ਬਣ ਗਈ। ਰੰਗੂਨ ਜਾਣ ਦਾ ਸਿਲਸਿਲਾ ਜਿਉਂ ਸ਼ੁਰੂ ਹੋਇਆ, ਸਿੰਘਾਂ ਨੇ ਤਾਂ ਵਹੀਰਾਂ ਹੀ ਘੱਤ ਲਈਆਂ। ਇੱਕ ਜਥਾ ਦਰਸ਼ਨ ਕਰ ਅਜੇ ਮੁੜਦਾ ਹੀ ਹੁੰਦਾ ਕਿ ਦੂਸਰਾ ਜਥਾ ਸਿੰਘਾਂ ਦਾ ਰੰਗੂਨ ਪਹੁੰਚ ਜਾਂਦਾ। ਸੰਨ 1877 ਈ. ਤੋਂ ਰੰਗੂਨ ਦੀ ਯਾਰਤਾ ਏਨੀ ਵਧ ਗਈ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਆਪਣੇ ਹੁਕਮਨਾਮਿਆਂ ਵਿੱਚ ਲਿਖਣਾ ਪਿਆ ਸੀ ਕਿ 'ਜੇ ਆਓ ਤਾਂ ਇਕੁ ਕੇ ਤਾਂ ਦੋ ਆਦਮੀ ਬਰਸ ਦਿਨ ਪਿਛੇ ਆਉਣ ਤਾਂ ਅਛਾ ਹੈ।'

ਇੱਕ ਹੋਰ ਹੁਕਮਨਾਮੇ ਵਿੱਚ ਸਤਿਗੁਰੂ ਜੀ ਲਿਖਦੇ ਹਨ-'ਅਰੁ ਜੇ ਏ ਬਹੁਤ ਹੀ ਆਉਣ ਤਾਂ ਬਰਸ ਪਿਛੇ ਆਮਣ ਨਹੀ ਤਾ ਦਸ ਮਹੀਨੇ ਪਿਛੇ ਇਕੁ ਆਵੇ ਜੇ ਤਾ ਦੋ ਆਵਣ, ਬਧ ਨਾ ਆਉਣ।' ਇੱਕ ਹੋਰ ਹੁਕਮਨਾਮੇ ਵਿੱਚ ਉਨ੍ਹਾਂ ਇਸ ਤਰ੍ਹਾਂ ਲਿਖਿਆ- "ਸਾਨੂੰ ਤਾ ਪੰਜਾਬ ਦੇ ਮਨੁੱਖ ਦਾ ਦੀਦਾਰ ਹੋਣਾ ਭੀ ਬਡਾ ਦੁਰਲਭ ਹੈ। ਅਸੀ ਜੋ ਬਾਰ ਬਾਰ ਮਨੇ ਕਰਦੇ ਹਾਂ ਜੋ ਕੋਈ ਆਵੇ ਨਾ ਛੇਤੀ, ਜੇ ਕੋਈ ਆਵੇ ਈ ਤਾ ਬਰਸ ਦਿਨ ਮੈ ਆਵੇ, ਇਕ ਆਦਮੀ ਆਵੇ ਅਰੁ ਜਨਾਨਾ ਕੋਈ ਨਾ ਆਵੇ।" ਇਸੇ ਹੁਕਮਨਾਮੇ ਵਿੱਚ ਸਤਿਗੁਰੂ ਜੀ ਨਾ ਆਉਣ ਦਾ ਕਾਰਨ ਦੱਸਦੇ ਹੋਏ ਅੱਗੇ ਲਿਖਦੇ ਹਨ- "ਸੋ ਇਸ ਵਾਸਤੇ ਆਖਦੇ ਹਾਂ ਜੁ ਏਤਨੀ ਦੂਰ ਅਰੁ ਬਹੁਤਾ ਖ਼ਰਚ ਕਰਕੇ ਆਉਣ ਅਰ ਬਡਾ ਕਸ਼ਟ ਸਹਿ ਕੇ, ਸੋ ਏਥੇ

ਏ ਮਲੇਛ ਮਿਲਣ ਨਹੀ ਦਿੰਦੇ। ਤੁਸਾਡੀ ਮਾਲਮੀ ਹੋਇ ਗਈ, ਕਿਸੇ ਨੇ ਕਰਵਾਇ ਦਿਤੀ, ਸੋ ਏਨਾ ਹੁਣ ਬਡੀ ਤਕੜਾਈ ਕਰੀ ਹੋਈ ਹੈ।....... ਏਸ ਵਾਸਤੇ ਅਸੀਂ ਮਨੇ ਕਰਦੇ ਹਾਂ ਜੋ ਕੋਈ ਨਾ ਆਓ। ਅਸੀ ਤਾਂ ਬੰਦੀ ਮੇ ਹੈ। ਆਪਣੇ ਆਦਮੀਆ ਨੁ ਤਸੀਹਾ ਹੋਆ ਤਾ ਸਾਨੂ ਹੋਰ ਦੁਖ ਖੜਾ ਹੋ ਜਾਊਗਾ ਅਰ ਸਾਨੂ ਕੀ ਜਾਣੀਏ ਕਿਥੇ ਲੈ ਜਾਣਗੇ। ਇਹੁ ਜਗਾ ਅਛੀ ਹੈ ਸੁਅਛ ਹੈ ਨਾਲੇ ਅਕੰਤ ਹੈ ਨਾਲੇ ਬਿਚ ਖੂਹਾ ਹੈ। ਸਨਾਨ ਦਾ ਬੜਾ ਸੁਖ ਹੈ। ਐਸੀ ਜਗਾ ਫੇਰ ਨਹੀ ਸਾਨੂ ਮਿਲਣੀ।"

ਸਤਿਗੁਰੂ ਦੇ ਦਰਸ਼ਨਾਂ ਦੀ ਤਾਂਘ ਰੱਖਣ ਵਾਲੇ ਦਰਸ਼ਨ ਪਿਆਸੇ ਸਿੰਘ ਭਲਾ ਕਦੋਂ ਇਸ ਤਰ੍ਹਾਂ ਦੀ ਗੱਲ ਸੁਣਨ ਵਾਲੇ ਸਨ। ਰੰਗੂਨ ਦੀ 'ਤੀਰਥ ਯਾਤਰਾ' ਬਾ-ਦਸਤੂਰ ਚਲਦੀ ਹੀ ਨਹੀਂ ਰਹੀ ਸਗੋਂ ਉੱਥੇ ਜਾਣ ਵਾਲਿਆਂ ਸਿੰਘਾਂ ਦੀ ਸੰਖਿਆਂ ਵੀ ਵਧਦੀ ਚਲੀ ਗਈ। ਏਥੋਂ ਤੱਕ ਕਿ ਪੰਜਾਬ ਤੋਂ ਅਲੱਗ ਅਲੱਗ ਤੁਰੇ ਹੋਏ ਸਿੰਘ ਰੰਗੂਨ ਪਹੁੰਚਦਿਆਂ ਪਹੁੰਚਦਿਆਂ ਗਿਣਤੀ ਵਿੱਚ 26 ਤੱਕ ਜਾ ਪਹੁੰਚਦੇ। ਉਨ੍ਹਾਂ ਦੀ ਦਰਸ਼ਨ ਤਾਂਘ ਇਹ ਸੋਚ-ਵਿਚਾਰਨ ਹੀ ਨਹੀਂ ਦਿੰਦੀ ਸੀ ਕਿ ਜਿਨ੍ਹਾਂ ਦੇ ਦਰਸ਼ਨ ਕਰਨ ਉਹ ਸ਼ਰਧਾ ਨਾਲ ਇਤਨੀ ਦੂਰ ਆਏ ਹਨ, ਉਨ੍ਹਾਂ ਨੂੰ ਵੀ ਕੋਈ ਪਰੇਸ਼ਾਨੀ, ਕੋਈ ਔਕੜ ਪੇਸ਼ ਆ ਸਕਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਹੁਕਮਨਾਮੇ ਵਿੱਚ ਲਿਖਿਆ- "ਅਗੇ ਏਥੇ ਆਏ ਹਾਂ ਖਾਲਸੇ ਦੇ ਭੇਜੇ, ਹੁਣਿ ਜੇ ਕਿਤੇ ਹੋਰੁ ਅਗੇ ਭੇਜਣਾ ਹੈ, ਤੁਸੀਂ ਜਾਣੋ। ਜੇ ਅਛੀ ਕਰੇ ਖਾਲਸਾ ਤਾ ਏਥੇ ਆਉਣ ਦੀ ਬਾਤ ਤਾ ਨਾ ਕਰੋ।"

ਨਾਮਧਾਰੀ ਸਿੰਘਾਂ ਦੇ ਰੰਗੂਨ ਆਉਣ-ਜਾਣ ਬਾਰੇ ਸਰਕਾਰ ਨੂੰ ਖ਼ਬਰ ਲੱਗ ਗਈ ਹੈ- ਇਸ ਬਾਰੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਇੱਕ ਹੁਕਮਨਾਮੇ ਵਿੱਚ ਲਿਖ ਭੇਜਿਆ ਸੀ। ਜੁਲਾਈ 1880 ਤੱਕ ਇੱਕ ਵੀ ਸਿੰਘ ਆਪਣੇ ਸਤਿਗੁਰੂ ਜੀ ਦਾ ਦਰਸ਼ਨ ਕਰਦਾ ਜਾਂ ਹੁਕਮਨਾਮਾ ਪ੍ਰਾਪਤ ਕਰਦਾ ਫੜਿਆ ਨਹੀਂ ਸੀ ਗਿਆ। ਪਰ ਜਦੋਂ ਜ਼ਿਆਦਾ ਤਾਦਾਦ ਵਿੱਚ ਸਿੰਘ ਰੰਗੂਨ ਪਹੁੰਚਣ ਲੱਗ ਪਏ ਤਾਂ ਇਹ ਯਤਨ ਕਦੋਂ ਤੱਕ ਛੁਪਦੇ? 29 ਜੁਲਾਈ 1880 ਨੂੰ ਧੰਨਾ ਸਿੰਘ ਗੁਮਟੀਆ ਨੂੰ ਸਤਿਗੁਰੂ ਜੀ ਦੇ ਬੰਗਲੇ ਪਾਸੋਂ ਹੁਕਮਨਾਮੇ ਪ੍ਰਾਪਤ ਕਰਨ ਦੀ ਕੋਸ਼ਿਸ਼ ਵਿੱਚ ਅਬਦੁੱਲਾ ਖਾਨ ਸਿਪਾਹੀ ਨੇ ਪਕੜ ਲਿਆ ਸੀ ਅਤੇ ਤਲਾਸ਼ੀ ਲੈਣ 'ਤੇ ਉਸ ਪਾਸੋਂ ਸ੍ਰੀ ਸਤਿਗੁਰੂ ਜੀ ਦੇ ਲਿਖੇ ਹੋਏ ਦੋ ਹੁਕਮਨਾਮੇ ਬਰਾਮਦ ਹੋਏ। ਨਾਮ ਪੁੱਛਣ ਤੇ ਧੰਨਾ ਸਿੰਘ ਨੇ ਆਪਣਾ ਨਾਂ ਨਥਾਣਾ ਸਿੰਘ ਲਿਖਵਾ ਦਿੱਤਾ। ਵਾਸਤਵ ਵਿੱਚ ਨਥਾਣਾ ਫਿਰੋਜ਼ਪੁਰ ਜ਼ਿਲ੍ਹੇ ਦਾ ਇੱਕ ਪਿੰਡ ਸੀ, ਜਿੱਥੋਂ ਦਾ ਇੱਕ ਨਾਮਧਾਰੀ ਹਰਨਾਮ ਸਿੰਘ, ਧੰਨਾ ਸਿੰਘ ਅਤੇ ਚਾਰ ਹੋਰ ਸਾਥੀਆਂ ਸਮੇਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਰੰਗੂਨ ਗਿਆ ਸੀ। ਹਰਨਾਮ ਸਿੰਘ ਦੇ ਪਿੰਡ ਨਥਾਣੇ ਨੂੰ ਯਾਦ ਕਰਕੇ ਧੰਨਾ ਸਿੰਘ ਨੇ ਆਪਣਾ ਨਾਂ ਜੇਲ੍ਹ ਅਧਿਕਾਰੀਆਂ ਨੂੰ 'ਨਥਾਣਾ ਸਿੰਘ' ਲਿਖਵਾ ਦਿੱਤਾ। ਪੁਲੀਸ ਲਾਕਅੱਪ ਵਿੱਚ ਰੱਖ ਕੇ ਬਰਮਾ ਸਰਕਾਰ ਨੇ ਜਦੋਂ ਪੰਜਾਬ ਤੋਂ ਇਸ ਬਾਰੇ ਪੂਰੀ ਜਾਣਕਾਰੀ ਮੰਗੀ ਤਾਂ ਜਾ ਕੇ ਉਨ੍ਹਾਂ ਨੂੰ ਪਤਾ ਲੱਗਾ ਕਿ ਫੜ੍ਹੇ ਗਏ ਸਿੱਖ ਦਾ ਨਾਂ ਨਥਾਣਾ ਸਿੰਘ ਨਹੀਂ ਸਗੋਂ ਪਟਿਆਲੇ ਦੇ ਪਿੰਡ ਗੁਮਟੀ ਦਾ ਧੰਨਾ ਸਿੰਘ ਹੈ।

ਹਰਨਾਮ ਸਿੰਘ ਨਥਾਣੀਏ ਦੀ ਅਗਵਾਈ ਹੇਠ ਛੇ ਸਿੰਘਾਂ ਦਾ ਜਥਾ ਦਰਸ਼ਨਾਂ ਲਈ

ਪੰਜਾਬ ਤੋਂ ਰਵਾਨਾ ਹੋਇਆ ਸੀ। ਰੰਗੂਨ ਪਹੁੰਚਦਿਆਂ ਪਹੁੰਚਦਿਆਂ ਦਰਸ਼ਨਾਰਥੀ ਸਿੰਘਾਂ ਦੀ ਗਿਣਤੀ 26 ਤੱਕ ਪਹੁੰਚ ਗਈ। ਹਰਨਾਮ ਸਿੰਘ ਹੋਰੀਂ 'ਫੈਰੀ ਸਟਰੀਟ' ਉਤੇ ਕ੍ਰਿਸ਼ਨਾ ਮੰਦਰ ਵਿੱਚ ਠਹਿਰੇ। ਪਹੁੰਚਣ ਤੋਂ ਅਗਲੇ ਹੀ ਦਿਨ ਹਰਨਾਮ ਸਿੰਘ ਨੇ ਪੰਜਾਬ ਤੋਂ ਲਿਆਦੀਆਂ 'ਅਰਦਾਸਾਂ' ਕਿਸੇ ਢੰਗ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਪਹੁੰਚਾ ਦਿੱਤੀਆਂ। ਅਗਲੇ ਦਿਨ' ਅਰਥਾਤ 29 ਜੁਲਾਈ 1880 ਵਾਲੇ ਦਿਨ' ਧੰਨਾ ਸਿੰਘ ਗੁਮਟੀਆ ਜਦੋਂ ਮੀਂਹ ਪੈਦੇ ਵਿੱਚ ਸ੍ਰੀ ਸਤਿਗੁਰੂ ਜੀ 'ਤੋਂ ਸੰਕੇਤ ਪਾ ਕੇ ਹੁਕਮਨਾਮੇ ਪ੍ਰਾਪਤ ਕਰ ਤੁਰਿਆ ਹੀ ਸੀ ਕਿ ਉਸ ਵੇਲੇ 20ਵੀਂ ਰੈਜੀਮੈਂਟ ਦੇ ਤੈਨਾਤ ਸਿਪਾਹੀ ਅਬਦੁੱਲਾ ਖ਼ਾਨ ਨੇ ਉਸ ਨੂੰ ਪਕੜ ਲਿਆ ਅਤੇ ਆਪਣੇ ਅਫ਼ਸਰਾਂ ਦੇ ਹਵਾਲੇ ਕਰ ਦਿੱਤਾ। ਧੰਨਾ ਸਿੰਘ ਪਾਸੋਂ ਜੋ ਦੋ ਹੁਕਮਨਾਮੇ ਬਰਾਮਦ ਹੋਏ ਸਨ, ਉਹ ਭਾਰਤ ਦੇ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿੱਚ ਸੁਰੱਖਿਅਤ ਪਏ ਹੋਏ ਹਨ।

ਅਗਲੀ ਗੱਲ ਕਰਨ ਤੋਂ ਪਹਿਲਾਂ ਮੈਂ 'ਅਰਦਾਸਾਂ ਅਤੇ ਹੁਕਮਨਾਮਿਆਂ' ਬਾਰੇ ਅਤੇ ਉਨ੍ਹਾਂ ਨੂੰ ਪ੍ਰਾਪਤ ਕਰਨ ਦੇ ਢੰਗਾਂ, ਸੰਕੇਤਾਂ ਬਾਰੇ ਪਾਠਕਾਂ ਨੂੰ ਸੰਖੇਪ ਜਿਹੀ ਜਾਣਕਾਰੀ ਦੇ ਦਿਆਂ। ਜੋ ਅਰਜ਼ਾਂ ਪੰਜਾਬ 'ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਭੇਜੀਆਂ ਜਾਂਦੀਆਂ ਸਨ, ਉਨ੍ਹਾਂ ਨੂੰ 'ਅਰਦਾਸਾਂ' ਕਿਹਾ ਜਾਂਦਾ ਹੈ ਅਤੇ ਜੋ ਪੱਤਰ ਸ੍ਰੀ ਸਤਿਗੁਰੂ ਜੀ ਪੰਜਾਬ ਭੇਜਦੇ ਸਨ, ਉਨ੍ਹਾਂ ਨੂੰ 'ਹੁਕਮਨਾਮੇ' ਕਿਹਾ ਜਾਂਦਾ ਹੈ। ਹੁਕਮਨਾਮੇ ਜ਼ਿਆਦਾਤਰ ਦੋ ਤਰ੍ਹਾਂ ਦੇ ਲਿਖੇ ਹੋਏ ਮਿਲਦੇ ਹਨ। ਪਹਿਲੇ-ਸਿੱਧੇ ਡੇਰੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸੰਬੋਧਨ ਕੀਤੇ ਹੋਏ, ਜਿਵੇਂ-

"ੴ ਸਤਿਗੁਰਿ ਪ੍ਰਸਾਦਿ। ਲਿਖਤੋ ਦਿਆਲ ਸਿੰਘ, ਜੋਗ ਭਾਈ ਹਰੀ ਸਿੰਘ ਹੋਰ ਸਬੂਹ ਸੰਗਤ ਕੋ ਸ੍ਰੀ ਵਾਹਿਗੁਰੂ ਕੀ ਫਤੇ ਬੁਲਾਈ ਪ੍ਰਮਾਨ ਕਰਨੀ।"

ਦੂਸਰੀ ਤਰ੍ਹਾਂ ਦੇ ਹੁਕਮਨਾਮੇ ਉਨ੍ਹਾਂ ਸਿੰਘਾਂ ਦੇ ਨਾਵਾਂ ਤੋਂ ਸੰਗਤ ਲਈ ਸ਼ੁਰੂ ਹੁੰਦੇ ਸਨ, ਜੋ ਇਤਨੀ ਦੂਰ ਅਤੇ ਅਤਿ ਦੀਆਂ ਔਕੜਾਂ ਝੱਲਦੇ ਹੋਏ ਆਪਣੇ ਸਤਿਗੁਰੂ ਦਾ ਦਰਸ਼ਨ ਕਰਨ ਪਹੁੰਚਦੇ ਸਨ। ਜਿਸ ਤਰ੍ਹਾਂ-

"ੴ ਸਤਿਗੁਰਿ ਪ੍ਰਸਾਦਿ। ਲਿਖਤੋ ਦਿਆਲ ਸਿੰਘ, ਜੋਗ ਉਪਮਾ ਭਾਈ ਸਉਣਿ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਕਿਰਪਾਲ ਸਿੰਘ ਹੋਰ ਸਬੂਹਿ ਸੰਗਤ ਕੋ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈ ਬੀਬੀ ਕੋ ਰਾਮ ਸਤਿ ਵਾਚਨੀ।"

ਪੰਜਾਬ ਤੋਂ ਭੇਜੀਆਂ ਜਾਂਦੀਆਂ ਅਰਦਾਸਾਂ ਅਤੇ ਮਹੱਤਵਪੂਰਨ ਪੱਤਰਾਂ (ਜਿਨਾਂ ਵਿੱਚ ਕਈ ਵਾਰ ਰੂਸ ਤੋਂ ਆਏ ਪੱਤਰ ਵੀ ਸ਼ਾਮਲ ਹੁੰਦੇ) ਦਾ ਛੋਟਾ ਜਿਹਾ ਬੰਡਲ ਬਣਾ ਲਿਆ ਜਾਂਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੋ-ਮੰਜ਼ਲੇ ਬੰਗਲੇ ਦੇ ਨਾਲ ਦੀ ਸੜਕਾਂ ਸਨ, ਬਜਾਰ ਰੋਡ ਅਤੇ ਵਾਇਲਜ਼ ਰੋਡ ਜਿਸ ਤੋਂ ਕਿਸੇ ਨੂੰ ਵੀ ਲੰਘਣ ਦੀ ਰੋਕ ਨਹੀਂ ਸੀ ਹੁੰਦੀ। ਇਸ ਲਈ ਪੰਜਾਬ ਤੋਂ ਆਏ ਸਿੰਘ, ਉਸ ਸੜਕ ਤੋਂ ਲੰਘਦੇ ਲੰਘਦੇ ਉੱਚੀ ਆਵਾਜ਼ ਵਿੱਚ ਸ਼ਬਦ ਪੜ੍ਹਦੇ ਜਾਂਦੇ, ਜਿਸ ਤੋਂ ਸ੍ਰੀ ਸਤਿਗੁਰੂ ਜੀ ਨੂੰ 'ਆਪਣੇ ਸਿੰਘ' ਦੀ ਆਮਦ ਬਾਰੇ ਪਤਾ ਲੱਗ ਜਾਂਦਾ। ਫੇਰ ਏਸੇ ਸੜਕ ਤੋਂ ਦੀ ਲੰਘਦੇ ਹੋਏ ਸਿੰਘ ਵੱਟਿਆਂ ਵਿੱਚ ਬੱਝੀਆਂ

ਅਰਦਾਸਾਂ ਦਾ ਬੰਡਲ ਬੰਗਲੇ ਦੇ ਅੰਦਰ ਸੁੱਟ ਦਿੰਦੇ। ਅਗਲੇ ਦਿਨ ਸਵੇਰੇ, ਸ਼ਾਮ ਜਾਂ ਮਿੱਥੇ ਹੋਏ ਸਮੇਂ 'ਤੇ ਸਤਿਗੁਰੂ ਜੀ ਦਾ 'ਸੰਕੇਤ' ਪਾ ਕੇ ਸਿੰਘ ਆਉਂਦੇ ਅਤੇ ਅੰਦਰੋਂ ਬਾਹਰ ਉਸੇ ਤਰ੍ਹਾਂ ਬੰਡਲ ਦੀ ਸ਼ਕਲ ਵਿੱਚ 'ਉੱਤਰ' ਸਿੰਘ ਤੁਰਦੇ ਜਾਂਦੇ ਪ੍ਰਾਪਤ ਕਰ ਲੈਂਦੇ। ਸੰਤਰੀਆਂ ਵਿੱਚ ਕਈ ਭਲੇ ਲੋਗ ਵੀ ਹੁੰਦੇ ਸਨ, ਉਨ੍ਹਾਂ ਦੇ ਮਨਾਂ ਵਿੱਚ ਨਰਮਾਈ ਹੁੰਦੀ ਸੀ। ਉਹ ਕਈ ਵਾਰ ਚੁੱਪ-ਚੁਪੀਤੇ ਢੰਗ ਨਾਲ ਸਿੰਘਾਂ ਨੂੰ ਸਤਿਗੁਰੂ ਜੀ ਨਾਲ ਮਿਲਣ ਦਾ ਮੌਕਾ ਦੇ ਦਿੰਦੇ ਤਾਂ ਜੁ ਇਤਨੀ ਦੂਰੋਂ ਆਏ ਸਿੱਖ ਆਪਣੇ ਪਿਆਰੇ ਸਤਿਗੁਰੂ ਦੇ ਚਰਨਾਂ 'ਤੇ ਮੱਥੇ ਟੇਕ ਕੇ ਚਰਨ-ਧੂੜੀ ਲੈ ਆਪਣੇ ਮਸਤਕ 'ਤੇ ਲਾ ਸਕਣ। ਇਸ ਤੱਥ ਦੀ ਪੁਸ਼ਟੀ ਵੀ ਹੁਕਮਨਾਮਿਆਂ ਵਿੱਚੋਂ ਇਸ ਤਰ੍ਹਾਂ ਹੁੰਦੀ ਹੈ=

"ਜੇਹੜਾ ਬਡਾ ਗੋਰਾ ਹੈ, ਸਾਰੇ ਦੇਸ ਉਤੇ ਜਿਸਦਾ ਹੁਕਮ ਹੈ, ਉਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ- ਜੇ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾ ਉਸਨੂੰ ਕੈਦ ਕਰੋ ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਜਾਂ ਅੰਦਰੋ ਬਾਹਰ ਸਿਟੇ ਤਾ ਉਸ ਕੋ ਬੀ ਕੈਦ ਕਰੋ, ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦਿਓ। ਸੋ ਏ ਕਰਦੇ ਹੈਂ। ਪਰ ਪਰਮੇਸਰ ਨੇ ਏਨਾ ਸੰਤਰੀਆ ਦੇ ਮਨੁ ਮੇ ਨਰਮਾਈ ਪਾਈ ਹੈ। ਤਾ ਏ ਕੁਛਕ ਬਾਤ ਕਰਾਇ ਦਿੰਦੇ ਹੈਨ।"

ਪਿਆਰੇ ਪਾਠਕੋ! ਜ਼ਰਾ ਤੁਸੀਂ ਵੀ ਅਨੁਮਾਨ ਲਗਾਓ ਉਸ ਵਾਤਾਵਰਨ ਦਾ, ਵਿਯੋਗ ਦੀ ਤੜਪ ਵਿੱਚ ਭਰੀਆਂ ਉਨ੍ਹਾਂ ਘੜੀਆਂ ਦਾ, ਜੋ ਗੁਰੂ-ਦਰਸ਼ਨਾਂ ਦਾ ਅਵਸਰ ਪ੍ਰਾਪਤ ਵਡਭਾਗੀਆਂ ਪਰ ਹੰਝੂਆਂ ਭਰੀਆਂ ਅੱਖੀਆਂ ਆਪਣੇ ਪ੍ਰਦੇਸੀ ਪ੍ਰੀਤਮ ਦੇ ਚਰਨਾਂ ਨੂੰ ਅੱਥਰੂ ਕੇਰ ਕੇਰ ਧੋ ਰਹੀਆਂ ਹੋਣ। ਇਹ 'ਮਧੁਰ ਮਿਲਨ' ਦੋਨ੍ਹਾਂ ਪਾਸਿਆਂ ਲਈ ਕਿੰਨਾ 'ਦੁਖ਼ਦਾਈ' ਵੀ ਹੋ ਸਕਦਾ ਸੀ- ਇਸ ਦਾ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ।

ਸਤਿਗੁਰੂ ਜੀ ਦੇ ਬੰਗਲੇ ਦੇ ਨੇੜੇ ਅੰਬ ਦਾ ਇੱਕ ਵੱਡਾ ਸਾਰਾ ਦਰੱਖ਼ਤ ਸੀ ਅਤੇ ਨੇੜੇ ਹੀ ਇੱਕ ਸਾਧੂ ਦੀ ਕੁਟੀਆ। ਇਸ ਅੰਬ ਦੇ ਥੱਲੇ ਹੀ ਅਨੇਕਾਂ ਵਾਰ ਸਿੰਘ ਖੜ੍ਹੇ ਹੋ ਸਤਿਗੁਰੂ ਜੀ ਦੇ ਸੰਕੇਤਾਂ ਦੀ ਉਡੀਕ ਕਰਦੇ ਸਨ। ਮੌਕਾ ਵੇਖ ਕੇ ਸਤਿਗੁਰੂ ਜੀ ਪਰਨਾ ਹਿਲਾ ਕੇ ਸਿੰਘਾਂ ਨੂੰ ਨੇੜੇ ਆਉਣ ਦਾ ਇਸ਼ਾਰਾ ਕਰ ਦਿੰਦੇ, ਹੁਕਮਨਾਮਾ ਪਕੜਾ ਦਿੰਦੇ। ਜਦੋਂ ਬਰਾਂਡੇ ਵਿੱਚ ਦੋ ਕਛਹਿਰੇ ਸੁੱਕਣੇ ਪਾਏ ਹੋਣ, ਇਸ ਦਾ ਅਰਥ ਹੁੰਦਾ ਸੀ ਕਿ ਹੁਕਮਨਾਮੇ ਲਿਖੇ ਜਾ ਚੁੱਕੇ ਹਨ, ਲੈ ਜਾਓ।

ਜਦੋਂ ਨਿਗਰਾਨੀ ਜ਼ਿਆਦਾ ਸਖ਼ਤ ਹੋ ਗਈ, ਅਰਦਾਸਾਂ ਅਤੇ ਹੁਕਮਨਾਮਿਆਂ ਦੇ ਦੇਣ ਲੈਣ ਬਾਰੇ ਸਤਿਗੁਰੂ ਜੀ ਨੇ ਇੱਕ ਹੁਕਮਨਾਮੇ ਵਿੱਚ ਲਿਖਿਆ ਕਿ ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਕੰਮ ਕਰਦੇ ਸ਼ੇਰ ਸਿੰਘ ਖਰਾਸੀਏ ਦਾ ਭਰਾ ਸ਼ਾਮ ਸਿੰਘ ਏਥੇ ਰੇਲਵੇ ਸਟੇਸ਼ਨ 'ਤੇ ਕੰਮ ਕਰਦਾ ਹੈ। ਆਉਣ-ਜਾਣ ਵਾਲੇ ਸਿੰਘ ਉਸ ਨੂੰ ਮਿਲ ਲੈਣ। ਸ਼ਾਮ ਸਿੰਘ ਇਸ ਕੰਮ ਵਿੱਚ ਉਨ੍ਹਾਂ ਦੀ ਮਦਦ ਕਰ ਸਕਦਾ ਹੈ। ਪੰਜਾਬ ਤੋਂ ਰੰਗੂਨ ਆਉਣ ਦੀ ਬਜਾਏ ਕਲਕੱਤੇ ਰਹਿੰਦੇ ਖੁਸ਼ਹਾਲ ਸਿੰਘ ਪਾਸ ਅਰਦਾਸਾਂ ਪਹੁੰਚਾ ਦਿੱਤੀਆਂ ਜਾਣ ਅਤੇ ਉੱਤਰ ਵੀ ਉਸੇ ਪਾਸੋਂ ਲੈ ਲਏ ਜਾਣ। ਖੁਸ਼ਹਾਲ ਸਿੰਘ ਆਪੇ ਹੀ ਅਰਦਾਸਾਂ ਨੂੰ ਸ਼ਾਮ ਸਿੰਘ ਪਾਸ ਪਹੁੰਚਾ ਦਿਆ ਕਰੇਗਾ ਅਤੇ ਇਸੇ ਤਰ੍ਹਾਂ ਹੀ ਉੱਤਰ ਵੀ ਵਾਪਸ ਖੁਸ਼ਹਾਲ ਸਿੰਘ ਤੱਕ ਪਹੁੰਚ ਜਾਇਆ

ਕਰਨਗੇ। ਇਹਨਾਂ ਦੋ ਸਰੀਰਾਂ ਦਾ ਨਾਮ ਲਿਖ ਕੇ ਮੈਂ ਉਨ੍ਹਾਂ ਨੂੰ ਵੀ ਜੀਉਂਦਿਆਂ ਬਣਾਈ ਰੱਖਣਾ ਚਾਹੁੰਦਾ ਹਾਂ, ਜੋ ਇਸ ਪੁਨੀਤ ਕਾਰਜ ਵਿੱਚ ਨਾਮਧਾਰੀ ਸਿੰਘਾਂ ਨੂੰ ਸਹਿਯੋਗ ਦਿੰਦੇ ਰਹੇ।

-ਭਾਈ ਲਹਿਣਾ ਸਿੰਘ ਗੁਜਰਾਂਵਾਲੇ ਜ਼ਿਲ੍ਹੇ ਦਾ ਰੰਗੂਨ ਪੁਲਿਸ ਵਿੱਚ ਸਿਪਾਹੀ ਸੀ।

-ਪੰਜਾਬ ਸਿੰਘ ਅੰਮ੍ਰਿਤਸਰ ਦਾ, ਰੰਗੂਨ ਵਿਖੇ ਠਾਕਰ ਬਾੜੀ ਵਿੱਚ ਰਹਿੰਦਾ ਸੀ

-ਮੌਲਮੀਨ ਜੇਲ੍ਹ ਵਿੱਚ ਸਿਪਾਹੀ ਹਰਨਾਮ ਸਿੰਘ ਆਦਿ।

ਇਹ ਸਨ ਕੁਛ ਤਰੀਕੇ, ਸਾਧਨ ਅਤੇ ਸਹਿਯੋਗੀ, ਜੋ ਗੁਰੁ-ਦਰਸ਼ਨਾਂ ਦੀ ਤੀਰਥ-ਯਾਤਰਾ ਵਿੱਚ ਸਹਿਯੋਗੀ ਸਨ। ਸਤਿਗੁਰੂ ਜੀ 'ਤੇ ਨਜ਼ਰ ਰੱਖਣ ਅਤੇ ਸੂਹਾਂ ਲੈਣ ਲਈ ਦੋ ਬ੍ਰਾਹਮਣ ਨੌਕਰ ਸਰਕਾਰ ਨੇ ਸਤਿਗੁਰੂ ਜੀ ਨਾਲ ਰੱਖ ਦਿੱਤੇ ਸਨ ਸੇਵਕਾਂ ਦੇ ਰੂਪ ਵਿੱਚ। ਸਰਕਾਰੀ ਅਮਲੇ ਅਤੇ ਇਨ੍ਹਾਂ ਸੇਵਕਾਂ ਦੀ ਨਜ਼ਰ ਬਚਾਅ ਕੇ ਲੰਮੇ ਲੰਮੇ ਹੁਕਮਨਾਮੇ ਸ੍ਰੀ ਸਤਿਗੁਰੂ ਜੀ ਕਿਸ ਤਰ੍ਹਾਂ ਲਿਖਦੇ ਸਨ, ਕਲਮ ਦਵਾਤ ਕਿੱਥੇ ਰੱਖਦੇ ਸਨ, ਇਹ ਵੀ ਬੜੀ ਰੌਚਕ ਕਥਾ ਹੈ, ਜੋ ਫੇਰ ਕਿਸੇ ਲੇਖ ਵਿੱਚ ਦੱਸਾਂਗਾ। ਏਥੇ ਇੱਕ ਗੱਲ ਹੋਰ ਦੱਸ ਦਿੰਦਾ ਹਾਂ ਕਿ ਕਈ ਵਾਰੀ ਜਦੋਂ ਸਤਿਗੁਰੂ ਜੀ ਪਾਸ ਲਿਖਣ ਲਈ ਕਾਗਜ਼ ਮੁੱਕ ਜਾਂਦੇ ਸਨ, ਉਹ ਜੇਲ੍ਹ ਡਾਕਟਰ ਦੀ ਲਿਖੀਆਂ ਪਰਚੀਆਂ ਦੇ ਦੂਸਰੇ ਪਾਸੇ ਜਾਂ ਕਿਸੇ ਦੂਸਰੇ ਕੈਦੀ ਦੀ 'ਲੋੜ ਪਰਚੀ' ਪ੍ਰਾਪਤ ਕਰਕੇ ਉਸ ਦੇ ਪਿੱਛੇ ਹੁਕਮ ਲਿਖ ਭੇਜ ਦਿੰਦੇ ਸਨ। ਇਸ ਤਰ੍ਹਾਂ ਦੀਆਂ ਕੁਛ ਪਰਚੀਆਂ ਮਹੰਤ ਨਰੈਣ ਸਿੰਘ ਰੋਡਿਆਂ ਵਾਲੇ ਪਾਸੋਂ ਫੜੇ ਗਏ ਹੁਕਮਨਾਮਿਆਂ ਵਿੱਚ ਸ਼ਾਮਲ ਸਨ। ਆਓ, ਹੁਣ ਧੰਨਾ ਸਿੰਘ ਗੁਮਟੀਆ ਵੱਲ ਮੁੜ ਚੱਲੀਏ, ਜੋ ਇਸ ਵੇਲੇ ਰੰਗੂਨ ਵਿਖੇ ਪੁਲੀਸ ਹਿਰਾਸਤ ਵਿੱਚ ਡੱਕਿਆ ਹੋਇਆ ਹੈ।

ਧੰਨਾ ਸਿੰਘ ਨੂੰ ਕੀਰਮਿਨਲ ਪ੍ਰੋਸੀਜਰ ਐਕਟ ਦੇ ਸੈਕਸ਼ਨ 504 ਅਧੀਨ ਚਾਰਜ ਕਰਕੇ ਰੰਗੂਨ ਦੇ ਡੀ. ਸੀ. ਦੀ ਕਚਹਿਰੀ ਵਿੱਚ ਪੇਸ਼ ਕਰ ਦਿੱਤਾ ਗਿਆ। ਸਿਪਾਹੀ ਅਬਦੁੱਲਾ ਖਾਨ, ਨਾਇਬ ਮੁਹੰਮਦ ਸ਼ਮਸ਼ਾ ਅਤੇ ਇੰਸਪੈਕਟਰ ਹਾਜ਼ਰ ਹੋਏ, ਗਵਾਹੀਆਂ ਹੋਈਆਂ ਪਰ ਧੰਨਾ ਸਿੰਘ ਨੂੰ ਸਜ਼ਾ ਨਾ ਦਿੱਤੀ ਜਾ ਸਕੀ, ਕਿਉਂ? ਦੱਸਿਆ ਗਿਆ ਕਿ ਗੁਰੂ ਰਾਮ ਸਿੰਘ ਜੀ ਜਿਸ ਬੰਗਲੇ ਵਿੱਚ ਨਜ਼ਰਬੰਦ ਕਰਕੇ ਰੱਖੇ ਹੋਏ ਹਨ, ਉਹ 1878 ਈ. ਦੇ ਜੇਲ੍ਹ ਐਕਟ (Prison Act-1878) ਦੇ ਘੇਰੇ ਹੇਠ ਨਹੀਂ ਆਉਂਦਾ, ਇਸ ਲਈ ਫੜੇ ਗਏ ਸਿੰਘ ਨੂੰ ਸਜ਼ਾ ਨਹੀਂ ਦਿੱਤੀ ਜਾ ਸਕਦੀ। ਧੰਨਾ ਸਿੰਘ ਨੂੰ ਰਿਹਾਅ ਕਰਕੇ ਪੰਜਾਬ ਤੁਰ ਜਾਣ ਦੇ ਹੁਕਮ ਸੁਣਾ ਦਿੱਤੇ ਗਏ ਅਤੇ ਕਲਕੱਤੇ ਦੀ ਪੁਲੀਸ ਨੂੰ ਖ਼ਬਰ ਕਰ ਦਿੱਤੀ ਗਈ। ਉਸਦੇ ਦੂਸਰੇ ਪੰਜ ਸਾਥੀ ਪਹਿਲਾਂ ਹੀ ਪੰਜਾਬ ਪਰਤ ਗਏ ਸਨ।

ਜਿਨ੍ਹਾਂ ਦਿਨਾਂ ਵਿੱਚ ਧੰਨਾ ਸਿੰਘ ਗੁਮਟੀਆ ਫੜਿਆ ਹੋਇਆ ਸੀ, ਪੰਜਾਬ ਤੋਂ ਆਏ ਸਿੰਘਾਂ ਦੇ ਕਈ ਜਥੇ ਰੰਗੂਨ ਵਿੱਚ ਪਹੁੰਚੇ ਹੋਏ ਸਨ। ਇਹਨਾਂ ਵਿੱਚੋਂ ਇੱਕ ਜਥਾ, ਜਿਸ ਵਿੱਚ ਪੰਜ ਸਿੰਘ ਸਨ, ਹੀਰਾ ਸਿੰਘ ਲੰਬੂ ਅੰਬਾਲੇ ਵਾਲੇ ਦਾ ਵੀ ਸੀ। ਤੁਹਾਨੂੰ ਪਤਾ ਹੀ ਹੋਵੇਗਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕਸ਼ਮੀਰ ਵਿੱਚ 'ਕੂਕਾ ਪਲਟਨ' ਖੜ੍ਹੀ ਕਰਨ ਵਿੱਚ ਹੀਰਾ ਸਿੰਘ ਦਾ ਬਹੁਤ ਵੱਡਾ ਹੱਥ ਸੀ ਪਰ ਅੰਗਰੇਜ਼ਾਂ ਨੇ ਕਸ਼ਮੀਰ ਸਰਾਕਰ 'ਤੇ ਜ਼ੋਰ ਪਵਾ ਕੇ ਉਸ ਪਲਟਨ ਨੂੰ ਤੁੜਵਾ ਦਿੱਤਾ ਸੀ। ਸਾਲ 1880 ਵਿੱਚ ਹੀਰਾ ਸਿੰਘ ਇੱਕ ਵਾਰ

ਫੇਰ ਜੰਮੂ ਜਾ ਭਰਤੀ ਹੋਇਆ ਪਰ ਤਿੰਨ ਮਹੀਨੇ ਬਾਅਦ ਹੀ ਅਗਿਆਤ ਕਾਰਨਾਂ ਕਰਕੇ ਉਸ ਨੂੰ ਨੌਕਰੀ ਛੱਡਣੀ ਪੈ ਗਈ। ਜੰਮੂ ਤੋਂ ਨੌਕਰੀ ਛੱਡਣ ਮਗਰੋਂ ਹੀਰਾ ਸਿੰਘ ਆਪਣੇ ਸਾਥੀਆਂ ਨਾਲ ਗੁਰੁ-ਦਰਸ਼ਨਾਂ ਦੀ ਚਾਹ ਕਰਦਾ ਹੋਇਆ ਅਗਸਤ 1880 ਦੇ ਸ਼ੁਰੂ ਵਿੱਚ ਰੰਗੂਨ ਪਹੁੰਚਾ ਹੋਇਆ ਸੀ। ਜਾਪਦਾ ਹੈ ਉਹ ਜੰਮੂ ਸਰਕਾਰ ਦਾ ਕੋਈ ਗੁਪਤ ਸੰਦੇਸ਼ ਲੈ ਕੇ ਉੱਥੇ ਗਿਆ ਸੀ। ਇਨ੍ਹਾਂ ਸਭ ਬਾਰੇ ਵੀ ਸੂਚਨਾ ਬਰਮਾ ਅਤੇ ਭਾਰਤ ਸਰਕਾਰ ਪਾਸ ਪਹੁੰਚ ਗਈ। ਸਾਰੀਆਂ ਘਟਨਾਵਾਂ ਨੂੰ ਦੇਖਦਿਆਂ ਹੋਇਆਂ ਅਤੇ ਵੱਡੀ ਗਿਣਤੀ ਵਿੱਚ ਪੰਜਾਬ ਤੋਂ ਰੰਗੂਨ ਪਹੁੰਚਦੇ ਸਿੱਖਾਂ ਦੀਆਂ ਖ਼ਬਰਾਂ ਉਤੇ ਕਾਰਵਾਈ ਕਰਦਿਆਂ ਚੀਫ਼ ਕਮਿਸ਼ਨਰ ਬਰਮਾ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਤੁਰੰਤ ਮਰਗੋਈ ਟਾਪੂ ਵਿੱਚ ਭੇਜ ਦੇਣ ਦੇ ਹੁਕਮ ਕਰ ਦਿੱਤੇ।

ਗ਼ੌਰ ਕਰੋ, ਸਾਲ 1880 ਦੇ ਜੁਲਾਈ ਮਹੀਨੇ ਦੇ ਅਖ਼ੀਰ ਵਿੱਚ ਧੰਨਾ ਸਿੰਘ ਗੁਮਟੀਆ ਫੜਿਆ ਗਿਆ, ਅਗਸਤ ਦੇ ਸ਼ੁਰੂ ਵਿੱਚ ਹੀਰਾ ਸਿੰਘ ਅਤੇ ਉਸਦੇ ਜਥੇ ਬਾਰੇ ਸਰਕਾਰ ਪਾਸ ਖ਼ਬਰਾਂ ਪਹੁੰਚੀਆਂ ਅਤੇ ਫੇਰ ਇਸ ਤਰ੍ਹਾਂ ਸਤੰਬਰ 1880 ਵਿੱਚ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਦੂਰ ਮਰਗੋਈ ਦੇ ਟਾਪੂ ਵਿੱਚ ਨਜ਼ਰਬੰਦ ਕਰ ਦਿੱਤਾ ਤਾਂ ਜੁ ਪੰਜਾਬੋਂ ਆਉਂਦੇ ਸਿੱਖ ਉਨ੍ਹਾਂ ਤੱਕ ਪਹੁੰਚ ਨਾ ਸਕਣ। ਇਸ ਤਰ੍ਹਾਂ ਕਈ ਸਾਲਾਂ ਤੋਂ ਬੇਚੈਨ ਹੋਏ ਬਰਮਾ ਦੇ ਪ੍ਰਸ਼ਾਸਨ ਨੇ ਇਹ ਸੋਚ ਕੇ ਸੁੱਖ ਦਾ ਸਾਹ ਲਿਆ ਕਿ ਹੁਣ ਦੇਖਦੇ ਹਾਂ ਕਿ ਸਿੰਘ ਉੱਥੇ ਕਿਵੇਂ ਪਹੁੰਚਦੇ ਹਨ।

ਸਾਲ 1880 ਦੇ ਅਖ਼ੀਰ ਵਿੱਚ ਮਹੰਤ ਗੁਰਚਰਨ ਸਿੰਘ ਰੂਸ ਦੀ ਸਰਕਾਰ ਦਾ ਇੱਕ ਪੱਤਰ, ਸਤਿਗੁਰੂ ਰਾਮ ਸਿੰਘ ਜੀ ਪਾਸ ਬਰਮਾ ਪੁਚਾਉਣ ਲਈ ਲੈ ਕੇ ਰੂਸ ਤੋਂ ਵਾਪਸ ਮੁੜਿਆ। ਉਸ ਦਾ ਇੱਕ ਮੁਸਲਮਾਨ ਮਿੱਤਰ ਸੀ ਜਿਸ ਦਾ ਨਾਂ ਸੀ ਗ਼ੁਲਾਬ ਖ਼ਾਨ। ਗ਼ੁਲਾਬ ਖ਼ਾਨ ਵਾਸਤਵ ਵਿੱਚ ਅੰਗਰੇਜ਼ਾਂ ਦਾ ਜਾਸੂਸ ਸੀ। ਉਸ ਨੂੰ ਕਿਸੇ ਤਰ੍ਹਾਂ ਇਸ ਮਹੱਤਵਪੂਰਨ ਪੱਤਰ ਦੀ ਜਾਣਕਾਰੀ ਮਿਲ ਗਈ। ਅੰਗਰੇਜ਼ ਸਰਕਾਰ ਪਾਸੋਂ ਵੱਡਾ ਇਨਾਮ ਲੈਣ ਲਈ ਉਹ ਮਹੰਤ ਗੁਰਚਰਨ ਸਿੰਘ ਨੂੰ ਰੰਗੇ ਹੱਥੀਂ ਪਕੜਵਾ ਦੇਣਾ ਚਾਹੁੰਦਾ ਸੀ ਅਤੇ ਇਸ ਲਈ ਉਸ ਨੇ ਬਹੁਤ ਸਾਰੇ ਯਤਨ ਵੀ ਕੀਤੇ ਪਰ ਸਫ਼ਲ ਨਾ ਹੋ ਸਕਿਆ। ਪੁਲਿਸ ਹਰ ਪਾਸੇ ਚੌਕਸ ਹੋ ਚੁੱਕੀ ਸੀ, ਇਸ ਲਈ ਗੁਰਚਰਨ ਸਿੰਘ ਨੇ ਰੂਸ ਦਾ ਉਹ ਪੱਤਰ ਸਰਹਾਲੀ ਦੇ ਸ਼ਾਮ ਸਿੰਘ ਨੂੰ ਦੇ ਦਿੱਤਾ ਤਾਂ ਜੁ ਉਹ ਉਸ ਪੱਤਰ ਨੂੰ ਸਤਿਗੁਰਾਂ ਤਕ ਪਹੁੰਚਾ ਦੇਵੇ। ਕੁਝ ਹੀ ਦਿਨਾਂ ਵਿਚ ਗ਼ੁਲਾਬ ਖ਼ਾਨ ਨੇ ਕਿਸੇ ਤਰ੍ਹਾਂ ਗੁਰਚਰਨ ਸਿੰਘ ਤੋਂ ਪਤਾ ਕੱਢ ਹੀ ਲਿਆ ਕਿ ਕੌਣ ਉਸ ਪੱਤਰ ਨੂੰ ਲੈ ਕੇ ਜਾ ਰਿਹਾ ਹੈ। ਤੁਰੰਤ ਲਾਹੌਰ ਤੋਂ ਬਰਮਾ ਸਰਕਾਰ ਵੱਲ ਤਾਰ ਦੇ ਦਿੱਤੀ ਗਈ ਕਿ ਸ਼ਾਮ ਸਿੰਘ ਮੂੰਹ ਦੇਖਣ ਵਾਲੇ ਸ਼ੀਸ਼ੇ ਵਿੱਚ ਰੂਸੀ ਸਰਕਾਰ ਦਾ ਪੱਤਰ ਲੈ ਕੇ ਆ ਰਿਹਾ ਹੈ, ਉਸ ਨੂੰ ਪਕੜ ਲਿਆ ਜਾਵੇ।

ਸ਼ਾਮ ਸਿੰਘ ਦਾ ਇੱਕ ਲੜਕਾ ਮੀਹਾਂ ਸਿੰਘ, ਕੁਛ ਸਮਾਂ ਪਹਿਲਾਂ ਹਾਂਗਕਾਂਗ ਪੁਲੀਸ ਵਿੱਚ ਨੌਕਰੀ ਕਰਕੇ ਵਾਪਸ ਘਰ ਆਇਆ ਸੀ ਅਤੇ ਥੋੜ੍ਹੀ ਬਹੁਤ ਅੰਗਰੇਜ਼ੀ ਵੀ ਬੋਲ-ਸਮਝ ਲੈਂਦਾ ਸੀ। ਰਸਤਿਆਂ ਦੀ ਉਸ ਨੂੰ ਜਾਣਕਾਰੀ ਵੀ ਸੀ। ਸ਼ਾਮ ਸਿੰਘ ਆਪ ਤਾਂ ਨਾ ਗਿਆ ਰੰਗੂਨ, ਉਸ ਨੇ ਮੀਹਾਂ ਸਿੰਘ ਨੂੰ ਪੱਤਰ ਦੇ ਕੇ ਭੇਜ ਦਿੱਤਾ। ਸਾਥ ਹਿਤ ਸੰਤ ਸਿੰਘ

ਵੀ ਨਾਲ ਚੱਲ ਪਿਆ। ਜਨਵਰੀ 1881 ਵਿੱਚ ਮੀਹਾਂ ਸਿੰਘ ਰੰਗੂਨ ਪਹੁੰਚਾ।

ਸੰਤ ਸੰਤੋਖ ਸਿੰਘ ਅਨੁਸਾਰ-ਮੀਹਾਂ ਸਿੰਘ ਨੂੰ ਗੁਰੂ ਰਾਮ ਸਿੰਘ ਦੇ ਮਰਗੋਈ ਭੇਜ ਦਿੱਤੇ ਜਾਣ ਦੀ ਜਾਣਕਾਰੀ ਨਹੀਂ ਸੀ, ਇਸ ਲਈ ਉਹ ਪਹਿਲਾਂ ਰੰਗੂਨ ਪਹੁੰਚਾ। ਉੱਥੇ ਜਾ ਕੇ ਉਸਨੂੰ ਪਤਾ ਨਾ ਲੱਗਾ ਕਿ ਸਤਿਗੁਰੂ ਜੀ ਕਿੱਥੇ ਹਨ। ਦ੍ਰਿੜ ਨਿਸਚੇ ਰੱਖਣ ਵਾਲੇ ਗੁਰੂ ਦੇ ਸਿੱਖ ਬਿਨਾਂ ਮਨੋਰਥ ਪੂਰਾ ਕੀਤੇ ਵਾਪਸ ਕਿਵੇਂ ਪਰਤ ਸਕਦੇ ਹਨ। ਹਾਂਗਕਾਂਗ ਪੁਲੀਸ ਦੀ ਵਰਦੀ ਪਾਈ ਮੀਹਾਂ ਸਿੰਘ ਆਪਣੇ ਸਾਥੀ ਸਹਿਤ ਮੌਲਮੀਨ ਬਾਬਿਆਂ ਕੋਲ ਜਾ ਪਹੁੰਚਾ। ਬਾਬਿਆਂ ਪਾਸੋਂ ਪਤਾ ਲੱਗਾ ਕਿ ਸਤਿਗੁਰੂ ਜੀ ਨੂੰ ਮਰਗੋਈ ਭੇਜ ਦਿੱਤਾ ਗਿਆ ਹੈ। ਸਿਆਣਪ ਨਾਲ ਮੀਹਾਂ ਸਿੰਘ ਮਰਗੋਈ ਵੀ ਪਹੁੰਚ ਗਿਆ, ਜਿੱਥੇ ਕਿਸੇ ਵੀ ਪੰਜਾਬੀ ਨੂੰ ਆਉਣ ਦੀ ਆਗਿਆ ਨਹੀਂ ਸੀ। ਇਸ ਲਈ ਮਰਗੋਈ ਜਹਾਜ਼ ਤੋਂ ਉਤਰਦਿਆਂ ਹੀ ਪੁਲੀਸ ਅਧਿਕਾਰੀਆਂ ਨੇ ਉਨ੍ਹਾਂ ਪਾਸੋਂ ਪੁਛਗਿੱਛ ਸ਼ੁਰੂ ਕਰ ਦਿੱਤੀ। ਮੀਹਾਂ ਸਿੰਘ ਨੇ ਕਿਹਾ ਕਿ ਉਸਨੇ ਕੁਛ ਸਮਾਂ ਹਾਂਗਕਾਂਗ ਪੁਲੀਸ ਵਿੱਚ ਨੌਕਰੀ ਕੀਤੀ ਹੋਈ ਹੈ ਅਤੇ ਹੁਣ ਏਥੇ ਉਹ ਕਿਸੇ ਨੌਕਰੀ ਦੀ ਹੀ ਭਾਲ ਵਿੱਚ ਆਇਆ ਹੈ। ਅਫ਼ਸਰਾਂ ਉਨ੍ਹਾਂ ਨੂੰ ਦੱਸਿਆ ਕਿ ਉਥੇ ਕਿਸੇ ਵੀ ਪੰਜਾਬੀ ਨੂੰ ਨੌਕਰੀ ਤਾਂ ਕੀ ਮਿਲਨੀ ਹੈ, ਰੁਕਣ ਉਤਰਨ ਦੀ ਵੀ ਆਗਿਆ ਨਹੀਂ ਹੈ। ਇਸ ਲਈ ਉਹ ਦੋਵੇਂ ਅਗਲੇ ਦਿਨ ਵਾਪਸ ਪਰਤ ਜਾਣ। ਮੀਹਾਂ ਸਿੰਘ ਨੇ 'ਸਤਿਬਚਨ' ਕੀਤਾ।

ਮਰਗੋਈ ਸ਼ਹਿਰ ਵਿੱਚ ਦੋ ਸਿੱਖਾਂ ਦੇ ਪਹੁੰਚਣ ਦੀ ਖ਼ਬਰ ਜੇਲ੍ਹ ਅਫ਼ਸਰਾਂ ਨੂੰ ਦੱਸ ਕੇ ਸਾਵਧਾਨ ਕਰ ਦਿੱਤਾ ਗਿਆ। ਇਸੇ ਸਾਵਧਾਨੀ ਵਜੋਂ ਅੱਧੀ ਰਾਤ ਨੂੰ ਜਦੋਂ ਗੋਰੇ ਅਫ਼ਸਰ ਨੇ 'ਸ਼ਾਹੀ ਕੈਦੀ' ਦੇ ਬੰਗਲੇ ਦੀ ਪੜਤਾਲ ਲਈ ਫੇਰਾ ਮਾਰਿਆ, ਮੀਹਾਂ ਸਿੰਘ ਸਤਿਗੁਰਾਂ ਦੇ ਪਾਸ ਬੰਗਲੇ ਦੇ ਅੰਦਰ ਬੈਠਾ ਫੜਿਆ ਗਿਆ। ਇਹ ਘਟਨਾ 24 ਜਨਵਰੀ 1881 ਈ. ਦੀ ਹੈ। 'ਸ਼ਾਹੀ ਕੈਦੀ' ਸਤਿਗੁਰੂ ਰਾਮ ਸਿੰਘ ਜੀ ਨੂੰ ਉਥੇ ਆਇਆਂ ਅਜੇ ਚਾਰ ਮਹੀਨੇ ਹੀ ਹੋਏ ਸਨ ਕਿ ਫੇਰ ਉਸ ਥਾਂ 'ਤੇ ਵੀ ਗੁਰੂ ਕੇ ਲਾਲ ਪਹੁੰਚ ਗਏ, ਜਿੱਥੋਂ ਬਾਰੇ ਬਰਮਾ ਸਰਕਾਰ ਦਾ ਵਿਚਾਰ ਸੀ ਕਿ ਉਥੇ ਹੁਣ ਕੋਈ ਪਹੁੰਚ ਨਹੀਂ ਸਕੇਗਾ। ਨਿਸਚੇ ਹੀ ਇਹ ਉਨ੍ਹਾਂ ਲਈ ਵੱਡੀ ਨਮੋਸ਼ੀ ਵਾਲੀ ਗੱਲ ਸੀ। ਸਰਕਾਰ ਦਾ ਇਹ ਵੀ ਵਿਚਾਰ ਸੀ ਕਿ ਮੱਧ-ਏਸ਼ੀਆਂ ਤੋਂ ਭੇਜਿਆ ਗਿਆ ਮਹੱਤਵਪੂਰਨ ਪੱਤਰ ਲੈ ਕੇ ਹੀ ਇਹ ਦੋਵੇਂ ਸਿੰਘ ਮਰਗੋਈ ਪਹੁੰਚੇ ਸਨ। ਭਾਵੇਂ ਜੇਲ੍ਹ ਅਫ਼ਸਰਾਂ ਨੇ ਸਤਿਗੁਰੂ ਜੀ ਦੇ ਬੰਗਲੇ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ, ਪਰ ਉਹ ਖ਼ਤ ਉਨ੍ਹਾਂ ਦੇ ਹੱਥ ਨਾ ਲੱਗ ਸਕਿਆ।

ਇਸ ਲੇਖ ਦੇ ਸ਼ੁਰੂ ਵਿੱਚ 'ਸ਼ਾਹੀ ਕੈਦੀ' ਦੇ ਕਮਰੇ 'ਚੋਂ ਜਿਸ ਸਿੰਘ ਦੇ ਪਕੜੇ ਜਾਣ ਦਾ ਜ਼ਿਕਰ ਹੈ, ਪਾਠਕ ਹੁਣ ਸਮਝ ਹੀ ਗਏ ਹੋਣਗੇ ਕਿ ਉਸ ਦਾ ਕੀ ਨਾਂ ਸੀ। ਉਸਦਾ ਨਾਂ ਮੈਂ ਹੁਣ ਵੀ ਨਹੀਂ ਦੱਸਦਾ, ਤੁਸੀਂ ਆਪੇ ਲੱਭੋ। ਹਾਂ, ਇੰਨਾ ਦੱਸ ਸਕਦਾ ਹਾਂ ਕਿ ਮੀਹਾਂ ਸਿੰਘ ਨੂੰ ਪਕੜ ਮੌਲਮੀਨ ਕਮਿਸ਼ਰੀ ਵਿਚ ਤੇਜ ਦਿਤਾ ਗਿਆ। ਉਥੇ ਵੀ ਮੀਹਾਂ ਸਿੰਘ ਨੂੰ ਕੋਈ ਸਜ਼ਾ ਨਾ ਦਿੱਤੀ ਜਾ ਸਕੀ। ਕਲਕੱਤੇ ਅਤੇ ਪੰਜਾਬ ਦੀ ਪੁਲੀਸ ਨੂੰ ਖ਼ਬਰ ਕਰਕੇ ਉਨ੍ਹਾਂ ਨੂੰ ਵਾਪਸ ਕਲਕੱਤੇ ਲਈ ਤੋਰ ਦਿੱਤਾ ਗਿਆ।

ਮੀਹਾਂ ਸਿੰਘ ਹੋਰਾਂ ਨੂੰ ਵਾਪਸ ਭੇਜ ਦਿੱਤੇ ਜਾਣ ਤੋਂ ਬਾਅਦ ਬਰਮਾ ਸਰਕਾਰ ਦੇ ਉਸ

ਇਰਾਦੇ ਦਾ ਕੀਹ ਬਣਿਆ ਜਿਸ ਅਧੀਨ 'ਸ਼ਾਹੀ ਕੈਦੀ' ਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਤੋਂ ਵੀ ਪਰ੍ਹੇ ਸੈਕੜੇ ਮੀਲ ਸਮੁੰਦਰ ਦੇ ਅੰਦਰ 'ਟੇਬਲ ਆਈਲੈਂਡ' ਭੇਜਣ ਬਾਰੇ 4 ਮਈ 1881 ਨੂੰ ਸੈਕਟਰੀ, ਭਾਰਤ ਸਰਕਾਰ ਨੂੰ ਪੱਤਰ ਲਿਖਿਆ ਸੀ? ਛੱਡੋ ਪਰ੍ਹੇ- ਲੰਮੀ ਗੱਲ ਕੀਹ ਕਰਨੀ ਹੈ, ਦੋ-ਚਾਰ ਸਤਰਾਂ ਵਿੱਚ ਹੀ ਗੱਲ ਪੂਰੀ ਕਰ ਦਿੰਦਾ ਹਾਂ। ਬਣਨਾ ਕੀਹ ਸੀ ? ਗੁਰੂ ਰਾਮ ਸਿੰਘ ਦੇ ਸਿੱਖਾਂ ਦੇ ਸਾਹਸ-ਭਰੇ ਬੁਲੰਦ ਹੌਸਲਿਆਂ ਨੂੰ ਵੇਖਦੇ ਹੋਏ ਭਾਰਤ ਸਰਕਾਰ ਦਾ ਹੌਸਲਾ ਟੁੱਟ ਗਿਆ। ਉਨ੍ਹਾਂ ਸੋਚਿਆ-ਜੋ ਸਿੰਘ 'ਮਰਗੋਈ' ਪਹੁੰਚ ਸਕਦੇ ਹਨ, ਉਹ 'ਟੇਬਲ ਆਈਲੈਂਡ' ਕਿਉਂ ਨਹੀਂ ਪਹੁੰਚ ਸਕਦੇ? ਜੇ ਉਹ ਉੱਥੇ ਪਹੁੰਚ ਹੀ ਗਏ ਕਿਸੇ ਤਰ੍ਹਾਂ, ਜਾਂ ਲਾਈਟ ਹਾਊਸ ਦੇ ਕਰਮਚਾਰੀਆਂ ਨਾਲ ਉਨ੍ਹਾਂ ਸੰਪਰਕ ਬਣਾ ਲਿਆ, ਤਾਂ ਕੀ ਕੀਤਾ ਜਾ ਸਕੇਗਾ? ਸਿੱਖਾਂ ਦੀ ਆਮਦ ਦਾ ਉਨ੍ਹਾਂ (ਸਰਕਾਰੀ ਅਧਿਕਾਰੀਆਂ) ਉੱਤੇ ਐਸਾ ਹਊਆਂ ਬੈਠਾ ਕਿ ਸਾਰੀ ਯੋਜਨਾ ਹੀ ਛੱਡ ਦੇਣੀ ਪਈ। ਹੁਕਮ ਹੋਇਆ ਕਿ 'ਗੁਰੂ ਰਾਮ ਸਿੰਘ ਨੂੰ ਤਕੜੇ ਬੰਦੋਬਸਤ ਅਧੀਨ ਮਰਗੋਈ ਜੇਲ ਗਾਰਡਨ ਵਾਲੇ ਬੰਗਲੇ ਵਿਚ ਹੀ ਰੱਖਿਆ ਜਾਵੇ ਅਤੇ ਚੌਕਸੀ ਵਧਾ ਦਿੱਤੀ ਜਾਵੇ।'

ਧੰਨ ਸਨ ਗੁਰੂ ਦੇ ਉਹ ਸਿੰਘ ਜੋ ਆਪਣੇ ਬੇਮਿਸਾਲ਼ ਹੌਸਲਿਆਂ ਨਾਲ ਸਰਕਾਰਾਂ ਦੇ ਫ਼ੈਸਲੇ ਵੀ ਬਦਲਾਅ ਦਿੰਦੇ ਸਨ। ਇਤਨੇ ਅਡਿਗ ਤੇ ਦ੍ਰਿੜ੍ਹ ਇਰਾਦੇ ਵਾਲੇ ਉਨ੍ਹਾ ਗੁਰਸਿੱਖਾਂ ਦੇ ਚਰਨਾਂ ਵਿੱਚ ਮੇਰੀ ਨਸਮਕਾਰ!



## ਰੰਗੂਨ ਵਾਲਾ ਬੰਗਲਾ

ਰੰਗੂਨ ਤੋਂ ਸਤਿਗੁਰੂ ਹਰੀ ਸਿੰਘ ਜੀ ਅਤੇ ਹੋਰ ਪਰਵਾਰ ਨੂੰ ਭੇਜੇ ਇੱਕ ਹੁਕਮਨਾਮੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਤੋਂ ਬਾਹਰ ਭੇਜ ਦੇਣ ਤੇ ਜਿੱਥੇ ਜਿੱਥੇ ਰਹੇ, ਉਸ ਬਾਰੇ ਲਿਖਿਆ ਸੀ। "ਅਰ ਜੋ ਪੁਛਾ ਹੈ ਤੁਸੀ ਕਿਥੇ ਕਿਥੇ ਰਹੇ, ਅਸੀ ਦੋ ਮਹੀਨੇ ਕੋਈ ਦਿਨ ਘਟ ਬਧ ਪਰਾਗ ਰਹੇ। ਪਰਾਗੋ ਜਾ ਕੇ ਪੰਜ ਮਹੀਨੇ ਜੇਲ ਖਾਨੇ ਮੈ ਰਹੇ। ਓਥੇ ਜਗਾ ਤਾ ਖੁਲੀ ਥੀ ਪਰ ਗਰਮੀ ਥੀ। ਫੇਰ ਹੁਣ ਏਥੇ ਹਾਂ ਜਿਥੇ ਸਿੰਘ ਦੇਖ ਜਾਂਦੇ ਹੈਨ।" ਇੱਕ ਹੋਰ ਹੁਕਮਨਾਮੇ ਵਿੱਚ ਲਿਖਿਆ ਹੈ- "ਜਿਸ ਜਗਾ ਮੈ ਅਸੀ ਰਹਿੰਦੇ ਹਾਂ ਏਥੇ ਅਗੇ ਦਿਲੀ ਬਾਲਾ ਬਾਦਸ਼ਾਹ ਰਹਿੰਦਾ ਸੀ। ਓਹ ਮਰ ਗਿਆ, ਜਗਾ ਓਧੀ ਮੈ ਹੁਣ ਅਸੀਂ ਰਹਿੰਦੇ ਹਾਂ।"

ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਤੋਂ ਨਿਰਵਾਸਤ ਕਰਕੇ ਅੰਗਰੇਜ਼ ਸਰਕਾਰ ਨੇ 16 ਮਾਰਚ 1872 ਈ. ਨੂੰ ਰੰਗੂਨ ਭੇਜ ਦਿੱਤਾ ਸੀ। ਉਸ ਸਮੇਂ ਤੱਕ ਇਹ ਨਿਰਨਾ ਨਹੀਂ ਸੀ ਕੀਤਾ ਗਿਆ ਕਿ ਬਰਮਾ ਵਿੱਚ ਸਤਿਗੁਰੂ ਜੀ ਨੂੰ ਕਿਸ ਥਾਂ ਤੇ ਸਥਾਈ ਤੌਰ ਤੇ ਨਜਰਬੰਦ ਰੱਖਿਆ ਜਾਵੇਗਾ। ਬਾਅਦ ਵਿੱਚ ਰੰਗੂਨ ਵਿੱਚ ਹੀ ਰੱਖੇ ਜਾਣ ਦਾ ਫੈਸਲਾ ਹੋਇਆ ਸੀ।

ਰੰਗੂਨ ਪੁੱਜਣ ਤੇ ਸਤਿਗੁਰੂ ਜੀ ਨੂੰ ਉੱਥੋਂ ਦੀ ਸੈਂਟਰਲ ਜੇਲ੍ਹ ਲਿਜਾਇਆ ਗਿਆ ਅਤੇ ਇਸ ਦੇ ਅੰਦਰਲੇ ਹਿੱਸੇ, ਯੂਰਪੀਨ ਵਾਰਡ ਦੇ ਨੇੜੇ ਇੱਕ ਦੋ-ਮੰਜ਼ਲੇ ਮਕਾਨ ਵਿੱਚ ਸਤਿਗੁਰੂ ਜੀ ਨੂੰ ਠਹਿਰਾਇਆ ਗਿਆ। ਇਸ ਥਾਂ ਦੇ ਨਾਲ ਇੱਕ ਖੂਹ ਵੀ ਸੀ ਅਤੇ ਸਰਕਾਰ ਨੇ ਲੋੜ ਅਨੁਸਾਰ ਫ਼ਰਨੀਚਰ, ਪੱਖਾ ਤੇ ਇੱਕ ਗਾਂ ਵੀ ਮੁਹੱਈਆ ਕਰਵਾ ਦਿੱਤੀ। ਭਾਵੇਂ ਇਹ ਬੰਗਲਾ ਖੁੱਲ੍ਹਾ ਅਤੇ ਹਵਾਦਾਰ ਸੀ, ਪਰ ਫੇਰ ਵੀ ਜੇਲ੍ਹ ਵਿੱਚ ਹੋਣ ਕਰਕੇ ਹਵਾ ਘੱਟ ਅਤੇ ਗਰਮੀ ਕਾਫ਼ੀ ਲੱਗਦੀ ਸੀ। ਸਤਿਗੁਰੂ ਜੀ ਦੀ ਸੇਵਾ ਲਈ ਸਰਕਾਰ ਨੇ ਤਿੰਨ ਹਿੰਦੂ ਬ੍ਰਾਹਮਣ ਕੈਦੀ ਵੀ ਸੇਵਾ ਲਈ ਦਿੱਤੇ।

ਅਪ੍ਰੈਲ ਦੇ ਦੂਸਰੇ ਹਫ਼ਤੇ 'ਆਫ਼ੀਸ਼ਿਏਟਿੰਗ ਕਮਿਸ਼ਨਰ' ਸਤਿਗੁਰੂ ਜੀ ਨੂੰ ਮਿਲਣ ਜੇਲ੍ਹ ਵਿੱਚ ਆਇਆ। ਸਤਿਗੁਰੂ ਜੀ ਨੇ ਮੁੱਖ ਰੂਪ ਵਿੱਚ ਦੋ ਸ਼ਿਕਾਇਤਾਂ ਕਮਿਸ਼ਨਰ ਕੋਲ ਕੀਤੀਆਂ। ਪਹਿਲੀ- ਉਸ ਅਸਥਾਨ 'ਤੇ ਗਰਮੀ ਬਹੁਤ ਹੈ ਅਤੇ ਦੂਸਰੀ- ਉਹਨਾਂ ਨੂੰ ਜੇਲ੍ਹ-ਖਾਨੇ ਵਿੱਚ ਕਿਉਂ ਰੱਖਿਆ ਗਿਆ ਹੈ। ਸ਼ਿਕਾਇਤ ਠੀਕ ਸੀ। ਬੰਗਾਲ ਰੈਗੂਲੇਸ਼ਨ-III ਅਧੀਨ ਨਜ਼ਰਬੰਦ ਰੱਖੇ 'ਸ਼ਾਹੀ ਕੈਦੀਆਂ' (State Prisoners) ਬਾਰੇ ਇਹ ਵਿਧਾਨ ਸੀ ਕਿ ਉਹਨਾਂ ਨੂੰ ਖੁੱਲ੍ਹੀ ਥਾਂ ਤੇ ਜੇਲ੍ਹ ਤੋਂ ਬਾਹਰ ਸੁਰੱਖਿਆ ਸਹਿਤ ਰੱਖਿਆ ਜਾਵੇ ਅਤੇ ਇਸ ਦੌਰਾਨ ਹੋਣ ਵਾਲਾ ਸਾਰਾ ਖ਼ਰਚ ਸਰਕਾਰ ਕਰੇਗੀ। ਹਾਂ- ਅਗਰ 'ਸ਼ਾਹੀ ਕੈਦੀ' ਚਾਹੇ ਤਾਂ ਨਿਜੀ ਤੌਰ ਤੇ ਆਪਣਾ ਖ਼ਰਚ ਵੀ ਕਰ ਸਕਦਾ ਸੀ। ਪਾਬੰਦੀ ਕੇਵਲ ਇਹ ਸੀ ਕਿ

ਨਜ਼ਰਬੰਦ ਵਿਅਕਤੀ ਬਾਹਰੀ ਜਗਤ ਨਾਲ ਖਤ-ਪੱਤਰ ਨਹੀਂ ਕਰ ਸਕਦਾ। ਸਤਿਗੁਰੂ ਰਾਮ ਸਿੰਘ ਜੀ ਬਾਰੇ ਵੀ ਇਹੀ ਲਿਖਿਆ ਹੋਇਆ ਸੀ-

"The only restriction on him is that he is not allowed to communicate with the outer world."

ਬਰਮਾ ਦੇ ਚੀਫ਼ ਕਮਿਸ਼ਨਰ ਨੇ ਤੁਰੰਤ ਵਿਚਾਰ ਕਰਕੇ ਕਲਕੱਤੇ ਵਾਲੇ ਲਾਟ ਨੂੰ ਲਿਖਿਆ ਕਿ ਕਿਉਂ ਨਾ ਸ਼ਾਹੀ ਕੈਦੀ ਨੂੰ ਉਸ ਖੁਲ੍ਹੇ ਥਾਂ ਤੇ ਬਦਲ ਦਿੱਤਾ ਜਾਵੇ, ਜਿੱਥੇ ਪਹਿਲਾਂ ਦਿੱਲੀ ਦਾ ਬਾਦਸ਼ਾਹ ਰਹਿੰਦਾ ਸੀ। ਇਸ ਨਾਲ ਸ਼ਾਹੀ ਕੈਦੀ ਦੀ ਸਿਹਤ ਵੀ ਠੀਕ ਰਹੇਗੀ ਅਤੇ ਉਸਨੂੰ ਆਰਾਮ ਵੀ ਮਿਲੇਗਾ।

ਜੁਲਾਈ ਦੇ ਦੂਸਰੇ ਹਫ਼ਤੇ ਸਤਿਗੁਰੂ ਜੀ ਨੂੰ ਦਸਤ ਲੱਗ ਗਏ ਅਤੇ ਸਰੀਰ ਕਮਜ਼ੋਰ ਹੋ ਗਿਆ। ਜੇਲ੍ਹ ਦੇ ਵੱਡੇ ਡਾਕਟਰ- ਕੈਲੇ ਨੇ ਮੁਆਇਨਾ ਕਰਕੇ ਸਰਕਾਰ ਨੂੰ ਕਿਹਾ ਕਿ ਛੇਤੀ ਤੋਂ ਛੇਤੀ ਇਹਨਾਂ ਨੂੰ ਖੁੱਲ੍ਹੀ ਥਾਂ ਤੇ ਭੇਜ ਦਿੱਤਾ ਜਾਵੇ ਅਤੇ ਬਾਹਰ ਸੈਰ ਲਈ ਬੱਘੀ ਦਾ ਇੰਤਜ਼ਾਮ ਵੀ ਕੀਤਾ ਜਾਵੇ। ਇਸ ਤਰ੍ਹਾਂ ਬਰਮਾ ਸਰਕਾਰ ਨੇ ਬਾਦਸ਼ਾਹ ਬਹਾਦੁਰ ਸ਼ਾਹ ਵਾਲਾ ਬੰਗਲਾ, ਜੋ ਉਸ ਸਮੇਂ ਛਾਵਣੀ ਦੇ ਡਾਕਘਰ ਵਜੋਂ ਵਰਤਿਆ ਜਾਂਦਾ ਸੀ, ਖ਼ਾਲੀ ਕਰਵਾ ਕੇ ਮੁਰੰਮਤ ਕਰਵਾਉਣਾ ਸ਼ੁਰੂ ਕਰ ਦਿੱਤਾ।

ਬਹਾਦੁਰ ਸ਼ਾਹ 'ਜ਼ਫ਼ਰ' ਨੂੰ ਜਦੋਂ ਰੰਗੂਨ ਲਿਜਾਇਆ ਗਿਆ ਸੀ, ਉਸ ਦੀ ਰਿਹਾਇਸ਼ ਲਈ ਰੰਗੂਨ ਦੇ ਛਾਵਨੀ ਇਲਾਕੇ ਵਿੱਚ ਵਾਇਲਜ਼ ਰੋਡ (ਇਸ ਨੂੰ ਹੁਣ ਓ-ਵਿਜ਼ਾਰਾ ਰੋਡ ਕਹਿੰਦੇ ਹਨ) 'ਤੇ ਨਵਾਂ ਬੰਗਲਾ ਬਣਵਾਇਆ ਗਿਆ ਸੀ, ਜਿਸਦੇ ਸਾਹਮਣੇ Main Guards ਫ਼ੌਜੀ ਦਫ਼ਤਰ ਸੀ। 1862 ਈ. ਵਿੱਚ ਬਹਾਦਰ ਸ਼ਾਹ 'ਜ਼ਫਰ' ਗੁਜ਼ਰ ਗਿਆ ਅਤੇ 1866 ਈ. ਤੱਕ ਉਸਦੀ 'ਬੇਗ਼ਮ' ਜ਼ੀਨਤ ਮਹਲ ਬੰਗਲੇ ਵਿੱਚ ਰਹਿੰਦੀ ਰਹੀ। ਫੇਰ 1866 ਵਿੱਚ ਉਸ ਪਾਸੋਂ ਬੰਗਲਾ ਖ਼ਾਲੀ ਕਰਵਾ ਲਿਆ ਗਿਆ ਅਤੇ ਇਸ ਵਿੱਚ ਛਾਵਨੀ ਇਲਾਕੇ ਦਾ ਡਾਕਘਰ ਬਣਾ ਦਿੱਤਾ ਗਿਆ ਸੀ।

ਬੰਗਲੇ ਦੀ ਮੁਰੰਮਤ ਅਗਸਤ ਵਿੱਚ ਪੂਰੀ ਹੋ ਗਈ ਲੇਕਿਨ ਸਤਿਗੁਰੂ ਜੀ ਨੇ ਉਸ ਬੰਗਲੇ ਵਿੱਚ ਜਾਣ ਦਾ ਦਿਨ ਅੱਸੂ ਦੀ ਸੰਗਰਾਂਦ ਰੱਖਿਆ ਗਿਆ, ਜੋ ਉਸ ਸਾਲ 16 ਸਤੰਬਰ ਨੂੰ ਆਉਂਦੀ ਸੀ। ਸਤਿਗੁਰੂ ਰਾਮ ਸਿੰਘ ਜੀ ਨਵੀਂ ਥਾਂ ਜਾਣ ਵਾਲੇ ਦਿਨ ਬ੍ਰਾਹਮਣਾਂ ਨੂੰ 'ਬ੍ਰਹਮ ਭੋਜ' ਕਰਨਾ ਚਾਹੁੰਦੇ ਸਨ ਕਿਉਂਕਿ ਉਸ ਸਮੇਂ ਕਿਸੇ ਵੀ ਸਿੱਖ ਨਾਲ ਸਤਿਗੁਰੂ ਜੀ ਦਾ ਕੋਈ ਸੰਪਰਕ ਨਹੀਂ ਸੀ ਅਤੇ ਨਾ ਹੀ ਉਹਨਾਂ ਨੂੰ ਰੰਗੂਨ ਵਿੱਚ ਸਿੱਖਾਂ ਬਾਰੇ ਕੋਈ ਜਾਣਕਾਰੀ ਸੀ। ਇਹ ਸਾਰਾ ਨਿਜੀ ਖ਼ਰਚ ਹੋਣਾ ਸੀ, ਜਿਸ ਲਈ ਸਤਿਗੁਰੂ ਜੀ ਨੇ ਚੀਫ਼ ਕਮਿਸ਼ਨਰ ਨੂੰ 100 ਰੁਪਏ ਪੇਸ਼ਗੀ ਵਜੋਂ ਦੇਣ ਲਈ ਕਿਹਾ। ਚੀਫ਼ ਕਮਿਸ਼ਨਰ ਨੇ ਭਾਰਤ ਸਰਕਾਰ ਰਾਹੀਂ ਪੰਜਾਬ ਸਰਕਾਰ ਤੋਂ ਪੁੱਛ ਕੀਤੀ ਕਿ ਅਗਰ ਸ਼ਾਹੀ ਕੈਦੀ ਨੂੰ 100 ਰੁਪਏ ਪੇਸ਼ਗੀ ਵਜੋਂ ਦਿੱਤੇ ਜਾਣ ਤਾਂ ਉਹ ਰਕਮ ਵਸੂਲ ਕਿਵੇਂ ਕਰਨੀ ਹੈ। ਇਸ ਦਾ ਉੱਤਰ ਆਇਆ ਕਿ ਲੁਧਿਆਣੇ ਦੇ ਖਜ਼ਾਨੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ 4500-00 ਰੁਪਏ ਦੀ ਜਾਇਦਾਦ ਜਮ੍ਹਾ ਹੈ, ਜਿਸ ਵਿਚ 1812 ਰੁਪਏ ਅਤੇ 8 ਆਨੇ ਨਕਦ ਹਨ। ਇਸ ਤਰ੍ਹਾਂ ਸਤਿਗੁਰੂ ਜੀ ਨੂੰ 100 ਰੁਪਏ ਖ਼ਰਚਣ ਲਈ ਮਿਲ ਗਏ।

ਅੱਸੂ ਦੀ ਸੰਗਰਾਂਦ, 16 ਸਤੰਬਰ 1872 ਈ- ਅੱਜ ਰੰਗੂਨ ਦੀ ਛਾਵਨੀ ਵਿੱਚ ਵਾਇਲਜ਼ ਰੋਡ ਤੇ ਕਾਫੀ ਚਹਿਲ ਪਹਿਲ ਸੀ। ਵੱਡੀ ਗਿਣਤੀ ਵਿੱਚ ਬ੍ਰਾਹਮਣ ਬੰਗਲੇ ਵਿੱਚ ਹਾਜ਼ਰ ਸਨ 'ਬ੍ਰਹਮ ਭੋਜ' ਲਈ। ਬ੍ਰਾਹਮਣਾਂ ਨੇ ਜੇਲ੍ਹ ਅੰਦਰ ਬਣਾਏ ਗਏ ਭੋਜਨ ਨੂੰ ਛੱਕਣ ਤੋਂ ਮਨਾ ਕਰ ਦਿਤਾ ਸੀ। ਇਸ ਲਈ ਇਹਨਾਂ ਬ੍ਰਾਹਮਣਾਂ ਲਈ ਵਿਸ਼ੇਸ਼ ਆਗਿਆ ਲੈ ਕੇ ਬੰਗਲੇ ਤੋਂ ਬਾਹਰ, ਨੇੜੇ ਹੀ ਇੱਕ ਤਲਾਬ ਸੀ, ਉੱਥੇ ਖਾਣ-ਪੀਣ ਦੀ ਸਾਰੀ ਵਸਤ ਤਿਆਰ ਕਰਵਾਈ ਗਈ ਕਿਉਂਕਿ ਬ੍ਰਾਹਮਣਾਂ ਦਾ ਵਿਚਾਰ ਸੀ ਕਿ ਜੇਲ੍ਹ ਵਿੱਚ ਅਥਵਾ ਨਿਗਰਾਨੀ ਵਾਲੀ ਥਾਂ 'ਤੇ ਭੋਜਨ ਨਾ ਬਣਾਇਆ ਜਾਵੇ। ਇੱਥੇ ਇਹ ਵੀ ਧਿਆਨ ਰੱਖਣ ਵਾਲੀ ਗੱਲ ਹੈ ਕਿ ਨਵੇਂ ਬੰਗਲੇ ਵਿੱਚ ਜਾਣ ਸਮੇਂ ਤੱਕ ਅਜੇ ਖੂਹੀ ਨਹੀਂ ਸੀ ਲਗਾਈ ਗਈ ਅਤੇ ਕੁਝ ਮਹੀਨੇ ਸਤਿਗੁਰੂ ਜੀ ਵੀ ਨੇੜੇ ਬਣੇ ਤਲਾਬ (ਟੈਂਕ) ਵਿੱਚੋਂ ਹੀ ਜਲ ਇਸਤੇਮਾਲ ਕਰਿਆ ਕਰਦੇ ਸਨ।

ਬ੍ਰਾਹਮਣਾਂ ਨੂੰ ਪ੍ਰਸੰਨ ਕਰਕੇ ਭੋਜਨ ਛਕਾਇਆ ਗਿਆ ਅਤੇ ਇਸ ਤੋਂ ਬਾਅਦ ਉਸੇ ਦਿਨ ਅਰਥਾਤ ਅੱਸੂ ਦੀ ਸੰਗਰਾਂਦ, 16 ਸਤੰਬਰ 1872 ਨੂੰ ਸਤਿਗੁਰੂ ਰਾਮ ਸਿੰਘ ਜੀ ਉਸ ਬੰਗਲੇ ਵਿੱਚ ਆ ਗਏ ਜਿੱਥੇ ਜਾ ਕੇ ਸਿੰਘ ਸਤਿਗੁਰੂ ਜੀ ਦਾ ਦਰਸ਼ਨ ਕਰਦੇ ਰਹੇ ਸਨ। ਇਹ ਵੀ ਸੁਭਾਵਿਕ ਹੈ ਕਿ ਅੱਸੂ ਦਾ 'ਜਪ-ਪ੍ਰਯੋਗ' ਹਰ ਸਾਲ ਵੀ ਅੱਸੂ ਦੀ ਸੰਗਰਾਂਦ ਨੂੰ ਹੀ ਸ਼ੁਰੂ ਕੀਤਾ ਜਾਂਦਾ ਹੈ।

ਰੰਗੂਨ ਵਾਲਾ ਬੰਗਲਾ- ਜਿਸ ਬੰਗਲੇ ਵਿੱਚ ਰੰਗੂਨ ਸ੍ਰੀ ਸਤਿਗੁਰੂ ਜੀ ਰਹਿੰਦੇ ਸਨ ਉਹ ਜ਼ਿਆਦਾ ਲੱਕੜ ਦਾ ਬਣਿਆ ਹੋਇਆ 40 x 40 ਫੁੱਟ ਆਕਾਰ ਦਾ ਸੀ, ਜਿਸ ਵਿੱਚ 16 ਫੁੱਟ ਚਾਰ ਕਮਰੇ ਅਤੇ ਅੱਗੇ ਬਰਾਂਡਾ ਸੀ। ਇਸ ਬਰਾਂਡੇ ਵਿੱਚ ਬੈਠ ਕੇ ਸਤਿਗੁਰੂ ਜੀ ਸਿੰਘਾਂ ਨੂੰ ਦਰਸ਼ਨ ਦਿੰਦੇ ਸਨ। ਕਮਰਿਆਂ ਅਤੇ ਬਰਾਂਡੇ ਦੀ ਉਚਾਈ ਜ਼ਮੀਨ ਤੋਂ ਲਗਪਗ 9 ਕੁ ਫੁੱਟ ਸੀ ਅਤੇ ਬੰਗਲੇ ਦੇ ਚਾਰ ਚੁਫੇਰੇ 100 x 100 ਫੁੱਟ ਆਕਾਰ ਵਿੱਚ ਲੱਕੜਾ ਦਾ ਜੰਗਲਾ ਬਣਿਆ ਹੋਇਆ ਸੀ, ਜੋ ਸਾਢੇ ਅੱਠ ਫੁੱਟ ਉੱਚਾ ਸੀ। ਬੰਗਲੇ ਦੇ ਥੱਲੜੇ ਹਿੱਸੇ ਵਿੱਚ ਦੋ ਛੋਟੇ ਬਾਥਰੂਮ ਅਤੇ ਇੱਕ ਰਸੋਈ ਸੀ। ਲੈਟਰੀਨ ਬੰਗਲੇ ਦੇ ਬਾਹਰਵਾਰ ਥੋੜੀ ਹਟ ਕੇ ਸੀ। ਉਪਰਲੇ ਚਾਰਾਂ ਕਮਰਿਆਂ ਨਾਲ ਬਾਥਰੂਮ ਨਾਲ ਲੱਗਦੇ ਸਨ।

ਇਸ ਤੋਂ ਇਲਾਵਾ ਜੰਗਲੇ ਤੋਂ ਬਾਹਰ ਥੋੜ੍ਹੀ ਥਾਂ ਛੱਡ ਕੇ 5 x 5 ਫੁੱਟ ਚੌੜੀ ਖਾਈ ਸੀ ਅਤੇ ਉਸ ਤੋਂ ਬਾਅਦ ਸੰਤਰੀਆਂ ਦੇ ਚਾਰੋਂ ਪਾਸੇ ਚਾਰ ਸੰਤਰੀ-ਪੋਸਟਾਂ ਸਨ, ਜਿਨ੍ਹਾਂ ਚੋਂ ਦੋ ਵੱਡੀਆਂ ਅਤੇ ਦੋ ਛੋਟੀਆਂ ਸਨ। ਬੰਗਲੇ ਦੇ ਖੱਬੇ ਪਾਸੇ ਬਜ਼ਾਰ ਰੋਡ ਅਤੇ ਇਸਦੇ ਨਾਲ ਲੱਗਦਾ ਛਾਵਨੀ ਇਲਾਕੇ ਦਾ ਸਦਰ ਬਾਜ਼ਾਰ ਸੀ ਅਤੇ ਸਾਹਮਣੇ ਵਾਇਲਜ਼ ਰੋਡ। ਸੱਜੇ ਪਾਸੇ ਫ਼ੌਜੀਆਂ (Main Guards) ਦੇ ਕੁਆਰਟਰ ਸਨ। ਇਸ ਬੰਗਲੇ ਦਾ ਪਲੇਨ ਮੈਪ ਮਾਰਚ 2002 ਵਿੱਚ ਛਪੇ ਇਤਿਹਾਸਕ ਬਸੰਤ ਅੰਕ ਵਿੱਚ ਵੀ ਛਾਪਿਆ ਗਿਆ ਸੀ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਸ ਬੰਗਲੇ ਦਾ ਮਾਡਲ ਤਿਆਰ ਕੀਤਾ ਗਿਆ ਹੈ, ਜੋ ਸ੍ਰੀ ਭੈਣੀ ਸਾਹਿਬ ਪਿਆ ਹੈ।



# ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਦਾ ਭੇਦ

"(ਗੁਰੂ) ਰਾਮ ਸਿੰਘ ਕੂਕਾ ਐਸੀ ਦੂਰ ਥਾਂ 'ਤੇ ਬਦਲਿਆ ਜਾ ਰਿਹਾ ਹੈ ਜਿੱਥੋਂ (ਕੂਕਿਆਂ ਦਾ) ਉਸ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ।"

ਇਹ ਜਾਣਕਾਰੀ ਬਰਮਾ ਦੇ ਚੀਫ਼ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿੱਤਰ, ਸਰਦਾਰ ਅਤਰ ਸਿੰਘ ਭਦੌੜ ਨੂੰ 23 ਅਗਸਤ 1886 ਦੇ ਪੱਤਰ ਵਿੱਚ ਲਿਖੀ ਸੀ। ਏਥੇ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵੱਲੋਂ 2 ਦਸੰਬਰ 1885 ਦੀ ਰਿਪੋਰਟ ਵਿੱਚ ਦੱਸਿਆ ਗਿਆ ਸੀ ਕਿ ਗੁਰੂ ਰਾਮ ਸਿੰਘ ਜੀ ਦਾ 29 ਨਵੰਬਰ ਨੂੰ 'ਡਾਇਰੀਆ' ਦੇ ਕਾਰਨ ਦੇਹਾਂਤ ਹੋ ਗਿਆ ਸੀ ਅਤੇ ਅਗਲੇ ਦਿਨ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ ਸੀ। ਇਸ ਆਸ਼ੇ ਦੀ ਖਬਰ 8 ਦਸੰਬਰ ਦੀ ਤਾਰ ਰਾਹੀਂ ਭਾਰਤ ਸਰਕਾਰ ਨੂੰ ਵੀ ਭੇਜ ਦਿੱਤੀ ਗਈ।

**ਚੀਫ਼ ਕਮਿਸ਼ਨਰ ਦੀ ਰਿਪੋਰਟ 'ਤੇ ਵਿਚਾਰ**

ਵਿਚਾਰ ਵਾਲੀ ਗੱਲ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਦਾ 29 ਨਵੰਬਰ ਨੂੰ ਦੇਹਾਂਤ ਹੋ ਗਿਆ ਸੀ ਅਤੇ ਅਗਲੇ ਦਿਨ ਸਸਕਾਰ ਵੀ ਕਰ ਦਿੱਤਾ ਗਿਆ ਸੀ, ਤਾਂ ਫਿਰ ਉਹ ਕਿਹੜਾ 'ਰਾਮ ਸਿੰਘ ਕੂਕਾ' ਰਾਜਸੀ ਕੈਦੀ ਸੀ, ਜਿਸਨੂੰ ਬਦਲਣ ਬਾਰੇ ਚੀਫ਼ ਕਮਿਸ਼ਨਰ ਬਰਮਾ ਨੇ ਆਪਣੇ 23 ਅਗਸਤ 1886 (ਯਾਨੀ ਨੌਂ ਮਹੀਨੇ ਬਾਅਦ) ਦੇ ਪੱਤਰ ਵਿੱਚ ਜ਼ਿਕਰ ਕੀਤਾ? ਸਰਕਾਰੀ ਰਿਕਾਰਡ ਦਫ਼ਤਰ ਵਿਚ ਬਰਮਾ ਵਿਖੇ ਰੱਖੇ ਗਏ 'ਰਾਜਸੀ ਕੈਦੀਆ' ਦੀ ਸੂਚੀ ਮੁਹੱਈਆ ਹੈ, ਉਸ ਸੂਚੀ ਵਿਚ ਬਰਮਾ ਵਿਚ 'ਰਾਮ ਸਿੰਘ' ਨਾਂ ਦਾ ਕੋਈ ਹੋਰ ਕੈਦੀ ਨਹੀਂ ਹੈ। ਇਹ ਤਾਂ ਹੋ ਨਹੀਂ ਸਕਦਾ ਕਿ ਬਰਮਾ ਦੇ ਸਭ ਤੋਂ ਵੱਡੇ ਅਫ਼ਸਰ ਸਰ ਚਾਰਲਸ ਬਰਨਾਡ ਨੂੰ ਸਤਿਗੁਰੂ ਜੀ ਦੇ ਗੁਜ਼ਰ ਜਾਣ ਦੀ ਖ਼ਬਰ ਹੀ ਨਾ ਹੋਵੇ ਅਤੇ ਉਹਨੇ ਬਿਨਾਂ ਜਾਣਕਾਰੀ ਦੇ ਇਹ ਸਭ ਲਿਖ ਦਿੱਤਾ ਹੋਵੇ।

ਜੇਲ੍ਹ ਨਿਯਮਾਂ ਆਧੀਨ ਰਾਜਸੀ ਕੈਦੀਆਂ ਦੀਆਂ ਖ਼ਾਸ-ਖ਼ਾਸ ਖ਼ਬਰਾਂ ਉਪਰ ਤੀਕ ਪਹੁੰਚਾਈਆਂ ਜਾਂਦੀਆਂ ਸਨ ਅਤੇ ਸਾਲ ਵਿੱਚ ਦੋ ਵਾਰੀ ਜੇਲ੍ਹ ਰਿਪੋਰਟਾਂ (ਜੁਲਾਈ ਅਤੇ ਜਨਵਰੀ) ਵਿੱਚ ਹੋਰਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਦੇ ਵਿਹਾਰ, ਸੇਹਤ ਅਤੇ ਖ਼ਰਚ ਬਾਰੇ ਵੀ ਜ਼ਿਕਰ ਕੀਤਾ ਜਾਂਦਾ ਸੀ। ਇਸ ਤਰ੍ਹਾਂ 'ਸਰਕਾਰੀ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਜ਼ਰ ਜਾਣ' ਦੀ ਖਬਰ ਤੋਂ ਬਾਅਦ ਦੋ ਵੇਰ (ਜੁਲਾਈ/ਜਨਵਰੀ) ਜੇਲ੍ਹ-ਰਿਪੋਰਟਾਂ ਚੀਫ਼ ਕਮਿਸ਼ਨਰ, ਸਤਿਗੁਰੂ ਜੀ ਦੇ ਜੀਊਂਦਿਆਂ ਹੋਣ ਅਤੇ ਉਨ੍ਹਾਂ ਨੂੰ ਹੋਰ ਥਾਂ ਬਦਲ ਦਿੱਤੇ ਜਾਣ ਬਾਰੇ ਜਾਣਕਾਰੀ ਦੇਣਾ ਮਾਮੂਲੀ ਗੱਲ ਨਹੀਂ ਸੀ।

ਸਰ ਚਾਰਲਸ ਬਰਨਾਡ ਸੰਨ 1880 ਤੋਂ 1887 ਤੀਕ ਬਰਮਾ ਦਾ ਚੀਫ਼ ਕਮਿਸ਼ਨਰ ਰਿਹਾ ਸੀ। ਇਸ ਦੌਰਾਨ ਕਈ ਵਾਰ ਉਸਦੇ ਸਾਹਮਣੇ ਸਤਿਗੁਰੂ ਰਾਮ ਸਿੰਘ ਜੀ ਦਾ ਮਸਲਾ ਪੇਸ਼ ਹੋਇਆ। ਪੰਜਾਬ ਵਿੱਚ ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਖਤ-ਪੱਤਰ ਦਾ ਸਿਲਸਿਲਾ, ਅਨੇਕਾਂ ਸਰਕਾਰੀ ਯਤਨਾਂ ਦੇ ਰੋਕਣ ਦੇ ਬਾਵਜੂਦ ਵੀ ਜਾਰੀ ਰਿਹਾ। ਏਸੇ ਚੀਫ ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਮਰਗੋਈ ਜੇਲ੍ਹ ਵਿੱਚ ਭੇਜ ਦਿੱਤਾ ਸੀ। ਮਰਗੋਈ ਜੇਲ੍ਹ ਵਿੱਚ ਬਦਲ ਦਿੱਤੇ ਜਾਣ ਤੋਂ ਛੇਤੀ ਹੀ ਮਗਰੋਂ ਮੀਹਾਂ ਸਿੰਘ ਕੂਕਾ ਸਤਿਗੁਰੂ ਜੀ ਦੇ ਕਮਰੇ ਵਿੱਚੋਂ ਫੜਿਆ ਗਿਆ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਤੋਂ ਵੀ ਹੋਰ ਦੁਰੇਡੀ ਥਾਂ- 'ਟੇਬਲ ਆਈਲੈਂਡ' ਵਿੱਚ ਬਦਲਣ ਬਾਰੇ ਵਿਚਾਰ ਕੀਤੀ ਗਈ। ਚੀਫ਼ ਕਮਿਸ਼ਨਰ ਦੀ ਸਲਾਹ ਤੇ ਹੀ ਸਤਿਗੁਰੂ ਜੀ ਨੂੰ ਮਰਗੋਈ ਵਿੱਚ ਹੀ ਰਹਿਣ ਦਿੱਤਾ ਗਿਆ, ਤਾਂ ਕਿ ਉਨ੍ਹਾਂ ਉਪਰ ਤਕੜਾਈ ਨਾਲ ਨਜ਼ਰ ਰੱਖੀ ਜਾ ਸਕੇ। ਇਹ ਸਭ ਗੱਲਾਂ ਦੱਸਣ ਦਾ ਭਾਵ ਇਹ ਹੈ ਕਿ ਬਰਮਾ ਦਾ ਚੀਫ਼ ਕਮਿਸ਼ਨਰ ਸ਼ਾਹੀ ਕੈਦੀ ਸਤਿਗੁਰੂ ਰਾਮ ਸਿੰਘ ਜੀ ਤੋਂ ਚੰਗੀ ਤਰ੍ਹਾਂ ਵਾਕਿਫ਼ ਸੀ। ਅਗਰ ਉਨ੍ਹਾਂ ਦਾ ਦੇਹਾਂਤ ਮਰਗੋਈ ਜੇਲ੍ਹ ਵਿੱਚ 29 ਨਵੰਬਰ ਨੂੰ ਹੋ ਗਿਆ ਹੁੰਦਾ ਤਾਂ ਇਸ ਤੋਂ ਨੌਂ ਮਹੀਨੇ ਬਾਅਦ 23 ਅਗਸਤ 1886 ਦੇ ਪੱਤਰ ਵਿੱਚ ਉਹ ਸਤਿਗੁਰੂ ਰਾਮ ਸਿੰਘ ਜੀ ਨੂੰ 'ਹੋਰ ਦੂਰ ਥਾਂ' ਤੇ ਬਦਲਣ ਬਾਰੇ ਕਿਸ ਤਰ੍ਹਾਂ ਲਿਖ ਸਕਦਾ ਸੀ?

ਸਰ ਚਾਰਲਸ ਬਰਨਾਡ ਦਾ ਇਹ ਪੱਤਰ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿੱਚ 29 ਨਵੰਬਰ ਨੂੰ ਗੁਜ਼ਰ ਜਾਣ ਦੀ ਸਰਕਾਰੀ-ਖ਼ਬਰ ਨੂੰ 'ਝੂਠੀ' ਸਿੱਧ ਕਰਦਾ ਹੈ। ਸਰ ਚਾਰਲਸ ਬ੍ਰਨਾਰਡ ਦਾ ਇਸ ਪੱਤਰ ਲਈ ਮੇਰੀ ਪੁਸਤਕ -'ਲਾਇਲ ਸਰਵਸਿਜ਼-ਬਾਈ ਸਰਦਾਰ ਅਤਰ ਸਿੰਘ' ਦੇਖੀ ਜਾ ਸਕਦੀ ਹੈ।

**ਸਰਕਾਰੀ ਦਸਤਾਵੇਜ਼ਾਂ ਵਿੱਚ ਮਤਭੇਦ**

**(ੳ) ਬਰਮਾ ਜੇਲ੍ਹ-ਰਿਪੋਰਟ 1885 ਈ.: –** ਹੈਰਾਨੀ ਵਾਲੀ ਗੱਲ ਹੈ ਕਿ ਸਰਕਾਰੀ ਰਿਕਾਰਡਾਂ ਵਿੱਚ ਵੀ ਸਤਿਗੁਰੂ ਜੀ ਦੇ ਗੁਜ਼ਰ ਜਾਣ ਬਾਰੇ ਕਾਫੀ ਮਤਭੇਦ ਮਿਲਦਾ ਹੈ। ਸਾਲ 1885 ਦੀ ਜੇਲ੍ਹ-ਰਿਪੋਰਟ ਇਸ ਗੱਲ ਦਾ ਖ਼ਾਸ ਸਬੂਤ ਹੈ। ਇਸ ਜੇਲ੍ਹ-ਰਿਪੋਰਟ ਦੀ ਸਟੇਟਮੈਂਟ ਦੇ Appendix No. XVI-Vital ਵਿੱਚ ਸਾਲ 1885 ਦੇ ਦੌਰਾਨ ਬਰਮਾ ਜੇਲ੍ਹਾਂ ਵਿੱਚ, ਵੱਖ ਵੱਖ ਬਿਮਾਰੀਆਂ ਨਾਲ ਗੁਜ਼ਰੇ ਕੈਦੀਆਂ ਦਾ ਬਿਉਰਾ ਦਰਜ ਹੈ, ਪਰ ਮਰਗੋਈ ਜੇਲ੍ਹ ਵਿੱਚ ਸੰਨ 1885 ਈ. ਦੇ ਦੌਰਾਨ 'ਡਾਇਰੀਆ' ਨਾਲ ਕਿਸੇ ਦੇ ਵੀ ਗੁਜ਼ਰ ਜਾਣ ਦਾ ਕੋਈ ਜ਼ਿਕਰ ਨਹੀਂ ਹੈ, ਇਹ ਖਾਨਾ ਖ਼ਾਲੀ ਛਡਿਆ ਹੋਇਆ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਨਵੰਬਰ 1885 ਵਿੱਚ 'ਡਾਇਰੀਆ' ਨਾਲ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗੱਲ ਬਿਲਕੁਲ ਝੂਠ ਸੀ।

**(ਅ) ਸਿਵਿਲ-ਸਰਜਨ ਦੀ ਰਿਪੋਰਟ:-** ਮਰਗੋਈ ਜੇਲ੍ਹ ਦੇ ਸਿਵਿਲ-ਸਰਜਨ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ 'ਸਸਕਾਰ ਕਰਨ' ਦੀ ਖਬਰ ਵੀ ਗ਼ੌਰ ਕਰਨ ਵਾਲੀ ਹੈ। ਸਿਵਿਲ-ਸਰਜਨ ਆਪਣੀ 2 ਦਸੰਬਰ 1885 ਦੀ ਰਿਪੋਰਟ ਵਿੱਚ ਲਿਖਦਾ ਹੈ- "(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿੱਚ ਜਲ-ਪਰਵਾਹ ਚੁੱਪ-ਚਾਪ (ਸ਼ਾਂਤੀ

ਨਾਲ) ਨਾਲ ਕੀਤਾ ਗਿਆ।"

ਸਵਾਲ ਉੱਠਦਾ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਵਾਸਤਵ ਵਿੱਚ ਚੜ੍ਹਾਈ ਕਰ ਗਏ ਸੀ ਤਾਂ ਫਿਰ 'ਸਸਕਾਰ ਅਤੇ ਫੁੱਲਾਂ ਨੂੰ ਚੁੱਪਚਾਪ (ਸ਼ਾਂਤੀ ਨਾਲ) ਦਰਿਆ ਵਿੱਚ ਜਲ-ਪਰਵਾਹ ਕਰਨ' ਦਾ ਕੀ ਤੁਕ ਸੀ? ਬਰਮਾ ਜੇਲ੍ਹ ਵਿੱਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰ੍ਹਾਂ ਦੀ 'ਚੁੱਪ' ਨਹੀਂ ਸੀ ਵਰਤੀ ਗਈ। ਇਹ 'ਚੁੱਪ' ਸਤਿਗੁਰੂ ਰਾਮ ਸਿੰਘ ਜੀ ਵੇਲੇ ਹੀ ਕਿਉਂ ਧਾਰੀ ਗਈ? ਮਰਗੋਈ ਜੇਲ੍ਹ ਭਾਰਤ ਤੋਂ ਬਹੁਤ ਦੂਰ ਹੈ ਅਤੇ ਓਥੇ ਨਾਮਧਾਰੀ ਸਿੱਖਾਂ ਦੀ ਵੱਸੋਂ ਵੀ ਨਹੀਂ, ਜਿਨ੍ਹਾਂ ਦੇ ਭੜਕ ਪੈਣ ਦਾ ਸਰਕਾਰ ਨੂੰ ਡਰ ਹੋ ਸਕਦਾ ਹੋਵੇ। 'ਚੁੱਪ- ਚਾਪ' ਜਾਂ ਸ਼ਾਂਤੀ ਨਾਲ ਸਸਕਾਰ ਕਰਨ ਵਿੱਚ ਭੇਦ ਵਾਲੀ ਗੱਲ ਹੀ ਜਾਪਦੀ ਹੈ। ਗੱਲ ਕੀ- ਸਿਵਿਲ-ਸਰਜਨ ਵੱਲੋਂ ਭੇਜੀ ਗਈ 'ਦੇਹਾਂਤ ਦੀ ਰਿਪੋਰਟ' ਪਹਿਲੋਂ ਤੋਂ ਮਿਥੀ ਹੋਈ ਵਿਉਂਤ ਦਾ ਹੀ ਨਤੀਜਾ ਸੀ, ਜਿਸਦਾ ਅਸਲ ਮਨੋਰਥ ਪੰਜਾਬ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਤੋਂ ਵਾਂਝਿਆ ਕਰਨਾ ਸੀ। ਸਰਕਾਰ ਸਮਝਦੀ ਸੀ ਕਿ ਉਨ੍ਹਾਂ ਦੇ ਦੇਹਾਂਤ ਦੀ ਖ਼ਬਰ ਮਿਲਣ ਤੋਂ ਬਾਅਦ ਕੂਕੇ ਬਰਮਾ ਵੱਲ ਆਉਣਾ ਆਪੇ ਹੀ ਬੰਦ ਕਰ ਦੇਣਗੇ ਅਤੇ ਪੰਜਾਬ ਵਿੱਚ ਚੱਲ ਰਿਹਾ 'ਕੂਕਾ ਅੰਦੋਲਨ' ਹੌਲੀ ਹੌਲੀ ਖ਼ਤਮ ਹੋ ਜਾਏਗਾ।

**ਵਕਤ ਦੀ ਨਜ਼ਾਕਤ**

ਇਹ ਉਹ ਵਕਤ ਸੀ, ਜਦੋਂ ਅੰਗਰੇਜ਼ ਸਰਕਾਰ ਅਤਿ-ਔਖੇ ਸਮੇਂ 'ਚੋਂ ਲੰਘ ਰਹੀ ਸੀ। ਰੂਸ 1878 ਵਿੱਚ 'ਬਰਲਿਨ ਕਾਂਗਰਸ' ਵਿੱਚ ਹੋਈ ਨਮੋਸ਼ੀ ਤੋਂ ਸਖ਼ਤ ਔਖਾ ਸੀ ਅਤੇ ਉਹ ਬਦਲਾ ਲੈਣ ਦਾ ਢੁਕਵਾਂ ਮੌਕਾ ਲੱਭ ਰਿਹਾ ਸੀ। ਭਾਰਤ ਦੇ ਕਈ ਸੂਬੇ- ਗਵਾਲੀਅਰ, ਪੰਜਾਬ, ਦਿੱਲੀ ਦੇ ਮੁਗਲ ਬਾਦਸ਼ਾਹ ਦੇ ਰਿਸ਼ਤੇਦਾਰ, ਕਸ਼ਮੀਰ ਅਤੇ ਕਾਬੁਲ- ਸਾਰੇ ਹੀ ਅੰਗਰੇਜ਼ਾਂ ਵਿਰੁੱਧ ਰੋਸ ਨਾਲ ਭਰੇ ਹੋਏ ਸਨ ਅਤੇ ਕਿਸੇ ਐਸੇ ਮੌਕੇ ਦੀ ਤਾਕ ਵਿੱਚ ਸਨ, ਜਦੋਂ ਉਹ ਬਦੇਸ਼ੀ ਸਰਕਾਰ ਨੂੰ ਤਕੜੀ ਸੱਟ ਮਾਰ ਸਕਣ। ਇਨ੍ਹਾਂ ਸਾਰਿਆਂ ਸੂਬਿਆਂ ਦੇ ਨੁਮਾਇੰਦੇ ਰੂਸ ਸਰਕਾਰ ਤੋਂ ਮਦਦ ਲੈਣ ਲਈ ਰੂਸ ਗਏ ਹੋਏ ਸਨ ਅਤੇ ਗਲ ਬਾਤ ਕਰ ਰਹੇ ਸਨ। ਏਸੇ ਦੌਰਾਨ ਇਕ 'ਕੂਕਾ'- ਬਨਾਸਰੀ ਦਾਸ- ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਵਿੱਚ ਜਾ ਕੇ ਮਿਲਿਆ। ਮਹਾਰਾਜਾ ਦਲੀਪ ਸਿੰਘ ਅੰਗਰੇਜ਼ਾਂ ਵੱਲੋਂ ਨਿਆਂ ਨਾ ਮਿਲਣ ਕਰਕੇ ਕਾਫ਼ੀ ਸਮੇਂ ਤੋਂ ਨਾਰਾਜ਼ ਸੀ ਅਤੇ ਹਿੰਦੁਸਤਾਨ ਵਾਪਸ ਆਉਣਾ ਚਾਹੀਦਾ ਸੀ। ਬਨਾਰਸੀ ਦਾਸ ਕੂਕੇ ਦੀ ਪ੍ਰੇਰਣਾ ਦਾ ਇਹ ਅਸਰ ਹੋਇਆ ਕਿ ਮਹਾਰਾਜੇ ਵਿੱਚ ਹਿੰਦੁਸਤਾਨ ਵਾਪਸ ਪਰਤਣ ਅਤੇ ਮੁੜ ਸਿੱਖੀ ਧਾਰਨ ਕਰਨ ਦੀ ਇੱਛਾ ਪ੍ਰਬਲ ਹੋ ਗਈ। ਮਹਾਰਾਜਾ ਦਲੀਪ ਸਿੰਘ ਇਸ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਉਸ ਨੇ ਬਨਾਰਸੀ ਦਾਸ ਕੂਕੇ ਨੂੰ ਇੱਕ ਤਰ੍ਹਾਂ ਆਪਣਾ 'ਗੁਰੂ' ਹੀ ਮੰਨ ਲਿਆ। ਸਰਕਾਰੀ ਰਿਕਾਰਡਾਂ ਵਿੱਚ ਵੀ ਬਨਾਰਸੀ ਦਾਸ ਕੂਕੇ ਦੇ ਬਾਅਦ 'ਮਹਾਰਾਜਾ ਦਲੀਪ ਸਿੰਘ ਦਾ ਗੁਰੂ' ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਮਹਾਰਾਜਾ ਵੀ ਪੰਜਾਬ ਪਰਤਣ ਦੀਆਂ ਤਿਆਰੀਆਂ ਵਿੱਚ ਲੱਗ ਗਿਆ। ਪੰਜਾਬ ਸਰਕਾਰ ਨੂੰ ਇਹ ਖ਼ਬਰਾਂ ਮਿਲ ਰਹੀਆਂ ਸਨ ਕਿ 'ਕੂਕੇ ਅਤੇ ਨਿਹੰਗ' ਦਲੀਪ ਸਿਘ ਮਹਾਰਾਜੇ ਦੀ ਮਦਦ ਲਈ ਉਤਾਵਲੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਬਰਮਾ ਵਿਚ ਨਜ਼ਰਬੰਦੀ ਦੌਰਾਨ ਹੀ ਰੂਸ ਸਰਕਾਰ ਨਾਲ ਖ਼ਤ-ਪੱਤਰਾਂ ਰਾਹੀਂ ਸੰਬੰਧ ਕਾਇਮ ਸੀ। ਇਹ ਸੰਪਰਕ, ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਤੋਂ ਮਰਗੋਈ ਜੇਲ੍ਹ ਵਿੱਚ ਬਦਲ ਦਿੱਤੇ ਜਾਣ ਅਤੇ ਸਖ਼ਤ ਪਹਿਰੇ ਲਗਾਏ ਜਾਣ ਦੇ ਬਾਵਜੂਦ ਵੀ ਟੁੱਟ ਨਾ ਸਕਿਆ। ਇਸ ਲਈ ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖਾਂ ਨਾਲੋਂ ਸੰਪਰਕ ਤੋੜਨ ਲਈ 'ਗੁਜ਼ਰ ਜਾਣ' ਦੀ ਝੂਠੀ ਖ਼ਬਰ ਘੜ ਕੇ, ਉਨ੍ਹਾਂ ਨੂੰ ਚੁੱਪ-ਚਾਪ ਕਿਸੇ ਦੁਰੇਡੀ ਥਾਂ 'ਤੇ ਬਦਲ ਦਿੱਤਾ। ਇਸ ਤਰ੍ਹਾਂ ਸਰਕਾਰ ਖ਼ਤ-ਪੱਤਰ ਦੇ ਸਿਲਸਿਲੇ ਨੂੰ ਤਾਂ ਬੰਦ ਕਰਨ ਵਿੱਚ ਕਾਮਯਾਬ ਹੋ ਗਈ, ਪਰ ਪੰਜਾਬ ਵਿੱਚ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਗੁਜ਼ਰ ਜਾਣ ਦਾ ਯਕੀਨ ਨਹੀਂ ਕਰਵਾ ਸਕੀ। ਕਿਉਂਕਿ ਸਤਿਗੁਰੂ ਜੀ ਦੇਹ ਕਰਕੇ ਜਿਉਂਦੇ ਸਨ, ਏਸ ਲਈ ਸਾਲ 1885 ਦੀ ਜੇਲ੍ਹ ਰਿਪੋਰਟ ਸਟੇਟਮੈਂਟ ਵਿੱਚ 'ਡਾਇਰੀਆ ਨਾਲ ਹੋਈ ਮੌਤ' ਗਿਣੀ ਨਹੀਂ ਸੀ ਗਈ, ਜੋ ਸੁਭਾਵਿਕ ਹੀ ਸੀ।

**ਸੰਨ 1891 ਈ. ਦੀ 'ਮਰਦਮ-ਸ਼ੁਮਾਰੀ' ਰਿਪੋਰਟ**

ਸੰਨ 1891 ਦੀ ਮਰਦਮ ਸ਼ੁਮਾਰੀ ਰਿਪੋਰਟ (Census Report-1891, Volume XIX, Part-I,-by E. D. Maclegan) ਦੇ ਪੰਨਾ 170 'ਤੇ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਮਰਗੋਈ ਦੀ ਬਜਾਏ ਰੰਗੂਨ ਵਿਖੇ "1887 ਜਾਂ 1888" ਦਰਜ ਹੈ।ਇਹ ਸੰਨ '1887 ਜਾਂ 1888' ਲਿਖਿਆ ਸਿੱਧ ਕਰਦਾ ਹੈ ਕਿ ਸਰਕਾਰੀ ਅਫਸਰਾਂ ਨੂੰ ਵੀ ਨਵੰਬਰ 1885 ਵਿੱਚ ਸਤਿਗੁਰੂ ਜੀ ਦੇ ਗੁਜ਼ਰ ਜਾਣ ਦਾ ਯਕੀਨ ਨਹੀਂ ਸੀ, ਅਤੇ ਉਹ ਆਪ ਵੀ ਹਨੇਰੇ ਵਿੱਚ ਟਪਲੇ ਲਾ ਰਹੇ ਸਨ।

**ਸਤਿਗੁਰੂ ਹਰੀ ਸਿੰਘ ਜੀ ਵੱਲੋਂ 'ਦੇਹਾਂਤ' ਦੀ ਖ਼ਬਰ ਦਾ ਖੰਡਨ**

ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿੱਚ 'ਗੁਜ਼ਰ ਜਾਣ' ਦੀ ਸਰਕਾਰੀ-ਖ਼ਬਰ ਤੋਂ ਬਾਅਦ, ਜੋ ਬਸਤਰ ਸਰਕਾਰ ਵੱਲੋਂ ਸਤਿਗੁਰੂ ਹਰੀ ਸਿੰਘ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ) ਨੂੰ ਵਾਪਸ ਕੀਤੇ ਗਏ ਸਨ, ਇਤਨੇ ਭੀੜੇ ਅਤੇ ਛੋਟੇ ਸਨ ਕਿ ਉਨ੍ਹਾਂ ਨੇ ਉਹ ਬਸਤਰ ਵੇਖਦਿਆਂ ਹੀ ਇਸ ਸਰਕਾਰੀ ਖ਼ਬਰ 'ਤੇ ਯਕੀਨ ਕਰਨ ਤੋਂ 'ਨਾਂਹ' ਕਰ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਸਤਿਗੁਰੂ ਹਰੀ ਸਿੰਘ ਜੀ ਤੋਂ ਕਾਫ਼ੀ ਲੰਮਾ ਅਤੇ ਭਰਵਾਂ ਸੀ ਪਰ ਵਾਪਸ ਕੀਤੇ ਕੱਪੜੇ ਤਾਂ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਨਹੀਂ ਸਨ ਪੂਰੇ ਆਉਂਦੇ। ਇਸ ਕਾਰਨ, ਸਬੂਤ ਵਜੋਂ ਸਰਕਾਰ ਪਾਸੋਂ ਸਤਿਗੁਰੂ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਗਈ, ਜੋ ਸਰਕਾਰ ਪੂਰੀ ਨਾ ਕਰ ਸਕੀ।

ਇੱਕ ਵਾਰ ਸਤਿਗੁਰੂ ਹਰੀ ਸਿੰਘ ਜੀ ਨੇ ਪੰਜਾਬ ਦੀ ਸਪੈਸ਼ਲ ਪੁਲਿਸ ਬ੍ਰਾਂਚ ਦੇ ਅਫ਼ਸਰ ਨੂੰ ਗੱਲਬਾਤ ਦੇ ਦੌਰਾਨ ਦੱਸਿਆ ਕਿ 'ਉਨ੍ਹਾਂ ਦਾ ਯਕੀਨ ਹੈ ਕਿ ਉਨ੍ਹਾਂ ਦੇ ਭਰਾ ਸਤਿਗੁਰੂ ਰਾਮ ਸਿੰਘ ਜੀ ਜੀਉਂਦੇ ਹਨ, ਪਰ ਉਨ੍ਹਾਂ ਨੂੰ ਕਿਤੇ ਬਦਲ ਦਿੱਤਾ ਗਿਆ ਹੈ।' ਸਰਕਾਰ ਵੱਲੋਂ ਇਸ ਖ਼ਬਰ ਦਾ ਖੰਡਨ ਨਹੀਂ ਕੀਤਾ ਗਿਆ।

**ਸੂਬਾ ਕਾਹਨ ਸਿੰਘ ਦੇ ਵਿਚਾਰ**

ਮਹਾਰਾਣੀ ਵਿਕਟੋਰੀਆ ਦੀ ਤਾਜ-ਪੋਸ਼ੀ ਦੇ ਪੰਜਾਹ ਸਾਲ ਪੂਰੇ ਹੋਣ ਦੀ ਖੁਸ਼ੀ ਵਿੱਚ

ਸਾਰੇ ਸੰਸਾਰ ਵਿੱਚ 'ਗੋਲਡਨ ਜੁਬਲੀ ਜਸ਼ਨ' ਮਨਾਏ ਗਏ ਅਤੇ ਬਹੁਤ ਸਾਰੇ ਕੈਦੀ ਰਿਹਾਅ ਕੀਤੇ ਗਏ। 1888 ਵਿੱਚ ਸੂਬਾ ਕਾਹਨ ਸਿੰਘ ਜੋ ਚੁਨਾਰ ਦੇ ਕਿਲ੍ਹੇ ਵਿਚ ਭੇਜ ਦਿੱਤੇ ਗਏ ਸਨ। ਚੁਨਾਰ ਦੇ ਕਿਲੇ 'ਚੋਂ ਰਿਹਾਅ ਹੋ ਕੇ ਪੰਜਾਬ ਵਾਪਸ ਆ ਗਏ। ਪੰਜਾਬ ਦੀ ਖ਼ੁਫੀਆ ਰਿਪੋਰਟ ਵਿੱਚ ਦਰਜ ਹੈ ਕਿ ਸੂਬਾ ਕਾਹਨ ਸਿੰਘ ਨੇ ਕੂਕਿਆਂ ਨੂੰ ਦੱਸਿਆ ਕਿ- "ਗੁਰੂ ਰਾਮ ਸਿੰਘ ਜੀਉਂਦੇ ਹਨ ਅਤੇ ਛੇਤੀ ਹੀ ਪਰਤਣਗੇ।" ਇਨ੍ਹਾਂ ਖ਼ਬਰਾਂ ਦੇ ਸਰਕਾਰ ਤੀਕ ਪਹੁੰਚਣ ਕਰਕੇ ਹੀ ਮੌਲਮੀਨ (ਬਰਮਾ) ਵਿੱਚ ਨਜ਼ਰਬੰਦ ਸੂਬਾ ਲੱਖਾ ਸਿੰਘ ਦੀ ਰਿਹਾਈ ਨਾ ਹੋ ਸਕੀ।

**ਨਿਚੋੜ**

ਸਾਲ 1885 ਦੀ ਜੇਲ੍ਹ-ਰਿਪੋਰਟ, ਪੰਜਾਬ ਸਪੈਸ਼ਲ ਬ੍ਰਾਂਚ ਦੀਆਂ ਖ਼ੁਫੀਆ ਖ਼ਬਰਾਂ, 1891 ਦੀ 'ਮਰਦਮਸ਼ੁਮਾਰੀ' ਅਤੇ ਸਰ ਚਾਰਲਸ ਬਰਨਾਡ, ਚੀਫ ਕਮਿਸ਼ਨਰ ਬਰਮਾ ਦੇ 23 ਅਗਸਤ 1886 ਦੇ ਪੱਤਰ ਆਦਿ ਦੀ ਘੋਖ ਕਰਨ ਤੋਂ ਇਹ ਗੱਲ ਸਾਬਤ ਤੇ ਸਪਸ਼ਟ ਹੋ ਜਾਂਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਬਾਰੇ ਸਭ ਖ਼ਬਰਾਂ ਝੂਠੀਆਂ ਅਤੇ ਸੋਚ ਸਮਝ ਕੇ ਘੜੀਆਂ ਗਈਆਂ ਸਨ। ਵਾਸਤਵ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਜੀਉਂਦੇ ਸਨ, ਪਰ ਉਨ੍ਹਾਂ ਨੂੰ ਕਿਸੇ ਗੁਪਤ ਥਾਂ ਤੇ ਬਦਲ ਦਿੱਤਾ ਗਿਆ ਸੀ। ਬਾਅਦ ਵਿੱਚ, ਅਦਲਾ-ਬਦਲੀ ਦੇ ਦੌਰਾਨ ਹੀ, ਸਤਿਗੁਰੂ ਜੀ ਮੌਕਾ ਪਾ ਕੇ ਕਿਸੇ ਅਗਿਆਤ ਅਸਥਾਨ ਨੂੰ ਨਿਕਲ ਸਗਏ।

ਇਤਿਹਾਸ ਸਦਾ ਖੋਜ ਦਾ ਮੁਥਾਜ ਹੁੰਦਾ ਹੈ ਅਤੇ ਖੋਜ ਕਰਨ 'ਤੇ ਹੋਰ ਵਿਸਥਾਰ ਨਾਲ ਪ੍ਰਮਾਣ ਲੱਭ ਸਕਦੇ ਹਨ। ਕੁਝ ਸਮਾਂ ਪਹਿਲਾਂ ਤੱਕ ਨਾਮਧਾਰੀ ਸਿੱਖਾਂ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਉਂਦੇ ਹੋਣ ਦੀ ਗੱਲ ਨੂੰ 'ਭਾਵਨਾਤਮਕ' ਰੂਪ ਵਿੱਚ ਸਮਝਿਆ ਜਾਂਦਾ ਸੀ, ਪਰ ਉਪਰ ਦਿੱਤੇ ਗਏ ਸਰਕਾਰੀ ਹਵਾਲਿਆਂ ਤੋਂ ਇਨ੍ਹਾਂ ਸਿੱਖਾਂ ਦੇ ਵਿਸ਼ਵਾਸ ਦਾ ਕਾਇਲ ਹੋਣਾ ਪੈਂਦਾ ਹੈ। ਅੱਜ ਵੀ ਨਾਮਧਾਰੀ ਸਿੱਖ, ਅੱਖਾਂ ਵਿੱਚ ਹੰਝੂ ਭਰੀ, ਆਪਣੇ 'ਚੀਨੀ ਵਾਲੇ ਪਾਤਸ਼ਾਹ' ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿੱਚ ਉਸੇ ਤਰ੍ਹਾਂ ਆਸ ਲਗਾਏ ਬੈਠੇ ਹਨ, ਜਿਵੇਂ ਇਹ ਕੱਲ੍ਹ ਦੀ ਗੱਲ ਹੋਵੇ।



## ਅੰਗਰੇਜ਼ਸ-ਰਾਜ ਵਿੱਚ ਕੂਕਿਆਂ ਤੋਂ ਪੰਜਾਬ ਸਰਕਾਰ ਨੂੰ ਭੈ

ਲਾਹੌਰ ਸਮਾਲ ਕੋਰਟ ਦੇ ਜੱਜ ਜਾਇਸੀ ਰਾਮ ਦੇ ਕਤਲ ਦੀ ਘਟਨਾ 1 ਸਤੰਬਰ 1871 ਈ. ਦੀ ਇੱਕ ਅਖ਼ਬਾਰ Indian Public Opinion & Punjab Times ਵਿੱਚ ਛਪੀ ਸੀ। ਜੱਜ ਜਾਇਸੀ ਰਾਮ ਉੱਤੇ ਬਿਸ਼ਨ ਸਿੰਘ ਕੂਕੇ ਨੇ ਹਮਲਾ ਬੁੱਧਵਾਰ 30 ਅਗਸਤ ਨੂੰ ਕੀਤਾ ਸੀ ਅਤੇ ਉਹ ਅਗਲੇ ਦਿਨ, 31 ਅਗਸਤ ਵੀਰਵਾਰ ਨੂੰ ਮਰ ਗਿਆ ਜਿਸਦੀ ਖ਼ਬਰ 1 ਸਤੰਬਰ ਨੂੰ ਉਪਰੋਕਤ ਅਖ਼ਬਾਰ ਵਿੱਚ ਛਪੀ ਸੀ। ਇਸੇ ਦਿਨ ਅਰਥਾਤ 1 ਸਤੰਬਰ ਦੀ ਅਖ਼ਬਾਰ ਵਿੱਚ ਨਾਮਧਾਰੀ ਸਮਾਜ ਦੀਆਂ ਗਤੀਵਿਧੀਆਂ ਬਾਰੇ, ਕੂਕਿਆਂ ਦੀ ਹਲਚਲ ਬਾਰੇ ਕੁਝ ਹੋਰ ਵੀ ਖ਼ਬਰਾਂ ਛਪੀਆਂ, ਜਿਸ ਤੋਂ ਪਤਾ ਲੱਗਦਾ ਹੈ ਕਿ ਉਸ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਪ੍ਰੋਗਰਾਮ ਕਿੰਨੇ ਸਾਰਥਕ ਤੇ ਸਫ਼ਲ ਸਨ, ਜਿਸ ਕਰਕੇ ਪੰਜਾਬ ਦੀ ਅੰਗਰੇਜ਼ ਸਰਕਾਰ ਲਗਾਤਾਰ ਭੈਭੀਤ ਰਹਿ ਰਹੀ ਸੀ। ਓਦੋਂ ਦੀਆਂ ਅਖ਼ਬਾਰਾਂ ਵਿੱਚ ਅੱਗੇ-ਪਿੱਛੇ ਹੋਰ ਵੀ ਕੂਕਿਆਂ ਦੀਆਂ ਹਲਚਲਾਂ ਦੀਆਂ ਖ਼ਬਰਾਂ ਛਪੀਆਂ ਹੋਈਆਂ ਹਨ, ਜਿਨ੍ਹਾਂ ਬਾਰੇ ਅਜੇ ਤੀਕ ਨਾਮਧਾਰੀ ਇਤਿਹਾਸ 'ਮੌਨ' ਹੈ ਅਥਵਾ 'ਅਨਜਾਣ' ਹੈ। ਇਹਨਾਂ ਹੀ ਸਮਿਆਂ ਵਿੱਚ ਦੂਸਰੇ ਸਮਾਜਾਂ ਵੱਲੋਂ ਵੀ ਕੁਝ ਕਾਰਵਾਈਆਂ ਅੰਗਰੇਜ਼ੀ ਸਾਮਰਾਜ ਵਿਰੁੱਧ, ਅੰਗਰੇਜ਼ਾਂ ਵਿਰੁੱਧ ਹੋਈਆਂ। ਜਿਸ ਤੋਂ ਇਹ ਅਨੁਮਾਨ ਸਹਿਜੇ ਹੀ ਲਗਾਏ ਜਾ ਸਕਦੇ ਹਨ ਕਿ ਕੂਕਿਆਂ ਦਾ ਦੂਸਰੇ ਲੋਕਾਂ ਨਾਲ ਵੀ ਗੁੱਪ-ਚੁੱਪ ਤੌਰ ਤੇ ਅੰਗਰੇਜ਼ਾਂ ਵਿਰੁੱਧ ਕਾਰਵਾਈਆਂ ਲਈ ਤਾਲਮੇਲ ਬਣਿਆ ਹੋਇਆ ਸੀ। ਇਨ੍ਹਾਂ ਤੱਥਾਂ ਨੂੰ ਮੈਂ ਅੱਗੇ ਚੱਲ ਕੇ ਪੇਸ਼ ਕਰਾਂਗਾ, ਪਰ ਇੱਥੇ ਮੈਂ ਇਤਨਾ ਹੀ ਦੱਸਣਾ ਚਾਹੁੰਦਾ ਹਾਂ ਕਿ ਇਹਨਾਂ ਤੱਥਾਂ ਦੀ ਗੰਭੀਰਤਾ ਨਾਲ ਖੋਜ ਕੀਤੀ ਜਾਵੇ ਤਾਂ ਜੁ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ 'ਕੂਕਾ ਅੰਦੋਲਨ' ਦੀ ਗਹਿਰਾਈ ਬਾਰੇ ਹੋਰ ਜਾਣਕਾਰੀਆਂ ਉਜਾਗਰ ਹੋਣ।

ਲਾਹੌਰ ਵਿਖੇ ਬਿਸ਼ਨ ਸਿੰਘ ਕੂਕੇ ਦੁਆਰਾ ਜੱਜ 'ਤੇ ਹਮਲੇ ਕਾਰਨ ਉਹ ਵੀਰਵਾਰ 31 ਅਗਸਤ ਨੂੰ ਮਰ ਗਿਆ। ਉਸੇ ਦਿਨ 31 ਅਗਸਤ ਨੂੰ ਲਾਹੌਰ ਸ਼ਹਿਰ ਵਿੱਚ ਇੱਕ ਹੋਰ ਘਟਨਾ ਵਾਪਰ ਗਈ, ਜਿਸ ਕਾਰਨ ਸਰਕਾਰ ਨੂੰ ਕਈ ਪੱਖਾਂ ਤੋਂ ਸੋਚਣ ਲਈ ਮਜਬੂਰ ਹੋਣਾ ਪੈ ਗਿਆ। ਲਾਹੌਰ ਮਿਯੂਨਿਸਪੈਲਟੀ ਦੇ ਅਸਿਸਟੈਂਟ ਸੈਕਟਰੀ- ਮਿਸਟਰ ਬੁੱਲ ਉੱਤੇ ਇੱਕ ਮੁਸਲਮਾਨ ਫ਼ਕੀਰ ਨੇ ਉਸ ਵੇਲੇ ਹਮਲਾ ਕਰ ਦਿੱਤਾ ਜਦੋਂ ਉਹ ਸ਼ਹਿਰ ਦੀ ਸੜਕ ਕੰਢੇ ਕੁੱਝ ਨਪਾਈ ਕਰਵਾ ਰਿਹਾ ਸੀ। ਫ਼ਕੀਰ ਨੇ ਬਿਨਾਂ ਕੁਝ ਕਹੇ ਅੰਗਰੇਜ਼ ਅਫ਼ਸਰ ਬੁੱਲ ਦੀ ਧੌਣ ਦੇ ਪਿੱਛੇ ਡੰਡੇ ਨਾਲ ਵਾਰ ਕੀਤਾ ਅਤੇ ਜ਼ੋਰ ਨਾਲ ਉੱਚੀ ਉੱਚੀ ਬੋਲਿਆ- ਪਹਿਰਾ ਬਦਲ ਗਿਆ ਹੈ, 'ਪਹਿਰਾ ਬਦਲ ਗਿਆ ਹੈ।' ਅਰਥਾਤ, 'ਹੇ ਅੰਗਰੇਜ਼ੋ. ਹੁਣ ਤੁਹਾਡਾ

ਸਮਾਂ ਨਹੀਂ ਰਿਹਾ।' ਮਿਸਟਰ ਬੁੱਲ ਜਦੋਂ ਜ਼ਮੀਨ ਤੇ ਡਿੱਗ ਰਿਹਾ ਸੀ, ਫ਼ਕੀਰ ਨੇ ਤਿੰਨ ਹੋਰ ਵਾਰ ਡੰਡੇ ਦੇ ਅੰਗਰੇਜ਼ ਉੱਤੇ ਕੀਤੇ। ਫ਼ਕੀਰ ਨੂੰ ਗਰਫ਼ਤਾਰ ਕਰ ਲਿਆ ਗਿਆ।

ਭਾਵੇਂ ਅੰਗਰੇਜ਼ ਅਫ਼ਸਰ ਦੀ ਜਾਨ ਬਚ ਗਈ ਅਤੇ ਉਹ ਛੇਤੀ ਹੀ ਰਾਜ਼ੀ ਹੋ ਗਿਆ ਪਰ ਹਮਲੇ ਦੀ ਖ਼ਬਰ 1 ਸਤੰਬਰ 1871 ਈ. ਦੀ ਉਪਰੋਕਤ ਅਖ਼ਬਾਰ ਵਿੱਚ ਛਾਪਦਿਆਂ ਅਖ਼ਬਾਰ ਨੇ ਸ਼ੱਕ ਜ਼ਾਹਰ ਕੀਤਾ ਕਿ ਭਾਵੇਂ ਦੋਵੇਂ ਹਮਲੇ ਅਲੱਗ ਅਲੱਗ ਹੋਏ ਹਨ, ਪਰ ਫੇਰ ਵੀ ਇਹਨਾਂ ਦੇ ਪਿੱਛੇ ਕੁੱਝ ਸਮਾਨਤਾਵਾਂ ਨਜ਼ਰ ਪੈਂਦੀਆਂ ਹਨ। ਗਲ਼ ਜਾਪਦੀ ਵੀ ਇਸੇ ਤਰ੍ਹਾਂ ਹੀ ਸੀ ਜਿਸ ਤਰ੍ਹਾਂ ਦਾ ਖ਼ੰਦਸ਼ਾ ਅਖ਼ਬਾਰ ਨੇ ਜ਼ਾਹਰ ਕੀਤਾ ਸੀ। ਅਗਰ ਉਸ ਸਮੇਂ ਦੇ 'ਕੂਕਾ ਅੰਦੋਲਨ' ਦੇ ਨਾਲ ਨਾਲ ਅੰਗਰੇਜ਼ਾਂ ਵਿਰੁੱਧ ਚੱਲਦੇ ਇੱਕ ਹੋਰ- 'ਵਾਹਾਬੀ ਅੰਦੋਲਨ'- ਨੂੰ ਵਿਚਾਰੀਏ ਤਾਂ ਗੱਲ ਕਾਫ਼ੀ ਸਾਫ਼ ਹੋ ਜਾਂਦੀ ਹੈ। ਲੰਮੇ ਸਮੇਂ ਤੋਂ ਵਹਾਬੀਆਂ ਦਾ ਜਿਹਾਦ ਚੱਲ ਰਿਹਾ ਸੀ। ਕੂਕਾ ਡਾਕੂਮੈਂਟਾਂ ਵਿੱਚ ਵੀ ਇੱਕ ਦੋ ਥਾਂਵਾਂ 'ਤੇ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਨਾਲ ਵਹਾਬੀਆਂ ਦੇ ਸੰਪਰਕ ਅਤੇ ਤਾਲਮੇਲ ਦਾ ਜ਼ਿਕਰ ਮਿਲਦਾ ਹੈ। ਸ਼ਾਇਦ 'ਕੂਕਾ ਪੋਸਟਲ ਸਰਵਿਸ' ਦਾ ਇੱਕ ਵਿਸ਼ੇਸ਼ ਕੰਮ ਇਹ ਵੀ ਹੋ ਸਕਦਾ ਹੈ ਕਿ ਦੂਸਰੇ ਸੰਗਠਨਾਂ ਨਾਲ ਗੁਪਤ-ਢੰਗ ਨਾਲ ਰਾਜਨੀਤਕ-ਗਠਜੋੜ ਅਤੇ ਤਾਲਮੇਲ ਇਸ ਤਰ੍ਹਾਂ ਕੀਤਾ ਜਾਵੇ ਕਿ ਹੋਰ ਕਿਸੇ ਨੂੰ ਇਸ ਦੀ ਖ਼ਬਰ ਨਾ ਮਿਲੇ। 19 ਸਿਤੰਬਰ 1871 ਦੀ ਅਖ਼ਬਾਰ ਵਿੱਚ ਲਿਖਿਆ ਹੈ- **The Kookas have postal arrangements of their own for the rapid spread of information[** ਇਸ ਤਰ੍ਹਾਂ ਦੇ ਤੁਰੰਤ ਤਾਲਮੇਲ ਅਤੇ ਕਾਰਵਾਈ ਦੀ 'ਝਲਕ ਅਤੇ ਸਮਾਨਤਾ' ਅੰਗਰੇਜ਼ਾਂ ਵਿਰੁੱਧ ਕਈ ਕਾਰਵਾਈਆਂ ਵਿੱਚ ਸਾਨੂੰ ਦੇਖਣ ਨੂੰ ਮਿਲਦੀ ਹੈ।

ਮਿਸਾਲ ਦੇ ਤੌਰ ਤੇ ਲਾਹੌਰ ਜਿਸ ਦਿਨ ਸਮਾਲ ਕੋਰਟ ਦਾ ਜੱਜ ਚੜ੍ਹਾਈ ਕੀਤਾ ਅਰਥਾਤ 31 ਅਗਸਤ ਨੂੰ, ਉਸੇ ਦਿਨ ਇੱਕ ਮੁਸਲਮਾਨ ਫ਼ਕੀਰ ਨੇ ਇੱਕ ਅੰਗਰੇਜ਼ ਮਿਸਟਰ ਬੁੱਲ ਉਤੇ ਹਮਲਾ ਕਰਕੇ ਉਸਨੂੰ ਮਾਰਨ ਦਾ ਜਤਨ ਕੀਤਾ ਸੀ। ਕੂਕਾ ਬਿਸ਼ਨ ਸਿੰਘ ਨੇ ਜੱਜ ਜਾਇਸੀ ਰਾਮ ਨੂੰ ਮਾਰਨ ਵਾਸਤੇ ਡੰਡੇ ਦੀ ਵਰਤੋਂ ਕੀਤੀ ਸੀ, ਮੁਸਲਮਾਨ ਫ਼ਕੀਰ ਨੇ ਵੀ ਡੰਡੇ ਨਾਲ ਹੀ ਅੰਗਰੇਜ਼ ਅਫ਼ਸਰ 'ਤੇ ਹਮਲਾ ਕੀਤਾ ਸੀ। ਬਿਸ਼ਨ ਸਿੰਘ ਨੇ 30 ਅਗਸਤ ਨੂੰ ਕਾਰਵਾਈ ਕੀਤੀ ਅਤੇ ਫਕੀਰ ਨੇ 31 ਅਗਸਤ ਨੂੰ। ਦੋਨ੍ਹਾਂ ਦੀ ਖ਼ਬਰ ਵੀ 1 ਸਤੰਬਰ ਦੀ ਅਖ਼ਬਾਰ ਵਿੱਚ ਇੱਕੋ ਕਾਲਮ ਵਿੱਚ ਛਪੀ ਸੀ। ਸ਼ਾਇਦ ਇਸੇ ਕਰਕੇ 'ਡੰਡੇ' ਨੂੰ ਮਾਰੂ ਹਥਿਆਰ ਗਿਣਦਿਆਂ ਹੋਇਆ ਅਖ਼ਬਾਰ ਨੇ ਫ਼ਕੀਰਾਂ ਅਤੇ ਹੋਰ ਲੋਕਾਂ ਨੂੰ ਡੰਡੇ ਲੈ ਕੇ ਚੱਲਣ 'ਤੇ ਪਾਬੰਦੀ ਲਗਾਉਣ ਤੇ ਵਿਚਾਰ ਕਰਨ ਦਾ ਸੱਦਾ ਦਿੱਤਾ।

ਇਨ੍ਹਾਂ ਦਿਨਾਂ ਵਿਚ ਕੂਕੇ ਆਪਣੇ ਪ੍ਰਚਾਰ ਵਿੱਚ ਜੋ ਬੋਲੇ ਬੋਲਦੇ ਹੁੰਦੇ ਸਨ, ਉਨ੍ਹਾਂ ਵਿੱਚੋਂ ਇਕ ਇਹ ਵੀ ਸੀ-'ਖ਼ਾਲਸਾ ਜੀ ਕਾ ਰਾਜ ਹੋਸੀ, ਆਕੀ ਰਹੇ ਨ ਕੋਇ।' ਸ਼ਬਦਾਂ ਦਾ ਥੋੜ੍ਹਾ ਬਹੁਤ ਫ਼ਰਕ ਹੈ। ਕਹਿਣ ਦਾ ਭਾਵ ਇਹ ਕਿ ਵਹਾਬੀਆਂ/ਫ਼ਕੀਰਾਂ ਦਾ ਵਿਚਾਰ ਵੀ ਇਹੀ ਹੁੰਦਾ ਸੀ ਕਿ 'ਅੰਗਰੇਜ਼ ਦਾ ਰਾਜ ਨਹੀਂ ਰਹਿਣਾ, ਛੇਤੀ ਹੀ ਚਲੇ ਜਾਣਾ ਹੈ।'

ਇਸੇ ਤਰ੍ਹਾਂ, ਇੱਕ ਹੋਰ ਤੱਥ 'ਤੇ ਵੀ ਗ਼ੌਰ ਕਰਨ ਦੀ ਲੋੜ ਹੈ। ਸਤੰਬਰ ਦੇ ਦੂਸਰੇ ਹਫ਼ਤੇ ਬਿਸ਼ਨ ਸਿੰਘ ਕੂਕੇ ਨੂੰ ਫ਼ਾਂਸੀ ਦਿੱਤੀ ਗਈ ਅਤੇ 15 ਸਤੰਬਰ 1871 ਈ. ਨੂੰ

ਅੰਮ੍ਰਿਤਸਰ ਵਿਖੇ ਚਾਰ ਕੂਕੇ ਸਿੰਘਾਂ ਨੂੰ ਫ਼ਾਂਸੀ 'ਤੇ ਲਟਕਾ ਦਿੱਤਾ ਗਿਆ, ਜਿਨ੍ਹਾਂ ਨੇ ਅੰਮ੍ਰਿਤਸਰ ਦੀ ਪਵਿੱਤਰਤਾ ਲਈ ਬੁੱਚੜ ਮਾਰੇ ਸਨ। 20 ਸਤੰਬਰ ਨੂੰ ਇੱਕ ਵਹਾਬੀ ਵੱਲੋਂ ਕੋਲਕਾਤਾ ਦੇ ਚੀਫ਼ ਜਸਟਿਸ ਨਾਰਮਨ ਦਾ ਕਤਲ਼ ਕਰ ਦਿੱਤਾ ਗਿਆ। ਅਗਲੇ ਸਾਲ ਜਨਵਰੀ ਵਿੱਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਤ ਕਰਕੇ ਇਲਾਹਾਬਾਦ ਭੇਜਿਆ ਗਿਆ ਸੀ, ਉਨ੍ਹਾਂ ਦਿਨਾਂ ਵਿੱਚ ਹੀ ਭਾਰਤ ਦੇ ਗਵਰਨਤ-ਜਨਰਲ 'ਲਾਰਡ ਮੇਓ' ਦਾ ਅੰਡੇਮਾਨ ਵਿਖੇ ਕਤਲ਼ ਕਰ ਦਿੱਤਾ ਗਿਆ। ਇਹ ਸਾਰੀਆਂ ਕਾਰਵਾਈਆਂ ਕਰਨ ਵਾਲਿਆਂ ਨੇ ਇਹੀ ਕਿਹਾ ਸੀ ਕਿ ਉਹਨਾਂ ਨੇ ਪਰਮਾਤਮਾ ਦੇ ਹੁਕਮ ਨਾਲ ਇਹ ਕੰਮ ਕੀਤੇ ਹਨ। ਕੀ ਇਹਨਾਂ ਘਟਨਾਵਾਂ ਵਿੱਚ ਕੋਈ ਪਰਸਪਰ ਸੰਬੰਧ ਸਨ?

ਮੈਂ ਪਿੱਛੇ ਦੱਸ ਆਇਆ ਹਾਂ ਕਿ ਵਹਾਬੀਆਂ ਨਾਲ ਵੀ ਕੂਕਾ ਅੰਦੋਲਨਕਾਰੀਆਂ ਦੇ ਗੁਪਤ ਸੰਬੰਧ ਰਹੇ ਸਨ। ਵਹਾਬੀ ਅਕਸਰ ਲੁਧਿਆਣੇ ਆਇਆ-ਜਾਇਆ ਕਰਦੇ ਸਨ। ਇਸ ਤੱਥ ਨੂੰ ਵੀ ਧਿਆਨ ਵਿੱਚ ਰੱਖਣ ਦੀ ਲੋੜ ਹੈ। ਭਦੌੜ ਦੇ ਅੰਗਰੇਜ਼-ਭਗਤ ਜਾਗੀਰਦਾਰ ਸਰਦਾਰ ਅਤਰ ਸਿੰਘ ਭਦੌੜ ਲੁਧਿਆਣੇ ਭਦੌੜ ਹਾਊਸ ਵਿੱਚ ਰਹਿੰਦੇ ਸਨ, ਜਿੱਥੋਂ ਉਹ ਆਪਣੇ ਖ਼ਰੀਦੇ ਆਦਮੀ ਰਾਹੀਂ 'ਕੂਕਾ ਅੰਦੋਲਨ' ਅਤੇ ਸਤਿਗੁਰੂ ਰਾਮ ਸਿੰਘ ਬਾਰੇ ਖ਼ਬਰਾਂ ਇਕੱਠੀਆਂ ਕਰਕੇ ਸਰਕਾਰ ਤੀਕ ਪੁਚਾਉਂਦੇ ਸਨ। ਇਸ ਸਰਦਾਰ ਨੇ ਕੂਕਿਆਂ ਦੇ ਨਾਲ-ਨਾਲ ਵਹਾਬੀਆਂ ਬਾਰੇ ਵੀ ਅਨੇਕਾਂ ਖ਼ਬਰਾਂ ਸਰਕਾਰ ਤੀਕ ਪਹੁੰਚਾਈਆਂ ਸਨ।ਇਸ ਬਾਰੇ ਮੇਰੀ ਸੰਪਾਦਤ ਕੀਤੀ ਹੋਈ ਪੁਸਤਕ- **'Loyol sergces-by Sardar Atar Singh'** ਵਾਚੀ ਜਾ ਸਕਦੀ ਹੈ। 'ਇਹਨਾਂ ਦੋਨ੍ਹਾਂ ਅੰਗਰੇਜ਼-ਸਰਕਾਰ-ਵਿਰੋਧੀ ਲੋਕਾਂ ਦੀ ਜਾਣਕਾਰੀ' ਲੁਧਿਆਣੇ ਤੋਂ ਹੀ ਸ਼ਿਮਲੇ ਪਹੁੰਚਾਉਣੀ, ਜ਼ਰੂਰ ਇਹਨਾਂ ਦੇ 'ਆਪਸ ਵਿਚ ਨੇੜੇ-ਨੇੜੇ ਹੋਣ' ਵੱਲ ਇਸ਼ਾਰਾ ਕਰਦੀ ਹੈ।

ਹੁਣ ਅਸੀਂ ਫਿਰ ਪਿਛਾਂਹ ਵੱਲ ਚੱਲਦੇ ਹਾਂ ਕਿ ਇਨ੍ਹਾਂ ਦਿਨਾਂ ਵਿੱਚ ਕੂਕਿਆਂ ਵਲੋਂ ਕੀਤੀਆਂ ਜਾ ਰਹੀਆਂ ਸਰਗਰਮੀਆਂ ਕਾਰਨ ਅੰਗਰੇਜ਼ਾਂ ਨੂੰ ਜੋ ਭੈਅ ਸੀ- ਆਪਣੇ ਸਾਮਰਾਜ ਪ੍ਰਤੀ ਖ਼ਤਰੇ ਦਾ, ਉਹ ਭੈਅ ਕਿਸ ਤਰ੍ਹਾਂ ਤੇ ਕਿਸ ਰੂਪ ਵਿੱਚ ਸਰਕਾਰੀ ਦਸਤਾਵੇਜ਼ਾਂ ਅਤੇ ਅਖ਼ਬਾਰਾਂ ਵਿੱਚ ਪ੍ਰਗਟ ਕੀਤੇ ਜਾ ਰਹੇ ਸਨ। ਵਰਤਮਾਨ ਸਮੇਂ ਤੱਕ ਜੋ ਨਾਮਧਾਰੀ ਇਤਿਹਾਸ ਲਿਖੇ ਗਏ ਹਨ ਜਾਂ 'ਕੂਕਾ ਅੰਦੋਲਨ' ਬਾਰੇ ਲਿਖਿਆ ਗਿਆ ਹੈ, ਉਸ ਵਿੱਚ 1871 ਈ. ਦੇ ਹੋਲੇ ਤੋਂ ਬਾਅਦ ਕੇਵਲ ਅੰਮ੍ਰਿਤਸਰ ਅਤੇ ਰਾਏਕੋਟ ਦੇ ਬੁੱਚੜਾਂ ਬਾਰੇ ਅਤੇ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਬਾਰੇ ਹੀ ਜ਼ਿਕਰ ਆਉਂਦਾ ਹੈ ਜਾਂ ਥੋੜ੍ਹਾ ਜਿਹਾ 'ਨਿਪਾਲ ਮਿਸ਼ਨ' ਬਾਰੇ ਵੀ। ਹੋਰ ਜੋ ਸਮਾਜ ਵਿੱਚ ਅੰਗਰੇਜ਼ੀ ਸਾਮਰਾਜ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਜਨ-ਸੰਪਰਕ ਦੇ ਰੂਪ ਵਿੱਚ ਅਤੇ ਸੰਗਠਨਾਤਮਕ ਰੂਪ ਵਿੱਚ ਕੀਤੇ ਜਾ ਰਹੇ ਪ੍ਰਚਾਰ ਦਾ ਕੋਈ ਖਾਸ ਜ਼ਿਕਰ ਨਹੀਂ ਆਉਂਦਾ। ਲੇਕਿਨ ਵਾਸਤਵਿਕਤਾ ਇਹ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਉਂਦੇ ਚੇਤ (ਮਾਰਚ 1872 ਈ.) ਨੂੰ ਬ੍ਰਿਟਿਸ਼ ਸਾਮਰਾਜ ਵਿਰੁੱਧ ਇੱਕ ਤਕੜੀ ਬਗ਼ਾਵਤ ਖੜ੍ਹੀ ਕਰ ਦੇਣ ਦਾ ਪ੍ਰੋਗਰਾਮ ਉਲੀਕਿਆ ਹੋਇਆ ਸੀ, ਜਿਸ ਦਾ ਚਰਮ ਰੂਪ ਇਹਨਾਂ ਦਿਨਾਂ (ਅਗਸਤ-ਸਤੰਬਰ,1871) ਵਿੱਚ ਅਖ਼ਬਾਰਾਂ ਰਾਹੀਂ ਕੁਝ ਹੱਦ ਤੱਕ ਦੇਖਣ ਨੂੰ ਆਇਆ।

ਇਹਨਾਂ ਦਿਨਾਂ ਵਿੱਚ ਕੂਕਿਆਂ ਵੱਲੋਂ ਬੁੱਚੜਾਂ ਵਿਰੁੱਧ ਕਾਰਵਾਈ ਕਰਨ ਅਤੇ ਸਿੱਟੇ ਵਜੋਂ ਫਾਂਸੀਆਂ 'ਤੇ ਚੜ੍ਹਨ ਬਾਰੇ ਅਖ਼ਬਾਰਾਂ ਵਿੱਚ ਸੰਖੇਪ ਅਤੇ ਸਰਸਰੀ ਤੌਰ ਤੇ ਜ਼ਿਕਰ ਕੀਤਾ ਮਿਲਦਾ ਹੈ। ਲੇਕਿਨ ਜਦੋਂ 'ਸਮਾਲ ਕੋਰਟ, ਲਾਹੌਰ' ਦੇ ਜੱਜ ਜਾਇਸੀ ਰਾਮ ਉੱਤੇ ਇੱਕ ਕੂਕੇ ਵੱਲੋਂ ਹਮਲਾ ਹੁੰਦਾ ਹੈ ਅਤੇ ਅਗਲੇ ਦਿਨ ਇੱਕ ਫ਼ਕੀਰ ਵਲੋਂ ਅਸਿਸਟੈਂਟ ਕਮਿਸ਼ਨਰ ਅੰਗਰੇਜ਼ ਤੇ ਹਮਲਾ ਹੁੰਦਾ ਹੈ, ਤਾਂ ਸਰਕਾਰ ਦਾ ਸਬਰ ਟੁੱਟ ਜਾਂਦਾ ਹੈ। ਅਨੇਕਾਂ ਤੱਥ ਪ੍ਰਗਟ ਹੁੰਦੇ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਅੰਗਰੇਜ਼ੀ ਸਾਮਰਾਜ ਵਿਰੁੱਧ ਵੱਡੀ ਜੱਦੋ-ਜਹਿਦ ਚੱਲ ਰਹੀ ਸੀ। ਥੋੜ੍ਹੇ ਦਿਨਾਂ ਬਾਅਦ ਹੀ ਇੱਕ ਵੱਡੀ ਹਸਤੀ ਕਲਕੱਤੇ ਦੇ ਚੀਫ਼-ਜਸਟਿਸ ਨਾਰਮਨ ਦਾ ਵੀ ਕਤਲ਼ ਹੋ ਜਾਂਦਾ ਹੈ। ਅੰਗਰੇਜ਼ਾਂ ਦਾ ਭੈਅ ਪ੍ਰਗਟ ਰੂਪ ਵਿੱਚ ਸਾਹਮਣੇ ਆ ਜਾਂਦਾ ਹੈ- ਸਰਕਾਰੀ ਪੱਤਰਾਂ ਰਾਹੀਂ ਅਤੇ ਅਖ਼ਬਾਰਾਂ ਰਾਹੀਂ। ਇਹ ਭੈਅ ਵਾਲੀਆਂ ਗੱਲਾਂ ਰੋਚਕ ਵੀ ਹੈਨ ਅਤੇ ਵਿਸ਼ੇਸ਼ ਧਿਆਨ ਦੇ ਕੇ ਵਿਸ਼ਲੇਸ਼ਣ ਕਰਨ ਵਾਲੀਆਂ ਵੀ ਹਨ।

ਅੰਗਰੇਜ਼ਾਂ ਵੱਲੋਂ ਭੈਅ ਵਾਲੇ ਤੌਖ਼ਲੇ ਪ੍ਰਗਟ ਕਰਨ ਤੋਂ ਪਹਿਲਾਂ ਮੈਂ ਹੈਡਿੰਗਾਂ ਦੇ ਤੌਰ ਤੇ ਉਹਨਾਂ ਪ੍ਰਮੁੱਖ ਘਟਨਾਵਾਂ ਦਾ ਇੱਕ ਵਾਰੀ ਇਕੱਠਿਆਂ ਜ਼ਿਕਰ ਕਰਨਾ ਠੀਕ ਸਮਝਦਾ ਹਾਂ ਜੋ ਮਾਰਚ 1871 ਤੋਂ ਬਾਅਦ ਵਾਪਰੀਆਂ ਸਨ ਇਨ੍ਹਾਂ ਨੂੰ ਧਿਆਨ ਵਿੱਚ ਰੱਖ ਕੇ ਜਦੋਂ ਇਹ ਲੇਖ ਪੜ੍ਹਿਆ ਤੇ ਵਿਚਾਰਿਆ ਜਾਵੇਗਾ ਤਾਂ ਜ਼ਿਆਦਾ ਚੰਗੀ ਤਰ੍ਹਾਂ ਸਮਝ ਆ ਸਕੇਗਾ।

**ਘਟਨਾਵਾਂ**

1. ਇਨ੍ਹਾਂ ਦਿਨਾਂ ਵਿੱਚ ਨਿਪਾਲ ਨਾਲ ਨੇੜੇ ਦੇ ਸੰਬੰਧ ਕਾਇਮ ਕਰਨ ਲਈ ਸੂਬਾ ਕਾਹਨ ਸਿੰਘ ਅਤੇ ਉਹਨਾਂ ਦੇ ਸਾਥੀ ਨਿਪਾਲ ਮਹਾਰਾਜਾ ਪਾਸ ਗਏ ਸਨ। 'ਮਿਸ਼ਨ' ਦਾ ਮਨੋਰਥ ਗੁਪਤ ਸੀ।

2. 14 ਜੂਨ 1871 ਨੂੰ ਅੰਮ੍ਰਿਤਸਰ ਦੇ ਬੁੱਚੜਾਂ 'ਤੇ ਹਮਲਾ ਹੋਇਆ, ਜਿਸ ਵਿੱਚ ਕੂਕੇ ਸਿੰਘ ਆਪ ਹਾਜ਼ਰ ਹੋ ਇਕਬਾਲੀ ਹੋਏ।

3. 5 ਜੁਲਾਈ 1871- ਬਾਗਾਂਵਾਲੇ ਦੀ ਘਟਨਾ ਵਾਪਰੀ। ਸਿੱਟੇ ਵਜੋਂ ਮੋਰਿੰਡੇ ਦੇ ਨੇੜੇ ਇੱਕ ਚੌਕੀਦਾਰ ਕੂਕਿਆਂ ਹੱਥੋਂ ਮਾਰਿਆ ਗਿਆ।

4. 15 ਜੁਲਾਈ 1871- ਰਾਏਕੋਟ ਵਿਖੇ ਬੁਚੜਖਾਨੇ 'ਤੇ ਕੂਕਿਆਂ ਵੱਲੋਂ ਹਮਲਾ ਕੀਤਾ ਗਿਆ।

5. 5 ਅਗਸਤ 1871- ਤਿੰਨ ਕੂਕੇ ਸਿੰਘ, ਜੋ ਰਾਏਕੋਟ ਕੇਸ ਨਾਲ ਸੰਬੰਧਤ ਸਨ, ਫਾਂਸੀ ਦੇ ਦਿੱਤੇ ਗਏ।

6. 30 ਅਗਸਤ 1871- ਬਿਸ਼ਨ ਸਿੰਘ ਕੂਕੇ ਨੇ ਸਮਾਲ ਕੋਰਟ ਲਾਹੌਰ ਦੇ ਜੱਜ ਜਾਇਸੀ ਰਾਮ 'ਤੇ ਹਮਲਾ ਕੀਤਾ।

ਲ਼ਗਪਗ 10 ਸਤੰਬਰ ਨੂੰ ਲਾਹੌਰ ਵਿਖੇ ਤਕੜੀ ਫ਼ੌਜੀ ਚੌਕਸੀ ਨਾਲ ਬਿਸ਼ਨ ਸਿੰਘ ਸੁਨਿਆਰੇ ਨੂੰ ਫ਼ਾਸੀ ਦੇ ਦਿਤੀ ਜਾਂਦੀ ਹੈ

7. 15 ਸਤੰਬਰ 1871- ਅੰਮ੍ਰਿਤਸਰ ਵਿਖੇ ਕੂਕਿਆਂ ਨੂੰ ਫ਼ਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ।

8. 20 ਸਤੰਬਰ 1871- ਇੱਕ ਪੰਜਾਬੀ ਮੁਸਲਮਾਨ ਅਬਦੁੱਲਾ ਨੇ ਕਲਕੱਤੇ ਦੇ ਚੀਫ਼-

ਜਸਟਿਸ ਨਾਰਮਨ 'ਤੇ ਹਮਲਾ ਕਰਕੇ ਉਸਨੂੰ ਮਾਰ ਦਿੱਤਾ।

ਅੰਗਰੇਜੀ ਸਾਮਰਾਜ ਵਿਰੁੱਧ ਚਲਾਏ ਜਾ ਰਹੇ ਸਤਿਗੁਰੂ ਰਾਮ ਸਿੰਘ ਜੀ ਦੇ ਅੰਦੋਲਨ ਦਾ ਇਹ ਸਮਾਂ ਇੱਕ ਮਹੱਤਵਪੂਰਨ ਪੜਾਅ ਵਾਲਾ ਸੀ। 1868 ਈ. ਤੋਂ ਸਤਿਗੁਰੂ ਜੀ ਦੇ ਪ੍ਰਚਾਰਕ ਪੰਜਾਬ ਭਰ ਵਿੱਚ ਫਿਰ ਫਿਰ ਕੇ ਪ੍ਰਚਾਰ ਕਰ ਰਹੇ ਸਨ ਕਿ ਕੋਈ ਵੀ ਨਾਮਧਾਰੀ ਨਵੇਂ ਮਕਾਨ ਨਾ ਬਣਾਵੇ, ਕੋਈ ਉਸਾਰੀ ਨਾ ਆਰੰਭੇ, ਜ਼ਮੀਨਾਂ ਨਾ ਖ਼ਰੀਦੇ ਸਗੋਂ ਨਕਦ ਮਾਇਆ ਕੋਲ ਰੱਖਣ, ਛੇਤੀ ਹੀ ਇਸ ਦੀ ਲੋੜ ਪਵੇਗੀ। ਬੀਬੀਆਂ ਲਈ ਵੀ ਹੁਕਮ ਸੀ ਕਿ ਉਹ ਪੂਰਨ ਮਰਯਾਦਾ ਵਿੱਚ ਰਹਿ ਕੇ ਤਿਆਰ ਹੋਣ, ਉਹਨਾਂ ਦੀ ਵੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸੇਦਾਰੀ ਪਵੇਗੀ। ਇਹਨਾਂ ਗੱਲਾਂ ਦਾ ਕੂਕਿਆਂ ਵਿੱਚ ਬੜਾ ਭਾਰੀ ਅਸਰ ਹੋਇਆ ਸੀ। ਨਵੀਆਂ ਉਸਾਰੀਆਂ ਤਾਂ ਕਿਸੇ ਕੀ ਕਰਨੀਆਂ ਸਨ, ਸਗੋਂ ਸਤਿਗੁਰੂ ਜੀ ਦੇ ਅਨੇਕਾਂ ਪਿਆਰਿਆਂ ਨੇ ਜ਼ਮੀਨਾਂ ਵੇਚ ਦਿੱਤੀਆਂ, ਘਰ ਛੱਡ ਦਿੱਤੇ ਅਤੇ ਨਕਦ ਮਾਇਆ ਇਕੱਠੀ ਕਰਨੀ ਸ਼ੁਰੂ ਕਰ ਦਿੱਤੀ ਸੀ। ਜਦੋਂ ਦੂਸਰੇ ਲੋਕ ਪੁੱਛਦੇ ਸਨ ਕਿ ਤੁਸੀਂ ਜ਼ਮੀਨਾਂ ਵੇਚ ਕੇ ਕੀ ਕਰੋਗੇ ਤਾਂ ਅੱਗੋਂ ਕੂਕੇ ਹੱਸ ਕੇ ਕਹਿੰਦੇ ਸਨ ਕਿ 'ਛੇਤੀ ਹੀ ਸਾਡਾ ਰਾਜ ਆ ਜਾਣਾ ਹੈ। ਇਹ ਸਾਰੀਆਂ ਜ਼ਮੀਨਾਂ ਫੇਰ ਸਾਡੀਆਂ ਹੀ ਹੋ ਜਾਣੀਆਂ ਹਨ।' ਕੂਕੇ ਸਿੰਘ ਉਹਨਾਂ ਨੂੰ ਵੀ ਇਹੀ ਸਲਾਹ ਦਿੰਦੇ ਸਨ ਕਿ ਤੁਸੀਂ ਵੀ ਸਾਡੇ ਨਾਲ ਰਲੋ। ਐਸਾ ਜੋਸ਼ ਸੀ ਕਿ 1869 ਦੇ ਸ਼ੁਰੂ ਵਿੱਚ ਥਰਾਜਵਾਲੇ ਕਾਫ਼ੀ ਕੂਕੇ ਸਿੰਘ ਇਕੱਠੇ ਹੋ ਕੇ ਅੰਗਰੇਜ਼ੀ ਸਾਮਰਾਜ ਵਿਰੁੱਧ ਨਾਅਰੇ ਲਗਾਉਂਦੇ, ਚੋਖੀ ਮਾਇਆ ਲੈ ਕੇ ਸ੍ਰੀ ਭੈਣੀ ਸਾਹਿਬ ਨੂੰ ਤੁਰ ਪਏ ਸਨ। ਸਰਕਾਰ ਨੂੰ ਪਤਾ ਲੱਗ ਜਾਣ 'ਤੇ ਤੁਰੰਤ ਕਾਰਵਾਈ ਕੀਤੀ ਗਈ ਅਤੇ ਕਈਆਂ ਨੂੰ ਕੈਦ ਅਤੇ ਜੁਰਮਾਨੇ ਹੋਏ। ਸਤਿਗੁਰੂ ਰਾਮ ਸਿੰਘ ਜੀ ਨੇ ਵਿਸ਼ੇਸ਼ ਤੌਰ ਤੇ ਸੂਬੇ ਭੇਜ ਕੇ ਸਿੰਘਾਂ ਨੂੰ ਜਾਪਤੇ ਵਿੱਚ ਰਹਿਣ ਦੀ ਹਿਦਾਇਤ ਦਿੱਤੀ ਸੀ।

ਐਸੇ ਹੀ ਵਾਤਾਵਰਨ ਦਾ ਪ੍ਰਭਾਵ ਇਨ੍ਹਾਂ ਦਿਨਾਂ ਵਿੱਚ ਵੀ ਦਿੱਸ ਰਿਹਾ ਸੀ, ਜਿਨ੍ਹਾਂ ਬਾਰੇ ਅਸੀਂ ਵਿਚਾਰ ਕਰ ਰਹੇ ਹਾਂ। ਸਰਕਾਰੀ ਹਲਕਿਆਂ ਵਿੱਚ ਹਲਚਲ ਤਾਂ ਹੈ ਹੀ ਸੀ, ਆਮ ਸਮਾਜ ਵਿੱਚ ਵੀ ਘਬਰਾਹਟ ਸੀ ਅਤੇ ਇਸ ਕਰਕੇ ਹੀ ਸਰਕਾਰੀ ਹਲਕਿਆਂ ਤੋਂ ਲੈ ਕੇ ਆਮ ਲੋਕਾਂ ਤੀਕ ਤਰ੍ਹਾਂ-ਤਰ੍ਹਾਂ ਦੀਆਂ ਖ਼ਬਰਾਂ ਅਤੇ ਅਫ਼ਵਾਹਾਂ ਸੁਣਨ ਨੂੰ ਮਿਲ ਰਹੀਆਂ ਸਨ। ਇੱਕ ਖ਼ਬਰ ਵਿੱਚ ਕਿਹਾ ਗਿਆ ਸੀ ਕਿ 'ਕੂਕਾ ਅੰਦੋਲਨ' ਤਾਂ ਇੱਕ ਹਿੱਸਾ ਭਰ ਹੀ ਸੀ, ਜੋ ਸਿੰਘਾਂ ਦੇ ਕਾਹਲੀ ਕਰਕੇ ਸਾਹਮਣੇ ਆ ਗਿਆ। ਇੱਕ ਥਾਂ ਤੇ ਲਿਖਿਆ ਸੀ ਕਿ ਕੂਕਿਆਂ ਵੱਲੋਂ ਕਿਸੇ ਵਿਦਰੋਹ ਦੀ ਘਟਨਾ ਬਾਰੇ ਬੇਵਿਸ਼ਵਾਸੀ ਕਰਨੀ ਮੂਰਖ਼ਤਾ ਹੋਵੇਗੀ। ਸਿੱਖ ਅਤੇ ਮੁਸਲਮਾਨਾਂ ਦੇ ਅੰਗਰੇਜ਼ਾਂ ਵਿਰੁੱਧ ਇਕੱਠਿਆਂ ਹੋ ਕੇ ਕਾਰਵਾਈ ਕਰਨ ਅਤੇ ਇਨ੍ਹਾਂ ਕੰਮਾਂ ਵਿੱਚ ਰੂਸ ਦੇ ਸਹਿਯੋਗ ਬਾਰੇ ਵੀ ਖ਼ਬਰਾਂ ਛਪੀਆਂ ਸਨ।

ਇਨ੍ਹਾਂ ਦਿਨਾਂ ਦਾ ਵਾਤਾਵਰਨ ਲਗਪਗ ਵੈਸਾ ਹੀ ਹੁੰਦਾ ਜਾਪਦਾ ਸੀ, ਜਿਸ ਤਰ੍ਹਾਂ ਦਾ 1857 ਈ. ਦੇ ਗ਼ਦਰ ਸਮੇਂ ਸੀ। ਅਫ਼ਵਾਹਾਂ ਉਦੋਂ ਵੀ ਲਗਾਤਾਰ ਚੱਲ ਰਹੀਆਂ ਸਨ ਤੇ ਇਨ੍ਹਾਂ ਦਿਨਾਂ ਵਿੱਚ ਵੀ ਜ਼ੋਰਾਂ ਤੇ ਸਨ। ਗਸ਼ਤੀ ਚਿੱਠੀਆਂ ਵਿੱਚ ਸਿੱਖ ਅਤੇ ਮੁਸਲਮਾਨਾਂ ਨੂੰ ਇਕੱਠਿਆਂ ਕਰਨ ਤੇ ਇਨ੍ਹਾਂ ਵਿਚਕਾਰ ਤਾਲਮੇਲ ਪੈਦਾ ਕਰਨ ਦੇ ਇਸ਼ਤਿਹਾਰ ਵੀ ਵੰਡੇ ਗਏ ਸਨ। ਰੋਟੀਆਂ ਵਿੱਚ ਜ਼ਹਿਰ ਦੇਣ, ਰੇਲ-ਲਾਈਨਾਂ ਤੋੜਨ ਅਤੇ ਅੰਗਰੇਜ਼ ਅਫ਼ਸਰਾਂ

'ਤੇ ਹਮਲਿਆਂ ਦੀਆਂ ਖ਼ਬਰਾਂ ਵੀ ਉੱਡੀਆਂ। ਹੋਰ ਬਹੁਤੇ ਵਿਸਥਾਰ ਵਿੱਚ ਨਾ ਜਾਂਦਾ ਹੋਇਆ ਮੈਂ ਉਪਰੋਕਤ ਆਸ਼ੇ ਦੀਆਂ ਖ਼ਬਰਾਂ ਸੰਖੇਪ ਰੂਪ ਵਿੱਚ ਪੇਸ਼ ਕਰਦਾ ਹਾਂ, ਤਾਂ ਜੁ ਪਾਠਕ ਆਪ ਹੀ ਇਨ੍ਹਾਂ ਦਾ ਵਿਸ਼ਲੇਸ਼ਣ ਕਰ ਲੈਣ।

--29 ਅਗਸਤ, 1871 ਦੀ ਅਖ਼ਬਾਰ Indian Public Opinion & Punjab Times (Lahore) (ਇਸ ਦਿਨ ਤੱਕ ਜੱਜ ਦਾ ਕਤਲ ਨਹੀਂ ਸੀ ਹੋਇਆ) ਲਿਖਦੀ ਹੈ-

"There is every reason to believe that the movement which resulted in the recent Kooka outrages was much more widespread than appeared on the surface. At all points of the investigation, traces of a conspiracy crop up which seems to have come to a premature denouement." (Page 1919)

--1 ਸਤੰਬਰ, 1871- " We don't believe in any general plot, but with recent instances before us it would be foolish to disbelieve in the possibility of any fanatical outbreak of the riot......." (Page - 1948)

--19 ਸਤੰਬਰ, 1871- "It should not be forgetten by those who consider that sect so very harmless that their rallying cry is

'Khalsa ji ka raj hosi
Aki rahe na koi ' -- meaning:--

"The government will belong to the Kukas and no opponent will remain."

--1 ਸਤੰਬਰ, 1871- "There are many, however who consider that these outrages are only the first small eruptions of a poison in the blood, bubbles on the surface of a lake lava. The coincidences have been at least extraordinary enough to demand attention and quite sufficient to justify us in publishing a specimen of certain anonymous letters which we have been referred to in our own and other columns." (Page 1948)

ਉਪਰੋਕਤ ਪੈਰ੍ਹੇ ਦੇ ਅਖ਼ੀਰ ਵਿੱਚ ਗੁੰਮਨਾਮ ਚਿੱਠੀਆਂ ਦਾ ਜ਼ਿਕਰ ਆਇਆ ਹੈ। ਇਸੇ ਦਿਨ ਦੀ ਅਖ਼ਬਾਰ ਵਿੱਚ 19 ਅਗਸਤ 1871 ਦੀ ਲਾਹੌਰ ਤੋਂ ਜਾਰੀ ਗੁੰਮਨਾਮ ਚਿੱਠੀ ਵਿੱਚ ਲਿਖਿਆ ਹੈ-

"The natives will rise, kill the sahibs, before many nights. All Sikhs and Mussalmans are now Bhais for this work. They meet many nights together with Amritsar men in city. They say we will poison, then kill and burn houses at night."

--ਅੱਗੇ ਲਿਖਿਆ ਹੈ ਕਿ ਲੋਪੋਕੇ ਕਈ ਸੌ ਲੋਗ ਇਕੱਠੇ ਹੋਏ ਸਨ, ਜਿਨ੍ਹਾਂ ਦਾ ਮਕਸਦ ਇਕੱਠੇ ਹੋ ਕੇ ਅੰਮ੍ਰਿਤਸਰ 'ਤੇ ਹਮਲਾ ਕਰਕੇ ਕਈਆਂ ਨੂੰ ਖ਼ਤਮ ਕਰ ਦੇਣਾ ਸੀ ਜਿਹੜੇ ਵੀ ਉਨ੍ਹਾਂ ਦੇ ਰਸਤੇ ਵਿੱਚ ਆਉਂਦੇ। ਲਿਖਣ ਵਾਲੇ ਦਾ ਇਸ਼ਾਰਾ 'ਅੰਮ੍ਰਿਤਸਰ ਬੁੱਚੜ-ਬੱਧ ਕੇਸ' ਵਿੱਚ ਸ਼ਾਮਲ ਕੂਕਿਆਂ ਬਾਰੇ ਸੀ ਅਤੇ ਉਪਰੋਕਤ ਮੀਟਿੰਗਾਂ ਬੁੱਚੜਾਂ ਦੇ ਬੱਧ ਤੋਂ ਪਹਿਲਾਂ ਦੀਆਂ ਸਨ।

--19 ਸਿਤੰਬਰ, 1871 ਦੇ ਅਖ਼ਬਾਰ ਵਿੱਚ ਲਿਖਿਆ ਸੀ ਕਿ (ਸਤਿਗੁਰੂ) ਰਾਮ ਸਿੰਘ ਜੀ ਨੇ ਚਾਰ ਸੂਬੇ ਪੰਜਾਬ ਦੇ ਅਲੱਗ ਅਲੱਗ ਹਿੱਸਿਆਂ ਵਿੱਚ ਲੋਕਾਂ ਨੂੰ ਆਪਣੇ ਪ੍ਰਭਾਵ ਵਿੱਚ ਲਿਆਉਣ ਲਈ ਭੇਜੇ ਹੋਏ ਹਨ, ਜਿਨ੍ਹਾਂ ਨੂੰ ਕਾਫ਼ੀ ਸਫ਼ਲਤਾ ਮਿਲ ਰਹੀ ਹੈ। ਅੱਗੇ ਵਿਚਾਰ ਦਰਜ ਹੈ-

"They are devotedly attached to their leader Ram Singh and as they possess an organization which could be very perniciously used to further political ends, it is well that all their proceedings should be scrutinized by Government."

8 ਸਿਤੰਬਰ, 1871- ਬਿਸ਼ਨ ਸਿੰਘ ਕੂਕੇ ਨੂੰ ਲਾਹੌਰ ਫ਼ਾਂਸੀ ਹੋਣ ਦੀ ਉਮੀਦ ਵਿੱਚ ਕੂਕੇ ਹਰ ਰਾਤ ਇਕੱਠੇ ਹੋ ਮੀਟਿੰਗ ਕਰਦੇ। 8 ਸਿਤੰਬਰ ਦੀ ਖ਼ਬਰ ਹੈ-

"He heard band of natives singing near his house during the previous night that the English rule was over and they were prepared to shed their blood like water for their faith." (Page 2004)

ਕੁਝ ਹੋਰ ਖ਼ਬਰਾਂ ਅਤੇ ਅਫ਼ਵਾਹਾਂ ਜੋ ਆਮ ਜਨਤਾ ਵਿੱਚ ਫੈਲ ਰਹੀਆਂ ਸਨ-

1 September 1871 - "These facts could not fail to connect themselves in men's minds with the remours of a secret Sikh and Mussulman combination, intended bread poisoning and plunder and burning or plotting in Lahore and Amritsar, and in Jallunder and Peshawar, of secret meetings in small villages of Kooka schemes......."

The Government and all heads of departments were at the hills, the railway had broken down, the regiments at Meean Meer were under-officered, the very volunteers had sent their arms to the store. (Page- 1949)

ਉਪਰ- ਰੋਟੀ ਵਿੱਚ ਜ਼ਹਿਰ ਦੇਣ ਬਾਰੇ ਜ਼ਿਕਰ ਆਇਆ ਸੀ।

"For God, Sir, you will not speak or I shall be the one killed. Burra admi committee Afghanic, Sahib has given rupees, poison with rotiwala Jallundar nanie wala, Suddar Bazar. Please sahib you put this in fire when read it." (P- 1948)

ਉਪਰੋਕਤ ਗੁਪਤ-ਇਸ਼ਤਿਹਾਰ ਵਿੱਚ ਕੁਝ ਗੁਪਤ ਸੰਕੇਤਕ ਭਾਸ਼ਾ ਵੀ ਨਜ਼ਰ ਆਉਂਦੀ ਹੈ।

26 ਸਿਤੰਬਰ, 1871- ਇਸ ਦਿਨ ਦੀ ਅਖ਼ਬਾਰ ਵਿੱਚ ਇੱਕ ਰੌਚਕ ਡਿਸਪੈਚ ਛਪੀ ਹੋਈ ਹੈ, ਜਿਸ ਤੋਂ ਪ੍ਰਸ਼ਾਸਨ ਦੀ ਘਬਰਾਹਟ ਸਪਸ਼ਟ ਨਜ਼ਰੀ ਪੈਂਦੀ ਹੈ-

"Latest news is that Major......., Deputy Commissioner of .......has been most brutally massacred, cause not known, but the report is true..... A few Kookas attacked the house of Mr...... last night, were repulsed, and now a guard has been allowed him. This morning (the 7th) a Kooka was taken upto the Magistrate for running about the city and crying out- "We will now take possession of India." Colonel.... Of the police is making every preparation. .......Every native, almost of both casts , that can read English are now seen everywhere with newspapers...... I might as well mention here that letter received from Hindustan declares that the people seem to know something of the Kooka plot, but have not yet decided what side to take- of course we know, and what will be Kukas." (P- 2143)

ਇਸ ਤੋਂ ਥੋੜ੍ਹਾ ਅੱਗੇ ਚੱਲ ਕੇ ਅਖ਼ਬਾਰ ਇੱਕ ਹੋਰ Latest News ਦਿੰਦਾ ਲਿਖਦਾ ਹੈ-

"The next day the latest News is...... "Two missionaries cut down at Ludhiana. Ram Singh, Chief of Kukas is in custody"

ਉਪਰੋਕਤ ਖ਼ਬਰਾਂ ਤੋਂ ਇਲਾਵਾ ਹੋਰ ਵੀ ਵਿਸਥਾਰ ਵਾਲੀਆਂ ਖ਼ਬਰਾਂ ਹਨ, ਜਿਨ੍ਹਾਂ ਵਿੱਚੋਂ ਸਰਕਾਰ ਦੀ ਹਫੜਾ ਦਫੜੀ, ਲਾਚਾਰੀ ਅਤੇ ਪਰੇਸ਼ਾਨੀ ਝਲਕਦੀ ਹੈ। ਅਸਗਤ-ਸਤੰਬਰ 1871 ਦੇ ਦਿਨਾਂ ਵਿੱਚ ਵਾਸਤਵ ਵਿੱਚ ਲੋਕਾਂ ਅੰਦਰ ਕਾਫ਼ੀ ਉਤੇਜਨਾ ਉੱਠ ਰਹੀ ਸੀ ਅਤੇ ਉਹ ਫ਼ਰੰਗੀਆਂ ਦੇ ਰਾਜ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਸਨ। ਕੂਕਿਆਂ ਦਾ ਮੁਸਲਮਾਨਾਂ ਨਾਲ ਤਾਂ ਤਾਲਮੇਲ ਬਣਿਆ ਹੀ ਹੋਇਆ ਸੀ, ਰੂਸ ਵੀ ਅੰਗਰੇਜ਼ਾਂ ਤੋਂ ਆਪਣੀ ਯੂਰੋਪ ਵਿੱਚ ਆਈ ਨਾਮੋਸ਼ੀ ਕਰਕੇ ਬਦਲਾ ਲੈਣਾ ਚਾਹੁੰਦਾ ਸੀ ਅਤੇ ਕੂਕਿਆਂ ਦੀ ਮਦਦ ਲਈ ਤਿਆਰ ਸੀ। ਅੰਗਰੇਜ਼ ਇਹ ਸਭ ਜਾਣਦੇ ਸਨ। 28 ਸਤੰਬਰ ਦੀ ਖ਼ਬਰ ਵਿੱਚ ਲਿਖਿਆ ਮਿਲਦਾ ਹੈ-

"Now on the other hand, the Russians that are thinking of marching into India and for all we know, it may be Russians that are encouraging the Kukas to quarrel with us and engaged, they may quietly take possession of our rights."

ਏਨੇ ਕੁ ਪ੍ਰਮਾਣ ਕਾਫ਼ੀ ਹਨ, ਜਿਨ੍ਹਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ

"ਕੂਕਾ ਅੰਦੋਲਨ" ਦੇ ਪ੍ਰਭਾਵ ਦੀ ਗਹਿਰਾਈ ਅਤੇ ਪੰਜਾਬ ਸਰਕਾਰ ਦੀ ਪਰੇਸ਼ਾਨੀ ਅਤੇ ਭੈਅ ਪ੍ਰਤੱਖ ਹੋ ਜਾਂਦਾ ਹੈ। ਸਤਿਗੁਰੂ ਜੀ ਨੇ ਅੰਗਰੇਜ਼ੀ ਸਾਮਰਾਜ ਨੂੰ ਉਖਾੜ ਦੇਣ ਲਈ ਜੋ ਯੋਜਨਾ ਬਣਾਈ ਸੀ, ਉਸ ਲਈ ਸਾਰੇ ਕੂਕਾ ਸਮਾਜ ਵਿੱਚ ਉਤਸ਼ਾਹ ਤਾਂ ਹੈ ਹੀ ਸੀ, ਦੂਸਰੇ ਫ਼ਿਰਕੇ ਦੇ ਲੋਕਾਂ ਅਤੇ ਬਦੇਸ਼ਾਂ ਨਾਲ ਤਾਲਮੇਲ ਵੀ ਬਣਿਆ ਹੋਇਆ ਸੀ। ਇਸੇ ਕਰਕੇ ਪੰਜਾਬ ਸਰਕਾਰ ਕੂਕਿਆਂ ਤੋਂ ਲਗਾਤਾਰ ਭੈ-ਭੀਤ ਹੋਈ ਹੋਈ ਸੀ।

ਸਰਦਾਰ ਅਤਰ ਸਿੰਘ ਭਦੌੜ ਨੇ ਲਗਪਗ ਇਨ੍ਹਾਂ ਦਿਨਾਂ ਵਿੱਚ ਹੀ ਪੰਜਾਬ ਸਰਕਾਰ ਨੂੰ ਖ਼ਬਰਾਂ ਦਿੱਤੀਆਂ ਸਨ ਕਿ ਉਹਨਾਂ (ਅੰਗਰੇਜ਼ਾਂ) ਦੀ ਸਰਕਾਰ ਦੇ ਵਿਰੁੱਧ ਛੇਤੀ ਹੀ ਤਕੜੀ ਬਗ਼ਾਵਤ ਕੂਕਿਆਂ ਵੱਲੋਂ ਹੋਣ ਵਾਲੀ ਹੈ। ਇਸ ਲਈ ਪੰਜਾਬ ਸਰਕਾਰ ਨੇ ਗੁਪਤ-ਰੂਪ ਵਿੱਚ ਸਤਿਗੁਰੂ ਰਾਮ ਸਿੰਘ ਜੀ 'ਤੇ ਨਿਰਗਾਨੀ ਰੱਖਣੀ ਹੋਰ ਵੀ ਕਰੜੀ ਕਰ ਦਿੱਤੀ ਸੀ ਅਤੇ ਸੁਰੱਖਿਆ ਪ੍ਰਬੰਧ ਤਕੜੇ ਕਰਨੇ ਸ਼ੁਰੂ ਕਰ ਦਿੱਤੇ ਸਨ ਕਿਉਂਕਿ ਇਹਨਾਂ ਸਮਿਆਂ ਵਿੱਚ ਵੱਡੀ ਗਿਣਤੀ ਵਿੱਚ ਸਿੱਖ ਰਿਆਸਤਾਂ ਅਤੇ ਪੰਜਾਬ ਦੀ ਪੁਲਿਸ ਵਿੱਚ ਕੂਕੇ ਭਰਤੀ ਹੋ ਗਏ ਹੋਏ ਸਨ ਤਾਂ ਜੋ ਮੌਕਾ ਪੈਣ 'ਤੇ ਹੋਰਨਾਂ ਸਾਥੀਆਂ ਨੂੰ ਲੈ ਕੇ ਬਗ਼ਾਵਤ ਕਰ ਦੇਣ। ਇਸ ਪੱਖੋਂ ਵੀ ਪੰਜਾਬ ਸਰਕਾਰ ਨੇ ਕਈ ਇਹਤਿਆਤੀ ਕਦਮ ਚੁੱਕੇ।

28 ਸਤੰਬਰ 1871 ਨੂੰ ਪੁਲਿਸ ਦੇ ਸਾਰੇ ਵੱਡੇ ਅਫ਼ਸਰਾਂ ਨੂੰ ਇੱਕ ਮੈਮੋਂ ਭੇਜਿਆ ਗਿਆ ਜਿਸ ਵਿੱਚ ਆਦੇਸ਼ ਸਨ-

"All the Kukas now in the Police Force, in districts where the sect is numerous such as Ludhiana, Amritsar, Sialkot, etc. will be transferred to non-Kuka districts such as Gurgaon, Jhang etc,

ਅਰਥਾਤ ਜਿਨ੍ਹਾਂ ਜ਼ਿਲ੍ਹਿਆ ਵਿੱਚ ਕੂਕਿਆਂ ਦੀ ਗਿਣਤੀ ਜ਼ਿਆਦਾ ਹੈ, ਉਨ੍ਹਾਂ ਜ਼ਿਲ੍ਹਿਆਂ ਵਿੱਚ ਜੋ ਵੀ ਕੂਕੇ ਪੁਲਿਸ ਵਿੱਚ ਹੈਨ, ਉਨ੍ਹਾਂ ਨੂੰ ਉਹਨਾਂ ਜ਼ਿਲ੍ਹਿਆਂ ਵਿੱਚ ਬਦਲ ਕੇ ਭੇਜ ਦਿੱਤਾ ਜਾਵੇ ਜਿੱਥੇ ਕੂਕੇ ਨਹੀਂ ਹਨ, ਜਿਵੇਂ ਕਿ ਗੁੜਗਾਵਾਂ, ਝੰਗ ਆਦਿ। ਉਪਰ ਦਿੱਤੇ ਗਏ ਤੱਥਾਂ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੇ ਬਦੇਸ਼ੀ ਹਕੂਮਤ ਦੀ ਨੀਂਦ ਹਰਾਮ ਕੀਤੀ ਹੋਈ ਸੀ ਅਤੇ ਉਹ ਭੈਅ ਦੇ ਵਾਤਾਵਰਨ ਵਿੱਚ ਆਪਣੀ ਸੁਰੱਖਿਆ ਨੂੰ ਮਜ਼ਬੂਤ ਕਰ ਰਹੀ ਸੀ।



# ਮਹੀਨਾ ਮ  ਾਰਚ ਦਾ

ਜਿਉਂ ਜਿਉਂ ਫ਼ਰਵਰੀ 1872 ਦਾ ਮਹੀਨਾ ਬੀਤਦਾ ਗਿਆ ਅਤੇ ਮਾਰਚ ਨੇੜੇ ਆਉਂਦਾ ਗਿਆ, ਅੰਗਰੇਜ਼ਾਂ ਦੀ ਪਰੇਸ਼ਾਨੀ ਅਤੇ ਚਿੰਤਾ ਵੱਧਦੀ ਜਾਣ ਲੱਗ ਪਈ। ਸਰਕਾਰੀ ਅਫ਼ਸਰਾਂ ਅਤੇ ਖ਼ੁਫ਼ੀਆ ਕੰਮ ਕਰਨ ਵਾਲੇ ਜਾਸੂਸਾਂ ਨੇ ਪੰਜਾਬ ਸਰਕਾਰ ਨੂੰ ਭਰੋਸੇਯੋਗ ਸੂਤਰਾਂ ਤੋਂ ਖ਼ਬਰ ਦਿੱਤੀ ਹੋਈ ਸੀ ਕਿ 'ਆਉਂਦੇ ਚੇਤ' ਅਰਥਾਤ ਮਾਰਚ/ਅਪ੍ਰੈਲ 1872 ਨੂੰ ਕਿਸੇ ਸਮੇਂ ਵੀ ਕੂਕਿਆਂ ਵੱਲੋਂ ਉਹਨਾਂ ਦੇ ਸਾਮਰਾਜ ਵਿਰੁੱਧ 'ਬਗ਼ਾਵਤ' ਹੋ ਸਕਦੀ ਹੈ। ਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਹੋਣ ਵਾਲੀ ਬਗ਼ਾਵਤ ਲਈ ਕੂਕੇ ਆਪਣੀਆਂ ਜਾਇਦਾਦਾਂ ਅਤੇ ਜ਼ਮੀਨਾਂ ਵੇਚ-ਵੱਟ ਕੇ ਨਗਦ ਮਾਇਆ ਆਪਣੇ ਗੁਰੂ ਪਾਸ ਜਮ੍ਹਾ ਕਰਵਾ ਰਹੇ ਹਨ। ਇਹੀ ਕਾਰਨ ਸੀ ਕਿ ਜਦੋਂ ਲਗਪਗ 150 ਕੂਕਿਆਂ ਨੇ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ ਤਾਂ ਮੌਕੇ ਤੇ ਤੁਰੰਤ ਪੁੱਜੇ ਲੁਧਿਆਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ਏਸ ਡਰ ਨਾਲ ਕਿ ਚਾਰੋਂ ਪਾਸਿਓਂ ਕੂਕੇ ਇਕੱਠੇ ਹੋ ਕੇ ਹੋਰ ਵੀ ਵੱਡੀ ਸਮੱਸਿਆ ਉਨ੍ਹਾਂ ਦੇ ਸਾਮਰਾਜ ਲਈ ਖੜ੍ਹੀ ਨਾ ਕਰ ਦੇਣ, ਉਸ ਨੇ ਸ਼ੇਰਪੁਰੇ ਤੋਂ ਲਿਆਂਦੇ ਗਏ ਨਿਹੱਥੇ ਅਤੇ ਜ਼ਖਮੀ ਕੂਕਿਆਂ ਨੂੰ ਕੋਟਲੇ ਪੁੱਜਦਿਆਂ ਸਾਰ ਹੀ ਤੋਪਾਂ ਨਾਲ ਉੜਾ ਦੇਣ ਦਾ ਹੁਕਮ ਦੇ ਦਿੱਤਾ ਤਾਂ ਕਿ ਬਗ਼ਾਵਤ ਦਾ ਵਿਚਾਰ ਰੱਖਣ ਵਾਲੇ ਲੋਕਾਂ ਉੱਤੇ ਦਹਿਸ਼ਤ ਪੈ ਸਕੇ। ਇਸ ਪ੍ਰਸੰਗ ਵਿੱਚ ਮੈਂ ਇਹ ਦੱਸ ਦੇਣਾ ਯੋਗ ਸਮਝਦਾ ਹਾਂ ਕਿ ਕਾਵਨ ਨੂੰ ਮੌਤ ਦੀ ਸਜ਼ਾ ਦੇਣ ਦਾ ਕਾਨੂੰਨੀ ਹੱਕ ਨਹੀਂ ਸੀ। ਮਲੇਰਕੋਟਲਾ ਅੰਗਰੇਜ਼ਾਂ ਦੇ ਰਾਜ ਦਾ ਹਿੱਸਾ ਨਹੀਂ ਸੀ ਅਤੇ ਉੱਥੇ ਅੰਗਰੇਜ਼ੀ ਕਾਨੂੰਨ ਵੀ ਲਾਗੂ ਨਹੀਂ ਸੀ ਹੋ ਸਕਦਾ। ਫੇਰ ਵੀ ਕਾਵਨ ਨੇ ਆਪਣੇ ਸੀਨੀਅਰ ਅਫ਼ਸਰ ਕਮਿਸ਼ਨਰ ਅੰਬਾਲਾ ਦੇ ਪੁੱਜਣ ਦਾ ਇੰਤਜ਼ਾਰ ਨਾ ਕਰਕੇ ਕੈਦੀਆਂ ਦੇ ਪਹੁੰਚਦਿਆਂ ਹੀ, ਉਨ੍ਹਾਂ ਚੋਂ 49 ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਬੜੀ ਹੀ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ।

17 ਜਨਵਰੀ 1872 ਸ਼ਾਮ ਪੈਂਦਿਆਂ ਪੈਦਿਆਂ 42 ਕੁ ਕੈਦੀ ਤੋਪਾਂ ਨਾਲ ਉਡਾਏ ਜਾ ਚੁੱਕੇ ਸਨ ਅਤੇ ਉਡਾਏ ਜਾਣ ਲਈ ਤਿਆਰ ਸਤਵਾਂ 'ਸੱਤ ਸਿੰਘਾਂ ਦਾ ਜਥਾ' ਤੋਪਾਂ ਸਾਹਮਣੇ ਖੜ੍ਹਾ ਸੀ। ਉਸ ਸਮੇਂ ਕਮਿਸ਼ਨਰ ਅੰਬਾਲਾ ਦਾ ਪੱਤਰ ਕਾਵਨ ਨੂੰ ਮਿਲਿਆ, ਜਿਸ ਵਿੱਚ ਕਮਿਸ਼ਨਰ ਫੋਰਸਿੱਥ ਨੇ ਲਿਖਿਆ ਸੀ ਕਿ ਉਸ ਦੇ ਪੁੱਜਣ ਤੱਕ ਕਿਸੇ ਵੀ ਕੈਦੀ ਨੂੰ ਮੌਤ ਦੀ ਸਜ਼ਾ ਨਾ ਦਿੱਤੀ ਜਾਵੇ, ਪਰ ਕਾਵਨ ਨੇ, ਡਰੇ ਹੋਏ ਡੀ. ਸੀ. ਕਾਵਨ ਨੇ, ਉਸ ਜਥੇ ਨੂੰ ਵੀ ਤੋਪਾਂ ਨਾਲ ਉਡਵਾ ਦਿੱਤਾ ਅਤੇ ਇੱਕ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕਰ

ਦਿੱਤਾ। ਇਸ ਭਿਆਨਕ ਅਤੇ ਨਾਜਾਇਜ਼ ਖ਼ੂਨੀ-ਕਾਂਡ ਦੀ ਸਫ਼ਾਈ ਦਿੰਦਿਆਂ ਹੋਇਆਂ ਕਾਵਨ ਨੇ 17 ਫਰਵਰੀ 1872 ਦੇ ਪੱਤਰ ਵਿੱਚ ਲਿਖਿਆ ਸੀ ਕਿ "ਉਸ ਨੂੰ 16 ਜਨਵਰੀ ਨੂੰ ਭਰੋਸੇਯੋਗ ਸੂਤਰਾਂ ਤੋਂ ਸੂਚਨਾ ਪੁੱਜੀ ਸੀ ਕਿ ਉਸ ਦਿਨ ਸਵੇਰੇ ਕੂਕਿਆਂ ਦੇ ਜਥੇ ਕੋਟਲੇ ਵੱਲ ਨੂੰ ਵਧਦੇ ਵੇਖੇ ਗਏ ਸਨ, ਅਤੇ ਦੇਸ਼-ਧ੍ਰੋਹੀਆਂ ਦਾ ਜਥਾ ਰੜ ਪਿੰਡ ਦੇ ਬਾਹਰ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਅਤੇ ਬਲਵਾ ਖ਼ਤਮ ਹੋ ਗਿਆ ਸੀ, ਕੇਵਲ ਕੁਝ ਸਮੇਂ ਲਈ, .......ਕੂਕਿਆਂ ਦੇ ਜਥੇ ਦਾ ਕੋਟਲੇ ਵੱਲ ਨੂੰ ਵਧਣਾ ਜਾਰੀ ਰਿਹਾ....... ਮੈਂ ਤੁਰੰਤ ਅਤੇ ਜ਼ਰੂਰੀ ਕਾਰਨ ਕਰਕੇ ਸਜ਼ਾ ਦੇਣ ਦਾ ਹੁਕਮ ਕੀਤਾ ਤਾਂ ਜੁ ਇਨ੍ਹਾਂ ਜਥਿਆਂ ਦੇ ਮਨਾਂ ਅੰਦਰ ਭੈ ਪੈਦਾ ਕਰਕੇ ਉਨ੍ਹਾਂ ਨੂੰ ਘਰੀਂ ਭੇਜਿਆ ਜਾਵੇ।"

ਇਸ ਤੋਂ ਪਹਿਲੇ ਪੈਰ੍ਹੇ ਵਿੱਚ ਕਾਵਨ ਨੇ ਜ਼ਿਕਰ ਕੀਤਾ ਸੀ ਕਿ ਇੱਕ ਖ਼ਤਰਨਾਕ ਬਗਾਵਤ ਹੋਣ ਦਾ ਅੰਦੇਸ਼ਾ ਸੀ ਅਤੇ "ਜੋ ਵੀ ਅਫ਼ਸਰ ਕੂਕਿਆਂ ਦੇ ਹਮਲੇ ਨਾਲ ਜੁੜਿਆ ਹੋਇਆ ਸੀ, ਜਾਣਦਾ ਸੀ ਕਿ ਕੂਕਿਆਂ ਵਿਚ ਯਕੀਨ ਬਣਿਆ ਹੋਇਆ ਸੀ ਕਿ ਛੇਤੀ ਹੀ ਉਨ੍ਹਾਂ ਦਾ ਰਾਜ ਹੋ ਜਾਣ ਵਾਲਾ ਹੈ।" ਇੱਕ ਹੋਰ ਥਾਂ 'ਤੇ ਕਾਵਨ ਨੇ ਸਪਸ਼ਟ ਤੌਰ ਤੇ ਆਪਣੇ ਅਫ਼ਸਰ ਨੂੰ ਲਿਖਿਆ ਕਿ "ਬਾਅਦ ਵਿੱਚ ਜੋ ਖ਼ਬਰਾਂ ਮਿਲੀਆਂ, ਮੇਰੇ ਇਸ ਵਿਚਾਰ ਦੀ ਪੁਸ਼ਟੀ ਕਰਦੀਆਂ ਸਨ ਕਿ ਇੱਕ ਖ਼ਤਰਨਾਕ ਬਗ਼ਾਵਤ ਹੋ ਜਾਣ ਦਾ ਇਰਾਦਾ ਬਣਿਆ ਹੋਇਆ ਸੀ। ਲੇਕਿਨ ਇਸ ਬਗ਼ਾਵਤ ਦੇ ਨੇਤਾਵਾਂ ਦੁਆਰਾ ਪੁਖ਼ਤਾ ਇੰਤਜ਼ਾਮ ਕੀਤੇ ਜਾਣ ਤੋਂ ਪਹਿਲਾਂ ਹੀ ਮਸਤਾਨਿਆਂ ਦੇ ਜਥੇ ਵੱਲੋਂ ਕਾਹਲੀ ਦੇ ਜਤਨਾਂ ਨੇ ਨਿਸਫ਼ਲ ਕਰ ਦਿੱਤੇ।"

ਉਪਰੋਕਤ ਗੱਲ ਵੀ ਠੀਕ ਸੀ। ਸਰਕਾਰ ਦੇ ਇੱਕ ਹੋਰ ਭਰੋਸੇਯੋਗ ਮੁਖ਼ਬਰ ਭਦੌੜ ਦੇ ਸਰਦਾਰ ਨੇ ਵੀ ਨਵੰਬਰ 1871 ਵਿੱਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਅਤੇ ਸਕੱਤਰ ਨੂੰ ਪੱਤਰ ਲਿਖ ਕੇ ਸੂਚਿਤ ਕਰ ਦਿੱਤਾ ਸੀ ਕਿ ਨੇੜੇ ਭਵਿੱਖ ਵਿੱਚ ਕੂਕਿਆਂ ਵੱਲੋਂ ਉਨ੍ਹਾਂ ਦੇ ਸਾਮਰਾਜ ਵਿਰੁੱਧ ਬਗ਼ਾਵਤ ਹੋਣ ਵਾਲੀ ਹੈ। ਇਸ ਲਈ ਆਪਣੇ ਹਿੰਦੁਸਤਾਨੀ ਸਾਮਰਾਜ ਨੂੰ ਬਚਾਈ ਰੱਖਣ ਲਈ ਮਲੇਰਕੋਟਲੇ ਦੀਆਂ ਘਟਨਾਵਾਂ ਦੇ ਮੌਕੇ ਦਾ ਲਾਭ ਲੈ ਕੇ ਪੰਜਾਬ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਤੁਰੰਤ ਪੰਜਾਬ ਤੋਂ ਬਾਹਰ ਇਲਾਹਾਬਾਦ ਭੇਜ ਦਿੱਤਾ।

18 ਜਨਵਰੀ 1872 ਨੂੰ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਪ੍ਰਚਾਰਕਾਂ/ਸੂਬਿਆਂ ਨੂੰ ਇਲਾਹਾਬਾਦ ਭੇਜ ਦੇਣ ਦੇ ਨਾਲ ਹੀ ਪੰਜਾਬ ਸਰਕਾਰ ਦੀ ਚਿੰਤਾ ਨਹੀਂ ਸੀ ਮੁੱਕੀ। ਲੋੜ ਪੈਣ 'ਤੇ ਪੰਜਾਬ ਸਰਕਾਰ ਨੇ ਕਿਸ ਕਿਸ ਨੂੰ ਗ੍ਰਿਫ਼ਤਾਰ ਕਰਕੇ ਬਾਹਰ ਭੇਜਣਾ ਹੈ, ਇਸ ਗੱਲ ਦਾ ਨਿਰਣਾ ਮਲੇਰਕੋਟਲੇ ਦੀ ਘਟਨਾ ਤੋਂ ਕਾਫ਼ੀ ਸਮਾਂ ਪਹਿਲਾਂ ਹੀ ਤੈਅ ਕੀਤਾ ਜਾ ਚੁੱਕਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਹਕੂਮਤ ਵਿਰੁੱਧ ਜੋ ਜਨ-ਅੰਦੋਲਨ ਚਲਾਇਆ ਹੋਇਆ ਸੀ, ਉਸ ਤੋਂ ਭੈਭੀਤ ਹੋ ਕੇ ਸਮੇਂ ਸਮੇਂ ਅਫ਼ਸਰ ਸਰਕਾਰ ਨੂੰ ਲਿਖਦੇ ਰਹੇ ਸਨ ਕਿ ਗੁਰੂ ਰਾਮ ਸਿੰਘ ਨੂੰ ਗਹਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਜਾਵੇ। ਇਸ ਬਾਰੇ ਠੋਸ ਕਾਰਵਾਈ ਕਰਨ ਲਈ ਸਭ ਤੋਂ ਪਹਿਲਾਂ ਰਿਪੋਰਟ ਕੀਤੀ ਸੀ ਅੰਬਾਲੇ ਦੇ ਕਮਿਸ਼ਨਰ ਆਰ. ਜੀ. ਟੇਲਰ ਨੇ 11 ਸਤੰਬਰ 1866 ਨੂੰ। ਉਸ ਨੇ ਸਪੱਸ਼ਟ ਸ਼ਬਦਾਂ ਵਿੱਚ ਸਰਕਾਰ ਨੂੰ ਚਿਤਾਵਨੀ-ਭਰੇ ਲਹਿਜ਼ੇ ਵਿੱਚ ਲਿਖਿਆ ਸੀ

ਕਿ 'ਸਭ ਦੀ ਇਹੀ ਰਾਏ ਹੈ ਕਿ ਇਹ ਪੰਥ ਪ੍ਰੇਸ਼ਾਨ ਕਰਨ ਵਾਲਾ ਹੈ ਅਤੇ ਇਸ ਦੀ ਹੋਂਦ, ਵਿਸ਼ੇਸ਼ ਕਰਕੇ ਇਸ ਦੇ ਵਧਦੇ ਪ੍ਰਭਾਵ ਕਰਕੇ, ਦੇਰ-ਸਵੇਰ ਪ੍ਰੇਸ਼ਾਨੀ ਖੜ੍ਹੀ ਹੋ ਸਕਦੀ ਹੈ। ਇਨ੍ਹਾਂ ਨਾਲ ਦੇਰ ਸਵੇਰ ਲੜਾਈ ਲੜਨੀ ਪੈ ਸਕਦੀ ਹੈ, ਇਸ ਲਈ ਇਸ (ਅੰਦੋਲਨ ਨੂੰ) ਅਗਾਊਂ ਹੋ ਕੇ ਨਿਪਟਿਆ ਜਾਵੇ।' ਇਸ ਪੱਤਰ ਵਿੱਚ ਟੇਲਰ ਨੇ ਇਹ ਵੀ ਲਿਖਿਆ ਸੀ ਕਿ ਗੁਰੂ ਰਾਮ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਜਾਵੇ। ਬਾਅਦ ਵਿੱਚ, 1871 ਸਾਲ ਦੌਰਾਨ ਵੀ, ਐਸੇ ਸੁਝਾਅ ਦਿੱਤੇ ਹੀ ਜਾਂਦੇ ਰਹੇ।

1870-71 ਦੀਆਂ ਇਨ੍ਹਾਂ ਘਟਨਾਵਾਂ ਕਰਕੇ- ਕਸ਼ਮੀਰ ਦੀ ਫ਼ੌਜ ਵਿਚ ਕੂਕਿਆਂ ਦੀ ਭਰਤੀ, ਬਦੇਸ਼ਾਂ ਨਾਲ ਸੰਬੰਧ, ਬੁੱਚੜਖਾਨਿਆਂ 'ਤੇ ਹਮਲਾ ਅਤੇ ਅੰਗਰੇਜ਼ੀ ਸਾਮਰਾਜ ਵਿਰੁੱਧ ਜ਼ਮੀਨਾਂ-ਜਾਇਦਾਦਾਂ ਵੇਚ ਕੇ ਨਗਦ ਮਾਇਆ ਇਕੱਠੀ ਕਰਨੀ- 'ਕੂਕਾ ਅੰਦੋਲਨ' ਦੇ ਪ੍ਰਚਾਰ ਸਦਕਾ ਮੁੜ ਤੋਂ 'ਖ਼ਾਲਸਾ ਰਾਜ' ਕਾਇਮ ਹੋ ਜਾਣ ਦੀ ਸੰਭਾਵਨਾ ਬਣ ਗਈ ਹੋਈ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ, ਇਲਾਹਾਬਾਦ ਭੇਜ ਦੇਣ ਪਿੱਛੋਂ ਬਗ਼ਾਵਤ ਬਾਰੇ ਵੱਧ ਤੋਂ ਵੱਧ ਸਬੂਤ ਇਕੱਠੇ ਕੀਤੇ ਗਏ, ਅੰਦੋਲਨ ਦੀਆਂ ਗਵਾਹੀਆਂ ਲਈਆਂ ਗਈਆਂ ਅਤੇ ਪਿਛਲੇ ਕਈ ਸਾਲਾਂ ਦੀਆਂ ਸਾਲ-ਦਰ-ਸਾਲ ਪੁਲਿਸ ਰਿਪੋਰਟਾਂ ਵੀ ਇਕੱਠੀਆਂ ਕੀਤੀਆਂ ਗਈਆਂ ਸਨ ਤਾਂ ਜੁ ਲੋੜ ਪੈਣ 'ਤੇ ਇਹ ਸਾਰੇ ਤੱਥ ਉਪਰਲੇ ਅਫ਼ਸਰਾਂ ਦੇ ਸਾਹਮਣੇ ਰੱਖੇ ਜਾ ਸਕਣ। ਇਨ੍ਹਾਂ ਸਾਰੀਆਂ ਜਾਣਕਾਰੀਆਂ ਵਿੱਚ ਸਤਿਗੁਰੂ ਜੀ ਦੇ ਚਲਾਏ 'ਕੂਕਾ ਅੰਦੋਲਨ' ਦੇ ਹੈਰਾਨ ਕਰ ਦੇਣ ਵਾਲੇ ਪ੍ਰਮਾਣ ਉਪਲਬਧ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਬਗ਼ਾਵਤ ਲਈ ਕਿਸ ਤਰ੍ਹਾਂ ਦੀਆਂ ਤਿਆਰੀਆਂ ਅਤੇ ਪ੍ਰਚਾਰ ਚੱਲ ਰਹੇ ਸਨ। ਇਹ ਸਾਰੇ ਸਰੋਤ 'ਕੂਕਾ ਅੰਦੋਲਨ' ਦਾ ਮਹੱਤਵਪੂਰਨ ਅੰਗ ਹਨ, ਜੋ ਇਸਦੇ 'ਰਾਜਨੀਤਕ' ਹੋਣ ਅਤੇ 'ਰਾਜਨੀਤਕ ਯਤਨ' ਕਰਨ ਦੇ ਗਵਾਹ ਹਨ। ਇਨ੍ਹਾਂ ਸਰੋਤਾਂ ਦੀ ਜ਼ਿਆਦਾ ਤੋਂ ਜ਼ਿਆਦਾ ਲੇਖਕਾਂ ਅਤੇ ਵਿਦਵਾਨਾਂ ਵੱਲੋਂ ਵਰਤੋਂ ਕੀਤੀ ਜਾਣੀ ਚਾਹੀਦੀ ਸੀ, ਜੋ ਅਜੇ ਤੀਕ ਲਗਪਗ ਨਹੀਂ ਕੀਤੀ ਗਈ। ਖੁਦ ਨਾਮਧਾਰੀ ਲੇਖਕਾਂ ਨੇ ਵੀ ਇਸ ਪਾਸੇ ਜਤਨ ਨਹੀਂ ਕੀਤੇ, ਸਗੋਂ 'ਕੂਕਾ ਅੰਦੋਲਨ' ਦੇ ਰਾਜਨੀਤਕ ਸਰੂਪ ਨੂੰ ਗਊ-ਰੱਖਿਆ ਨਾਲ ਜੋੜ ਕੇ, ਧਾਰਮਿਕਤਾ ਦਾ ਸੰਦਰਭ ਦੇ ਕੇ ਪ੍ਰਭਾਵ ਘਟਾਇਆ ਹੈ। ਇਸ ਪਾਸੇ ਤਵੱਜੋ ਹੋਣੀ ਚਾਹੀਦੀ ਹੈ।

ਮੈਂ ਪਿੱਛੇ ਦੱਸ ਆਇਆ ਹਾਂ ਕਿ ਪੰਜਾਬ ਸਰਕਾਰ ਕੋਲ ਰਿਪੋਰਟਾਂ ਪੁੱਜੀਆਂ ਹੋਈਆਂ ਸਨ ਕਿ ਕੂਕੇ ਪੰਜਾਬ ਵਿੱਚ ਬਗ਼ਾਵਤ ਕਰਨ ਲਈ ਆਪਣੀਆਂ ਜ਼ਮੀਨਾਂ-ਜਾਇਦਾਦਾਂ ਵੇਚ ਰਹੇ ਹਨ। ਏਥੇ ਹੈਰਾਨੀ ਵਾਲੀ ਗੱਲ ਇਹ ਹੈ ਕਿ ਐਸੇ ਮਹੱਤਵਪੂਰਨ ਤੱਥ ਨੂੰ 'ਗੁਪਤ' ਰੱਖਣ ਦੀ ਕੂਕਿਆਂ ਨੇ ਜ਼ਿਆਦਾ ਲੋੜ ਨਹੀਂ ਸਮਝੀ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੇ ਇਸ ਬਾਬਤ ਪ੍ਰਚਾਰ ਕਰਨ ਵਿੱਚ ਕਾਫ਼ੀ ਸਿਆਣਪ ਤੋਂ ਕੰਮ ਲਿਆ, ਪਰ ਆਮ ਪ੍ਰਚਾਰਕ ਖੁੱਲ੍ਹੇ ਤੌਰ 'ਤੇ ਉਨ੍ਹਾਂ ਦਾ ਰਾਜ ਕਾਇਮ ਹੋ ਜਾਣ ਬਾਰੇ ਲੋਕਾਂ ਨੂੰ ਕਹਿੰਦੇ ਰਹੇ ਸਨ। ਵਾਸਤਵ ਵਿੱਚ ਇਹੀ ਭੈ ਸੀ ਵਿਦੇਸ਼ੀ ਸਰਕਾਰ ਨੂੰ ਕਿ ਉਨ੍ਹਾਂ ਦੇ ਸਾਮਰਾਜ ਨੂੰ ਜੋ ਖ਼ਤਰਾ ਬਣਾ ਰਿਹਾ ਹੈ, ਉਸ ਨੂੰ ਦੂਰ ਕੀਤਾ ਜਾਵੇ। ਇਸ ਲਈ ਅੰਗਰੇਜ਼ਾਂ ਨੇ ਮਲੇਰਕੋਟਲੇ ਦੀ ਘਟਨਾ ਦਾ ਆਸਰਾ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ

ਪ੍ਰਭਾਵਸ਼ਾਲੀ ਸੂਬਿਆਂ ਨੂੰ, ਵਿਦ੍ਰੋਹ ਦੇ ਸਮੇਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ, ਪੰਜਾਬ ਤੋਂ ਬਾਹਰ ਇਲਾਹਾਬਾਦ ਤੋਂ ਵੀ ਹਟਾਅ ਕੇ 16 ਮਾਰਚ 1872 ਨੂੰ ਰੰਗੂਨ ਪਹੁੰਚਾ ਦਿੱਤਾ। ਕੂਕਾ-ਪ੍ਰਚਾਰਕਾਂ ਵੱਲੋਂ ਖੁੱਲ੍ਹੇ-ਆਮ ਬਗ਼ਾਵਤ ਦੇ ਪ੍ਰਚਾਰ, ਜ਼ਮੀਨਾਂ ਵੇਚਣ ਅਤੇ 'ਖ਼ਾਲਸਾ ਰਾਜ' ਅਥਵਾ ਗੁਰੂ ਰਾਮ ਸਿੰਘ ਦੇ ਰਾਜ ਬਾਬਤ ਪ੍ਰਚਾਰ ਸੰਬੰਧੀ ਕੁਝ ਕੁ ਗਵਾਹੀਆਂ ਅਤੇ ਸਰਕਾਰੀ ਦਸਤਾਵੇਜ਼ਾਂ ਦੇ ਪ੍ਰਮਾਣ ('ਅੰਗਰੇਜ਼ੀ' ਵਿੱਚ ਹੀ) ਇਸ ਲੇਖ ਵਿੱਚ ਅੱਗੇ ਚੱਲ ਕੇ ਦਿਆਂਗਾ, ਤਾਂ ਜੁ ਵਿਦਵਾਨ ਸੱਜਣ ਉਸ ਸੰਬੰਧੀ ਜਾਣਕਾਰੀ ਦਾ ਲਾਹਾ ਲੈ ਸਕਣ।

ਆਪਣੇ ਸਾਮਰਾਜ ਲਈ ਖ਼ਤਰੇ ਤੋਂ ਡਰਦਿਆਂ ਉਸ ਸਮੇਂ ਦੀ ਸਰਕਾਰ ਨੇ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਇਲਾਹਾਬਾਦ ਭੇਜ ਕੇ ਪੰਜਾਬ ਵਿੱਚ ਕੂਕਿਆਂ ਉਤੇ ਪਾਬੰਦੀਆਂ ਲਗਾ ਦਿੱਤੀਆਂ ਤਾਂ ਜੁ ਉਹ ਖੁੱਲ੍ਹੇ ਤੌਰ 'ਤੇ, ਅਥਵਾ ਧਾਰਮਿਕ ਸਮਾਗਮਾਂ ਦੀ ਆੜ ਵਿੱਚ, ਇਕੱਠੇ ਨਾ ਹੋ ਸਕਣ। ਕੂਕਾਂ ਹੈੱਡਕੁਆਰਟਰ ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਚੌਕੀ ਬਿਠਾ ਦਿੱਤੀ ਗਈ ਅਤੇ ਥਾਂ ਥਾਂ ਗੁਪਤਚਰੀ ਅਤੇ ਨਿਗ਼ਰਾਨੀ ਵਧਾ ਦਿੱਤੀ ਗਈ। ਲੇਕਿਨ ਆਉਂਦਾ 'ਚੇਤ' ਦਾ ਮਹੀਨਾ ਸਰਕਾਰ ਲਈ ਚਿੰਤਾ ਦਾ ਕਾਰਨ ਬਣਿਆ ਹੋਇਆ ਸੀ, ਖ਼ਾਸ ਕਰਕੇ ਆਉਣ ਵਾਲੇ ਹੋਲੇ ਅਤੇ ਵਿਸਾਖੀ ਦੇ ਮੇਲਿਆਂ 'ਤੇ ਹੋਣ ਵਾਲੇ ਸਿੱਖਾਂ ਦੇ ਵੱਡੇ ਇਕੱਠ। ਇਨ੍ਹਾਂ ਹੀ ਦਿਨਾਂ ਵਿੱਚ ਕੁਝ ਕੂਕੇ ਫ਼ਿਲੌਰ ਛਾਉਣੀ ਵਿੱਚ ਸਿੱਖ ਫ਼ੌਜੀਆਂ ਨਾਲ ਮਿਲਦੇ ਦੇਖੇ ਗਏ, ਜਿਸ ਦੀ ਖ਼ਬਰ ਪੰਜਾਬ ਸਰਕਾਰ ਨੂੰ ਤੁਰੰਤ ਦੇ ਦਿੱਤੀ ਗਈ। ਸਰਕਾਰ ਨੇ ਫ਼ੌਰਨ ਕਾਰਵਾਈ ਕਰਦਿਆਂ ਹੋਇਆਂ ਸਿੱਖ ਪਲਟਨਾਂ ਨੂੰ ਫ਼ਿਲੌਰ ਤੋਂ ਰਾਵਲਪਿੰਡੀ ਬਦਲ ਕੇ ਹਿੰਦੁਸਤਾਨੀ ਪਲਟਨ ਉੱਥੇ ਲੈ ਆਂਦੀ, ਪਰ ਫੇਰ ਵੀ ਭਰੋਸਾ ਨਾ ਬਣਨ ਕਰਕੇ ਉਸ ਹਿੰਦੁਸਤਾਨੀ ਪਲਟਨ ਨੂੰ ਵੀ ਬਦਲ ਦਿੱਤਾ ਗਿਆ ਅਤੇ ਫ਼ਿਲੌਰ ਛਾਉਣੀ ਵਿੱਚ ਗ਼ੋਰਾ ਫ਼ੌਜ ਲਿਆ ਬਿਠਾਈ ਤਾਂ ਜੁ ਲੋੜ ਪੈਣ 'ਤੇ ਤੁਰੰਤ ਇਨ੍ਹਾਂ ਦੀ ਵਰਤੋਂ ਕੀਤੀ ਜਾ ਸਕੀ।

1872 ਈ. ਦਾ ਹੋਲਾ 26 ਮਾਰਚ ਨੂੰ ਸੀ । ਇਸ ਲਈ ਹੋਲੇ ਅਤੇ ਵਿਸਾਖੀ ਦੇ ਸਮੇਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆ ਸਰਕਾਰ ਨੇ ਇਸ ਸਮੇਂ ਤੋਂ ਪਹਿਲਾਂ ਹੀ ਸਤਿਗੁਰੂ ਰਾਮ ਜੀ ਨੂੰ ਹਿੰਦੁਸਤਾਨ ਤੋਂ ਬਾਹਰ ਭੇਜਣ ਦੀ ਸੋਚ ਲਈ ਸੀ ਕਿਉਂਕਿ ਉਨ੍ਹਾਂ ਨੂੰ ਭੈ ਸੀ ਕਿ ਇਲਾਹਾਬਾਦ ਮੁੱਖ ਲਾਈਨ ਤੇ ਪੈਂਦਾ ਹੈ ਅਤੇ ਏਥੇ ਵੀ ਸਤਿਗੁਰੂ ਜੀ ਦੇ ਅਨੁਯਾਈ ਉਨ੍ਹਾਂ ਤੋਂ ਪ੍ਰੇਰਨਾ ਲੈ ਸਕਦੇ ਸਨ ਅਤੇ ਸੰਪਰਕ ਕਰ ਸਕਦੇ ਸਨ। ਇਸ ਭੈ ਕਰਕੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਭੇਜ ਦੇਣ ਦਾ ਨਿਰਣਾ ਕੀਤਾ ਗਿਆ।

ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਇਲਾਹਾਬਾਦ ਦੇ ਕਿਲੇ ਵਿਚ ਅਲੱਗ ਅਲੱਗ ਕੋਠੜੀਆਂ ਵਿੱਚ ਰੱਖਿਆ ਗਿਆ ਸੀ। ਨੌਂ ਮਾਰਚ ਅੱਧੀ ਰਾਤ ਨੂੰ ਸਤਿਗੁਰੂ ਜੀ ਨੂੰ ਚੁੱਪ-ਚਾਪ ਸੇਵਕ ਨਾਨੂੰ ਸਿੰਘ ਸਹਿਤ ਕਿਲੇ ਵਿੱਚੋਂ ਕੱਢਿਆ ਗਿਆ ਤਾਂ ਜੁ ਨਾਲ ਦੇ ਕੈਦੀ ਸੂਬਿਆਂ-ਸੇਵਕਾਂ ਨੂੰ ਪਤਾ ਵੀ ਨਾ ਲੱਗ ਸਕੇ। ਪਰ ਕਿਸੇ ਕਾਰਨ 9 ਮਾਰਚ ਰਾਤ ਨੂੰ ਰੇਲ 'ਤੇ ਨਾ ਬਿਠਾਇਆ ਜਾ ਸਕਿਆ ਅਤੇ ਫੇਰ 10 ਮਾਰਚ ਨੂੰ ਹੀ ਇਲਾਹਾਬਾਦ ਤੋਂ ਰਵਾਨਾ ਕੀਤਾ ਜਾ ਸਕਿਆ। ਸਤਿਗੁਰੂ ਜੀ ਦਾ ਪਹਿਲਾ ਵਾਰੰਟ 9 ਮਾਰਚ 1872 ਨੂੰ ਜਾਰੀ ਕੀਤਾ ਗਿਆ ਸੀ ਅਤੇ ਫ਼ੇਰ 10 ਮਾਰਚ 1872 ਈ. ਦਾ ਵਾਰੰਟ ਜਾਰੀ ਕਰਕੇ ਰੰਗੂਨ ਪਹੁੰਚਾ ਦਿੱਤਾ। ਹੋਲੇ ਅਤੇ ਵਿਸਾਖੀ ਤੇ ਫੌਰੀ ਕਰੜੇ ਸੁਰੱਖਿਆ ਪ੍ਰਬੰਧ ਕੀਤੇ ਗਏ। ਪੰਜਾਬ

ਦਾ ਲੈਫਟੀਨੈਂਟ ਗਵਰਨਰ ਆਪ ਹੋਲੇ ਦੇ ਮੌਕੇ ਤੇ ਅੰਮ੍ਰਿਤਸਰ ਪੂਰੀ ਪੁਲਿਸ ਫੋਰਸ ਨਾਲ ਹਾਜ਼ਰ ਰਿਹਾ ਅਤੇ ਕਈ ਦਸਤੇ ਅਨੰਦਪੁਰ ਸਾਹਿਬ ਵੀ ਤਾਇਨਾਤ ਕੀਤੇ। ਵਿਸਾਖੀ 'ਤੇ ਵੀ ਇਹ ਸੁਰੱਖਿਆ ਬੰਦੋਬਸਤ ਬਣਾਈ ਰੱਖਿਆ ਗਿਆ।

**ਜ਼ਮੀਨਾਂ ਜਾਇਦਾਦਾਂ ਵੇਚਣ ਅਤੇ ਚੇਤ ਦੀ ਬਗ਼ਾਵਤ ਬਾਰੇ ਕੁਝ ਪ੍ਰਮਾਣ**

ਕੂਕਿਆਂ ਦੇ ਜਥੇ ਵਲੋਂ ਹਥਿਆਰ ਪ੍ਰਾਪਤੀ ਮਲੌਦ 'ਤੇ ਲਈ ਕੀਤੇ ਗਏ ਹਮਲੇ ਦੀ ਪੜਤਾਲ ਕਰਨ ਲਈ ਡੀ. ਸੀ. ਕਾਵਨ ਮਲੌਦ ਪੁੱਜਾ ਸੀ ਅਤੇ ਉਸਨੇ ਹੋਰ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਬੁਲਾਉਣ ਲਈ ਨਾਇਬ ਤਹਿਸੀਲਦਾਰ ਲਹਿਣਾ ਸਿੰਘ ਨੂੰ ਭੈਣੀ ਸਾਹਿਬ ਭੇਜਿਆ। 15 ਜਨਵਰੀ 1872 ਦੀ ਆਪਣੀ ਰਿਪੋਰਟ ਵਿੱਚ ਉਸ ਨੇ ਲਿਖਿਆ ਸੀ ਕਿ ਭੈਣੀ ਸਾਹਿਬ ਪਿੰਡ ਦੇ ਨੰਬਰਦਾਰ ਸੁੱਖੂ ਅਤੇ ਘੁਮੰਡੇ ਨੇ ਉਸ ਨੂੰ ਦੱਸਿਆ- "Heera Singh and Lehna Singh were speaking openly that they will first go to Kotla then to Sangrur or Jheend, and afterwards to Delhi."

ਭਾਰਤ ਸਰਕਾਰ ਨੂੰ ਪੰਜਾਬ ਦੇ ਸਕੱਤਰ ਗ੍ਰਿਫ਼ਨ ਵੱਲੋਂ 20 ਫ਼ਰਵਰੀ 1872 ਨੂੰ ਲਿਖੇ ਗਏ ਸਰਕਾਰੀ ਪੱਤਰ ਵਿੱਚ ਵੀ ਸੁੱਖੂ ਨੰਬਰਦਾਰ ਦੀ ਗਵਾਹੀ ਦਰਜ ਹੈ, ਜਿਸ ਵਿੱਚ ਸੁੱਖੂ ਕਹਿੰਦਾ ਹੈ-

"The Mustanas often said they were to rule the country. First Nabha, Jheend, Patiala and Ferozpur would be taken and then the throne of Delhi. The Koookas of the Majha were to take Lahore. I have heard with my own ears Ram Singh telling the Kookas that they should surely reign and that he would assist them. "

ਯਾਦ ਰਹੇ ਕਿ ਸੁੱਖੂ ਪਿੰਡ ਭੈਣੀ ਸਾਹਿਬ ਦਾ ਨੰਬਰਦਾਰ ਸੀ ਅਤੇ ਸਰਕਾਰ ਲਈ ਮੁਖ਼ਬਰੀ ਵੀ ਕਰਦਾ ਸੀ। ਇਸੇ ਪੱਤਰ ਵਿੱਚ ਮਲੇਰਕੋਟਲੇ ਦੇ ਸੁਰਮੁਤ ਖ਼ਾਨ ਦੀ ਗਵਾਹੀ ਵੀ ਦਰਜ ਹੈ। ਉਸੇ ਨੇ ਦੱਸਿਆ ਕਿ ਮਲੇਰਕੋਟਲੇ ਤੋਂ ਜਾਂਦੇ ਹੋਏ 'ਕੂਕੇ' ਕਹਿ ਰਹੇ ਸਨ-

They said, "We are going to Nabha and then to Patiala, whence they shall go to Delhi."

ਬਦੇਸ਼ੀ ਸਾਮਰਾਜ ਵਿਰੁੱਧ ਲੜਾਈ ਲੜਨ ਲਈ ਕੂਕਿਆਂ ਨੇ ਜ਼ਮੀਨਾਂ ਅਤੇ ਜਾਇਦਾਦਾਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ ਸਨ। ਪਿੰਡ ਰਾਏਪੁਰ ਦਾ ਜਾਗੀਰਦਾਰ ਦਰਬਾਰਾ ਸਿੰਘ ਆਪਣੀ ਜ਼ਮੀਨ ਵੇਚ ਕੇ ਭੈਣੀ ਸਾਹਿਬ ਆ ਗਿਆ ਸੀ। ਫਰਵਾਹੀ ਪਿੰਡ ਦੇ ਗੁਰਮੁਖ ਸਿੰਘ ਨੰਬਰਦਾਰ ਨੇ ਵੀ ਆਪਣੀ ਜ਼ਮੀਨ ਵੇਚ ਦਿੱਤੀ ਸੀ ਅਤੇ ਬਾਕੀ ਰਹਿੰਦਾ ਮਾਮਲਾ ਦੇਣ ਲਈ ਹੀ ਉਹ ਮਲੇਰਕੋਟਲੇ ਗਿਆ ਸੀ ਜਦੋਂ ਉਸ ਦਾ, ਬੈਲ ਉੱਤੇ ਭਾਰ ਲੱਦੀ ਇਕ ਮੁਸਲਮਾਨ ਨਾਲ, ਝਗੜਾ ਹੋਇਆ ਸੀ। ਮਾਘੀ ਤੋਂ ਪਹਿਲਾਂ ਜ਼ਮੀਨ ਦਾ ਮਾਮਲਾ ਦੇਣ ਬਾਰੇ ਕਹਿਣ ਲਈ ਕੋਟਲੇ ਤੋਂ ਸ਼ੇਰ ਖ਼ਾਂ 'ਸਵਾਰ' ਪਿੰਡ ਫਰਵਾਹੀ ਦੇ ਗੁਰਮੁਖ ਸਿੰਘ ਕੋਲ ਗਿਆ ਸੀ ਅਤੇ ਉਸ ਦੁਆਰਾ ਜ਼ਮੀਨ ਵੇਚਣ ਦਾ ਸਬੱਬ ਪੁੱਛਣ 'ਤੇ ਗੁਰਮੁਖ ਸਿੰਘ ਨੇ ਕਿਹਾ ਸੀ-

"They were about to rule the country, and it was good to give away property, in the name of God."

ਮਲੇਰਕੋਟਲੇ ਦੇ ਹਮਲੇ ਤੋਂ ਬਾਅਦ ਪਕੜੇ ਜਾਣ 'ਤੇ ਗੁਰਮੁਖ ਸਿੰਘ ਨੂੰ ਜਦੋਂ ਉਸ ਨੂੰ ਫੇਰ ਪੁੱਛਿਆ ਗਿਆ ਤਾਂ ਉਸ ਨੇ ਕਿਹਾ ਸੀ–

"A spark of fire has been thrown in to Kotla, there shall be a great fire."

ਜ਼ਮੀਨਾਂ ਵੇਚਣਾ ਤਾਂ 1868 ਈ. ਤੋਂ ਹੀ ਸ਼ੁਰੂ ਹੋ ਚੁੱਕਾ ਸੀ। ਫ਼ਰਵਰੀ 1869 ਵਿੱਚ ਥਰਾਜਵਾਲੇ ਇਲਾਕੇ ਤੋਂ ਬਹੁਤ ਸਾਰੇ ਕੂਕੇ ਸਿੰਘਾਂ ਨੇ ਆਪਣੀਆਂ ਜ਼ਮੀਨਾਂ ਅਤੇ ਹੋਰ ਜਾਇਦਾਦਾਂ ਵੇਚ ਕੇ, ਮਾਇਆ ਇਕੱਠੀ ਕਰਕੇ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ ਅਤੇ ਖੁੱਲ੍ਹੇਆਮ ਬਗ਼ਾਵਤ ਦੀਆਂ ਗੱਲਾਂ ਕਰਨ ਲੱਗ ਪਏ ਸਨ। ਕੋਈ ਠੋਸ ਵਿਓਂਤਬੰਦੀ ਨਾ ਹੋਣ ਕਰਕੇ ਸਿੰਘਾਂ ਦੇ ਜਤਨ ਨਿਸਫ਼ਲ ਹੋ ਗਏ ਅਤੇ ਕਈਆਂ ਨੂੰ ਕੈਦਾਂ ਅਤੇ ਜੁਰਮਾਨੇ ਹੋਏ। ਇਕ ਗੱਲ ਜ਼ਰੂਰ ਹੋਈ ਕਿ ਸਰਕਾਰ ਨੂੰ 'ਕੂਕਾ ਅੰਦੋਲਨ' ਕਰਨ ਵਾਲਿਆਂ ਦੇ ਇਰਾਦੇ ਜ਼ਰੂਰ ਪਤਾ ਲੱਗ ਗਏ।

ਕੂਕਿਆਂ ਦੇ ਜ਼ਮੀਨਾਂ ਵੇਚਣ ਬਾਰੇ ਲੁਧਿਆਣੇ ਦੇ ਡੀ. ਸੀ. ਕਾਵਨ ਨੇ 31 ਜਨਵਰੀ 1872 ਦੇ ਪੱਤਰ ਵਿੱਚ ਸਰਕਾਰ ਨੂੰ ਦੱਸਿਆ–

"There have been several cases of sale of all their property by Kukas in this district. The money realized by the sale has , I am told, been either given to Ram Singh or expended in feeding small gangs of Kukas and the Kukas who have sold their property have openly declared that their Raj is soon to commence. "

ਇਸ ਤਰ੍ਹਾਂ ਦੇ ਵਿਚਾਰ, ਪਰ ਜ਼ਿਆਦਾ ਖ਼ਤਰਨਾਕ ਇਰਾਦੇ ਜ਼ਾਹਰ ਕਰਨ ਵਾਲੇ ਕਮਿਸ਼ਨਰ ਅੰਬਾਲਾ, ਫੋਰਸਿੱਥ ਨੇ 1 ਫਰਵਰੀ ਦੇ ਆਪਣੇ ਪੱਤਰ ਵਿੱਚ ਪ੍ਰਗਟ ਕੀਤੇ। ਉਸਨੇ ਜ਼ਮੀਨਾਂ ਵੇਚਣ ਨੂੰ ਸਿੱਧੇ ਤੌਰ ਤੇ ਬਗ਼ਾਵਤ ਨਾਲ ਜੋੜਦਿਆਂ ਹੋਇਆਂ ਲਿਖਿਆ–

"Kukas sold their land and got rid of their property so as to be free to take part in the coming strife, which was expected to take place in (cheyt) April. "

ਪਟਿਆਲੇ ਦੇ ਵਕੀਲਾਂ ਨੇ ਜੋ ਖ਼ਬਰ ਕਾਵਨ ਨੂੰ 19 ਜਨਵਰੀ 1872 ਨੂੰ ਦਿੱਤੀ ਸੀ, ਉਸ ਅਨੁਸਾਰ–

"The reports furnished by the Patiala Vakil of 23 Kukas in Sekrooudee selling their lands and throwing away their property, expressing their intention of joining the Guru."

ਯਾਦ ਰੱਖਿਆ ਜਾਵੇ ਕਿ ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਪਿੰਡ ਸਕਰੌਦੀ ਦੇ ਹੀ ਸਨ।

ਜੀਂਦ ਦੇ ਵਕੀਲ ਨੇ ਦੱਸਿਆ ਸੀ-

"The Jheend Vakil gives the statement of one man Dewa Singh, who was observed to sell his land and throw away his property, who on being interrogated, said that he was to join his Guru and in (Cheyt) next April there was to be a disturbance"

ਉਪਰੋਕਤ ਖ਼ਬਰਾਂ ਅਨੁਸਾਰ ਕਮਿਸ਼ਨਰ ਮੈਕਨਬ ਨੇ ਜੋ ਪੱਤਰ 1 ਫਰਵਰੀ ਨੂੰ ਲਿਖਿਆ ਉਸ ਵਿੱਚ ਸਾਫ਼ ਤੌਰ 'ਤੇ ਉਹ ਨਿਰਨਾ ਕਰਦਾ ਹੈ ਕਿ- "There was sure idea of rising in chyt (April) is clear."

ਪਰ ਨਾਲ ਹੀ ਇਹ ਵੀ ਲਿਖਦਾ ਹੈ ਕਿ ਮਲੇਰਕੋਟਲੇ 'ਤੇ ਹਮਲਾ ਹੀ ਕੂਕਿਆਂ ਦਾ ਆਖ਼ਰੀ ਨਿਸ਼ਾਨਾ ਨਹੀਂ ਸੀ-

"The attack on Kotla was not the ulterior object , it was confessdly only the first step so as to supply them with arms and horses."

ਪਿੰਡ ਰਾਏਪੁਰ ਦੇ ਉੱਘੇ ਨਾਮਧਾਰੀ ਬਾਬਾ ਦਰਬਾਰਾ ਸਿੰਘ ਨੇ ਆਪਣੇ ਪਿੰਡ ਦੇ ਸੈਦਾ ਸਿੰਘ ਨੂੰ ਕਿਹਾ ਸੀ-

"You will see what will happen in the next Chait. If you are not a Kooka, it will go badly with you."

ਮਲੇਰਕੋਟਲੇ ਦੀ ਘਟਨਾ ਵਾਪਰਨ ਤੋਂ ਪਹਿਲਾਂ ਜਦੋਂ ਕੂਕਿਆਂ ਦੇ ਜਥੇ ਨੇ ਹਥਿਆਰ ਪ੍ਰਾਪਤ ਕਰਨ ਲਈ ਮਲੌਦ 'ਤੇ ਹਮਲਾ ਕੀਤਾ ਸੀ, ਉਸ ਬਾਰੇ ਤਫ਼ਤੀਸ਼ ਕਰਨ ਲਈ ਸਤਿਗੁਰੂ ਜੀ ਨੂੰ ਕਾਵਨ ਨੇ ਮਲੌਦ ਬੁਲਾਇਆ ਸੀ। ਮਲੇਰਕੋਟਲੇ ਦੀ ਘਟਨਾ ਵਾਪਰਨ ਕਰਕੇ ਤੁਰੰਤ ਹੀ ਕਾਵਨ ਮਲੇਰਕੋਟਲੇ ਪੁੱਜ ਗਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਰਾਤ 16 ਜਨਵਰੀ ਨੂੰ ਬੇਲਾ ਸਿੰਘ ਦੇ ਘਰ ਸਿਆਹੜ ਆ ਠਹਿਰੇ ਸਨ। ਉੱਥੇ ਸਤਿਗੁਰੂ ਜੀ ਨੂੰ ਮਿਲਣ ਪਿੰਡ ਰਾਮਗੜ੍ਹ ਦਾ ਨੰਬਰਦਾਰ ਉੱਤਮ ਸਿੰਘ ਆਇਆ ਸੀ। ਉਸ ਨੇ ਆਪਣੀ ਗਵਾਹੀ ਵਿੱਚ ਦੱਸਿਆ ਸੀ ਕਿ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਕੂਕਿਆਂ ਨੂੰ ਕਹਿ ਰਹੇ ਸਨ-

"They disobeyed my order. I ordered them to wait till the month of Chait."

ਕਟਾਣੀ ਕਲਾਂ ਦੇ ਜ਼ਿੰਮੀਦਾਰ ਦੇਵਾ ਸਿੰਘ ਨੇ ਸੂਬਿਆਂ ਵਿਰੁੱਧ ਗਵਾਹੀ ਦਿੰਦਿਆਂ ਜੋ ਕਿਹਾ ਸੀ, ਉਹ ਦਸਤਾਵੇਜ਼ਾਂ ਵਿੱਚ ਇਸ ਤਰ੍ਹਾਂ ਦਰਜ ਹੈ-

"They constantly preached sedition against the British Government, and frequently consulted at their Durbars concerning the proper time they ought to rise against the English Government. A large number of Kookas sold their land and property and paid proceeds to Ram Singh ...... because they were assured by the Soobas that the Raj will soon

fall into the hands of Ram Singh."

ਹੋਰ ਗਵਾਹੀਆਂ ਵੀ ਦਰਜ ਹਨ ਇਸ ਦਸਤਾਵੇਜ਼ ਵਿੱਚ, ਲੇਕਿਨ ਸਾਹਨੇਵਾਲ ਦੇ ਬੇਲਾ ਸਿੰਘ ਦੀ 11 ਅਪ੍ਰੈਲ 1872 ਦੀ ਗਵਾਹੀ 'ਚੋਂ ਇੱਕ ਲਾਈਨ ਏਥੇ ਦਿੰਦਾ ਹਾਂ, ਜਿਸ ਵਿੱਚ ਲਿਖਿਆ ਹੈ-

"The current month of Chait was fixed for this great event."

22 ਅਪ੍ਰੈਲ 1872 ਦੇ ਪੱਤਰ ਵਿੱਚ ਪੰਜਾਬ ਪੁਲਿਸ ਦੇ ਇੰਸਪੈਕਟਰ ਜਨਰਲ ਨੇ ਲਈਆਂ ਗਵਾਹੀਆਂ ਮੈਕਨਬ ਨੂੰ ਭੇਜੀਆਂ ਸਨ। ਇਨ੍ਹਾਂ ਵਿੱਚ 18 ਅਪ੍ਰੈਲ 1872 ਨੂੰ ਸੂਬਾ ਕਾਹਨ ਸਿੰਘ ਦੇ ਬਾਰੇ ਦੱਸਿਆ ਗਿਆ ਹੈ-

"The Kookas openly told the people that in Sambat 1928 their rule would be established. " -(ਚੜ੍ਹਤ ਸਿੰਘ ਦੇ ਪੁੱਤਰ ਰਾਮ ਸਿੰਘ ਦੀ ਗਵਾਹੀ)

"They advised us all to turn Kookas as in 1928 Sambat the Kooka's rule would be established" -(ਲਹਿਣਾ ਪੁੱਤਰ ਰਾਮੇ ਦੀ ਗਵਾਹੀ)

"That in 1928 the Khalsa rule would begin." -(ਹੀਰਾ ਸਿੰਘ ਦੀ ਗਵਾਹੀ)

" Heard him (Brahma Singh) with my own ears saying that occasion that the Raj (Government) would be changed in 2 or 21/2 months and the Raj of the Kookas would begin" ------(ਗਵਾਹੀ ਸਬਜ਼ ਖਾਂ)

ਸੂਬਾ ਮਾਨ ਸਿੰਘ ਬਾਰੇ ਗਵਾਹੀ ਵਿੱਚ ਜਵਾਹਰ ਸਿੰਘ ਨੰਬਰਦਾਰ ਨੇ ਦੱਸਿਆ-

"He told me that in 1928 the English rule was to end, and the Khalsa Raj re-established."

ਪਿੰਡ ਭੈਣੀ ਸਾਹਿਬ ਦੇ ਨੰਬਰਦਾਰ ਦੀ ਗਵਾਹੀ ਬਾਰੇ ਪਿੱਛੇ ਜ਼ਿਕਰ ਆ ਚੁੱਕਾ ਹੈ। ਸੂਬਾ ਸਾਹਿਬ ਸਿੰਘ ਬਾਰੇ ਸੁੱਖੂ ਜ਼ਿਕਰ ਕਰਦਾ ਹੈ-

"The plan was that as soon as Kookas take up arms against the British Government, the Russians will invade the Country. "

ਮਲੌਦ 'ਤੇ ਹਮਲੇ ਵਿੱਚ ਜ਼ਖਮੀ ਹਾਲਤ ਵਿੱਚ ਪਕੜੇ ਗਏ ਕੂਕੇ ਭਗਵਾਨ ਸਿੰਘ ਨੇ ਦੱਸਿਆ ਸੀ ਕਿ-

"Had they been successful in procuring arms in Kotla, they expected to be joined by large number. Then the mainbody was to proceed to attack Nabha, one detachment was to tear up the rails on this side of Ambala to prevent reinforcement arriving from Delhi and agents were to have been dispatched to Ferozepur and Lahore to endeavour to effect rising in those places.

**ਮਹਾਰਾਜਾ ਪਟਿਆਲਾ ਅਨੁਸਾਰ-**

"Had the Kookas had even a meager success in their attacks at

Maloud and Kotla, the whole sect would have sprung like fiends from all sides who were eagerly watching the results of these pantomimic attack."

ਇਸ ਮਨੋਰਥ ਦੀਆਂ ਗਵਾਹੀਆਂ ਹੋਰ ਵੀ ਬਥੇਰੀਆਂ ਦਰਜ ਹਨ ਸਰਕਾਰੀ ਦਸਤਾਵੇਜ਼ਾਂ ਵਿੱਚ, ਲੇਕਿਨ ਚੇਤ ਮਹੀਨੇ ਅਤੇ ਬਗ਼ਾਵਤ ਬਾਰੇ ਸਾਲ ਤੋਂ ਅਗਾਂਹ ਚੱਲਦਿਆਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਗਰ ਮਲੇਰਕੋਟਲੇ 'ਤੇ ਹਮਲਾ ਸਫ਼ਲਤਾ ਨਾਲ ਅੱਗੇ ਵੱਧ ਜਾਂਦਾ ਤਾਂ ਮੁਲਕ ਵਿੱਚ ਹਰ ਪਾਸੇ ਤੋਂ ਲੋਕਾਂ ਨੇ ਉੱਠ ਖੜ੍ਹੇ ਹੋ ਜਾਣਾ ਸੀ- ਬਦੇਸ਼ੀ ਸਾਮਰਾਜ ਵਿਰੁੱਧ। ਕਾਵਨ ਨੇ ਇਸ ਬਾਰੇ 17 ਜਨਵਰੀ 1872 ਨੂੰ ਸਪਸ਼ਟ ਤੌਰ ਤੇ ਲਿਖਿਆ-

"It is certain that, had their first attempt been crowned with success, and they succeeded in arming themselves and providing themselves with horses and treasures, they would have been joined by all the abandoned characters in the country.

ਇਸ ਲਈ ਪੰਜਾਬ ਸਰਕਾਰ ਦੇ ਸਕੱਤਰ ਅਨੁਸਾਰ-

"The deportation of Ram Singh, the leader of the turbulant Kooka Sect, and its most influential Lieutenants, appears to the Lieutenant Governer to have been an inevitable result of the Present Outbreak"

ਐਸੇ ਹਾਲਾਤ ਹੋਣ ਤਾਂ ਸਰਕਾਰ ਆਪਣੇ ਸਾਮਰਾਜ ਨੂੰ ਬਚਾਉਣ ਲਈ ਚੁੱਪ ਕਿਵੇਂ ਬੈਠ ਸਕਦੀ ਸੀ। ਇਸੇ ਕਰਕੇ ਬਗ਼ਾਵਤ ਦੇ ਗੰਭੀਰ ਖ਼ਤਰੇ, ਵਿਸ਼ੇਸ਼ ਕਰ ਆਉਂਦੇ 'ਚੇਤ' ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ, ਉਸ ਸਮੇਂ ਦੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ 16 ਮਾਰਚ ਨੂੰ ਬਰਮਾ ਪਹੁੰਚਾ ਕੇ ਹੀ ਚੈਨ ਲਿਆ।

ਮਾਰਚ ਦਾ ਮਹੀਨਾ ਸਤਿਗੁਰੂ ਰਾਮ ਸਿੰਘ ਜੀ ਦੇ ਬਰਮਾ ਦੇਸ਼ ਪੁੱਜਣ ਦਾ ਮਹੀਨਾ ਹੈ।



# ਕੂਕਾ ਅੰਦੋਲਨ ਬਾਰੇ ਕੁਝ ਵਿਸ਼ੇਸ਼ ਤੱਥ

14 ਮਾਰਚ 1849 ਈ. ਨੂੰ ਰਾਵਲਪਿੰਡੀ ਵਿਖੇ ਖ਼ਾਲਸਾ ਫ਼ੌਜਾਂ ਵੱਲੋਂ ਅੰਤਮ ਰੂਪ ਵਿਚ ਅੰਗਰੇਜ਼ਾਂ ਸਾਹਮਣੇ ਹਥਿਆਰ ਸੁੱਟ ਦੇਣ ਦੇ ਨਾਲ ਹੀ ਖ਼ਾਲਸਾ ਰਾਜ ਦਾ ਸੂਰਜ ਅਸਤ ਹੋ ਗਿਆ ਅਤੇ ਪੰਜਾਬ ਅੰਗਰੇਜ਼ੀ ਸਾਮਰਾਜ ਵਿਚ ਰਲਾ ਲਿਆ ਗਿਆ। ਲੱਖਾਂ ਹੀ ਕੁਰਬਾਨੀਆਂ ਦੇ ਕੇ ਕਾਇਮ ਕੀਤੇ ਗਏ ਖ਼ਾਲਸਾ ਰਾਜ ਦੇ ਚਲੇ ਜਾਣ ਦਾ ਪੰਜਾਬ ਦੀ ਜਨਤਾ ਨੂੰ ਭਾਰੀ ਦੁੱਖ ਸੀ। ਪੰਜਾਬ ਦੀ, ਸਿੱਖਾਂ ਦੀ ਸ਼ਾਨ ਨੂੰ ਵੱਡਾ ਧੱਕਾ ਵੱਜਾ ਸੀ। ਦੁਖ਼ੀ ਲਾਹੌਰ ਦਰਬਾਰ ਦੇ ਫ਼ੌਜੀ ਵੀ ਸਨ, ਜੋ ਜਿੱਤਣ ਦੀ ਸਮਰੱਥਾ ਹੁੰਦਿਆਂ ਹੋਇਆਂ ਵੀ ਹਾਰ ਗਏ। ਪਰ ਇਹ ਹਾਰ ਨਾ ਤਾਂ ਪੰਜਾਬ ਦੇ ਲੋਕਾਂ ਕਰਕੇ ਹੋਈ ਸੀ ਅਤੇ ਨਾ ਹੀ ਫ਼ੌਜ ਦੀ ਕਮਜ਼ੋਰੀ ਕਰਕੇ ਹੋਈ ਸੀ। ਅੰਗਰੇਜ਼ਾਂ ਦੀ ਜਿੱਤ ਅਤੇ ਲਾਹੌਰ ਦਰਬਾਰ ਦੀ ਹਾਰ ਦਾ ਵੱਡਾ ਅਤੇ ਇੱਕੋ ਹੀ ਮਹੱਤਵਪੂਰਨ ਕਾਰਨ ਸੀ, ਲਾਹੌਰ ਦਰਬਾਰ ਦੇ ਕੁਝ ਦਰਬਾਰੀਆਂ ਅਤੇ ਫ਼ੌਜ ਦੇ ਸੈਨਾਪਤੀਆਂ ਦੀ ਆਪਣੇ ਵਤਨ ਪ੍ਰਤੀ ਗ਼ੱਦਾਰੀ ਅਤੇ ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ।

ਭਾਵੇਂ ਪੰਜਾਬ ਦੀ ਜਨਤਾ ਖ਼ਾਲਸਾ ਰਾਜ ਦੇ ਚਲੇ ਜਾਣ ਅਤੇ ਅੰਗਰੇਜ਼ਾਂ ਦੇ ਪੰਜਾਬ ਉਪਰ ਕਾਬਜ਼ ਹੋ ਜਾਣ ਤੋਂ ਔਖੀ ਸੀ, ਨਾਰਾਜ਼ ਸੀ, ਪਰ ਫੇਰ ਵੀ ਰਜਵਾੜੇ, ਜਗੀਰਦਾਰ, ਮਹੰਤ ਅਤੇ ਪੁਜਾਰੀ ਵਰਗ ਖੁਸ਼ ਸਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪੁਜਾਰੀਆਂ ਨੇ ਸਿੱਖਾਂ ਨਾਲ ਪਹਿਲੀ ਲੜਾਈ ਸਮੇਂ ਅੰਗਰੇਜ਼ਾਂ ਨੂੰ ਲਾਹਨਤਾਂ ਪਾਈਆਂ ਸਨ, ਹੁਣ ਉਹਨਾਂ ਨੇ ਹੀ ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਦੀ ਖੁਸ਼ੀ ਵਿਚ ਦੀਪਮਾਲਾ ਕੀਤੀ ਸੀ। ਸਿੱਖਾਂ ਦੇ ਕੁਲੀਨ ਵਰਗ ਦਾ ਚਰਿਤ੍ਰ ਇੰਨਾ ਡਿੱਗ ਪਿਆ ਸੀ ਕਿ ਆਪਣਿਆਂ ਦਾ ਘਾਤ ਕਰਕੇ ਗ਼ੈਰਾਂ ਦੀ ਵਫ਼ਾਦਾਰੀ ਕੀਤੀ ਗਈ। ਸਿੱਖ ਰੈਜੀਮੈਂਟਾਂ ਟੁੱਟ ਗਈਆਂ ਅਤੇ ਕਿਸਾਨਾਂ ਪਾਸੋਂ ਮਾਲੀਏ ਵਜੋਂ ਜਿਨਸ ਦੀ ਬਜਾਏ ਨਕਦ ਵਸੂਲੀ ਕੀਤੀ ਜਾਣ ਲੱਗ ਪਈ। ਘਰੇਲੂ ਦਸਤਕਾਰੀ ਖ਼ਤਮ ਹੋਣ ਲੱਗ ਪਈ। ਸਾਰਾ ਬੋਝ ਆਮ ਲੋਕਾਂ ਤੇ ਆ ਪਿਆ ਅਤੇ ਜਨਤਾ ਖ਼ਾਲਸਾ ਰਾਜ ਦੇ ਸਮੇਂ ਨੂੰ ਯਾਦ ਕਰਕੇ ਰੋ ਰਹੀ ਸੀ, ਪਰ ਉਹਨਾਂ ਦੀ ਸੁਣਦਾ ਕੌਣ ?

**'ਨਾਮਧਾਰੀ ਲਹਿਰ' ਇਕ ਮਹੱਤਵਪੂਰਨ ਲਹਿਰ**

ਕੂਕਾ ਅੰਦੋਲਨ ਅਥਵਾ ਨਾਮਧਾਰੀ ਲਹਿਰ ਉਨੀਵੀਂ ਸਦੀ ਦੇ ਦੂਸਰੇ ਅੱਧ ਦੀ ਮਹੱਤਵਪੂਰਨ ਲਹਿਰ ਹੈ। ਇਹ ਇਕ ਜਨ ਅੰਦੋਲਨ ਸੀ, ਜੋ ਅੰਗਰੇਜ਼ਾਂ ਨੂੰ ਆਪਣੇ ਮੁਲਕ ਤੋਂ ਬਾਹਰ ਕੱਢ ਕੇ ਮੁੜ ਤੋਂ ਖ਼ਾਲਸਾ ਰਾਜ ਦੀ ਸਥਾਪਤੀ ਲਈ ਜਤਨ ਕਰ ਰਿਹਾ ਸੀ। ਪੰਜਾਬ ਦੇ ਲੋਕਾਂ ਨੂੰ ਇਸ ਅੰਦੋਲਨ ਵਿੱਚ ਆਪਣੇ ਦੁੱਖ ਦੀ ਝਲਕ ਮਿਲੀ ਅਤੇ ਅੰਗਰੇਜ਼ਾਂ ਵਿਰੁੱਧ ਗੁੱਸੇ ਦੀ ਭਾਵਨਾ ਨੂੰ ਜ਼ਾਹਰ ਕਰਨ ਦਾ ਜ਼ਰੀਆ ਵੀ। ਲੋਕ ਅੰਗਰੇਜ਼ ਰਾਜ ਦਾ

ਖ਼ਾਤਮਾ ਅਤੇ ਫੇਰ ਤੋਂ ਖਾਲਸਾ ਰਾਜ ਕਾਇਮ ਹੁੰਦਿਆਂ ਦੇਖਣਾ ਚਾਹੁੰਦੇ ਸਨ, ਇਸ ਲਈ ਜਦੋਂ ਇਸ ਜਨ-ਅੰਦੋਲਨ ਦੇ ਨਾਇਕ ਗੁਰੂ ਰਾਮ ਸਿੰਘ ਜੀ ਨੇ 1857 ਈ. ਦੀ ਵਿਸਾਖੀ ਨੂੰ ਅੰਦੋਲਨ ਆਰੰਭਿਆ, ਲੋਕ ਵੱਡੀ ਗਿਣਤੀ ਵਿਚ ਇਸ ਨਾਲ ਜੁੜਨ ਲੱਗ ਪਏ।

ਗੁਰੂ ਰਾਮ ਸਿੰਘ ਜੀ ਦਾ ਜਨਮ ਲੁਧਿਆਣੇ ਜ਼ਿਲੇ ਦੇ ਪਿੰਡ ਰਾਈਆਂ ਵਿੱਚ 1816 ਈ. ਦੇ ਬਸੰਤ ਪੰਚਮੀ ਵਾਲੇ ਦਿਨ ਹੋਇਆ ਸੀ ਅਤੇ ਜਵਾਨੀ ਵਿੱਚ ਇਹਨਾਂ ਨੇ ਖ਼ਾਲਸਾ ਫ਼ੌਜ ਦੀ 'ਕੰਵਰ ਨੌਨਿਹਾਲ ਸਿੰਘ ਰੈਜੀਮੈਂਟ' ਵਿੱਚ ਨੌਕਰੀ ਵੀ ਕੀਤੀ ਸੀ। ਮਹਾਰਾਜਾ ਰਣਜੀਤ ਸਿੰਘ ਦੇ 'ਦੇਵਲੋਕ' ਚਲੇ ਜਾਣ ਉਪਰੰਤ ਲਾਹੌਰ ਦਰਬਾਰ ਵਿਚ ਵਾਪਰੀ ਬੁਰਛਾਗਰਦੀ ਅਤੇ ਮਾਰਕਾਟ ਨੂੰ ਗੁਰੂ ਜੀ ਨੇ ਦੇਖਿਆ, ਸੁਣਿਆ ਅਤੇ ਮਹਿਸੂਸ ਕੀਤਾ ਸੀ। ਛੇ ਸਾਲ ਦੇ ਥੋੜ੍ਹੇ ਜਿੰਨੇ ਸਮੇਂ ਵਿਚ ਤੀਹ ਤੋਂ ਵੱਧ ਦਰਬਾਰੀ ਅਤੇ ਰਾਜੇ ਤਲਵਾਰ ਦੀ ਭੇਂਟ ਚੜ੍ਹ ਗਏ ਅਤੇ ਫ਼ੌਜ ਆਪ-ਮੁਹਾਰੀ ਹੋ ਗਈ। ਅੰਗਰੇਜ਼ਾਂ ਨਾਲ ਪਹਿਲੀ ਲੜਾਈ ਤੋਂ ਪਹਿਲਾਂ ਹੀ ਗੁਰੂ ਰਾਮ ਸਿੰਘ ਜੀ ਨੇ ਹਾਲਾਤ ਨੂੰ ਸਮਝਦਿਆਂ ਹੋਇਆਂ 'ਬੋਲਾ' ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਫ਼ੌਜ ਦੇ ਸਰਦਾਰ ਵਫ਼ਾਦਾਰ ਨਹੀਂ ਹਨ ਅਤੇ ਇਸ ਤਰ੍ਹਾਂ ਜਿੱਤ ਖ਼ਾਲਸੇ ਦੀ ਨਹੀਂ ਹੋਵੇਗੀ। ਭਾਵੇਂ ਕਿਸੇ ਨੇ ਵੀ ਇਸ 'ਬੋਲੇ' 'ਤੇ ਧਿਆਨ ਨਹੀਂ ਦਿੱਤਾ, ਪਰ ਖ਼ੁਦ ਗੁਰੂ ਰਾਮ ਸਿੰਘ ਹਰੀਕੇ ਤੋਂ ਹੀ ਫ਼ੌਜ ਛੱਡ ਕੇ ਵਾਪਸ ਆਪਣੇ ਪਿੰਡ ਭੈਣੀ ਆ ਗਏ। ਏਥੋਂ ਹੀ ਕੁਝ ਸਮਾਂ ਨਵੇਂ ਹਾਲਾਤ ਉਤੇ ਚਿੰਤਨ ਕਰਨ ਉਪਰੰਤ 1857 ਈ, ਦੀ ਵਸਾਖੀ ਨੂੰ ਆਪਣੇ ਨਿਵਾਸ ਅਸਥਾਨ 'ਤੇ ਲੋਕਾਈ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਹੋਇਆਂ ਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢ ਕੇ ਫੇਰ ਤੋਂ 'ਖ਼ਾਲਸਾ ਰਾਜ' ਦੀ ਸਥਾਪਨਾ ਲਈ ਜਨ-ਅੰਦੋਲਨ ਸ਼ੁਰੂ ਕਰਨ ਦਾ ਐਲਾਨ ਕੀਤਾ ਅਤੇ ਨਾਲ ਹੀ ਲੋਕਾਂ ਦੇ ਪੁਨਰ-ਜਾਗਰਣ ਲਈ ਧਾਰਮਿਕ ਅਤੇ ਸਮਾਜਿਕ ਸੁਧਾਰ ਕਰਨ ਅਤੇ ਪੂਰਵ ਸਤਿਗੁਰੂਆਂ ਦੇ ਉਪਦੇਸ਼ਾਂ ਉੱਤੇ ਚੱਲਣ ਦਾ ਉਪਦੇਸ਼ ਦਿੱਤਾ, ਤਾਂ ਜੁ ਜਨ-ਚਰਿਤ੍ਰ ਵਿਚ ਆਈ ਗਿਰਾਵਟ ਨੂੰ ਦੂਰ ਕਰਕੇ ਨਰੋਏ ਵਿਚਾਰਾਂ ਨਾਲ ਅੰਦੋਲਨ ਵਿੱਚ ਅੱਗੇ ਵਧਿਆ ਜਾ ਸਕੇ। ਮੈਂ ਇਸ ਲੇਖ ਵਿਚ ਧਾਰਮਿਕ ਅਤੇ ਸਮਾਜਿਕ ਸੁਧਾਰਾਂ ਬਾਰੇ ਗੱਲ ਨਾ ਕਰਕੇ ਰਾਜਨੀਤਕ ਦ੍ਰਿਸ਼ਟੀਕੋਣ ਤੋਂ 'ਕੂਕਾ ਅੰਦੋਲਨ' ਅਥਵਾ 'ਨਾਮਧਾਰੀ ਲਹਿਰ' ਦੇ ਪ੍ਰਚਾਰ ਵਿਚ ਆਏ ਕੁਝ ਮਹੱਤਵਪੂਰਨ ਤੱਥਾਂ ਬਾਰੇ ਗੱਲ ਕਰਾਂਗਾ।

**ਉੱਦੇਸ਼ ਤੇ ਪ੍ਰਚਾਰ**

ਗੁਰੂ ਰਾਮ ਸਿੰਘ ਜੀ ਦੇ ਪੰਜਾਬ ਵਿਚ ਚਲਾਏ ਜਾ ਰਹੇ 'ਕੂਕਾ ਅੰਦੋਲਨ' ਦੇ ਉੱਦੇਸ਼ਾਂ ਅਤੇ ਪ੍ਰਚਾਰ ਨੂੰ ਸੁਣ ਕੇ ਲੋਕਾਂ ਨੂੰ ਲੱਗਿਆ ਕਿ ਇਹ ਅੰਦੋਲਨ ਤਾਂ ਉਹਨਾਂ ਦੇ ਮਨੋਭਾਵਾਂ ਦਾ ਹੀ ਪ੍ਰਗਟਾਵਾ ਹੈ ਅਤੇ ਉਹਨਾਂ ਦਾ ਆਪਣਾ ਹੀ ਅੰਦੋਲਨ ਹੈ। ਉਸ ਸਮੇਂ ਪੰਜਾਬ ਵਿਚ ਕੇਵਲ ਤੇ ਕੇਵਲ 'ਕੂਕਾ ਅੰਦੋਲਨ' ਹੀ ਸੀ ਜੋ ਅੰਗਰੇਜ਼ੀ ਸਾਮਰਾਜ ਦੇ ਖ਼ਿਲਾਫ਼ ਲਾਮਬੰਦ ਹੋਇਆ ਹੋਇਆ ਸੀ ਅਤੇ ਇਸ ਮਕਸਦ ਦੀ ਪੂਰਤੀ ਲਈ ਗੁਰੂ ਰਾਮ ਸਿੰਘ ਜੀ ਨੇ ਪੰਜਾਬ ਭਰ ਵਿੱਚ ਇਲਾਕਿਆਂ ਦੀ ਵੰਡ ਕਰਕੇ ਪ੍ਰਚਾਰਕ ਨਿਯੁਕਤ ਕਰ ਦਿੱਤੇ ਸਨ। ਗੁਰੂ ਜੀ ਦੇ ਪ੍ਰਚਾਰ ਦੋਰਿਆਂ ਅਤੇ ਸੂਬੇ ਅਥਵਾ ਪ੍ਰਚਾਰਕਾਂ ਦੇ ਭਰਵੇਂ ਪ੍ਰਚਾਰ ਸਦਕਾ ਲੋਕ ਵੱਡੀ ਗਿਣਤੀ ਵਿੱਚ ਅੰਦੋਲਨ ਦੇ ਪ੍ਰਚਾਰ-ਝੰਡੇ ਹੇਠ ਇਕੱਠੇ ਹੋਣ ਲੱਗ ਪਏ। ਥੋੜ੍ਹੇ ਸਮੇਂ ਵਿੱਚ ਹੀ ਪੰਜਾਬ ਵਿੱਚ ਨਵ-ਚੇਤਨਾ ਦਾ ਸੰਚਾਰ ਹੋਇਆ। ਛੇਤੀ ਹੀ ਇਸ ਅੰਦੋਲਨ ਦਾ ਪ੍ਰਚਾਰ

ਪੰਜਾਬ ਦੀਆਂ ਹੱਦਾਂ ਟੱਪ ਕੇ ਕਾਬੁਲ, ਰੂਸ, ਕਸ਼ਮੀਰ ਅਤੇ ਨੇਪਾਲ ਤੱਕ ਜਾ ਪੁੱਜਾ। ਸਰਕਾਰੀ ਦਸਤਾਵੇਜ਼ ਦੱਸਦੇ ਹਨ ਕਿ ਕਿਵੇਂ ਪਿੰਡਾਂ ਦੇ ਪਿੰਡ 'ਨਾਮਧਾਰੀ' ਸੱਜ ਕੇ ਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਰਹੇ ਸਨ। ਸਿਆਲਕੋਟ ਜ਼ਿਲ੍ਹੇ ਵਿੱਚ ਇੱਕ ਪੁਲਿਸ ਰਿਪੋਰਟ ਵਿੱਚ ਦੱਸਿਆ ਗਿਆ ਸੀ ਕਿ ਇਕ ਸਾਲ ਵਿੱਚ ਉਸ ਜ਼ਿਲ੍ਹੇ ਦੇ ਅੱਸੀ ਹਜ਼ਾਰ ਲੋਕਾਂ ਨੂੰ ਮਾਲਾ ਵੰਡੀਆਂ ਗਈਆਂ ਸਨ। ਲੋਕਾਂ ਵਿੱਚ ਭਾਰੀ ਉਤਸ਼ਾਹ ਜਾਗ ਪਿਆ ਅਤੇ ਉਹ ਅੰਗਰੇਜ਼ਾਂ ਪ੍ਰਤੀ ਆਪਣੇ ਗੁੱਸੇ ਦਾ ਪ੍ਰਗਟਾਵਾ ਕਰਨ ਅਤੇ ਉਹਨਾਂ ਨੂੰ ਆਪਣੇ ਮੁਲਕ ਤੋਂ ਬਾਹਰ ਕੱਢਣ ਲਈ ਉਤਾਵਲੇ ਹੋ ਜੋਸ਼ ਵਿੱਚ ਭਰ ਚੁੱਕੇ ਹੋਏ ਸਨ।

ਅੰਗਰੇਜ਼ ਪ੍ਰਸ਼ਾਸਨ ਵੀ ਚੁੱਪ ਕਰਕੇ ਨਹੀਂ ਸੀ ਬੈਠਾ ਹੋਇਆ। ਪੰਜਾਬ ਉੱਤੇ ਕਬਜ਼ਾ ਕੀਤਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ ਅਤੇ ਉਹ ਜਾਣਦੇ ਸਨ ਕਿ 'ਖ਼ਾਲਸਾ ਰਾਜ' ਨੂੰ ਧੋਖੇ ਨਾਲ ਹੜੱਪ ਲੈਣ ਕਰਕੇ ਪੰਜਾਬ ਦੀ ਆਮ ਜਨਤਾ ਅੰਗਰੇਜ਼ਾਂ ਤੋਂ ਖ਼ੁਸ਼ ਨਹੀਂ ਸੀ। ਇਸ ਕਰਕੇ ਉਹਨਾਂ ਨੇ ਰਾਜਿਆਂ, ਜਗੀਰਦਾਰਾਂ, ਮਹੰਤਾਂ, ਪੁਜਾਰੀਆਂ ਨੂੰ ਆਪਣਾ ਵਫ਼ਾਦਾਰ ਬਣਾ ਲਿਆ ਅਤੇ ਉਹਨਾਂ ਨੂੰ ਸਰਕਾਰੇ-ਦਰਬਾਰੇ ਆਦਰ-ਮਾਣ ਦਿੱਤਾ ਜਾਂਦਾ ਸੀ ਤਾਂ ਜੁ ਇਹ ਮੁਖ਼ੀ ਲੋਕ ਇਕ ਤਾਂ ਆਪਣੇ ਪ੍ਰਭਾਵ ਹੇਠ ਆਉਂਦੇ ਲੋਕਾਂ ਨੂੰ ਅੰਗਰੇਜ਼ਾਂ ਦਾ ਵਫ਼ਾਦਾਰ ਬਣਾਈ ਰੱਖਣ ਅਤੇ ਜੇ ਅੰਗਰੇਜ਼ੀ ਸਾਮਰਾਜ ਵਿਰੁੱਧ ਕੋਈ ਵੀ ਹਰਕਤ ਹੋਵੇ, ਰੋਸ ਵੱਧ ਰਿਹਾ ਹੋਵੇ, ਤੁਰੰਤ ਸਰਕਾਰ ਨੂੰ ਖ਼ਬਰ ਦੇਣ। ਇਸ ਪ੍ਰਭਾਵਸ਼ਾਲੀ ਵਰਗ ਨੇ ਸਮਾਜ ਵਿੱਚ ਅੱਗੇ ਆਪਣੇ ਆਦਮੀ ਨਿਯੁਕਤ ਕੀਤੇ ਹੁੰਦੇ ਸਨ, ਜੋ ਦੂਰ ਪਿੰਡਾਂ 'ਚੋਂ ਵੀ ਖ਼ਬਰਾਂ ਲਿਆ ਕੇ ਦਿੰਦੇ ਸਨ। ਐਸੇ ਲੋਕਾਂ ਨੂੰ ਪੈਸੇ ਅਤੇ ਲਿਹਾਜ਼ ਮਿਲਦਾ ਸੀ। ਗੁਰੂ ਰਾਮ ਸਿੰਘ ਜੀ ਦੇ ਚਲਾਏ ਜਾ ਰਹੇ ਕੂਕਾ ਅੰਦੋਲਨ ਦੀਆਂ ਰਿਪੋਰਟਾਂ ਇਹਨਾਂ ਟੋਡੀਆਂ ਰਾਹੀਂ ਹੀ ਸਰਕਾਰ ਤੱਕ ਪੁੱਜਣੀਆਂ ਸ਼ੁਰੂ ਹੋ ਗਈਆਂ। ਸਭ ਤੋਂ ਪਹਿਲੀ ਰਿਪੋਰਟ 5 ਅਪ੍ਰੈਲ 1863 ਈ. ਦੀ ਹੈ ਅਤੇ ਦੋ ਮਹੀਨਿਆਂ ਦੇ ਸਮੇਂ ਵਿੱਚ ਹੀ ਅੰਗਰੇਜ਼ੀ ਸਰਕਾਰ ਨੂੰ 'ਕੂਕਾ ਅੰਦੋਲਨ' ਦੀ ਗੰਭੀਰਤਾ ਅਤੇ ਪ੍ਰਭਾਵ ਦਾ ਪਤਾ ਲੱਗ ਗਿਆ ਸੀ। ਇਸ ਸਮੇਂ ਤੋਂ ਗੁਰੂ ਰਾਮ ਸਿੰਘ ਅਤੇ 'ਕੂਕਾ ਅੰਦੋਲਨ' ਬਾਰੇ ਅਨੇਕਾਂ ਰਿਪੋਰਟਾਂ ਸਰਕਾਰ ਪਾਸ ਪੁੱਜਣ ਲੱਗ ਪਈਆਂ ਸਨ ਕਿ ਇਸ ਅੰਦੋਲਨ ਦਾ ਮੁੱਖ ਮਕਸਦ ਅੰਗਰੇਜ਼ੀ ਸਾਮਰਾਜ ਦਾ ਅੰਤ ਕਰਨਾ ਅਤੇ 'ਖ਼ਾਲਸਾ ਰਾਜ' ਨੂੰ ਮੁੜ ਕਾਇਮ ਕਰਨਾ ਹੈ। ਓਧਰ ਅੰਗਰੇਜ਼ੀ ਸਰਕਾਰ ਲੋੜੀਂਦੀਆਂ ਕਾਰਵਾਈਆਂ ਵਿਚਾਰਨ ਵਿਚ ਲੱਗ ਗਈ ਅਤੇ ਏਧਰ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸੂਬੇ, ਪ੍ਰਚਾਰਕ ਆਪਣੇ ਮਕਸਦ ਲਈ ਪ੍ਰਚਾਰ ਵਿਚ ਜੁਟ ਗਏ।

ਅੰਗਰੇਜ਼ ਸਰਕਾਰ ਵੱਲੋਂ ਗੁਰੂ ਰਾਮ ਸਿੰਘ ਜੀ ਦੀ ਨਜ਼ਰਬੰਦੀ ਕੀਤੀ ਗਈ, ਪ੍ਰਚਾਰ ਰੋਕਣ ਅਤੇ ਅੰਦੋਲਨ ਦੀ ਗੰਭੀਰਤਾ ਨੂੰ ਸਮਝਣ ਅਤੇ ਸੰਭਾਵਤ ਕਾਰਵਾਈ ਕਰਨ ਬਾਰੇ ਸੋਚਿਆ ਗਿਆ। ਜਦੋਂ ਦੋਵੇਂ ਪੱਖ ਆਪਣੇ ਆਪਣੇ ਮਕਸਦ ਵਿੱਚ ਜੁਟੇ ਹੋਏ ਸਨ, ਢੇਰ ਸਾਰੀਆਂ ਜਾਣਕਾਰੀਆਂ ਮੁਖ਼ਬਰਾਂ ਵੱਲੋਂ, ਸਰਕਾਰੀ ਅਫ਼ਸਰਾਂ ਅਤੇ ਪੁਲਿਸ ਵੱਲੋਂ ਅਤੇ ਪਿੰਡਾਂ ਦੇ ਨੰਬਰਦਾਰਾਂ ਅਤੇ ਚੌਕੀਦਾਰਾਂ ਵੱਲੋਂ ਸਰਕਾਰ ਤੱਕ ਪੁੱਜਦੀਆਂ ਰਹੀਆਂ ਅਤੇ ਜਦੋਂ 1872 ਈ. ਜਨਵਰੀ ਵਿਚ ਮਲੇਰਕੋਟਲੇ ਦੀ ਘਟਨਾ ਤੋਂ ਬਾਅਦ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਅਤੇ ਪ੍ਰਚਾਰਕਾਂ ਦੀਆਂ ਗ੍ਰਿਫ਼ਤਾਰੀਆਂ ਅਤੇ ਨਿਰਵਾਸਨ ਹੋਏ

ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸੂਬਿਆਂ ਦੇ ਪ੍ਰਚਾਰਾਂ ਬਾਰੇ ਪੜਤਾਲੀਆ ਰਿਪੋਰਟਾਂ ਅਤੇ ਗਵਾਹੀਆਂ ਇਕੱਠੀਆਂ ਕੀਤੀਆਂ ਗਈਆਂ, ਜੋ ਬਹੁਤ ਹੀ ਮਹੱਤਵਪੂਰਨ ਸਨ ਅਤੇ 'ਕੂਕਾ ਅੰਦੋਲਨ' ਦੀ ਵਿਓਂਤ ਅਤੇ ਪ੍ਰਭਾਵ ਨੂੰ ਦਰਸਾਉਂਦੀਆਂ ਸਨ। ਇਹਨਾਂ ਪੜਤਾਲੀਆ ਰਿਪੋਰਟਾਂ ਅਤੇ ਗਵਾਹੀਆਂ ਦਾ ਖ਼ਾਸ ਮਕਸਦ ਸੀ ਕਿ ਸੂਬਿਆਂ ਉੱਤੇ ਸਰਕਾਰ ਵਿਰੁੱਧ ਬਗ਼ਾਵਤ ਕਰਨ ਦਾ ਮੁਕੱਦਮਾ ਚਲਾਇਆ ਜਾ ਸਕੇ। ਇਹਨਾਂ ਰਿਪੋਰਟਾਂ ਵਿਚ ਸਭ ਤੋਂ ਵੱਧ ਮਹੱਤਵਪੂਰਨ ਸਨ ਉਹਨਾਂ ਲੋਕਾਂ ਦੀਆਂ ਗਵਾਹੀਆਂ ਜਿਨ੍ਹਾਂ ਨੇ ਨਾਮਧਾਰੀ ਸੂਬਿਆਂ/ਪ੍ਰਚਾਰਕਾਂ ਨੂੰ ਅੰਗ੍ਰੇਜ਼ ਸਰਕਾਰ ਦੇ ਵਿਰੁੱਧ ਅਤੇ 'ਖ਼ਾਲਸਾ ਰਾਜ' ਨੂੰ ਮੁੜ ਕਾਇਮ ਕਰਨ ਬਾਰੇ ਪ੍ਰਚਾਰ ਕਰਦਿਆਂ ਨੂੰ ਆਪ ਸੁਣਿਆ ਸੀ।

**ਕੂਕਾ ਅੰਦੋਲਨ ਦੀ ਗੰਭੀਰਤਾ**

ਨਾਮਧਾਰੀ ਇਤਿਹਾਸ ਦੇ 'ਕੂਕਾ ਅੰਦੋਲਨ' ਬਾਰੇ ਬਹੁਤ ਸਾਰੇ ਲੇਖਕਾਂ ਨੇ ਆਪੋ ਆਪਣੀ ਜਾਣਕਾਰੀ ਦੀ ਸਮਰੱਥਾ ਦੇ ਅਨੁਸਾਰ ਲਿਖਿਆ ਹੈ। ਹਿੰਦੁਸਤਾਨ ਦੇ ਸੁਤੰਤਰਤਾ ਅੰਦੋਲਨ ਵਿੱਚ ਜਦੋਂ ਵੀ ਪੰਜਾਬ ਦੀ ਗਲ਼ ਆਉਂਦੀ ਹੈ, 'ਕੂਕਾ ਅੰਦੋਲਨ' ਬਾਰੇ ਜ਼ਰੂਰ ਹੀ ਜ਼ਿਕਰ ਆਉਂਦਾ ਹੈ, ਇਸ ਤੋਂ ਬਿਨਾਂ ਪੰਜਾਬ ਵਿਚ ਸੁਤੰਤਰਤਾ ਦੀ ਲਹਿਰ ਦਾ ਜ਼ਿਕਰ ਹੋ ਹੀ ਨਹੀਂ ਸਕਦਾ। ਲੇਕਿਨ ਇਸ ਅੰਦੋਲਨ ਦੀ ਗੰਭੀਰਤਾ ਬਾਰੇ ਬਹੁਤ ਘੱਟ ਜਾਣਕਾਰੀਆਂ ਦਰਜ ਮਿਲਦੀਆਂ ਹਨ। ਇਸ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਦੇ ਵਿਰੁੱਧ ਜੋ ਗਵਾਹੀਆਂ ਉਹਨਾਂ ਦੇ ਨਿਰਵਾਸਨ ਤੋਂ ਬਾਅਦ ਸਰਕਾਰ ਨੇ ਇਕੱਠੀਆਂ ਕੀਤੀਆਂ ਸਨ, ਉਨ੍ਹਾਂ 'ਚੋਂ ਕੁਝ ਖ਼ਾਸ ਖ਼ਾਸ ਜਾਣਕਾਰੀਆਂ ਮੂਲ ਅੰਗਰੇਜ਼ੀ ਰੂਪ ਵਿਚ ਇੱਥੇ ਦਿੱਤੀਆਂ ਜਾ ਰਹੀਆਂ ਹਨ ਤਾਂ ਜੁ ਅੰਦੋਲਨ ਦੀ ਗੰਭੀਰਤਾ ਨੂੰ ਸਮਝਦਿਆਂ ਹੋਇਆਂ ਲੇਖਕ-ਜਨ ਵੱਧ ਤੋਂ ਵੱਧ ਪ੍ਰਭਾਵਸ਼ਾਲੀ ਢੰਗ ਨਾਲ 'ਕੂਕਾ ਅੰਦੋਲਨ' ਬਾਰੇ ਲਿਖ ਸਕਣ।

ਅੱਜ ਦਾ ਸਮਾਂ ਬਹੁਤ ਬਦਲਿਆ ਹੋਇਆ ਹੈ ਅਤੇ ਦੁਨੀਆਂ ਬੜੀ ਛੋਟੀ ਹੋ ਗਈ ਹੈ। ਏਨੀ ਛੋਟੀ ਕਿ ਮਨੁੱਖ ਸਾਰੀ ਦੁਨੀਆਂ ਨੂੰ ਜਾਣਕਾਰੀ ਹਿੱਤ ਆਪਣੀ ਜੇਬ ਵਿਚ ਲਈ ਫਿਰਦਾ ਹੈ। ਹਰ ਘਟਨਾ, ਹਰ ਖ਼ਬਰ ਮਿੰਟਾਂ ਵਿਚ ਹੀ ਦੁਨੀਆਂ ਦੇ ਇਕ ਕੋਨੇ ਤੋਂ ਦੂਜੇ ਕੋਨੇ ਤੱਕ ਪਹੁੰਚ ਜਾਂਦੀ ਹੈ ਅਤੇ ਉਸ ਬਾਰੇ ਪ੍ਰਤੀਕਿਰਿਆ ਹੋਣ ਲੱਗ ਪੈਂਦੀ ਹੈ। ਪਰ ਉਨੀਵੀਂ ਸਦੀ ਵਿਚ ਇਸ ਤਰ੍ਹਾਂ ਦਾ ਵਾਤਾਵਰਨ ਨਹੀਂ ਸੀ। ਵਿਅਕਤੀਗਤ ਪ੍ਰਚਾਰ ਅਤੇ ਸਰੋਤ ਹੀ ਕੰਮ ਆਉਂਦੇ ਸਨ। ਇਸ ਦੇ ਨਾਲ ਨਾਲ ਇਹ ਗਲ਼ ਵੀ ਧਿਆਨ ਵਿੱਚ ਰੱਖੀ ਜਾਣੀ ਚਾਹੀਦੀ ਹੈ ਕਿ ਨਵੀਂ ਸਰਕਾਰ ਨੂੰ ਆਇਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ। ਇਸ ਲਈ ਸ਼ਹਿਰਾਂ ਤੋਂ ਦੂਰ, ਪਿੰਡਾਂ ਵਿੱਚ ਬਹੁਤ ਸਾਰੀਆਂ ਵਾਪਰਦੀਆਂ ਘਟਨਾਵਾਂ ਬਾਰੇ ਬਹੁਤ ਘੱਟ ਹੀ ਪਤਾ ਲੱਗਦਾ ਸੀ ਅਤੇ ਨੋਟਿਸ ਵੀ ਘੱਟ ਹੀ ਲਿਆ ਜਾਂਦਾ ਸੀ। ਜਦ ਕਿ ਅੱਜਕੱਲ ਹਰ ਛੋਟੀ ਘਟਨਾ ਵੀ ਟੈਲੀਵੀਜ਼ਨ ਅਤੇ ਅਖ਼ਬਾਰਾਂ ਵਿੱਚ ਨਸ਼ਰ ਹੋ ਜਾਂਦੀ ਹੈ। ਫੇਰ ਵੀ ਜਿੰਨੀਆਂ ਕੁ ਜਾਣਕਾਰੀਆਂ 'ਕੂਕਾ ਅੰਦੋਲਨ' ਬਾਰੇ ਗਵਾਹੀਆਂ ਵਿਚ ਮੁਹੱਈਆ ਹੈਨ, ਉਹਨਾਂ ਦੇ ਅਧਾਰ 'ਤੇ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਕੁਝ ਖ਼ਾਸ ਤੱਥ ਮੈਂ ਪਹਿਲਾਂ ਸੰਖੇਪ ਤੌਰ ਤੇ ਦੇ ਰਿਹਾ ਹਾਂ ਅਤੇ ਉਸ ਤੋਂ ਬਾਅਦ ਗਵਾਹੀਆਂ ਵਿਚੋਂ ਮਿਲੀਆਂ ਜਾਣਕਾਰੀਆਂ ਪਾਠਕਾਂ

ਨਾਲ ਸਾਂਝੀਆਂ ਕਰਾਂਗਾ। 'ਕੂਕਾ ਅੰਦੋਲਨ' ਦੀਆਂ ਕੁਝ ਵਿਸ਼ੇਸ਼ਤਾਵਾਂ, ਸੰਖ਼ੇਪ ਵਿਚ, ਇਹ ਹਨ–

– ਰਾਜ ਪਲਟਾ ਤਾਕਤ ਦੇ ਜ਼ੋਰ ਨਾਲ ਹੋਵੇਗਾ ਅਤੇ ਇਸ ਕਾਰਜ ਲਈ ਚਾਰ ਲੱਖ ਤੋਂ ਉੱਪਰ ਕੂਕੇ ਤਿਆਰ ਸਨ।

– ਅੰਗਰੇਜ਼ੀ ਅਤੇ ਦੇਸੀ ਫ਼ੌਜੀ ਪਲਟਣਾਂ ਵਿਚ ਅਤੇ ਪੁਲਿਸ ਵਿਚ ਵੀ ਬਹੁਤ ਸਾਰੇ ਕੂਕੇ ਅਥਵਾ ਨਵੇਂ ਬਣੇ ਕੂਕੇ ਬਗ਼ਾਵਤ ਕਰਨ ਲਈ ਤਿਆਰ ਸਨ ਅਤੇ ਇਨ੍ਹਾਂ ਬਾਰੇ ਖ਼ਬਰਾਂ ਗੁਪਤ ਰੱਖੀਆਂ ਗਈਆਂ ਸਨ।

– ਰਾਜ ਪਲਟੇ ਲਈ ਮਾਇਆ ਇਕੱਠੀ ਕੀਤੀ ਜਾ ਰਹੀ ਸੀ ਅਤੇ ਸੰਬੰਧਤ ਨਾਮਧਾਰੀ ਸਮਾਜ ਨੂੰ ਗੁਰੂ ਰਾਮ ਸਿੰਘ ਜੀ ਵੱਲੋਂ ਬਾਰ ਬਾਰ ਤਾਕੀਦ ਕੀਤੀ ਜਾ ਰਹੀ ਸੀ ਕਿ ਉਹ ਨਕਦ ਮਾਇਆ ਕੋਲ ਰੱਖਣ ਅਤੇ ਨਾ ਕੋਈ ਜ਼ਮੀਨ-ਜਾਇਦਾਦ ਖਰੀਦਣ ਅਤੇ ਨਾ ਹੀ ਕੋਈ ਨਵੀਂ ਉਸਾਰੀ ਕਰਨ; ਕਿਸੇ ਨੂੰ ਵੀ ਮਾਇਆ ਉਧਾਰ ਨਾ ਦੇਣ, ਸਗੋਂ ਭਵਿੱਖ ਵਾਸਤੇ ਆਪਣੇ ਕੋਲ ਨਕਦ ਮਾਇਆ ਤਿਆਰ ਰੱਖਣ।

– ਬਹੁਤ ਸਾਰੇ ਕੂਕਿਆਂ ਨੇ ਜ਼ਮੀਨਾਂ ਵੇਚ ਦਿੱਤੀਆਂ ਅਤੇ ਮਾਇਆ ਸਤਿਗੁਰੂ ਰਾਮ ਸਿੰਘ ਜੀ ਨੂੰ ਪਹੁੰਚਾ ਦਿੱਤੀ।

– ਮਾਈਆਂ ਨੂੰ ਵੀ ਆਉਣ ਵਾਲੇ ਸੰਘਰਸ਼ ਲਈ ਅਤੇ ਉਸ ਵਿਚ ਹਿੱਸਾ ਪਾਉਣ ਲਈ ਅੰਮ੍ਰਿਤ ਛਕ ਕੇ, ਕਛਹਿਰੇ ਧਾਰਨ ਕਰਕੇ ਤਿਆਰ-ਬਰ-ਤਿਆਰ ਹੋਣ ਦਾ ਹੁਕਮ ਦਿੱਤਾ ਗਿਆ। ਨਿਕਟ ਭਵਿੱਖ ਵਿੱਚ ਹੋਣ ਵਾਲੇ ਸੁਤੰਤਰਤਾ-ਸੰਘਰਸ਼ ਵਿਚ ਮਾਈਆਂ ਵੀ ਭਾਈਆਂ ਸੰਗ ਸਹਿਯੋਗ ਦੇ ਕੇ ਇਸ ਸ਼ੰਘਰਸ਼ ਵਿਚ ਆਪਣਾ ਹਿੱਸਾ ਪਾਉਣਗੀਆਂ।

– ਅੰਗਰੇਜ਼ੀ ਸਰਕਾਰ ਵਿਰੁੱਧ ਬਗ਼ਾਵਤ ਦਾ ਸੰਭਾਵਤ ਸਮਾਂ ਚੇਤ, (ਮਾਰਚ-ਅਪੈਲ, 1872 ਈ.) ਮਿਥਿਆ ਗਿਆ ਸੀ। ਇਸ ਸਮੇਂ ਕੁਝ ਨਾ ਕੁਝ ਜ਼ਰੂਰ ਵਾਪਰਨਾ ਸੀ।

– ਕੂਕੇ ਟਕੂਏ-ਕੁਹਾੜੀਆਂ ਰੱਖਣ, ਸਮਾਂ ਆਉਣ ਤੇ ਉਨ੍ਹਾਂ ਨੂੰ ਅਸਲ ਹਥਿਆਰ ਮੁਹੱਈਆ ਕਰਵਾ ਦਿੱਤੇ ਜਾਣਗੇ।

– ਤਲਵਾਰਾਂ ਬਨਾਉਣ ਲਈ ਲੋਹੇ ਦੀ ਖ਼ਰੀਦ ਕੀਤੀ ਜਾ ਰਹੀ ਸੀ। ਪੰਜਾਬ ਤੋਂ ਬਾਹਰੋਂ ਵੀ ਬਗ਼ਾਵਤ ਸਮੇਂ ਮਦਦ ਦੀ ਵਿਓਂਤ ਬਣਾਈ ਗਈ ਸੀ।

**ਅੰਦੋਲਨ ਦਾ ਅੰਤਿਮ ਮਕਸਦ**

ਜਦੋਂ ਵੀ ਕੋਈ ਅੰਦੋਲਨ ਅਥਵਾ ਲਹਿਰ ਸ਼ੁਰੂ ਕੀਤੀ ਜਾਂਦੀ ਹੈ, ਪਹਿਲਾਂ ਉਸ ਦਾ ਅੰਤਿਮ ਮਕਸਦ ਵਿਚਾਰ ਲਿਆ ਜਾਂਦਾ ਹੈ ਕਿ ਅੰਦੋਲਨ ਕਿਸ ਮੰਤਵ ਦੀ ਪ੍ਰਾਪਤੀ ਲਈ ਕੀਤਾ ਜਾਣਾ ਹੈ। ਫੇਰ ਉਸ ਬਾਰੇ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਜਿਸ ਵਿਰੁੱਧ ਅੰਦੋਲਨ ਕੀਤਾ ਜਾ ਰਿਹਾ ਹੁੰਦਾ ਹੈ, ਉਸ ਵਿਰੁੱਧ ਉਠ ਖੜੇ ਹੋਣ ਲਈ ਮਾਇਕ ਸਾਧਨ, ਸਹਿਯੋਗੀਆਂ ਦੀ ਤਾਕਤ, ਅਸਲੇ ਦੀ ਪ੍ਰਾਪਤੀ ਅਤੇ ਬਗ਼ਾਵਤ ਦਾ ਸੰਭਾਵਤ ਸਮਾਂ ਵਿਚਾਰਿਆ ਜਾਂਦਾ ਹੈ।

ਇਹ ਸਭ ਵਿਸ਼ੇਸ਼ਤਾਵਾਂ ਸਾਨੂੰ 'ਕੂਕਾ ਅੰਦੋਲਨ' ਬਾਰੇ ਦਸਤਾਵੇਜਾਂ ਅਤੇ ਗਵਾਹੀਆਂ 'ਚੋਂ ਮਿਲਦੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਨੇ 'ਕੂਕਾ ਅੰਦੋਲਨ' ਦੇ ਮਨੋਰਥਾਂ ਦਾ

ਭਰਵਾਂ ਪ੍ਰਚਾਰ ਕੀਤਾ, ਲੋਕਾਈ ਨੂੰ ਜਾਗ੍ਰਿਤ ਕੀਤਾ, ਮਾਇਕ ਸਾਧਨਾਂ ਦੀ ਪੂਰਤੀ ਲਈ ਹੁਕਮ ਕਰ ਦਿੱਤੇ, ਸੰਭਾਵਤ ਵਿਦਰੋਹ ਵਿੱਚ ਹਿੱਸਾ ਲੈਣ ਵਾਲਿਆਂ ਦੀ ਸਮੇਂ ਸਮੇਂ ਗਿਣਤੀ ਕੀਤੀ ਜਾਂਦੀ ਰਹੀ ਅਤੇ ਇਸ ਵਿਚ ਮਾਈਆਂ ਨੂੰ ਵੀ ਸ਼ਾਮਿਲ ਕਰਨ ਲਈ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਰਹਿਣ ਦੀ ਤਾਕੀਦ ਕੀਤੀ ਗਈ, ਵਿਦੇਸ਼ਾਂ ਨਾਲ ਸੰਬੰਧ ਜੋੜੇ ਗਏ, ਹਥਿਆਰਾਂ ਦੇ ਮੁਮਕਿਨ ਸਰੋਤਾਂ ਦੀ ਤਿਆਰੀ ਕੀਤੀ ਗਈ ਅਤੇ ਅਖ਼ੀਰ ਵਿਚ ਬਗਾਵਤ ਦੀ ਸੰਭਾਵਿਤ ਤਾਰੀਖ਼ ਅੰਤਮ ਤੌਰ ਤੇ ਸਾਲ 1872 ਈ. ਦਾ ਚੇਤ ਮਹੀਨਾ (ਮਾਰਚ-ਅਪ੍ਰੈਲ) ਨਿਸਚਿਤ ਕੀਤੀ ਗਈ ਅਤੇ ਉਸ ਅਨੁਸਾਰ ਸਾਰੀਆਂ ਵਿਓਂਤਾਂ ਬਣਾਈਆਂ ਗਈਆਂ ਸਨ, ਜੋ ਗਵਾਹੀਆਂ 'ਚੋਂ ਸਪਸ਼ਟ ਨਜ਼ਰੀਂ ਪੈਂਦੀਆਂ ਹਨ।

ਹੁਣ ਇਹ ਸਵਾਲ ਕੀਤਾ ਜਾ ਸਕਦਾ ਹੈ ਕਿ ਅਗਰ ਐਡੀ ਵੱਡੀ ਤਿਆਰੀ ਕੀਤੀ ਗਈ ਸੀ ਤਾਂ ਬਗ਼ਾਵਤ ਹੋਈ ਕਿਉਂ ਨਾ, 'ਰਾਜ-ਪਲਟਾ' ਕਿਉਂ ਨਹੀਂ ਹੋਇਆ। ਇਸ ਦੇ ਉੱਤਰ ਵੀ ਮੇਰੇ ਪਾਸ ਹੈਨ, ਪਰ ਏਥੇ ਇਹਨਾਂ ਕਾਰਨਾਂ ਨੂੰ ਵਿਚਾਰਨਾ ਇਸ ਲੇਖ ਤੋਂ ਲਾਂਭੇ ਹਟਣਾ ਹੋਵੇਗਾ ਅਤੇ ਇਸ ਉਤਰ ਵਾਸਤੇ ਅਲੱਗ ਤੱਥਾਂ ਭਰਪੂਰ ਲੇਖ ਦੀ ਜ਼ਰੂਰਤ ਹੈ, ਜੋ ਫੇਰ ਕਦੇ ਲਿਖਿਆ ਜਾਵੇਗਾ। ਪਹਿਲਾਂ ਮੈਂ ਏਥੇ ਕਮਿਸ਼ਨਰ ਮੈਕਨਬ ਵੱਲੋਂ ਕੀਤੀ ਗਈ ਪੜਤਾਲ ਦੌਰਾਨ ਅਫ਼ਸਰਾਂ ਦੀਆਂ ਕੁਝ ਵਿਚਾਰਾਂ ਅਤੇ ਇਹਨਾਂ ਤੋਂ ਬਾਅਦ ਲੋਕਾਂ ਦੀਆਂ ਗਵਾਹੀਆਂ ਦੇ ਰਿਹਾ ਹਾਂ, ਤਾਂ ਜੁ ਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਗਏ 'ਕੂਕਾ ਅੰਦੋਲਨ' ਦਾ ਮਕਸਦ ਅਤੇ ਪ੍ਰਭਾਵ ਸਾਫ਼ ਤੌਰ ਤੇ ਸਾਹਮਣੇ ਆ ਸਕੇ।

**ਸਰਕਾਰੀ ਅਫ਼ਸਰਾਂ ਦੇ ਵਿਚਾਰ**

1. Ram Singh was a purely religious one, it is yet apparent that it long since assumed a political character....But once a political end admitted, his disciples became impatient of delay, and more or less behaving in his supernatural powers and eager to gratify their personal ambition, could not understand why he should delay to take his raj.

{(ਗੁਰੂ) ਰਾਮ ਸਿੰਘ ਪੂਰੇ ਤੌਰ ਤੇ ਧਾਰਮਿਕ ਵਿਅਕਤੀ ਸੀ ਅਤੇ ਹੁਣ ਇਹ ਸਪਸ਼ਟ ਹੈ ਕਿ ਕਾਫ਼ੀ ਸਮਾਂ ਪਹਿਲਾਂ ਉਹ ਰਾਜਸੀ ਪ੍ਰਵਿਰਤੀ ਦੇ ਹੋ ਗਏ ਸਨ... ਲੇਕਿਨ ਜਦੋਂ ਇਕ ਵਾਰੀ ਰਾਜਸੀ ਪ੍ਰਵਿਰਤੀ ਧਾਰਨ ਕਰ ਲਈ ਗਈ, ਤਾਂ ਉਹਨਾਂ ਦੇ ਸਿੱਖ ਜੋ ਉਹਨਾਂ ਦੀ ਦੈਵਿਕ ਤਾਕਤ ਤੋਂ ਜਾਣੂ ਸਨ, ਉਹ ਆਪਣੇ ਮਨੋਭਾਵਾਂ ਦੀ ਪੂਰਤੀ ਲਈ ਉਤਾਵਲੇ ਹੋ ਗਏ ਅਤੇ ਉਹਨਾਂ ਨੂੰ ਸਮਝ ਨਹੀਂ ਸੀ ਆ ਰਹੀ ਕਿ ਆਪਣਾ ਰਾਜ ਪ੍ਰਾਪਤ ਕਰਨ ਲਈ ਉਹ (ਗੁਰੂ ਰਾਮ ਸਿੰਘ) ਏਨੀ ਦੇਰ ਕਿਉਂ ਲਗਾ ਰਹੇ ਹਨ।}

2. I think from these papers that his ultimate object, and that of his whole sect, was subversion of all existing government and the establishment of his own political and religious supremacy.

(ਸਾਰੀਆਂ ਜਾਣਕਾਰੀਆਂ ਘੋਖਣ ਤੋਂ ਬਾਅਦ ਮੇਰਾ ਇਹ ਵਿਚਾਰ ਹੈ ਕਿ ਉਸ (ਗੁਰੂ ਰਾਮ ਸਿੰਘ) ਦਾ ਅਤੇ ਸਾਰੇ ਨਾਮਧਾਰੀ ਪੰਥ ਦਾ ਇਕੋ ਹੀ ਨਿਸ਼ਾਨਾ ਸੀ- ਵਰਤਮਾਨ

(ਅੰਗਰੇਜ਼ੀ) ਸਰਕਾਰ ਦਾ ਸਮੂਲ ਨਾਸ ਕਰਨਾ ਅਤੇ ਆਪਣੀ ਧਾਰਮਿਕ ਅਤੇ ਰਾਜਨੀਤਕ ਸਰਦਾਰੀ ਕਾਇਮ ਕਰਨੀ।)

3. The character of the language attributed to the various persons does not vary very materially. It is to the effect that the British Raj will soon be suppressed in favour of Kuka or a Khalsa Raj and that Kukas will then receive rewards.

(ਬਹੁਤ ਸਾਰੇ ਬੰਦਿਆਂ ਵੱਲੋਂ ਵਰਤੀ ਗਈ ਸ਼ਬਦਾਵਲੀ ਦਾ ਚਰਿਤ੍ਰ ਬਹੁਤੇ ਫ਼ਰਕ ਵਾਲਾ ਨਹੀਂ ਹੈ।ਭਾਵ-ਅਰਥ ਇਕੋ ਹੀ ਹੈ ਕਿ ਬਰਤਾਨਵੀ ਰਾਜ ਦਾ ਜਲਦ ਹੀ ਅੰਤ ਹੋਵੇਗਾ, ਖ਼ਾਲਸਾ ਰਾਜ ਕਾਇਮ ਹੋ ਜਾਵੇਗਾ ਅਤੇ ਕੂਕਿਆਂ ਨੂੰ ਇਨਾਮ ਮਿਲੇਗਾ।)

4. The report of the 4th November proves, I think, beyond doubt that Kukaism aims at the restoration of Sikh rule and necessity of the subversion of the British Power.

(4 ਨਵੰਬਰ, 1871 ਈ. ਦੀ ਰਿਪੋਰਟ, ਮੈਂ ਸਮਝਦਾ ਹਾਂ, ਕੋਈ ਸ਼ੱਕ ਨਹੀਂ ਰਹਿਣ ਦਿੰਦੀ ਕਿ 'ਕੂਕਾ ਅੰਦੋਲਨ' ਦਾ ਮਕਸਦ 'ਸਿੱਖ ਰਾਜ' ਦੀ ਪੁਨਰ-ਸਥਾਪਨਾ ਅਤੇ ਅੰਗਰੇਜ਼ੀ ਰਾਜ ਦਾ ਪੂਰਨ ਨਾਸ ਕਰਨਾ ਹੈ।)

5. Sahib Singh has preached sedition, encouraged the last outbreak, and has taken, next to Ram Singh, the leading part in propogating the spread of the Kuka sect, of which the avowed subject and consummation is the restoration of the Sikh rule and the expulsion of the British Government.

(ਸਾਹਿਬ ਸਿੰਘ ਨੇ ਦੇਸ਼-ਦ੍ਰੋਹ ਲਈ ਪ੍ਰਚਾਰ ਕੀਤਾ, ਪਿੱਛੇ ਹੋਈ (ਜਨਵਰੀ,1872 ਦੀ) ਬਗ਼ਾਵਤ ਵਾਸਤੇ (ਕੂਕਿਆਂ ਨੂੰ) ਉਤਸਾਹਿਤ ਕੀਤਾ ਅਤੇ, ਗੁਰੂ ਰਾਮ ਸਿੰਘ ਤੋਂ ਬਾਅਦ, ਕੂਕਾ ਪੰਥ ਦੇ ਪਸਾਰ ਵਾਸਤੇ ਉੱਘਾ ਪ੍ਰਚਾਰ ਕੀਤਾ ਜਿਸ ਦਾ ਸਪਸ਼ਟ ਮਕਸਦ ਹੈ- ਪੂਰਨ ਤੌਰ ਤੇ ਸਿੱਖ ਰਾਜ ਦੀ ਸਥਾਪਨਾ ਅਤੇ ਅੰਗਰੇਜ਼ੀ ਸਰਕਾਰ ਨੂੰ ਖ਼ਤਮ ਕਰਨਾ।)

**ਗਵਾਹਾਂ ਦੇ ਬਿਆਨਾਂ ਦੀਆਂ ਰਿਪੋਰਟਾਂ**

6. Nothing could be ascertained as to arms, but Ram Singh told them that when they (Arms) were wanted, they would be forthcoming. ---Geindah Singh informer's report.

(ਹਥਿਆਰਾਂ ਬਾਰੇ ਕੁਝ ਵੀ ਪਤਾ ਨਹੀਂ ਲੱਗ ਸਕਿਆ, ਪਰ ਗੁਰੂ ਰਾਮ ਸਿੰਘ ਨੇ ਉਹਨਾਂ ਨੂੰ ਦੱਸਿਆ ਸੀ ਕਿ ਜਦੋਂ ਵੀ ਇਹਨਾਂ ਦੀ ਲੋੜ ਪਵੇਗੀ, ਮੁਹੱਈਆ ਹੋ ਜਾਣਗੇ।) - ਗੇਂਦਾ ਸਿੰਘ ਸੂਹੀਏ ਦੀ ਰਿਪੋਰਟ.

7. During Sambut 1928 the distinctive arms of the Kookas would be small axes or hatches but that in the following year, all description

of arms would be supplied to them by the "Gooroo Sahib" to whom all things are possible. -Report of the DSP Goojranwalla, Dated 29 March, 1871.

(ਸੰਮਤ 1928 (1871 ਈ.) ਵਿਚ ਕੂਕਿਆਂ ਦਾ ਹਥਿਆਰ ਛੋਟੀ ਕੁਹਾੜੀ ਜਾਂ ਟਕੂਆ ਹੋਵੇਗਾ ਪਰ ਅਗਲੇ ਸਾਲ, ਉਹਨਾਂ ਕੂਕਿਆਂ ਨੂੰ, ਗੁਰੂ ਸਾਹਿਬ ਵੱਲੋਂ ਹਰ ਤਰ੍ਹਾਂ ਦੇ ਹਥਿਆਰ ਮੁਹੱਈਆ ਕਰਵਾਏ ਜਾਣਗੇ, ਜੋ ਸਭ ਕੁਝ ਕਰ ਸਕਦੇ ਹਨ।) -ਜ਼ਿਲਾ ਗੁਜਰਾਂਵਾਲੇ ਦੇ ਡੀ.ਐਸ.ਪੀ. ਦੀ 29 ਮਾਰਚ 1871 ਦੀ ਰਿਪੋਰਟ.

8. Brahma Singh predicted in Sumbut 1928 their arms would be "Gandasas" and in Sumbut 1929 they would get real arms. --Statement of Hira Singh Virk, Head Lumberdar of Vill. Jhubber. (ਸ (ਸੂਬਾ) ਬ੍ਰਹਮਾ ਸਿੰਘ ਨੇ ਦੱਸਿਆ ਸੀ ਕਿ ਸੰਮਤ 1928 (1871 ਈ.) ਕੂਕਿਆਂ ਦਾ ਹਥਿਆਰ ਗੰਡਾਸੇ - ਹੋਣਗੇ ਅਤੇ ਸੰਮਤ 1929 (1872 ਈ.) ਵਿਚ ਉਹਨਾਂ ਨੂੰ ਅਸਲ ਹਥਿਆਰ ਦਿੱਤੇ ਜਾਣਗੇ।) -ਪਿੰਡ ਝੱਬਰ ਦੇ ਹੀਰਾ ਸਿੰਘ ਵਿਰਕ 'ਲੰਬੜਦਾਰ' ਦੀ ਗਵਾਹੀ.

9. That in Sumbut 1928, the weapons of the Namdharis' would be clubs and axes or hatchets and in Sumbut 1929 all the weapons of war would be given to them, and they wouldn't be in want for anything... --Statement of Inspector Fuzul Kadir Khan of Hoti Mardan, Jillah Peshawar, June 1871.

(ਸੰਮਤ 1928 (1871 ਈ.) ਵਿਚ ਨਾਮਧਾਰੀਆਂ ਦਾ ਹਥਿਆਰ ਡਾਂਗਾਂ ਅਤੇ ਟਕੂਏ ਹੋਣਗੇ ਅਤੇ ਸੰਮਤ 1929 ਬਿ. (1872 ਈ.) ਵਿਚ ਲੜਾਈ ਦੇ ਸਾਰੇ ਹਥਿਆਰ ਉਹਨਾਂ ਨੂੰ ਦਿੱਤੇ ਜਾਣਗੇ ਅਤੇ ਉਹਨਾਂ ਨੂੰ ਕਿਸੇ ਵੀ ਚੀਜ਼ ਦੀ ਘਾਟ ਨਹੀਂ ਹੋਵੇਗੀ...) -- ਹੋਤੀ ਮਰਦਾਨ, ਜ਼ਿਲਾ ਪਿਸ਼ਾਵਰ ਦੇ ਇੰਸਪੈਕਟਰ ਫ਼ਜ਼ਲ ਕਾਦਿਰ ਖ਼ਾਨ ਦੀ ਜੂਨ 1871 ਈ. ਦੀ ਰਿਪੋਰਟ.

10. This was also heard that iron was being purchased, and it was intended to make swords, when occasion required by their own followers.

--From the statements of Zaildars and Numderdars of Phillour and Bohseer dated 19 April 1872 at Moron, Phillour.

(ਇਹ ਵੀ ਸੁਣਿਆ ਹੈ ਕਿ ਲੋਹੇ ਦੀ ਖਰੀਦ ਕੀਤੀ ਜਾ ਰਹੀ ਸੀ ਤਾਂ ਜੁ ਮੌਕੇ ਦੀ ਲੋੜ ਵਾਸਤੇ, ਉਸ (ਗੁਰੂ ਰਾਮ ਸਿੰਘ) ਦੇ ਪੈਰੋਕਾਰਾਂ ਲਈ ਤਲਵਾਰਾਂ ਬਣਾਈਆਂ ਜਾ ਸਕਣ।) -ਮੋਰੋਂ,ਫਿਲੌਰ ਵਿਖੇ ਨੰਬਰਦਾਰਾਂ, ਜ਼ੈਲਦਾਰਾਂ ਦੀਆਂ 19 ਅਪ੍ਰੈਲ,1872 ਦੀਆਂ ਗਵਾਹੀਆਂ.

11. Their Guru, Ram Singh had declared for the restoration of the Khalsa Raj. I asked them what they could do without arms or anything

else, and they said that the Guru had only to give orders, the arms would be there. --Deposition of Ganesha Singh Lambardar of Dangarh dt. 13 April, 1872.

(ਉਹਨਾਂ (ਕੂਕਿਆਂ) ਦੇ ਗੁਰੂ ਰਾਮ ਸਿੰਘ ਨੇ 'ਖ਼ਾਲਸਾ ਰਾਜ' ਦੀ ਸਥਾਪਨਾ ਦਾ ਐਲਾਨ ਕੀਤਾ ਸੀ। ਮੇਰੇ ਪੁੱਛਣ ਤੇ ਕਿ ਉਹ ਹਥਿਆਰਾਂ ਤੋਂ ਬਗ਼ੈਰ ਕੀ ਕਰ ਸਕਣਗੇ, ਉਹਨਾਂ ਦੱਸਿਆ ਸੀ ਕਿ ਗੁਰੂ ਜੀ ਨੇ ਤਾਂ ਸਿਰਫ ਹੁਕਮ ਹੀ ਕਰਨਾ ਸੀ, ਹਥਿਆਰ ਉਹਨਾਂ ਕੋਲ ਹੋਣਗੇ।)-ਗਣੇਸ਼ਾ ਸਿੰਘ ਨੰਬਰਦਾਰ, ਪਿੰਡ ਡਾਂਗੜ, ਦੀ ਗਵਾਹੀ, ਮਿਤੀ 13 ਅਪ੍ਰੈਲ, 1872,

12. Bramah Singh told the people that those who did not become Kookas would regret it when presently the Raj of Gooroo Ram Singh commenced. All people will get arms. - Deposition of Govind Brahmin of Jhubber before D.C. Gujranwala.

(ਬ੍ਰਹਮਾ ਸਿੰਘ ਨੇ ਲੋਕਾਂ ਨੂੰ ਕਿਹਾ ਸੀ ਕਿ ਜੋ ਕੂਕੇ ਨਹੀਂ ਬਣਨਗੇ ਉਹ ਗੁਰੂ ਰਾਮ ਸਿੰਘ ਦਾ ਰਾਜ ਆਉਣ 'ਤੇ ਪਛਤਾਉਣਗੇ। ਸਭਨਾਂ ਨੂੰ ਅੰਗਰੇਜ਼ਾਂ ਵਿਰੁੱਧ ਲੜਾਈ ਲਈ ਹਥਿਆਰ ਦਿੱਤੇ ਜਾਣਗੇ।) -ਪਿੰਡ ਝੱਬਰ, ਜ਼ਿਲਾ ਗੁਜਰਾਂਵਾਲੇ ਦੇ ਬ੍ਰਾਹਮਣ ਗੋਬਿੰਦ ਦਾ ਬਿਆਨ.

13. He(Bramah Singh) said they were to collect in a corner of the kingdom at Anandpore and commence operation in two or three months' time. He said that Ram Singh had a collection of arms in his house. --- Deposition of Kootubdeen Lambardhar of Bairal before Assistant Commissioner, Sealkote.

(ਉਸ ਬ੍ਰਹਮਾ ਸਿੰਘ) ਨੇ ਕਿਹਾ ਸੀ ਕਿ ਉਹ ਮੁਲਕ ਦੇ ਕੋਨੇ, ਅਨੰਦਪੁਰ ਵਿਖੇ ਇਕੱਠੇ ਹੋ ਕੇ ਦੋ ਤਿੰਨ ਮਹੀਨਿਆਂ ਵਿੱਚ ਅੰਗਰੇਜ਼ਾਂ ਵਿਰੁੱਧ ਕਾਰਵਾਈ ਸ਼ੁਰੂ ਕਰਨਗੇ। ਉਹਨਾਂ ਨੇ ਦੱਸਿਆ ਸੀ ਕਿ ਗੁਰੂ ਰਾਮ ਸਿੰਘ ਦੀ ਰਿਹਾਇਸ਼ ਵਿਚ ਹਥਿਆਰਾਂ ਦਾ ਭੰਡਾਰ ਪਿਆ ਹੈ।)-ਬੜਿਆਲ, ਜ਼ਿਲਾ ਸਿਆਲਕੋਟ ਦੇ ਲੰਬੜਦਾਰ ਕੁਤਬਦੀਨ ਦਾ ਅਸਿਸਟੈਂਟ ਕਮਿਸ਼ਨਰ, ਸਿਆਲਕੋਟ ਨੂੰ ਦਿੱਤਾ ਬਿਆਨ.

14. In Kartic the Khalsa Raj would begin... that they were about to arm themselves...He gave it to be understood that the new reign was to be established by force.

-- Arjun Lambardar of Ala, Sealkote dt 18 April 1872.

(ਕੱਤਕ ਵਿਚ ਖ਼ਾਲਸਾ-ਰਾਜ ਕਾਇਮ ਹੋ ਜਾਵੇਗਾ... ਉਹ ਆਪਣੇ ਆਪ ਨੂੰ ਹਥਿਆਰਬੰਦ ਕਰਨ ਵਾਲੇ ਹਨ...ਉਹਨਾਂ ਦੱਸਿਆ ਹੈ ਕਿ ਨਵਾਂ ਰਾਜ ਤਾਕਤ ਦੇ ਜ਼ੋਰ ਨਾਲ ਕਾਇਮ ਹੋਵੇਗਾ।)

-ਪਿੰਡ ਅਲਾ, ਸਿਆਲਕੋਟ ਦੇ ਨੰਬਰਦਾਰ ਅਰਜਨ ਦਾ ਬਿਆਨ, ਮਿਤੀ 18 ਅਪ੍ਰੈਲ,

1872.

15. They constantly preached sedition! against the British Government and frequently consulted at their durbars concerning the proper time they ought to rise against the British Government. A large number of Kookas sold their lands and property and paid the proceeds to Ram Singh at the suggestion of his Soobas.....The number of Kookas, as represented by Ram Singh's Soobas, is 4.30,500 men.

-Deposition of Dewa Singh of Kattani Kallan.

(ਉਹ (ਕੂਕੇ ਸੂਬੇ) ਲਗਾਤਾਰ ਅੰਗਰੇਜ਼ੀ ਸਰਕਾਰ ਵਿਰੁੱਧ ਪ੍ਰਚਾਰ ਕਰਦੇ ਰਹੇ ਅਤੇ ਆਪਣੇ ਇਕੱਠਾਂ ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਬਗ਼ਾਵਤ ਕਰਨ ਬਾਰੇ ਲਗਾਤਾਰ ਵਿਚਾਰ ਵਟਾਂਦਰਾ ਕਰਦੇ ਰਹੇ ਸਨ। ਵੱਡੀ ਗਿਣਤੀ ਵਿਚ ਕੂਕਿਆਂ ਨੇ ਜ਼ਮੀਨਾਂ ਅਤੇ ਜ਼ਾਇਦਾਦਾਂ ਵੇਚ ਕੇ ਰਕਮ ਸੂਬਿਆਂ ਦੇ ਕਹਿਣ ਤੇ ਗੁਰੂ ਰਾਮ ਸਿੰਘ ਨੂੰ ਦੇ ਦਿੱਤੀ। ਸੂਬਿਆਂ ਅਨੁਸਾਰ ਕੂਕਿਆਂ ਦੀ ਤਾਦਾਦ 4,30,500 ਦੱਸੀ ਗਈ ਹੈ।)

-ਕਟਾਣੀ ਕਲਾਂ ਦੇ ਦੇਵਾ ਸਿੰਘ ਦਾ ਬਿਆਨ।

16. They frequently debated whether it was time to rise or not against the English Government and consulted their numbers to the extent of three or four hundered thousand men....and urged rebellion against the British Government.... they induced several Kookas to sell their landed property.

---Deposition of Partap Singh of village Jundiala, Sahnewal.

(ਉਹ (ਸੂਬੇ) ਲਗਾਤਾਰ ਅੰਗਰੇਜ਼ੀ ਸਰਕਾਰ ਵਿਰੁੱਧ ਉਠ ਖੜੇ ਹੋਣ ਦੇ ਠੀਕ ਸਮੇਂ ਬਾਰੇ ਵਿਚਾਰਾਂ ਕਰਦੇ ਰਹੇ ਅਤੇ ਉਹਨਾਂ ਨੇ ਤਿੰਨ ਸੌ ਤੋਂ ਚਾਰ ਸੌ ਹਜ਼ਾਰ ਆਦਮੀਆਂ ਦੀ ਗਿਣਤੀ ਦਾ ਅਨੁਮਾਨ ਲਗਾਇਆ ਅਤੇ ਬਹੁਤ ਸਾਰੇ ਕੂਕਿਆਂ ਨੂੰ ਜ਼ਮੀਨਾਂ ਵੇਚ ਦੇਣ ਲਈ ਪ੍ਰੇਰਿਤ ਕੀਤਾ।)

-- ਜੰਡਿਆਲਾ, ਸਾਹਨੇਵਾਲ ਦੇ ਪ੍ਰਤਾਪ ਸਿੰਘ ਦਾ ਬਿਆਨ।

17. They openly preached sedition against the British Govt...invited people to embrace the Kooak faith.They reckon their number at about 4,00,000 men. ----Nihal Singh of village Bohlapore, Sahnewal.

(ਉਹਨਾਂ ਸੂਬਿਆਂ ਨੇ ਬ੍ਰਿਟਿਸ਼ ਸਰਕਾਰ ਵਿਰੁੱਧ ਵਿਦਰੋਹ ਦਾ ਖੁੱਲ੍ਹਮ-ਖੁੱਲ੍ਹਾ ਪ੍ਰਚਾਰ ਕੀਤਾ... ਲੋਕਾਂ ਨੂੰ ਕੂਕੇ ਬਣਨ ਲਈ ਪ੍ਰੇਰਿਤ ਕੀਤਾ...ਉਨ੍ਹਾਂ ਦਾ ਅਨੁਮਾਨ ਹੈ ਕਿ ਉਨ੍ਹਾਂ ਦੇ 4,00,000 ਆਦਮੀ ਲੜਾਈ ਲਈ ਤਿਆਰ ਹਨ।)

-ਪਿੰਡ ਬੋਹਲਾਪੁਰ, ਸਾਹਨੇਵਾਲ ਦੇ ਨਿਹਾਲ ਸਿੰਘ ਦਾ ਬਿਆਨ।

18. They used to declare that Ram Singh will shortly be king. The

current month of Chait was fixed for the great event. They told people- - it was useless cultivating as the Raj will shortly pass to the Kookas. These Soobas constantly told people there were three to four hundered thousand Kookas. - Bella of Sahnewal, Ludhiana.

((ਸੂਬੇ) ਐਲਾਨ ਕਰਦੇ ਸਨ ਕਿ (ਗੁਰੂ) ਰਾਮ ਸਿੰਘ ਛੇਤੀਂ ਹੀ ਰਾਜਾ ਬਣਨਗੇ। ਰਾਜ-ਪਲਟੇ ਦੀ ਇਸ ਮਹਾਨ ਘਟਨਾ ਲਈ ਵਰਤਮਾਨ ਚੇਤ ਮਹੀਨਾ (ਮਾਰਚ-ਅਪ੍ਰੈਲ 1872) ਨੀਯਤ ਕੀਤਾ ਗਿਆ ਸੀ। ਉਹਨਾਂ ਨੇ ਲੋਕਾਂ ਨੂੰ ਕਿਹਾ ਸੀ ਕਿ ਖੇਤੀ ਵਾਹੁਣੀ ਵਿਅਰਥ ਹੈ ਕਿਉਂਕਿ ਛੇਤੀਂ ਹੀ ਕੂਕਿਆਂ ਦਾ ਰਾਜ ਕਾਇਮ ਹੋ ਜਾਵੇਗਾ। ਇਹ ਸੂਬੇ ਲਗਾਤਾਰ ਲੋਕਾਂ ਨੂੰ ਦੱਸਦੇ ਰਹੇ ਕਿ ਤਿੰਨ ਤੋਂ ਚਾਰ ਸੌ ਹਜ਼ਾਰ ਕੂਕੇ ਲੜਾਈ ਲਈ ਤਿਆਰ ਹਨ।) -ਸਾਹਨੇਵਾਲ, ਲੁਧਿਆਣਾ ਦੇ ਬੇਲਾ ਦਾ ਬਿਆਨ।

19. Lukha Singh came to Muthadee and advised the Zamindars not to sow their crops, as they would never reap it, as Ram Singh's troops would treat it under feet when he had his fight with Government which would be shortly. - Yeajmal Singh Lumbardar of Phillour.

((ਸੂਬਾ) ਲੱਖਾ ਸਿੰਘ ਮੁਠੱਡੇ ਆਇਆ ਅਤੇ ਉਸ ਨੇ ਜ਼ਿਮੀਂਦਾਰਾਂ ਨੂੰ ਫ਼ਸਲ ਨਾ ਬੀਜਣ ਦੀ ਸਲਾਹ ਦਿੱਤੀ ਕਿਉਂਕਿ ਉਹ ਫਸਲ ਕੱਟ ਨਹੀਂ ਸਕਣਗੇ, ਕਿਉਂਕਿ ਛੇਤੀ ਹੀ ਸਰਕਾਰ ਨਾਲ ਜੰਗ ਦੌਰਾਨ (ਗੁਰੂ) ਰਾਮ ਸਿੰਘ ਦੀਆਂ ਫੌਜਾਂ ਦੇ ਪੈਰਾਂ ਥੱਲੇ ਕੁਚਲੀਆਂ ਜਾਣਗੀਆਂ।) -ਫਿਲੌਰ ਦਾ ਨੰਬਰਦਾਰ ਯਜਮਲ ਸਿੰਘ।

20. The Soobas always described the ruling power as the 'dusht' (bitter enemies) and the Kooka Gooroo, as an incarnation of the 'Deity', specially sent to destroy it. They openly told people that Ram Singh and his Kookas would shortly rule the country extending from Calcutta to Ghaznee. - Bhola of Kattani Kalan.

(ਸੂਬਿਆਂ ਨੇ ਰਾਜ ਕਰ ਰਹੀ (ਗੋਰੀ) ਸਰਕਾਰ ਨੂੰ ਸਦਾ 'ਦੁਸ਼ਟ' ਹੀ ਕਿਹਾ ਅਤੇ ਕੂਕਾ ਗੁਰੂ ਨੂੰ ਉਚੇਚੇ ਤੌਰ ਤੇ ਉਸ (ਸਰਕਾਰ) ਨੂੰ ਖ਼ਤਮ ਕਰਨ ਲਈ ਭੇਜਿਆ ਗਿਆ 'ਦੈਵੀ ਅਵਤਾਰ'। ਉਹਨਾਂ ਨੇ ਖੁੱਲ੍ਹੇ ਤੌਰ ਤੇ ਲੋਕਾਂ ਨੂੰ ਬੋਲਾ ਕੀਤਾ ਸੀ ਕਿ (ਗੁਰੂ) ਰਾਮ ਸਿੰਘ ਅਤੇ ਉਹਨਾਂ ਦੇ ਕੂਕੇ ਛੇਤੀ ਹੀ ਕਲਕੱਤੇ ਤੋਂ ਲੈ ਕੇ ਗਜ਼ਨੀ ਤੱਕ ਰਾਜ ਕਰਨਗੇ।)

-ਕਟਾਣੀ ਕਲਾਂ ਦਾ ਭੋਲਾ।

21. These Soobas have given out that in Chait this year (March-April 1872) all this would come to past. ----- Dewa Singh of Kattani.

(ਸੂਬਿਆਂ ਨੇ ਲੋਕਾਂ ਨੂੰ ਦੱਸਿਆ ਸੀ ਇਸ ਸਾਲ ਚੇਤ ਮਹੀਨੇ (ਮਾਰਚ-ਅਪ੍ਰੈਲ 1872 ਈ.) ਇਹ ਸਭ ਰਾਜ-ਪਲਟਾ ਹੋ ਕੇ ਰਹੇਗਾ।) -ਕਟਾਣੀ ਦਾ ਦੇਵਾ ਸਿੰਘ।

22. I have often heard four Sooba acquaintances proclaim that

there would be a Kooka raj, that those who became Kookas would be benefitted with jageers and lands, and that in Chait (March- April 1872), all this was to come to past. -Partap Singh of Jundialee . Ludhiana.

(ਮੈਂ ਚਾਰ ਸੂਬਿਆਂ (ਸੂਬਾ ਸਾਹਿਬ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਕਾਨ੍ਹ ਸਿੰਘ ਅਤੇ ਸਰਦਾਰ ਮੰਗਲ ਸਿੰਘ) ਨੂੰ ਸਹਿਮਤੀ ਨਾਲ ਐਲਾਨ ਕਰਦਿਆਂ ਅਕਸਰ ਸੁਣਿਆ ਸੀ ਕਿ ਖ਼ਾਲਸਾ ਰਾਜ ਹੋ ਜਾਣਾ ਹੈ ਅਤੇ ਜੋ ਕੂਕੇ ਬਣਨਗੇ ਉਹ ਜਗੀਰਾਂ ਅਤੇ ਜ਼ਮੀਨਾਂ ਨਾਲ ਲਾਹੇਵੰਦ ਹੋ ਜਾਣਗੇ ਅਤੇ ਚੇਤ ਮਹੀਨੇ (ਮਾਰਚ-ਅਪ੍ਰੈਲ 1872 ਈ.) ਵਿਚ ਇਹ ਸਭ ਹੋਣ ਵਾਲਾ ਹੈ।) - ਜੰਡਿਆਲੀ, ਲੁਧਿਆਣਾ ਦਾ ਪ੍ਰਤਾਪ ਸਿੰਘ ਨੰਬਰਦਾਰ।

23. I heard him (Bramah Singh) with my own ears say on that occasion that the raj would change in 2 or 2.5 months, and raj of the Kookas would begin. ----Shabuz Khan of Jandiala, Gujranwala.

(ਮੈਂ ਉਸ (ਬ੍ਰਹਮਾ ਸਿੰਘ) ਨੂੰ ਆਪਣੇ ਕੰਨਾਂ ਨਾਲ ਕਹਿੰਦਿਆਂ ਸੁਣਿਆ ਸੀ ਕਿ ਦੋ ਜਾਂ ਢਾਈ ਮਹੀਨਿਆਂ ਵਿਚ ਸਰਕਾਰ ਬਦਲ ਜਾਏਗੀ ਅਤੇ ਕੂਕਿਆਂ ਦਾ ਰਾਜ ਹੋ ਜਾਵੇਗਾ।)

-ਜੰਡਿਆਲਾ, ਗੁਜਰਾਂਵਾਲੇ ਦਾ ਸਬਾਜ਼ ਖ਼ਾਨ।

24. He (Bramah Singh) said that houses etc. should be sold and only cash kept, as it would be useful by and by. He said before me that in 2 or 2.5 months Gooroo Ram Singh's raj would begin. --- Heerah Singh Virak of Jhubber, Gujranwala.

(ਉਸ (ਬ੍ਰਹਮਾ ਸਿੰਘ) ਨੇ ਕਿਹਾ ਸੀ ਕਿ ਮਕਾਨ ਆਦਿ ਵੇਚ ਦਿੱਤੇ ਜਾਣ ਅਤੇ ਮਾਇਆ ਨਕਦ ਰੱਖੀ ਜਾਵੇ, ਜੋ ਅੱਗੇ ਲਾਹੇਵੰਦ ਹੋਵੇਗੀ। ਉਸ ਨੇ ਮੇਰੇ ਸਾਹਮਣੇ ਕਿਹਾ ਸੀ ਕਿ ਦੋ ਜਾਂ ਢਾਈ ਮਹੀਨਿਆਂ ਵਿਚ ਗੁਰੂ ਰਾਮ ਸਿੰਘ ਦਾ ਰਾਜ ਕਾਇਮ ਹੋ ਜਾਵੇਗਾ।)

-ਝੱਬਰ ਦਾ ਹੀਰਾ ਸਿੰਘ ਵਿਰਕ।

25. I noted arrangements made for watching Brahma Singh, and my conviction that the Kookas meant mischief, my belief that there was a general and decided impression among them that the period for restoration of Sikh supremacy in the Panjab was close at hand.

-E.L. Chard, District Supdt. Police, Goojranwala, 29 March 1872.

(ਮੈਂ ਬਹੁਮਾ ਸਿੰਘ ਦੀ ਨਿਗਰਾਨੀ ਲਈ ਇੰਤਜ਼ਾਮ ਕੀਤੇ ਸਨ, ਮੇਰਾ ਕਹਿਣਾ ਹੈ ਕਿ ਕੂਕਿਆਂ ਨੇ ਸ਼ਰਾਰਤ (ਬਗ਼ਾਵਤ ਦੀ) ਕਰਨੀ ਸੀ ਅਤੇ ਮੈਨੂੰ ਯਕੀਨ ਸੀ ਕਿ ਇਹਨਾਂ ਵਿਚ ਆਮ ਕਰਕੇ ਸਹਿਮਤੀ ਸੀ ਕਿ ਪੰਜਾਬ ਵਿੱਚ ਸਿੱਖ ਸਰਦਾਰੀ ਬਿਲਕੁਲ ਨੇੜੇ ਸੀ।)

-ਈ.ਐਲ. ਚਾਰਡ, ਡਿਪਟੀ ਸੁਪਰਡੈਂਟ ਪੁਲੀਸ, ਗੁਜਰਾਂਵਾਲਾ, 29 ਮਾਰਚ 1872.

26. It was notorious that he (Bramah Singh) used to say, 'now is the time, become Kookas, and those who don't, will be sorry, as in

two or two and a half months Raj (Government of the Gooroo Khalsa) is to come.' - Goordit Singh Zaildar of Mirza

(ਇਹ ਗੱਲ ਕੁਖਿਆਤ ਸੀ ਕਿ ਉਹ ਬ੍ਰਹਮਾ ਸਿੰਘ ਕਿਹਾ ਕਰਦਾ ਸੀ- 'ਹੁਣ ਸਮਾਂ ਹੈ, ਕੂਕੇ ਬਣ ਜਾਓ ਅਤੇ ਜੋ ਨਹੀਂ ਬਣਨਗੇ ਉਹ ਘਾਟੇ ਵਿਚ ਰਹਿਣਗੇ, ਕਿਉਂਕਿ ਦੋ ਜਾਂ ਢਾਈ ਮਹੀਨਿਆਂ ਨੂੰ ਗੁਰੂ ਖ਼ਾਲਸੇ ਦਾ ਰਾਜ ਕਾਇਮ ਹੋ ਜਾਣ ਵਾਲਾ ਹੈ।)

-ਮਿਰਜ਼ੇ ਦਾ ਗੁਰਦਿੱਤ ਸਿੰਘ ਜ਼ੈਲਦਾਰ।

27. Kookas (Kahn Singh and others) openly told the people, that in Sumbut 1928, their rule would be established, and they advised people to join them if they wanted to become well off.

-Ram Singh of Chugran, Hoshiarpur.

(ਕੂਕਿਆਂ (ਸੂਬਾ ਕਾਹਨ ਸਿੰਘ ਅਤੇ ਸਾਥੀਆਂ ਨੇ) ਖੁੱਲ੍ਹੇ ਤੌਰ ਤੇ ਲੋਕਾਂ ਨੂੰ ਕਿਹਾ ਸੀ ਕਿ ਸੰਮਤ 1928 ਵਿਚ ਉਹਨਾਂ ਦਾ ਰਾਜ ਕਾਇਮ ਹੋ ਜਾਵੇਗਾ ਅਤੇ ਉਹਨਾਂ ਨੇ ਲੋਕਾਂ ਨੂੰ ਪ੍ਰੇਰਿਆ ਕਿ ਅਗਰ ਉਹ ਸੁਖੀ ਰਹਿਣਾ ਚਾਹੁੰਦੇ ਹਨ ਤਾਂ ਉਹ ਲੋਕ ਵੀ ਉਹਨਾਂ ਨਾਲ ਸ਼ਾਮਲ ਹੋ ਜਾਣ।) - ਚੱਗਰਾਂ, ਹੁਸ਼ਿਆਰਪੁਰ ਦਾ ਰਾਮ ਸਿੰਘ।

28. They advised us all to turn Kookas, as in 1928 Sumbat the Kooka rule would be established. ------Lehna of Chugran, Hoshiarpur.

(ਉਹਨਾਂ (ਸੂਬਿਆਂ) ਨੇ ਸਾਨੂੰ ਸਭ ਨੂੰ ਕਿਹਾ ਕਿ ਕੂਕੇ ਬਣ ਜਾਓ ਕਿਉਂਕਿ ਸੰਮਤ 1928 ਵਿਚ 'ਕੂਕਾ ਰਾਜ' ਕਾਇਮ ਹੋ ਜਾਵੇਗਾ।)

- ਚੱਗਰਾਂ, ਹੁਸ਼ਿਆਰਪੁਰ ਦਾ ਲਹਿਣਾ।

29. He (Nihal Singh of Singhpore) said that Ram Singh was an incarnation of Guru Govind, the tenth Patshah, and it would be well for those who believe this, and in 1928 the Khalsa rule would begin.

-Heera Singh of Dasondhi, Hoshiarpur.

(ਉਸ (ਸਿੰਘਪੁਰ ਦੇ ਨਿਹਾਲ ਸਿੰਘ) ਨੇ ਕਿਹਾ ਕਿ ਗੁਰੂ ਰਾਮ ਸਿੰਘ - ਗੁਰੂ ਗੋਬਿੰਦ ਸਿੰਘ ਦਸਮ ਪਾਤਸ਼ਾਹ ਦਾ ਅਵਤਾਰ ਹੈ ਅਤੇ ਜੋ ਇਹ ਮੰਨਦੇ ਹਨ, ਉਹਨਾਂ ਲਈ ਠੀਕ ਹੋਵੇਗਾ ਅਤੇ 1928 ਬ੍ਰਿਕਮੀ ਵਿਚ 'ਖ਼ਾਲਸਾ ਰਾਜ' ਸ਼ੁਰੂ ਹੋ ਜਾਵੇਗਾ।)

- ਦਸੌਂਧੀ, ਹੁਸ਼ਿਆਰਪੁਰ ਦਾ ਹੀਰਾ ਸਿੰਘ।

30. They were talking and saying that Bhai Ram Singh was a Guru as had been Govind, and that either in 1927 or 1928 he would assert the throne of Lahore, and the Khalsa rule would begin.

-Heera Lambardar of Bichoi, Hoshiarpur.

(ਉਹ ਕੂਕੇ ਗਲ਼ਾਂ ਕਰਦੇ ਹੋਏ ਕਹਿ ਰਹੇ ਸਨ ਕਿ (ਗੁਰੂ) ਗੋਬਿੰਦ (ਸਿੰਘ) ਵਾਂਗੂੰ ਭਾਈ ਰਾਮ ਸਿੰਘ ਵੀ ਗੁਰੂ ਹੈਨ ਅਤੇ 1927 ਜਾਂ 1928 ਬਿਕ੍ਰਮੀ ਵਿਚ ਉਹ ਲਾਹੌਰ ਦੀ ਗੱਦੀ ਤੇ

ਬੈਠਣਗੇ ਅਤੇ 'ਖ਼ਾਲਸਾ ਰਾਜ' ਸ਼ੁਰੂ ਹੋ ਜਾਵੇਗਾ।) -ਬਿਛੋਹੀ ਦਾ ਹੀਰਾ ਨੰਬਰਦਾਰ।

31. He (Maan Singh) told me that in 1928, the English rule was to end and the Khalsa Raj re-established. Other Kookas have repeatedly said the same thing to me.

(ਉਸ (ਮਾਨ ਸਿੰਘ) ਨੇ ਮੈਨੂੰ ਦੱਸਿਆ ਸੀ ਕਿ ਸੰਮਤ 1928 ਵਿਚ ਅੰਗਰੇਜ਼ੀ ਰਾਜ ਖਤਮ ਹੋ ਜਾਵੇਗਾ ਅਤੇ ਖ਼ਾਲਸਾ ਰਾਜ ਕਾਇਮ ਹੋ ਜਾਵੇਗਾ। ਹੋਰਨਾਂ ਕੂਕਿਆਂ ਨੇ ਵੀ ਮੈਨੂੰ ਇਹ ਗੱਲ ਕਹੀ ਸੀ।)

32. I have on several occasions heard him (Suba Jowahir Singh) also say that in 1928, the English rule was to come to an end, and the Khalsa Raj to be re-established. He used to announce this to the crowds who came to hear him. ----- Jowahar Singh Lambardar of Samaad Bhai, Ferozepur.

(ਮੈਂ ਕਈ ਮੌਕਿਆਂ ਤੇ ਉਸ (ਸੂਬਾ ਜਵਾਹਰ ਸਿੰਘ) ਨੂੰ ਕਹਿੰਦਿਆਂ ਸੁਣਿਆ ਸੀ ਕਿ ਸੰਮਤ 1928 ਵਿਚ ਅੰਗਰੇਜ਼ੀ ਰਾਜ ਖ਼ਤਮ ਹੋ ਜਾਵੇਗਾ ਤੇ ਖ਼ਾਲਸਾ ਰਾਜ ਫਿਰ ਤੋਂ ਕਾਇਮ ਹੋ ਜਾਵੇਗਾ। ਉਸ ਨੇ ਇਹ ਗਲ ਉਹਨਾਂ ਲੋਕਾਂ ਸਾਹਮਣੇ ਆਖੀ ਜੋ ਉਸਨੂੰ ਸੁਣਨ ਲਈ ਆਏ ਹੋਏ ਸਨ।) -ਸਮਾਧ ਭਾਈ ਦਾ ਜਵਾਹਰ ਸਿੰਘ ਨੰਬਰਦਾਰ।

33.(a) It is generally known and I speak from personal knowledge also, that Ram Singh and these Soobas, who are now in custody, preached sedition against the British Government. They openly told people that Ram Singh and his Kookas will very shortly govern the country from Calcutta to Ghazni.

(ਇਹ ਭਾਵੇਂ ਸਭ ਨੂੰ ਪਤਾ ਸੀ, ਪਰ ਮੈਂ ਆਪਣੀ ਨਿਜੀ ਜਾਣਕਾਰੀ ਦੇ ਅਧਾਰ ਤੇ ਕਹਿੰਦਾ ਹਾਂ ਕਿ ਗੁਰੂ ਰਾਮ ਸਿੰਘ ਅਤੇ ਇਹ ਸੂਬੇ ਜੋ ਹੁਣ ਹਿਰਾਸਤ ਵਿਚ ਹਨ, ਨੇ ਅੰਗਰੇਜ਼ੀ ਸਰਕਾਰ ਵਿਰੁੱਧ ਵਿਦਰੋਹ ਦਾ ਪ੍ਰਚਾਰ ਕੀਤਾ। ਉਹਨਾਂ ਨੇ ਖੁੱਲ੍ਹੇਆਮ ਲੋਕਾਂ ਨੂੰ ਕਿਹਾ ਕਿ (ਗੁਰੂ) ਰਾਮ ਸਿੰਘ ਅਤੇ ਉਸਦੇ ਕੂਕੇ ਛੇਤੀ ਹੀ ਕਲਕੱਤੇ ਤੋਂ ਲੈ ਕੇ ਗ਼ਜ਼ਨੀ ਤੱਕ ਰਾਜ ਕਰਨਗੇ।)'

33.(b) Their teachings exercised great influence on the minds of people. Even women were inspired with the desire of participating in a general rising against the British Government. ---Bhola of village Kattani Kallan, Sahnewal.

(ਇਹਨਾਂ ਸੂਬਿਆਂ ਦੇ ਉਪਦੇਸ਼ਾਂ ਨੇ ਲੋਕਾਂ ਦੇ ਦਿਮਾਗ਼ ਤੇ ਬਹੁਤ ਅਸਰ ਕੀਤਾ। ਏਥੋਂ ਤੱਕ ਕਿ ਅੰਗਰੇਜ਼ਾਂ ਵਿਰੁੱਧ ਵਿਦ੍ਰੋਹ ਵਿਚ ਹਿੱਸਾ ਲੈਣ ਲਈ ਔਰਤਾਂ ਵਿਚ ਵੀ ਉਤਸ਼ਾਹ ਜਾਗ ਪਿਆ।) - ਕਟਾਣੀ ਕਲਾਂ ਦਾ ਭੋਲਾ

34.(a) They openly preached sedition against the English Government and increased their converts by giving out that Ram Singh will shortly become king..... They freely discussed the propriety of rising against the British Government......One plan was that as soon as Kukas take up arms against the Government, the Russians will invade the country.

(ਉਹਨਾਂ ਨੇ ਖੁੱਲ੍ਹੇਆਮ ਅੰਗਰੇਜ਼ੀ ਸਰਕਾਰ ਵਿਰੁੱਧ ਬਗ਼ਾਵਤ ਦਾ ਪ੍ਰਚਾਰ ਕੀਤਾ ਅਤੇ ਆਪਣੇ ਭਾਈਚਾਰੇ ਦੀ ਇਹ ਕਹਿ ਕੇ ਤਾਦਾਦ ਵਧਾਈ ਕਿ (ਗੁਰੂ) ਰਾਮ ਸਿੰਘ ਛੇਤੀ ਹੀ ਰਾਜਾ ਬਣ ਜਾਣਗੇ...ਉਹਨਾਂ ਇਲਾਕਾ-ਪਤੀ ਬਣਨ ਲਈ ਅੰਗਰੇਜ਼ ਸਰਕਾਰ ਵਿਰੁੱਧ ਵਿਦਰੋਹ ਲਈ ਖੁੱਲ੍ਹ ਕੇ ਵਿਚਾਰ ਵਟਾਂਦਰਾ ਕੀਤਾ... ਇਕ ਯੋਜਨਾ ਇਹ ਸੀ ਕਿ ਜਦੋਂ ਕੂਕੇ ਸਰਕਾਰ ਵਿਰੁੱਧ ਬਗ਼ਾਵਤ ਲਈ ਹਥਿਆਰ ਚੁੱਕ ਲੈਣਗੇ, ਰੂਸ ਇਸ ਮੁਲਕ 'ਤੇ ਹਮਲਾ ਕਰ ਦੇਵੇਗਾ।

34.(b) Ram Singh and his Lieutenants urged all Kookas to sell their landed property to people who are not Kookas, and made over the proceeds to Ram Singh, who, on shortly getting the raj, will forcibly recover all from the purc?asers and restore them to the original owners. Many acted on this advice, believing every thing to be true.

{(ਗੁਰੂ) ਰਾਮ ਸਿੰਘ ਅਤੇ ਉਸਦੇ ਸੂਬਿਆਂ ਨੇ ਕੂਕਿਆਂ ਨੂੰ ਆਪਣੀ ਜ਼ਮੀਨ ਗ਼ੈਰ-ਕੂਕਿਆਂ ਨੂੰ ਵੇਚ ਦੇਣ ਅਤੇ ਰਕਮ ਗੁਰੂ ਰਾਮ ਸਿੰਘ ਨੂੰ ਦੇਣ ਲਈ ਪ੍ਰੇਰਨਾ ਦਿੱਤੀ ਜੋ ਛੇਤੀਂ ਹੀ ਰਾਜ ਪ੍ਰਾਪਤ ਕਰਨ ਉਪਰੰਤ ਜ਼ਮੀਨਾਂ ਖਰੀਦਣ ਵਾਲਿਆਂ ਪਾਸੋਂ ਜ਼ਬਰੀ ਵਾਪਸ ਲੈ ਲੈਣਗੇ ਅਤੇ ਪੁਰਾਣੇ ਮਾਲਕਾਂ ਨੂੰ ਵਾਪਿਸ ਕਰ ਦੇਣਗੇ। ਬਹੁਤ ਸਾਰਿਆਂ ਨੇ ਇਸ ਗੱਲ ਤੇ ਯਕੀਨ ਕਰਦਿਆਂ ਹੋਇਆਂ ਇਸ ਵਿਚਾਰ ਤੇ ਅਮਲ ਕੀਤਾ।}

34.(c) I joned the Kooka sect to watch their movements and intimitaly acquainted with their doings.

----Sookhoo Singh , Lambardar of Bhainee.

(ਮੈਂ ਕੂਕਾ ਭਾਈਚਾਰੇ ਦੀਆਂ ਹਰਕਤਾਂ ਉਤੇ ਨਜ਼ਰ ਰੱਖਣ ਅਤੇ ਉਹਨਾਂ ਦੀਆਂ ਗਤੀਵਿਧੀਆਂ ਬਾਰੇ ਸਰਕਾਰ ਨੂੰ ਖਬਰਾਂ ਦੇਣ ਲਈ ਹੀ ਇਹਨਾਂ ਵਿਚ ਸ਼ਾਮਲ ਹੋਇਆ ਸੀ।) ---ਭੈਣੀ ਦਾ ਨੰਬਰਦਾਰ ਸੁੱਖੂ ਸਿੰਘ।

35.(a) Brahma Singh made some converts, and proclaimed the following orders of Ram Singh, viz, first- that women who had received the 'amrit' (Sikh Baptism) should wear their hair in a top knot; secondly, that they should wear 'jangias' or short trousers, under their petticoats; thirdly, that all the disciples, whether males or females, ought at once

to liquidate and adjust their accounts and debts, and for the future neither borrow nor lend; fourthly, that they should build no houses until further orders, but keep cash in their possession......

(ਬ੍ਰਹਮਾ ਸਿੰਘ ਨੇ ਕਈ ਕੂਕੇ ਸਜਾਏ ਅਤੇ (ਗੁਰੂ) ਰਾਮ ਸਿੰਘ ਦੇ ਇਹਨਾਂ ਹੁਕਮਾਂ ਦੇ ਐਲਾਨ ਕੀਤੇ: ਪਹਿਲਾ - ਔਰਤਾਂ, ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੈ ਉਹ ਗੁੱਤਾਂ ਦੀ ਬਜਾਏ ਜੂੜਾ ਕਰਨ, ਦੂਸਰਾ - ਉਹ ਕਛਹਿਰੇ ਧਾਰਨ ਕਰਨ, ਤੀਸਰਾ - ਸਾਰੇ ਮਾਈ ਅਤੇ ਭਾਈ ਆਪਣੇ ਆਪਣੇ ਹਿਸਾਬ-ਕਿਤਾਬ ਅਤੇ ਕਰਜ਼ ਆਦਿ ਸਾਫ਼ ਕਰਨ ਅਤੇ ਭਵਿੱਖ ਵਿਚ ਨਾ ਤਾਂ ਕਿਸੇ ਪਾਸੋਂ ਉਧਾਰ ਲੈਣ ਅਤੇ ਨਾ ਕਿਸੇ ਨੂੰ ਉਧਾਰ ਦੇਣ, ਚੌਥੀ ਗੱਲ - ਅਗਲੇ ਹੁਕਮਾਂ ਤੀਕ ਕੋਈ ਮਕਾਨ ਆਦਿ ਨਾ ਬਣਾਉਣ, ਸਗੋਂ ਨਕਦ ਮਾਇਆ ਆਪਣੇ ਕੋਲ ਰੱਖਣ।)

35.(b) I intimated the following as the purport of an explanatory sermon preached by Brahma Singh at the request of his Kooka disciples, who sought explanation on certain points mooted in his first address to them; first in regard to the prohibition against building houses and lending money to others, and the request that Kookas should keep as much available cash as they can collect, the motive is this they should be prepared for the war or disturbance which will shortly occur at the command of Gooroo Hargobind Sahib; for money in cash will then be very useful, and this war will commence in Kartik and Mugghr, Sumbut 1928 (October and November 1871), secondly in respect of the 'Jangias' which women are ordered to wear, the motive is that their modesty may not be outraged, as in the war the women will take an active part in the proportion of one woman to every two men, and many would become martyrs: thirdly, that the Maharaja of Nepal, the Rajas and Sirdars of the Punjab, had for the purposes of this war, all subordinated themselves to Gooroo Ram Singh, and would help with arms, men and money. ---- E.L. Chard, Deputy Supdt. Police, Goojranwala.

(ਬ੍ਰਹਮਾ ਸਿੰਘ ਨੇ ਜਦੋਂ ਆਪਣੇ 'ਕੂਕਾ' ਪੈਰੋਕਾਰਾਂ ਦੀ ਬੇਨਤੀ ਉਤੇ, ਜਿਹੜੇ ਕੁਝ ਇਕ ਤੱਥਾਂ ਦੀ ਸਪਸ਼ਟ ਜਾਣਕਾਰੀ ਲੈਣਾ ਚਾਹੁੰਦੇ ਸਨ- ਉਹਨਾਂ ਬਚਨਾਂ ਦੇ ਸਬੰਧ ਵਿਚ ਜੋ ਉਹ ਆਪਣੇ ਪਹਿਲੇ ਸੰਬੋਧਨ ਵਿਚ ਕਹਿ ਚੁੱਕਾ ਸੀ- ਮੈਂ ਉਹਨਾਂ ਉਪਦੇਸ਼ਾਂ ਦੇ ਨਿਚੋੜਾਂ ਬਾਰੇ ਸਰਕਾਰ ਨੂੰ ਜਾਣਕਾਰੀ ਦਿੱਤੀ ਸੀ। ਪਹਿਲਾ ਹੁਕਮ- 'ਕੂਕੇ ਨਵੇਂ ਮਕਾਨ ਨਾ ਬਣਾਉਣ, ਦੂਸਰਿਆਂ ਨੂੰ ਧਨ ਉਧਾਰ ਨਾ ਦੇਣ ਅਤੇ ਜ਼ਿਆਦਾ ਤੋਂ ਜ਼ਿਆਦਾ ਰਕਮ ਆਪਣੇ ਕੋਲ ਇਕੱਠੀ ਕਰਨ' ਬਾਰੇ ਹੈ। ਇਸ ਦਾ ਮਕਸਦ ਹੈ ਕਿ ਕੂਕਿਆਂ ਨੂੰ ਲੜਾਈ ਲਈ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ ਜੋ ਛੇਤੀ ਹੀ ਗੁਰੂ ਹਰਗੋਬਿੰਦ ਸਾਹਿਬ ਦੀ ਅਗਵਾਈ

ਵਿਚ ਸ਼ੁਰੂ ਹੋਵੇਗੀ।

(ਗੁਰੂ ਹਰਗੋਬਿੰਦ ਸਾਹਿਬ ਸੰਕੇਤਕ ਸ਼ਬਦ ਵਜੋਂ ਵਰਤਿਆ ਜਾਪਦਾ ਹੈ- ਲੇਖਕ) ਉਸ ਹਾਲਾਤ ਵਿਚ ਨਕਦ ਮਾਇਆ ਬੜੀ ਲਾਹੇਵੰਦ ਸਾਬਤ ਹੋਵੇਗੀ। ਦੂਸਰਾ ਹੁਕਮ ਕਛਹਿਰਿਆਂ ਬਾਬਤ ਹੈ ਜੋ ਮਾਈਆਂ ਨੂੰ ਧਾਰਨ ਕਰਨ ਲਈ ਕਿਹਾ ਗਿਆ ਹੈ। ਇਸ ਦਾ ਮਤਲਬ ਇਹ ਹੈ ਕਿ ਲੜਾਈ ਵਿਚ ਔਰਤਾਂ ਨੇ ਵੀ, ਦੋ ਮਰਦਾਂ ਦੇ ਨਾਲ ਇਕ ਔਰਤ ਦੇ ਹਿਸਾਬ ਨਾਲ, ਹਿੱਸਾ ਲੈਣਾ ਹੈ ਅਤੇ ਲੜਾਈ ਦੌਰਾਨ ਔਰਤਾਂ ਦੀ ਇੱਜ਼ਤ ਬਣੀ ਰਹੇ, ਇਸ ਲਈ ਇਹ ਹੁਕਮ ਕੀਤਾ ਗਿਆ ਹੈ, ਅਤੇ ਤੀਸਰੀ ਗੱਲ – ਮਹਾਰਾਜਾ ਨਿਪਾਲ ਅਤੇ ਪੰਜਾਬ ਦੇ ਰਾਜੇ ਅਤੇ ਜਗੀਰਦਾਰ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਸ਼ਾਮਲ ਹੋਣਗੇ ਅਤੇ ਹਥਿਆਰਾਂ, ਫ਼ੌਜੀਆਂ ਅਤੇ ਧਨ ਨਾਲ ਮਦਦ ਕਰਨਗੇ।)

–ਗੁਜਰਾਂਵਾਲੇ ਦਾ ਡਿਪਟੀ ਸੁਪਰਡੈਂਟ ਪੁਲਿਸ, ਈ. ਐਲ. ਚਾਰਡ

36. He (Brahma Singh) used to say, 'Become Kookas or you will be sorry for it. In about two and a half months the Gooroo Sahib's 'Raj' will come....there is a short time for the advent or obtaining of the Sultanate or Government. -Heera Singh Virk of village Jhubber.

{ਉਹ (ਬ੍ਰਹਮਾ ਸਿੰਘ) ਲੋਕਾਂ ਨੂੰ ਕਹਿੰਦਾ ਰਹਿੰਦਾ ਸੀ ਕਿ ਤੁਸੀਂ ਕੂਕੇ ਬਣ ਜਾਵੋ ਨਹੀਂ ਤਾਂ ਤੁਹਾਨੂੰ ਪਛਤਾਉਣਾ ਪਵੇਗਾ। ਦੋ ਜਾਂ ਢਾਈ ਮਹੀਨਿਆਂ ਵਿਚ ਗੁਰੂ ਸਾਹਿਬ ਦਾ 'ਰਾਜ' ਸ਼ੁਰੂ ਹੋ ਜਾਵੇਗਾ...ਸਲਤਨਤ ਅਥਵਾ ਰਾਜ ਪ੍ਰਾਪਤੀ ਨੂੰ ਥੋੜ੍ਹਾ ਹੀ ਸਮਾਂ ਰਹਿ ਗਿਆ ਹੈ।

–ਝੱਬਰ ਪਿੰਡ ਦਾ ਹੀਰਾ ਸਿੰਘ ਵਿਰਕ।

37. There are number of Kookas in all the native armies. There are thousands in the English army. Jowahir Singh Baba has given orders that the number of Kookas in the army is not to be made known.

( ਸਾਰੀਆਂ ਦੇਸੀ ਫੌਜਾਂ ਵਿਚ ਬਹੁਤ ਸਾਰੇ ਕੂਕੇ ਹਨ ਅਤੇ ਹਜ਼ਾਰਾਂ ਹੀ ਅੰਗਰੇਜ਼ੀ ਫ਼ੌਜ ਵਿਚ ਵੀ ਹਨ।(ਸੂਬਾ) ਜਵਾਹਰ ਸਿੰਘ ਬਾਬੇ ਨੇ ਤਾਕੀਦ ਕੀਤੀ ਹੋਈ ਹੈ ਕਿ ਫ਼ੌਜਾਂ ਵਿਚ ਕੂਕਿਆਂ ਦੀ ਤਾਦਾਦ ਬਾਰੇ ਪਤਾ ਨਾ ਲੱਗਣ ਦਿੱਤਾ ਜਾਵੇ।)–ਗਿਆਨੀ ਰਤਨ ਸਿੰਘ

(Gyanee Rattan Singh Mandi, was accused in the Raikot Butcher-Murder Case and hanged on 26 November 1871 in Ludhiana Civil Jail.)

ਮਲੇਰਕੋਟਲੇ ਦੀ ਘਟਨਾ ਜਨਵਰੀ 1872 ਈ. ਵਿਚ ਵਾਪਰੀ ਸੀ। ਇਸ ਘਟਨਾ ਨੇ 'ਕੂਕਾ ਅੰਦੋਲਨ' ਉਤੇ ਬਹੁਤ ਹੀ ਗੰਭੀਰ ਅਸਰ ਪਾਇਆ। ਇਸ ਤੱਥ ਦੀ ਪੁਸ਼ਟੀ ਖ਼ੁਦ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ 21 ਜਨਵਰੀ 1872 ਈ. ਨੂੰ ਇਸ ਤਰ੍ਹਾਂ ਕੀਤੀ ਸੀ –

The later information received confirms the belief that a serious outbreak was intended, and that matters were precipitated by the hasty action of this fanatical party before the arrangements of the leaders

was fully matured for several days.

(ਅਰਥਾਤ- ਬਾਅਦ ਦੀਆਂ ਖ਼ਬਰਾਂ ਤੋਂ ਇਹ ਤੱਥ ਸਿੱਧ ਹੋ ਗਿਆ ਹੈ ਕਿ ਇਕ ਗੰਭੀਰ ਬਗਾਵਤ ਹੋਣੀ ਸੀ, ਪਰ ਉਸ ਦੇ ਸਿਰੇ ਚੜ੍ਹਨ ਤੋਂ ਕੁਝ ਸਮਾਂ ਪਹਿਲਾਂ ਹੀ ਮਸਤਾਨਿਆਂ ਦੁਆਰਾ ਕੀਤੀ ਕਾਹਲੀ ਕਾਰਨ ਇਹ ਸਭ ਅਸਫ਼ਲ ਹੋ ਗਿਆ।)

ਏਥੇ ਇਹ ਗਲ਼ ਯਾਦ ਰੱਖਣ ਵਾਲੀ ਹੈ ਕਿ 'ਕੂਕਾ ਅੰਦੋਲਨ' ਦਾ ਹੈੱਡ-ਕੁਆਟਰ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਪਿੰਡ ਭੈਣੀਆਲਾ ਲੁਧਿਆਣੇ ਜ਼ਿਲੇ ਵਿਚ ਪੈਂਦਾ ਸੀ ਅਤੇ ਸਤਿਗੁਰੂ ਜੀ, ਕੂਕਾ ਅੰਦੋਲਨ ਅਤੇ ਇਸ ਦੇ ਪ੍ਰਚਾਰ ਬਾਰੇ ਸੱਚੀਆਂ ਖ਼ਬਰਾਂ ਦੀ ਜਾਣਕਾਰੀ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੂੰ ਜ਼ਰੂਰ ਦਿੱਤੀਆਂ ਜਾਂਦੀਆਂ ਸਨ। ਉਪਰੋਕਤ ਸਾਰੀਆਂ ਹਲਚਲਾਂ ਬਾਰੇ ਅਤੇ ਅੰਗਰੇਜ਼ੀ ਸਾਮਰਾਜ ਨੂੰ ਖ਼ਤਮ ਕਰਕੇ ਖ਼ਾਲਸਾ ਰਾਜ ਦੀ ਸਥਾਪਤੀ ਬਾਰੇ ਕੀਤੇ ਜਾ ਰਹੇ ਪ੍ਰਚਾਰ ਅਤੇ ਜਤਨਾਂ ਦੀ ਜਾਣਕਾਰੀ ਸਰਕਾਰ ਨੂੰ ਲਗਾਤਾਰ ਮਿਲਦੀ ਰਹਿੰਦੀ ਸੀ। ਤਾਹੀਓਂ ਸਰਕਾਰ ਨੇ ਲੁਧਿਆਣੇ ਦੇ ਕਿਲ੍ਹੇ ਵਿਚ ਗੋਰਖਾ ਫ਼ੌਜ ਲਿਆ ਬਿਠਾਈ ਹੋਈ ਸੀ ਅਤੇ ਗੁਰੂ ਰਾਮ ਸਿੰਘ ਜੀ ਨੂੰ ਜਨਵਰੀ 1872 ਈ. ਤੋ 'ਬਿਨਾਂ ਸਰਕਾਰੀ ਇਜ਼ਾਜ਼ਤ ਦੇ' ਪਿੰਡ ਤੋਂ ਬਾਹਰ ਜਾਣ ਉਤੇ ਪਾਬੰਦੀ ਲਗਾ ਦਿੱਤੀ ਹੋਈ ਸੀ।

ਇਕ ਗਲ਼ ਹੋਰ, ਪੰਜਾਬ ਸਰਕਾਰ ਨੂੰ ਮਾਰਚ-ਅਪ੍ਰੈਲ 1872 ਈ. ਵਿਚ ਉਹਨਾਂ ਵਿਰੁੱਧ ਹੋਣ ਵਾਲੀ ਬਗ਼ਾਵਤ ਦੀ ਜਾਣਕਾਰੀ ਪਹਿਲਾਂ ਤੋਂ ਹੀ ਮਿਲ ਚੁੱਕੀ ਸੀ। ਸਰਦਾਰ ਅਤਰ ਸਿੰਘ ਭਦੌੜ ਅੰਗਰੇਜ਼ਾਂ ਲਈ ਕੂਕਿਆਂ ਦੀ ਜਾਸੂਸੀ ਕਰਦਾ ਹੁੰਦਾ ਸੀ ਅਤੇ ਉਸਨੇ ਬਹੁਤ ਸਾਰੇ ਆਪਣੇ ਆਦਮੀ ਨਾਮਧਾਰੀ ਬਣਾ ਕੇ, ਲੁਧਿਆਣੇ ਜ਼ਿਲੇ ਅੰਦਰ ਅਤੇ ਸ੍ਰੀ ਭੈਣੀ ਸਾਹਿਬ ਛੱਡੇ ਹੋਏ ਸਨ। ਸਰਦਾਰ ਆਪ ਵੀ ਲੁਧਿਆਣੇ 'ਭਦੌੜ ਹਾਊਸ' ਵਿਚ ਰਹਿੰਦਾ ਸੀ। ਉਸ ਨੇ ਨਵਬੰਰ 1871 ਈ. ਨੂੰ ਪੰਜਾਬ ਸਰਕਾਰ ਨੂੰ ਸੂਚਨਾ ਦੇ ਦਿੱਤੀ ਸੀ ਕਿ ਉਹਨਾਂ ਵਿਰੁੱਧ ਗੁਰੂ ਰਾਮ ਸਿੰਘ ਨੇ ਬਗ਼ਾਵਤ ਦੀ ਪੂਰੀ ਤਿਆਰੀ ਕੀਤੀ ਹੋਈ ਹੈ। ਇਸ ਕਰਕੇ ਹੀ ਪੁਲਿਸ ਮਹਿਕਮੇ ਨੂੰ ਦਸੰਬਰ ਵਿਚ ਚੌਕਸ ਕਰ ਦਿੱਤਾ ਗਿਆ ਸੀ ਅਤੇ ਸਤਿਗੁਰੂ ਜੀ ਦੇ ਭੈਣੀ ਪਿੰਡ ਤੋਂ ਬਾਹਰ ਜਾਣ ਤੇ ਪਾਬੰਦੀ ਲਗਾ ਦਿੱਤੀ ਗਈ ਸੀ। ਲੋੜ ਪੈਣ ਤੇ ਕਿਸ ਕਿਸ ਦੀ ਗ੍ਰਿਫ਼ਤਾਰੀ ਕੀਤੀ ਜਾਣੀ ਸੀ ਅਤੇ ਕੀ ਕੀ ਕਾਰਵਾਈਆਂ ਕੀਤੀਆਂ ਜਾਣੀਆਂ ਸਨ ਇਹਨਾਂ ਬਾਰੇ ਵੀ ਸਰਕਾਰ ਵਲੋਂ ਤਿਆਰੀ ਕਰ ਲਈ ਗਈ ਸੀ ਅਤੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਇਲਾਹਾਬਾਦ ਭੇਜ ਦਿੱਤਾ ਗਿਆ ਸੀ, ਸਰਕਾਰ ਅੰਗਰੇਜ਼ੀ ਨੇ 'ਸੰਭਾਵਿਤ ਵਿਦਰੋਹ' ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਕਾਰਵਾਈ ਵਜੋਂ ਆਪਣੀ ਫ਼ੌਜ ਅਤੇ ਪੁਲਿਸ 'ਚੋਂ ਬਹੁਤ ਸਾਰੇ ਕੂਕਿਆਂ ਨੂੰ ਨੌਕਰੀ ਤੋਂ ਹਟਾਅ ਦਿੱਤਾ ਸੀ ਅਤੇ ਕਈਆਂ ਨੂੰ ਦੂਰ-ਦਰਾਜ਼ ਇਲਾਕਿਆਂ ਵਿਚ ਬਦਲ ਕੇ ਭੇਜ ਦਿੱਤਾ ਅਤੇ 'ਕੂਕਾ ਅੰਦੋਲਨ' ਦੇ ਹੈੱਡ-ਕੁਆਟਰ 'ਭੈਣੀ ਸਾਹਿਬ' ਵਿਖੇ ਸਤਿਗੁਰੂ ਜੀ ਦੀ ਰਿਹਾਇਸ਼-ਗਾਹ ਦੇ ਦਰਵਾਜ਼ੇ ਅੱਗੇ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ। ਪੰਜਾਬ ਭਰ ਵਿਚ ਆਉਂਦੇ ਸਮੇਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ, ਪੰਜ ਤੋਂ ਵੱਧ ਕੂਕਿਆਂ ਦੇ ਇਕਠੇ ਹੋਣ 'ਤੇ ਪਾਬੰਦੀ ਲਗਾ ਦਿੱਤੀ ਗਈ। 'ਕੂਕਾ ਅੰਦੋਲਨ' ਦੇ ਹੈੱਡ-ਕੁਆਟਰ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੀ ਰਿਹਾਇਸ਼ਗਾਹ ਦੀ, ਹਥਿਆਰਾਂ ਦੀ ਭਾਲ ਵਿਚ, ਕਾਫ਼ੀ ਡੂੰਘੇ ਤਕ ਖੋਦ

ਕੇ ਪੜਤਾਲ ਕੀਤੀ ਗਈ।

1872 ਈ. ਦਾ ਹੋਲਾ 26 ਮਾਰਚ ਨੂੰ ਸੀ। 'ਚੇਤ' ਮਹੀਨੇ ਤੋਂ ਡਰੀ ਹੋਈ ਗੋਰੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ 10 ਮਾਰਚ ਨੂੰ ਇਲਾਹਾਬਾਦ ਤੋਂ ਵੀ ਅਗਾਂਹ ਬਰਮਾ ਦੇਸ ਦੇ ਰੰਗੂਨ ਸ਼ਹਿਰ ਵਿਚ ਭੇਜ ਦਿੱਤਾ। ਫਿਲੌਰ ਦੀ ਛਾਉਣੀ ਵਿਚ ਕੁਝ ਕੂਕੇ ਸਿੱਖ ਫ਼ੌਜੀਆਂ ਨਾਲ ਮਿਲਦੇ ਦੇਖੇ ਗਏ। ਝੱਟ ਹੀ ਸਰਕਾਰ ਨੇ ਸਿੱਖ ਪਲਟਨ ਨੂੰ ਬਦਲ ਕੇ ਹਿੰਦੁਸਤਾਨੀ ਰੈਜੀਮੈਂਟ ਲੈ ਆਂਦੀ ਪਰ ਉਸ ਤੇ ਵੀ ਭਰੋਸਾ ਨਾ ਹੋਣ ਕਰਕੇ ਉਸਨੂੰ ਵੀ ਬਦਲ ਕੇ ਗੋਰਾ ਫ਼ੌਜ ਫਿਲੌਰ ਲਿਆ ਬਿਠਾਈ। 1872 ਦੇ ਹੋਲੇ ਦੌਰਾਨ ਲੈਫਟੀਨੈਂਟ ਗਵਰਨਰ ਆਪ ਅੰਮ੍ਰਿਤਸਰ ਲਾਮ-ਲਸ਼ਕਰ ਨਾਲ ਹਾਜ਼ਰ ਰਿਹਾ ਜੋ ਇੱਕ ਵਿਲੱਖਣ ਗਲ਼ ਸੀ ਅਤੇ ਵਸਾਖੀ ਸਮੇਂ ਅਨੰਦਪੁਰ ਸਾਹਿਬ ਵੀ ਵੱਡੀ ਗਿਣਤੀ ਵਿਚ ਪੁਲਿਸ ਅਤੇ ਅਫ਼ਸਰ ਤਾਇਨਾਤ ਕੀਤੇ ਰੱਖੇ। ਸਤਿਗੁਰੂ ਰਾਮ ਸਿੰਘ ਜੀ 'ਖ਼ਾਲਸਾ ਫੌਜ' ਵਿਚ ਰਹਿ ਚੁੱਕੇ ਸਨ ਅਤੇ ਉਹ ਜਾਣਦੇ ਸਨ ਕਿ ਕਿਸੇ ਸਰਕਾਰ ਵਿਰੁੱਧ ਵਿਦਰੋਹ ਕਰਨ ਲਈ ਹਥਿਆਰ ਚਾਹੀਦੇ ਹੁੰਦੇ ਹਨ, ਮਾਇਆ ਚਾਹੀਦੀ ਹੈ, ਵੱਡੀ ਗਿਣਤੀ ਵਿਚ ਬੰਦਿਆਂ ਦੀ ਲੋੜ ਹੁੰਦੀ ਹੈ ਅਤੇ ਆਖੀਰ ਵਿਚ ਬਾਹਰੀ ਮਦਦ ਦੀ ਵੀ ਲੋੜ ਪੈਂਦੀ ਹੈ। ਇਹ ਸਾਰੀਆਂ ਗਲ਼ਾਂ ਦੱਸਣ ਦਾ ਮਤਲਬ ਹੈ ਕਿ ਜੋ ਜਾਣਕਾਰੀਆਂ ਸਰਕਾਰੀ ਅਫ਼ਸਰਾਂ ਅਤੇ ਗਵਾਹਾਂ ਨੇ 'ਕੂਕਾ ਵਿਦਰੋਹ' ਬਾਰੇ, ਹਥਿਆਰ ਇਕਠੇ ਕਰਨ ਬਾਰੇ ਅਥਵਾ ਕੂਕਿਆਂ ਨੂੰ ਇਕਜੁੱਟ ਕਰਕੇ ਵਿਦਰੋਹ ਸ਼ੁਰੂ ਕਰਨ ਦੇ ਸੰਭਾਵਤ ਸਮੇਂ ਬਾਰੇ ਦੱਸੀਆਂ ਸਨ, ਉਹ ਠੀਕ ਸਨ ਤਾਂ ਹੀ ਸਰਕਾਰ ਨੂੰ ਜਨਵਰੀ 1872 ਈ. ਤੋਂ ਬਾਅਦ ਵੀ ਹਫੜਾ-ਦਫੜੀ ਪਈ ਰਹੀ ਸੀ। ਅਗਰ ਮਸਤਾਨੇ ਜਲਦਬਾਜ਼ੀ ਨਾ ਕਰਦੇ ਤਾਂ ਸ਼ਾਇਦ 1872 ਈ. ਤੋਂ ਬਾਅਦ ਦਾ ਇਤਿਹਾਸ ਹੋਰ ਹੁੰਦਾ। ਇਸ ਲਈ ਇਹਨਾਂ ਗਵਾਹੀਆਂ ਵਿਚ ਆਈਆਂ ਜਾਣਕਾਰੀਆਂ ਨੂੰ ਘੋਖਦਿਆਂ ਹੋਇਆਂ ਹੀ 'ਕੂਕਾ ਅੰਦੋਲਨ' ਦੇ 'ਆਜ਼ਾਦੀ ਸੰਘਰਸ਼' ਨੂੰ ਲਿਖਿਆ ਜਾਣਾ ਚਾਹੀਦਾ ਹੈ।

ਨੋਟ- ਸਰਕਾਰ ਨੇ ਕੂਕਿਆਂ ਬਾਬਤ ਪੜਤਾੜੀਆ ਰਿਪਰੋਟ ਜੋ ਕਿ ਮੈਕਨਾਬ ਨੇ ਕੀਤੀ ਥਾਂਮ ਸੀ ਗਈ ਹੋਈ ਹੈ- 'ਕੂਕਾ ਮੂਵਮੈਂਟ ਐਂਡ ਦੀ ਮੈਕਨਾਅ ਰਿਪੋਰਟ।' ਇਹ ਹਾਵਾਹੀਆਂ ਅਤੇ ਜਾਣਕਾਰੀਆਂ ਉਸ ਪੁਸਤੱਕ ਵਿਚ ਦਰਜ ਹਨ।



# 'ਕੂਕਾ ਅੰਦੋਲਨ' ਦੇ ਸ਼ਹੀਦ ਨਾਮਧਾਰੀ ਸਿੰਘ

ਜੂਨ 1871 ਤੋਂ ਲੈ ਕੇ ਜਨਵਰੀ 1872 ਈ. ਤੱਕ ਦਾ ਸਮਾਂ ਵਿਸ਼ੇਸ਼ ਹਾਲਾਤਾਂ, ਘਟਨਾਵਾਂ ਅਤੇ ਸ਼ਹੀਦੀਆਂ ਦਾ ਸਮਾਂ ਸੀ। ਇਸ ਸਮੇਂ ਦੌਰਾਨ ਐਸੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਦਾ ਕੂਕਾ ਅੰਦੋਲਨ ਉੱਤੇ ਦੂਰਗਾਮੀ ਪ੍ਰਭਾਵ ਪਿਆ। 1857 ਈ. ਦੀ ਵੈਸਾਖੀ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਬਸਤੀਵਾਦ ਵਿਰੁੱਧ ਪੰਜਾਬ ਵਿੱਚ ਜੋ ਲਹਿਰ ਚਲਾਈ ਸੀ, ਜੋ ਅੰਦੋਲਨ ਸ਼ੁਰੂ ਕੀਤਾ ਸੀ, ਉਸ ਦਾ ਅਸਰ ਲੋਕਾਈ 'ਤੇ ਸਪਸ਼ਟ ਨਜ਼ਰ ਆਉਣਾ ਸ਼ੁਰੂ ਹੋ ਗਿਆ ਸੀ। ਸਤਿਗੁਰੂ ਜੀ ਅਤੇ ਉਹਨਾਂ ਦੇ ਪ੍ਰਚਾਰਕਾਂ ਦੇ ਪ੍ਰਚਾਰ ਸਦਕਾ ਪੰਜਾਬ ਦੇ ਲੋਕਾਂ ਵਿਚ ਜਾਗ੍ਰਿਤੀ ਤਾਂ ਆਈ ਹੀ ਸੀ, ਉਹ ਵੱਡੀ ਗਿਣਤੀ ਵਿਚ ਇਸ ਲਹਿਰ ਨਾਲ ਜੁੜਦੇ ਚਲੇ ਗਏ ਅਤੇ ਸਾਲ 1871 ਦੇ ਆਉਂਦਿਆਂ-ਆਉਂਦਿਆਂ ਗੁਰੂ ਰਾਮ ਸਿੰਘ ਜੀ ਦੇ ਮੂਹਰਲੀ ਕਤਾਰ ਦੇ ਪੈਰੋਕਾਰ ਬਦੇਸ਼ੀ ਸਾਮਰਾਜ ਵਿਰੁੱਧ ਹਰ ਤਰ੍ਹਾਂ ਨਾਲ ਸੰਘਰਸ਼ ਲਈ ਤਿਆਰ-ਬਰ-ਤਿਆਰ ਹੋ ਗਏ ਸਨ ਅਤੇ ਆਪਣੇ ਮਨੋਰਥ ਲਈ ਉਠ ਖੜੇ ਹੋਣ ਲਈ ਸਤਿਗੁਰੂ ਜੀ ਦੇ ਹੁਕਮਾਂ ਦੀ ਉਡੀਕ ਵਿੱਚ ਸਨ। ਉਹ ਕੁਝ ਕਰ ਗੁਜ਼ਰਨ ਲਈ ਕਾਹਲੇ ਸਨ। ਦਸਤਾਵੇਜ਼ਾਂ ਵਿਚ ਇਸ ਤੱਥ ਦਾ ਜ਼ਿਕਰ ਮਿਲਦਾ ਹੈ ਕਿ ਨਾਮਧਾਰੀ ਅਥਵਾ ਕੂਕੇ ਚਾਹੁੰਦੇ ਸਨ ਕਿ ਉਹਨਾਂ ਨੂੰ ਸੰਘਰਸ਼ ਲਈ ਉਠ ਖੜੇ ਹੋਣ ਦਾ ਹੁਕਮ ਦੇਣ ਵਿਚ ਕਿਉਂ ਦੇਰ ਕੀਤੀ ਜਾ ਰਹੀ ਸੀ ? ਅੰਦੋਲਨ ਦਾ ਮੁਖ਼ੀ ਹੀ ਜਾਣਦਾ ਹੁੰਦਾ ਹੈ ਕਿ ਹੁਕਮ ਦੇਣ ਦਾ ਕਦੋਂ ਠੀਕ ਸਮਾਂ ਆਉਣਾ ਹੈ। ਫੇਰ ਵੀ ਨਾਮਧਾਰੀਆਂ ਦੀ ਬੇਚੈਨੀ ਅਤੇ 'ਕੁਛ ਕਰ ਗੁਜ਼ਰਨ' ਦੀ ਲਾਲਸਾ ਕਾਰਨ ਕੁਝ ਲੋਕ ਆਪਣੇ ਆਪ ਨੂੰ ਜ਼ਾਬਤੇ ਵਿੱਚ ਨਾ ਰੱਖ ਸਕੇ ਅਤੇ ਜੂਨ 1871 ਤੋਂ ਜਨਵਰੀ 1872 ਈ. ਤੱਕ ਕਈ ਘਟਨਾਵਾਂ ਵਾਪਰ ਗਈਆਂ ਜਿਨ੍ਹਾਂ ਕਾਰਨ ਸਤਿਗੁਰੂ ਰਾਮ ਸਿੰਘ ਜੀ ਦੇ ਮਨੋਰਥ ਅਤੇ ਅੰਦੋਲਨ ਨੂੰ ਧੱਕਾ ਵੀ ਲੱਗਾ ਅਤੇ ਸ਼ਹੀਦੀਆਂ ਵੀ ਹੋਈਆਂ। ਇਹਨਾਂ ਨਾਮਧਾਰੀ ਸਿੰਘਾਂ ਨੂੰ ਮੌਤ ਦਾ ਭੈ ਨਹੀਂ ਸੀ, ਉਹ ਕੁਛ ਕਰ ਗੁਜ਼ਰਨਾ ਚਾਹੁੰਦੇ ਸਨ। 14 ਜੂਨ 1871 ਈ. ਦੀ ਰਾਤ ਨੂੰ ਅੰਮ੍ਰਿਤਸਰ ਬੁੱਚੜ-ਬੱਧ ਵਾਲੀ ਘਟਨਾ ਵਾਪਰੀ, ਜੁਲਾਈ ਦੇ ਦੂਸਰੇ ਹਫ਼ਤੇ ਮੋਰਿੰਡੇ (ਬਾਗਾਂਵਾਲਾ) ਦੀ ਘਟਨਾ ਹੋਈ, 15 ਜੁਲਾਈ ਨੂੰ ਰਾਇਕੋਟ ਦੀ ਘਟਨਾ ਵਾਪਰੀ, 30 ਅਗਸਤ ਨੂੰ ਲਾਹੌਰ ਜਾਇਸੀਰਾਮ ਮੈਜਿਸਟ੍ਰੇਟ ਨੂੰ ਮਾਰ ਦਿੱਤਾ ਗਿਆ ਅਤੇ ਜਨਵਰੀ 1872 ਈ. ਵਿਚ ਮਲੌਦ ਅਤੇ ਮਲੇਰਕੋਟਲੇ ਭਾਣਾ ਵਰਤਿਆ। ਇਹਨਾਂ ਘਟਨਾਵਾਂ ਸਦਕਾ ਅੰਮ੍ਰਿਤਸਰ, ਰਾਇਕੋਟ, ਲਾਹੌਰ, ਲੁਧਿਆਣਾ, ਮਲੌਦ ਅਤੇ ਮਲੇਰਕੋਟਲੇ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ।

ਸ਼ਹੀਦ ਆਪਣਾ ਕੰਮ ਕਰ ਗਏ, ਜਾਨਾਂ ਵਾਰ ਗਏ। 'ਕੂਕਾ ਅੰਦੋਲਨ' ਦੇ ਸ਼ਹੀਦਾਂ ਦੀ

ਸੰਪੂਰਨ ਅਤੇ ਪ੍ਰਮਾਣੀਕ ਸੂਚੀ ਅਜੇ ਲੋਕਾਂ ਦੇ ਸਾਹਮਣੇ ਆਉਣੀ ਬਾਕੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਮਲਵਿੰਦਰ ਜੀਤ ਸਿੰਘ ਵੜੈਚ ਹੁਰਾਂ ਮਲੇਰਕੋਟਲੇ ਸੰਬੰਧੀ ਸ਼ਹੀਦ ਸਿੰਘਾਂ ਦੀ ਸੂਚੀ ਲੱਭ ਕੇ ਅਹਿਮ ਕੰਮ ਕੀਤਾ ਜਿਸਨੂੰ ਸੁਰਿੰਦਰ ਕੌਰ ਖ਼ਰਲ ਨਾਲ ਮਿਲ ਕੇ ਦਰੁਸਤ ਵੀ ਕੀਤਾ। ਦੇਸ਼ ਦੀ ਆਜ਼ਾਦੀ ਸੰਘਰਸ਼ ਦੇ 150-ਸਾਲਾ ਕਾਰਜ-ਕਰਮਾਂ ਦੌਰਾਨ ਸਰਕਾਰ ਵੱਲੋਂ ਸ਼ਹੀਦਾਂ ਦੀਆਂ ਸੂਚੀਆਂ ਛਾਪੀਆਂ ਗਈਆਂ ਸਨ। ਇਸ ਦੌਰਾਨ 'ਕੂਕਾ ਅੰਦੋਲਨ' ਦੇ ਸਾਰੇ ਸ਼ਹੀਦ ਸਿੰਘਾਂ ਦੀ ਪ੍ਰਮਾਣੀਕ ਸੂਚੀ ਤਿਆਰ ਕਰਨੀ ਸੀ। ਸੰਤ ਜਗਤਾਰ ਸਿੰਘ ਜੀ ਦੇ ਸਹਿਯੋਗ ਨਾਲ ਮੈਂ ਇਹ ਸੂਚੀ ਤਿਆਰ ਕੀਤੀ ਜਿਸ ਦੌਰਾਨ ਸੁਰਿੰਦਰ ਕੌਰ ਖਰਲ, ਤਾਰਾ ਸਿੰਘ ਅਨਜਾਣ ਅਤੇ ਸੁਵਰਨ ਸਿੰਘ ਵਿਰਕ ਦਾ ਵੀ ਸਹਿਯੋਗ ਲਿਆ ਗਿਆ। ਪਾਠਕਾਂ ਦੀ ਜਾਣਕਾਰੀ ਹਿਤ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਅਤੇ ਨਾਵਾਂ ਵਾਲੀ ਸੂਚੀ ਛਾਪੀ ਜਾ ਰਹੀ ਹੈ। ਏਥੇ ਇਹ ਵੀ ਧਿਆਨ ਰੱਖਿਆ ਜਾਏ ਕਿ ਇਹ ਸੂਚੀ ਕੇਵਲ 'ਕੂਕਾ ਅੰਦੋਲਨ' ਦੌਰਾਨ ਸ਼ਹੀਦ ਹੋਏ ਸਿੰਘਾਂ ਦੀ ਹੈ। ਇਹਨਾਂ ਤੋਂ ਇਲਾਵਾ ਨਨਕਾਣਾ ਸਾਹਿਬ ਦੇ ਸਾਕੇ ਵਿਚ ਵੀ, ਇੰਦਰ ਸਿੰਘ ਚੱਕਰਵਰਤੀ ਅਨੁਸਾਰ, 19 ਨਾਮਧਾਰੀ ਸਿੰਘ ਸ਼ਹੀਦ ਹੋਏ ਸਨ ਅਤੇ ਰਾਈਆਂ ਪਿੰਡ ਦਾ ਇਕ ਨਾਮਧਾਰੀ ਸਿੰਘ, ਜਿਸ ਨੂੰ ਫ਼ੌਜ ਦਾ ਹੁਕਮ ਨਾ ਮੰਨਣ ਕਰਕੇ ਮੌਤ ਦੀ ਸਜ਼ਾ ਦਿਤੀ ਗਈ ਸੀ, ਉਹ ਵੀ ਨਾਮਧਾਰੀ ਸਮਾਜ ਦੇ ਲਾਡਲੇ ਸਨ। ਇਹਨਾਂ ਤੋਂ ਇਲਾਵਾ ਦੋ ਹੋਰ ਨਾਵਾਂ ਦੀ ਜਾਣਕਾਰੀ ਮਿਲੀ ਹੈ ਜੋ ਮੜੀ-ਮਸੀਤਾਂ ਢਾਹੁਣ ਦੇ ਬਾਰੇ ਹੈ। ਜਨਵਰੀ 1868 ਈ. ਦੇ ਪੱਤਰ ਵਿਚ, ਜੋ ਕਿ ਭਾਈ ਨਾਹਰ ਸਿੰਘ ਜੀ ਦੇ ਪਹਿਲੀ ਜ਼ਿਲਦ 'Gooroo Ram Singh and The Kooka Sikhs' ਦੇ ਪੰਨਾ 69 ਤੇ ਹੈ। ਕਾਲੇ ਪਾਣੀ ਭੇਜੇ ਗਏ ਹਰਨਾਮ ਸਿੰਘ ਕੂਕੇ ਦਾ ਨਾਂ ਵੀ ਹੈ ਅਤੇ ਦੂਸਰਾ ਕੂਕਾ ਪਿਰਾਗ ਦਾਸ ਹੈ।

ਪਿਛਲੇ ਕੁਝ ਸਮੇਂ ਵਿਚ ਕੇਂਦਰੀ ਸੂਚਨਾ ਅਤੇ ਪ੍ਰਸਾਰਣ ਮੰਤ੍ਰਾਲੇ ਅਤੇ ਇੰਡਿਅਨ ਕਾਉਂਸਲ ਆਫ਼ ਹਿਸਟੋਰੀਕਲ ਰਿਸਰਚ, ਨਵੀਂ ਦਿਲੀ ਨੇ ਜੋ ਸ਼ਹੀਦਾਂ ਬਾਰੇ ਪੁਸਤਕਾਂ ਛਾਪੀਆਂ ਹਨ, ਉਹਨਾਂ ਵਿਚ 'ਕੂਕਾ ਅੰਦੋਲਨ' ਦੇ ਬਹੁਤ ਸਾਰੇ ਸ਼ਹੀਦਾਂ ਦੇ ਨਾਂ ਆਏ ਹਨ, ਪਰ ਇਹਨਾਂ ਵਿਚ ਕਈ ਨਾਂ ਰਹਿ ਗਏ ਹੋਏ ਹਨ, ਜਿਨ੍ਹਾਂ ਨੂੰ ਉਜਾਗਰ ਕਰਨ ਦੇ ਜਤਨ ਹੋਣੇ ਚਾਹੀਦੇ ਹਨ। ਸਰਕਾਰੀ ਤੌਰ ਤੇ ਛਪੀ 'ਸੂਚਨਾ ਮੰਤ੍ਰਾਲੇ' ਦੀ ਸ਼ਹੀਦਾਂ ਦੀ ਪੁਸਤਕ ਵਿਚ ਉਹਨਾਂ ਸੁਤੰਤਰਤਾ ਸੇਨਾਨੀਆਂ ਨੂੰ ਵੀ ਸ਼ਹੀਦਾਂ ਵਿਚ ਸ਼ਾਮਲ ਕੀਤਾ ਗਿਆ ਹੈ ਜੋ ਸਜ਼ਾਵਾਂ ਦੌਰਾਨ ਬੀਮਾਰ ਹੋ ਕੇ ਰਿਹਾਈ ਮਗਰੋਂ ਘਰ ਆ ਕੇ ਗੁਜ਼ਰ ਗਏ ਸਨ। ਨਾਮਧਾਰੀ ਸਮਾਜ ਦੇ ਪੰਜ ਸੂਬੇ, ਜੋ 16-16 ਸਾਲ ਦੀ ਕੈਦ ਮਗਰੋਂ ਬਿਮਾਰੀ ਦੀ ਹਾਲਤ ਵਿਚ ਰਿਹਾਅ ਹੋਏ ਸਨ ਅਤੇ ਘਰ ਆ ਕੇ ਜ਼ਿਆਦਾ ਸਮਾ ਜਿਊਂਦੇ ਨਹੀਂ ਸਨ ਰਹਿ ਸਕੇ, ਉਹਨਾਂ ਦੇ ਨਾਂ ਵੀ ਸਰਕਾਰੀ ਤਰਜ਼ ਅਨੁਸਾਰ, 'ਸ਼ਹੀਦਾਂ ਦੀ ਸੂਚੀ' ਵਿਚ ਸ਼ਾਮਲ ਕਰ ਲਏ ਗਏ ਹਨ। ਇਸ ਤਰ੍ਹਾਂ ਇਸ ਸੂਚੀ ਵਿਚ 'ਕੂਕਾ ਅੰਦੋਲਨ' ਦੌਰਾਨ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ 105 ਹੈ ਜਿਨ੍ਹਾਂ ਵਿਚ ਮਲੇਰਕੋਟਲੇ ਲੜਦਿਆਂ ਸ਼ਹੀਦ ਹੋਏ 7 ਸਿੰਘ ਅਤੇ 1 ਜ਼ਖ਼ਮੀ ਵੀ ਸ਼ਾਮਲ ਸੀ ਜੋ ਬਾਅਦ ਵਿਚ ਚੜ੍ਹਾਈ ਕਰ ਗਿਆ ਸੀ। ਇਸੇ ਤਰ੍ਹਾਂ ਮਲੇਰਕੋਟਲੇ ਦੀ ਲੜਾਈ ਵਿਚ ਕੰਮ ਆਏ 8 ਚੋਂ 5 ਸਿੰਘਾਂ ਦੇ ਨਾਂ ਲੱਭ ਲਏ ਗਏ ਹਨ ਅਤੇ ਬਾਕੀ ਦੇ 3 ਸਿੰਘਾਂ ਦੇ ਨਾਂ-

ਥਾਂ ਲੱਭਣ ਵਾਸਤੇ ਜਤਨ ਜਾਰੀ ਹਨ।

**'ਕੂਕਾ ਅੰਦੋਲਨ' ਦੌਰਾਨ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਦੀ ਗਿਣਤੀ:**

1. ਰਾਏਕੋਟ ਸਾਕੇ ਵਿਚ ਸ਼ਹੀਦ- 3 ਨਾਮਧਾਰੀ ਸਿੰਘ
2. ਅੰਮ੍ਰਿਤਸਰ ਸਾਕੇ ਵਿਚ ਫਾਂਸੀ ਲੱਗੇ- 5 ਨਾਮਧਾਰੀ ਸਿੰਘ
3. ਅੰਮ੍ਰਿਤਸਰ ਸਾਕੇ ਵਿਚ ਕਾਲੇ ਪਾਣੀ ਭੇਜੇ ਗਏ- 2 ਨਾਮਧਾਰੀ ਸਿੰਘ
4. ਲੁਧਿਆਣੇ ਫਾਂਸੀ ਲੱਗੇ- 2 ਨਾਮਧਾਰੀ ਸਿੰਘ
5. ਲਾਹੌਰ ਫ਼ਾਂਸੀ ਲੱਗਾ- 1 ਨਾਮਧਾਰੀ ਸਿੰਘ
6. ਬਾਗਾਂਵਾਲੇ ਸਾਕੇ ਦਾ ਸ਼ਹੀਦ- 1 ਨਾਮਧਾਰੀ ਸਿੰਘ
7. ਕੈਦ ਵਿਚ ਲੋਹਗੜ੍ਹੀਆ ਸ਼ਹੀਦ- 1 ਨਾਮਧਾਰੀ ਸਿੰਘ
8. ਮਲੇਰਕੋਟਲੇ ਤੋਪਾਂ ਨਾਲ ਸ਼ਹੀਦ ਕੀਤੇ ਗਏ- 66 ਨਾਮਧਾਰੀ ਸਿੰਘ
9. ਮਲੇਰਕੋਟਲੇ ਦੀ ਲੜਾਈ ਵਿਚ ਸ਼ਹੀਦ ਹੋਏ- 7 ਨਾਮਧਾਰੀ ਸਿੰਘ
10. ਮਲੇਰਕੋਟਲੇ ਦੀ ਲੜਾਈ ਵਿਚ ਜ਼ਖਮੀ ਹੋ ਕੇ ਜੋ ਬਾਅਦ ਵਿਚ ਚੜ੍ਹਾਈ ਕਰ ਗਿਆ- 1 ਨਾਮਧਾਰੀ ਸਿੰਘ
11. ਮਲੌਦ ਸਾਕੇ ਦੀ ਲੜਾਈ ਵਿਚ ਸ਼ਹੀਦ ਹੋਏ- 2 ਨਾਮਧਾਰੀ ਸਿੰਘ
12. ਮਲੌਦ ਸਾਕੇ ਵਿਚ ਪਕੜੇ ਗਏ ਤੇ 'ਕਾਲੇਪਾਣੀ' ਭੇਜੇ ਗਏ- 4 ਨਾਮਧਾਰੀ ਸਿੰਘ
13. ਜੋ ਦੂਰ-ਦੁਰਾਡੇ ਨਜ਼ਰਬੰਦੀ ਦੌਰਾਨ ਸ਼ਹੀਦ ਹੋ ਗਏ- 5 ਨਾਮਧਾਰੀ ਸੂਬੇ
14. ਮੜ੍ਹੀ-ਮਸੀਤਾ ਢਾਹੁਣ ਕਾਰਨ ਕਾਲੇ ਪਾਣੀ ਤੇਜ ਗਏ ਅਤੇ ਵਾਪਸ ਨਹੀ ਪਰਤੇ (2 ਸਿੰਘ)
15. ਸੋਲਾਂ ਵਰ੍ਹੇ ਕੈਦ ਬਾਅਦ ਰਿਹਾਅ ਹੋਣ ਸਮੇਂ ਤੱਕ ਗੰਭੀਰ ਬਿਮਾਰੀਆਂ ਕਾਰਨ ਪ੍ਰਲੋਕ ਸਿਧਾਰੇ- 5 ਨਾਮਧਾਰੀ ਸੂਬੇ।

**ਕੁੱਲ – 105 ਨਾਮਧਾਰੀ ਸਿੰਘ**

**ਕੁਛ ਹੋਰ ਜਾਣਕਾਰੀਆਂ :**

ਪਾਠਕਾਂ ਅਤੇ ਲੇਖਕਾਂ ਦੇ ਗਿਆਤ ਹਿਤ ਕੁਛ ਹੋਰ ਜਾਣਕਾਰੀਆਂ ਦੇਣੀਆਂ ਜ਼ਰੂਰੀ ਹਨ। ਮਲੌਦ ਸਾਕੇ ਵਿਚ ਸ਼ਹੀਦ ਹੋਇਆ ਨੰਦ ਸਿੰਘ ਵਾਸੀ ਹੰਡਿਆਇਆ ਆਪਣੀ ਪਤਨੀ ਖੇਮ ਕੌਰ ਨਾਲ ਸ੍ਰੀ ਭੈਣੀ ਸਾਹਿਬ ਤੋਂ ਹੀ ਸ਼ਹੀਦੀ ਜਥੇ ਵਿਚ ਸ਼ਾਮਲ ਸੀ। ਏਸੇ ਨਾਂ ਅਤੇ ਪਿੰਡ ਹੰਡਿਆਇਆ ਦਾ ਇਕ ਹੋਰ ਕੂਕਾ ਨੰਦ ਸਿੰਘ ਵੀ ਸੀ ਜੋ ਬਾਅਦ ਵਿਚ ਤਲਾਸ਼ੀਆਂ ਦੌਰਾਨ ਫੜਿਆ ਗਿਆ ਸੀ। ਇਕੋ ਪਿੰਡ ਦੇ ਇਕੋ ਜਿਹੇ ਨਾਵਾਂ ਵਾਲੇ ਦੋ ਕੂਕੇ ਕੋਈ ਵਿਲੱਖਣ ਗਲ਼ ਨਹੀਂ ਸੀ ਪਰ ਗ਼ਲਤ ਫ਼ਹਿਮੀ ਹੋ ਸਕਦੀ ਹੈ। ਪਿੰਡ ਬੱਲੀਆਂ ਦੇ ਦੋ ਕੂਕੇ ਮਲੇਰ ਕੋਟਲੇ ਤੋਪਾਂ ਨਾਲ ਸ਼ਹੀਦ ਕੀਤੇ ਗਏ ਸਨ ਅਤੇ ਦੋਨ੍ਹਾਂ ਦਾ ਨਾਂ ਚੜ੍ਹਤ ਸਿੰਘ ਸੀ। ਅੰਬਾਲਾ ਇਲਾਕੇ ਦੇ ਸਢੌਰਾ ਵਿਚ ਵੀ ਦੋ ਹੀਰਾ ਸਿੰਘ ਰਹਿੰਦੇ ਸਨ ਅਤੇ ਦੋਵੇਂ ਉੱਘੇ ਕੂਕੇ ਸਨ। ਪਿੰਡ ਵਾਸੀ ਲੰਬੇ ਕਦ ਵਾਲੇ ਹੀਰਾ ਸਿੰਘ ਨੂੰ 'ਲੰਬੂ' ਅਤੇ ਮਧਰੇ ਕਦ ਵਾਲੇ ਨੂੰ ਹੀਰਾ ਸਿੰਘ 'ਮਧਰੂ' ਕਹਿ ਕੇ ਬੁਲਾਉਂਦੇ ਸਨ। ਇਸ ਕਰਕੇ ਪਿੰਡ ਹੰਡਿਆਏ ਦਾ ਮਲੌਦ ਵਿਖੇ ਸ਼ਹੀਦ ਹੋਣ ਵਾਲਾ ਕੂਕਾ- ਮਾਈ ਖੇਮ ਕੌਰ ਦਾ ਪਤੀ ਨੰਦ ਸਿੰਘ ਹੀ ਸੀ।

ਪਟਿਆਲੇ ਤੋਂ ਪ੍ਰਾਪਤ ਸ਼ਹੀਦ ਕੂਕਿਆਂ ਦੀ ਸੂਚੀ ਵਿਚ ਝਬਾਲ ਦੇ ਸ਼ਹੀਦ ਕੂਕੇ ਦਾ ਨਾਂ 'ਗੁਲਾਬ ਸਿੰਘ' ਲਿਖਿਆ ਹੋਇਆ ਹੈ।ਪਰ 18 ਜਨਵਰੀ ਨੂੰ ਕਮਿਸ਼ਨਰ ਫ਼ੋਰਸਿੱਥ ਨੇ ਜਿਨ੍ਹਾਂ 16 ਕੂਕਿਆਂ ਉੱਤੇ ਰਸਮੀ ਤੌਰ ਤੇ ਸੰਖੇਪ ਮੁਕੱਦਮਾ ਚਲਾਇਆ ਸੀ ਅਤੇ ਉਨ੍ਹਾਂ ਦੇ ਬਿਆਨ ਲਏ ਸਨ, ਉਸ ਦਸਤਾਵੇਜ਼ ਵਿਚ ਅਤੇ ਜੋ 16 ਸਿੰਘ ਉਸ ਦਿਨ ਤੋਪਾਂ ਨਾਲ ਉਡਾਏ ਗਏ ਸਨ, ਵਿਚ ਝਬਾਲੀਏ ਕੂਕੇ ਦਾ ਨਾਂ 'ਹਾਕਮ ਸਿੰਘ' ਲਿਖਿਆ ਹੋਇਆ ਹੈ ਅਤੇ ਏਸੇ ਨਾਂ ਨਾਲ ਹੀ ਉਸਨੇ ਗਵਾਹੀ ਦਿੱਤੀ ਸੀ। ਇਹੋ ਹੀ ਸ਼ਹੀਦ ਸਿੰਘ ਦਾ ਸਹੀ ਨਾਮ ਸੀ। ਲੇਖਕਾਂ ਅਤੇ ਇਤਿਹਾਸਕਾਰਾਂ ਨੂੰ ਕਿਸੇ ਤਰ੍ਹਾਂ ਦੀ ਗ਼ਲਤੀ ਨਾ ਲੱਗੇ, ਸ਼ਹੀਦ ਕੂਕਿਆਂ ਦੀ ਇਸ ਸੂਚੀ ਵਿਚ ਝਬਾਲ ਦੇ ਕੂਕੇ ਦਾ ਨਾਂ 'ਹਾਕਮ ਸਿੰਘ ਉਰਫ਼ ਗੁਲਾਬ ਸਿੰਘ' ਦਰਜ ਕੀਤਾ ਗਿਆ ਹੈ। ਇਸੇ ਤਰ੍ਹਾਂ 'ਜੰਡਵਾਲਾ' ਦਾ ਕੂਕਾ ਸ਼ਹੀਦ 'ਬਖ਼ਸ਼ਾ ਸਿੰਘ' ਦਾ ਨਾਂ, ਹੋਰ ਸਰੋਤਾਂ ਅਨੁਸਾਰ, 'ਪਰਸਾ ਸਿੰਘ' ਵੀ ਮਿਲਦਾ ਹੈ।ਕਿਉਂਕਿ ਮੂਲ ਸੂਚੀ ਵਿਚ ਸ਼ਹੀਦ ਸਿੰਘ ਦਾ ਨਾਂ 'ਬਖ਼ਸ਼ਾ ਸਿੰਘ' ਆਇਆ ਹੈ, ਇਸ ਲਈ ਇਸ ਸੂਚੀ ਵਿਚ 'ਬਖ਼ਸ਼ਾ ਸਿੰਘ ਉਰਫ਼ ਪਰਸਾ ਸਿੰਘ' ਦੇ ਦਿੱਤਾ ਗਿਆ ਹੈ।

ਸ਼ਹੀਦ ਬਿਸ਼ਨ ਸਿੰਘ ਪਿੰਡ ਰੜ ਦੇ ਪਿਤਾ ਦੇ ਨਾਂ ਬਾਰੇ ਲੰਮੀ ਖੋਜ, ਵਿਚਾਰ ਅਤੇ ਚਰਚਾ ਕੀਤੀ ਗਈ। ਬਿਸ਼ਨ ਸਿੰਘ ਬਾਰੇ ਵਧੇਰੇ ਜਾਣਕਾਰੀਆਂ ਪ੍ਰਾਪਤ ਕਰਨ ਲਈ ਮੈਂ ਸੰਤ ਲਾਲ ਸਿੰਘ, ਜੋ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ ਅਤੇ ਬਾਲਕ ਬਿਸ਼ਨ ਸਿੰਘ ਦੇ ਪ੍ਰਵਾਰ ਚੋਂ ਹਨ, ਨਾਲ ਪਿੰਡ ਰੜ ਗਿਆ ਸੀ ਅਤੇ ਉੱਥੇ ਪਿੰਡ ਦੇ ਮੁਖੀ ਵਿਅਕਤੀਆਂ ਅਤੇ ਪ੍ਰੋਹਤ ਨਾਲ ਗਲਬਾਤ ਕੀਤੀ ਸੀ, ਪਰ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲੀ। ਇਸ ਤੋਂ ਇਲਾਵਾ ਦੋ ਵਾਰੀ ਹਰਿਦੁਆਰ ਵੀ ਜਾਣਕਾਰੀਆਂ ਲੈਣ ਗਿਆ ਸੀ, ਪਰ ਕੋਈ ਸਫ਼ਲਤਾ ਨਹੀਂ ਮਿਲੀ। ਮਲੇਰਕੋਟਲੇ ਸ਼ਹੀਦ ਕੀਤੇ ਗਏ ਕੂਕੇ ਸਿੰਘਾਂ ਦੀ ਸੂਚੀ ਵਿਚ ਬਿਸ਼ਨ ਸਿੰਘ ਦੇ ਪਿਤਾ ਦਾ ਨਾਂ 'ਮਹਿਤਾਬ ਸਿੰਘ' ਲਿਖਿਆ ਹੋਇਆ ਹੈ। ਬਿਸ਼ਨ ਸਿੰਘ 'ਹਿਸਟੋਰੀਅਨ' ਨੇ ਬਿਸ਼ਨ ਸਿੰਘ ਦੇ ਪਿਤਾ ਦਾ ਨਾਂ 'ਚੜ੍ਹਤ ਸਿੰਘ' ਲਿਖਿਆ ਹੈ। ਸੁਰਿੰਦਰ ਕੌਰ 'ਖਰਲ' ਨੇ ਆਪਣੀ ਛਾਪੀ ਸੂਚੀ ਵਿਚ ਬਿਸ਼ਨ ਸਿੰਘ ਦੇ ਪਿਤਾ ਦਾ ਨਾਂ 'ਮਹਾਂ ਸਿੰਘ' ਲਿਖ ਦਿੱਤਾ ਹੈ ਜਿਸ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਇਸ ਸੂਚੀ ਵਿਚ ਸ਼ਹੀਦ ਬਿਸ਼ਨ ਸਿੰਘ ਦੇ ਪਿਤਾ ਦਾ ਨਾਂ 'ਮਹਿਤਾਬ ਸਿੰਘ' ਹੀ ਰੱਖਿਆ ਗਿਆ ਹੈ।

ਸੂਬਾ ਬ੍ਰਹਮਾ ਸਿੰਘ ਦੇ ਪਿੰਡ ਦਾ ਨਾਂ ਦਸਤਾਵੇਜ਼ਾਂ ਵਿਚ ਕਈ ਥਾਵਾਂ ਤੇ 'ਦਰਿਆਪੁਰ' ਲਿਖਿਆ ਮਿਲਦਾ ਹੈ ਅਤੇ ਇਕ ਥਾਂ ਤੇ 'ਕਲਾਨਾ' ਲਿਖਿਆ ਹੋਇਆ ਹੈ। ਜੂਨ 1872 ਈ. ਵਿਚ ਇਲਾਹਾਬਾਦ ਨਜ਼ਰਬੰਦੀ ਸਮੇਂ ਸੂਬਾ ਬ੍ਰਹਮਾ ਸਿੰਘ ਨੇ ਪੜਤਾਲ ਕਰ ਰਹੇ ਅੰਗਰੇਜ਼ ਕਮਿਸ਼ਨਰ ਮੈਕਨਾਬ ਨੂੰ ਦਿੱਤੇ ਬਿਆਨ ਵਿਚ ਅਪਣੇ ਪਿੰਡ ਦਾ ਨਾਂ 'ਦਰਿਆ ਪੁਰ' ਹੀ ਦੱਸਿਆ ਸੀ ਜੋ ਜ਼ਿਆਦਾ ਭਰੋਸੇ-ਯੋਗ ਹੈ। ਇਸ ਲਈ, ਮੈਂ ਆਪਣੀ ਇਸ ਸੂਚੀ ਵਿਚ, ਸੂਬਾ ਬ੍ਰਹਮਾ ਸਿੰਘ ਦੇ ਪਿੰਡ ਦਾ ਨਾਂ 'ਦਰਿਆ ਪੁਰ' ਹੀ ਦਰਜ ਕੀਤਾ ਹੈ।

**'ਕੂਕਾ ਅੰਦੋਲਨ' ਦੌਰਾਨ ਸ਼ਹੀਦ ਹੋਏ ਨਾਮਧਾਰੀ ਸਿੰਘ**

| ਨੰ. | ਨਾਮ | ਪਿਤਾ ਦਾ ਨਾਮ | ਪਿੰਡ | ਸੰਖੇਪ ਜਾਣਕਾਰੀ |
|---|---|---|---|---|

**ਅੰਮ੍ਰਿਤਸਰ ਸਾਕੇ ਦੇ ਸ਼ਹੀਦ**

| | | | |
|---|---|---|---|
| 1. ਹਾਕਮ ਸਿੰਘ, ਪਟਵਾਰੀ | ਸ. ਰੂਪਾ ਸਿੰਘ | ਮੌੜੇ | -ਇਹ ਚਾਰੇ ਸਿੰਘ ਅੰਮ੍ਰਿਤਸਰ |
| 2. ਬੀਲ੍ਹਾ ਸਿੰਘ | ਸ. ਨਿਹਾਲ ਸਿੰਘ | ਨਾਰਲੀ | ਬੁੱਚੜ-ਬੱਧ ਸਾਕੇ ਅਧੀਨ |
| | | | 15 ਸਤੰਬਰ |
| 3. ਲਹਿਣਾ ਸਿੰਘ ਤਰਖਾਣ | ਸ. ਮੁਸੱਦਾ ਸਿੰਘ | ਪੰਨਵ | 1871 ਈ. ਨੂੰ ਫਾਂਸੀ ਲੱਗੇ। |
| 4. ਫਤਹਿ ਸਿੰਘ | ਸ. ਹਾਕਮ ਸਿੰਘ | ਅੰਮ੍ਰਿਤਸਰ | |
| 5. ਝੰਡਾ ਸਿੰਘ | | ਠੱਠਾ | - ਅੰਮ੍ਰਿਤਸਰ ਬੁੱਚੜ-ਬੱਧ ਸਾਕੇ |
| | | | ਅਧੀਨ 1873 ਵਿਚ ਫਾਂਸੀ ਲੱਗਾ। |
| 6. ਲਾਲ ਸਿੰਘ ਸਿਪਾਹੀ | ਸ. ਦਲ ਸਿੰਘ | ਚਾਹਲ | - ਅੰਮ੍ਰਿਤਸਰ ਸਾਕੇ ਅਧੀਨ ਦੋਵੇਂ |
| 7. ਲਹਿਣਾ ਸਿੰਘ ਮਿਸਤ੍ਰੀ | ਸ. ਬੁਲਾਕਾ ਸਿੰਘ | ਅੰਮ੍ਰਿਤਸਰ | ਉਮਰ-ਕੈਦ ਦੇ ਕੇ ਅੰਡੇਮਾਨ |
| | | | ਭੇਜੇ ਗਏ ਤੇ ਉਥੇ ਹੀ ਚੜ੍ਹਾਈ |
| | | | ਕਰ ਗਏ। |

**ਰਾਏਕੋਟ ਸਾਕੇ ਦੇ ਸ਼ਹੀਦ**

| | | | |
|---|---|---|---|
| 8. ਮੰਗਲ ਸਿੰਘ | ਸ. ਸਮੁੰਦ ਸਿੰਘ | ਪਿੱਥੋ | -ਰਾਏਕੋਟ ਬੁੱਚੜ-ਬੱਧ ਸਾਕੇ |
| | | | ਅਧੀਨ ਇਨ੍ਹਾਂ ਤਿੰਨਾਂ ਸਿੰਘਾਂ ਨੂੰ |
| 9. ਮਸਤਾਨ ਸਿੰਘ | ਸ. ਕਿਸ਼ਨ ਸਿੰਘ | ਪਿੱਥੋ | 5 ਅਗਸਤ 1871 ਈ. ਨੂੰ ਫਾਂਸੀ |
| | | | ਹੋਈ। |
| 10. ਗੁਰਮੁਖ ਸਿੰਘ | ਸ. ਮੋਹਰ ਸਿੰਘ | ਪਿੱਥੋ | |
| 11.ਗਿਆਨੀ ਰਤਨ ਸਿੰਘ | ਸ੍ਰੀ ਰਾਮ ਕਿਸ਼ਨ | ਮੰਡੀਕਲਾਂ | - ਰਾਏਕੋਟ ਸਾਕੇ ਅਧੀਨ ਇਹ |
| | | | ਦੋਵੇਂ ਸਿੰਘ ਲੁਧਿਆਣਾ ਜੇਲ੍ਹ 'ਚ |
| 12. ਰਤਨ ਸਿੰਘ | ਸ. ਬੁੱਧ ਸਿੰਘ | ਨਾਈਵਾਲਾ | 26 ਨਵੰਬਰ 1871 ਈ. ਨੂੰ ਫਾਂਸੀ |
| | | | ਦਿੱਤੇ ਗਏ। |

**ਲਾਹੌਰ ਵਿਖੇ ਸ਼ਹੀਦ ਹੋਇਆ**

| | | | |
|---|---|---|---|
| 13. ਬਿਸ਼ਨ ਸਿੰਘ ਸੁਨਿਆਰਾ | | ਲਾਹੌਰ | - 11ਸਤੰਬਰ 1871 ਈ.ਨੂੰ ਲਾਹੌਰ |
| | | | ਫਾਂਸੀ ਲਗਾਇਆ ਗਿਆ। |

**ਮਲੌਦ ਸਾਕੇ ਦੇ ਸ਼ਹੀਦ**

| | | | |
|---|---|---|---|
| 14. ਅਤਰ ਸਿੰਘ | | ਰੁੜਕਾ | -ਮਲੌਦ ਸਾਕੇ 'ਚ ਦੋਵੇਂ ਸਿੰਘ |
| | | | 14 ਜਨਵਰੀ 1872 ਈ. ਨੂੰ |
| 15. ਨੰਦ ਸਿੰਘ | | ਹੰਡਿਆਇਆ | ਲੜਦਿਆਂ ਸ਼ਹੀਦ ਹੋਏ। |
| 16. ਭਗਵਾਨ ਸਿੰਘ | ਸ. ਰਾਮ ਸਿੰਘ | ਨੰਗਲ | - ਮਲੌਦ ਸਾਕੇ ਅਧੀਨ ਇਹ |
| | | | ਚਾਰੇ ਸਿੰਘ ਉਮਰ-ਕੈਦ ਦੇ ਕੇ |
| 17. ਥੰਮਣ ਸਿੰਘ | ਸ. ਅਲਬੇਲ ਸਿੰਘ | ਫੁਲੇੜਾ | 'ਕਾਲੇਪਾਣੀ' ਭੇਜੇ ਗਏ ਅਤੇ |
| | | | ਓਧਰ ਹੀ ਚੜ੍ਹਾਈ ਕਰ ਗਏ। |
| 18. ਗਿਆਨ ਸਿੰਘ | ਸ. ਦਲ ਸਿੰਘ | ਫੁਲੇੜਾ | |

19. ਮਿਹਰ ਸਿੰਘ ਸ. ਗੁਲਾਬਾ ਸਿੰਘ ਅਲਾਵਲ ਪੁਰ

**ਮਲੇਰਕੋਟਲੇ ਦੇ ਸ਼ਹੀਦ**

20. ਹੀਰਾ ਸਿੰਘ ਸ. ਕਾਹਨ ਸਿੰਘ ਸਕਰੌਦੀ – ਮਲੇਰਕੋਟਲੇ ਸਾਕੇ ਵਿਚ
21. ਲਹਿਣਾ ਸਿੰਘ ਸ. ਮਹਿਤਾਬ ਸਿੰਘ ਸਕਰੌਦੀ 17 ਜਨਵਰੀ 1872 ਈ.
22. ਮਿਤ ਸਿੰਘ ਸ. ਬੁੱਧ ਸਿੰਘ ਸਕਰੌਦੀ ਨੂੰ ਤੋਪਾਂ ਨਾਲ ਸ਼ਹੀਦ
23. ਭੂਪ ਸਿੰਘ ਸ. ਮਿਹਰ ਸਿੰਘ ਦਿਆਲ ਗੜ੍ਹ ਕੀਤੇ ਗਏ।
24. ਵਸਾਵਾ ਸਿੰਘ ਸ. ਸੌਧਾ ਸਿੰਘ ਦਿਆਲ ਗੜ੍ਹ
25. ਵਰਿਆਮ ਸਿੰਘ ਸ. ਲਹਿਣਾ ਸਿੰਘ ਦਿਆਲ ਗੜ੍ਹ
26. ਨਰਾਇਣ ਸਿੰਘ ਸ. ਮਹਿਤਾਬ ਸਿੰਘ ਰੜ੍ਹ
27. ਹੀਰਾ ਸਿੰਘ ਸ. ਮਹਿਤਾਬ ਸਿੰਘ ਰੜ੍ਹ
28. ਬਿਸ਼ਨ ਸਿੰਘ ਸ. ਮਹਿਤਾਬ ਸਿੰਘ ਰੜ੍ਹ – ਮਲੇਰਕੋਟਲੇ ਸਾਕੇ ਵਿਚ 17 ਜਨਵਰੀ 1872 ਈ. ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ।
29. ਸੱਦਾ ਸਿੰਘ ਸ. ਮਹਾਂ ਸਿੰਘ ਰੜ੍ਹ – ਮਲੇਰਕੋਟਲੇ ਸਾਕੇ ਵਿਚ
30. ਹਰਨਾਮ ਸਿੰਘ ਸ. ਚੜ੍ਹਤ ਸਿੰਘ ਰੜ੍ਹ 17 ਜਨਵਰੀ 1872 ਈ. ਨੂੰ
31 ਗੁਰਦਿਤ ਸਿੰਘ ਸ. ਰੱਬੀ ਸਿੰਘ ਰੜ ਤੋਪਾਂ ਨਾਲ ਸ਼ਹੀਦ ਕੀਤੇ ਗਏ।
32. ਗੁਰਮੁਖ ਸਿੰਘ ਲੰਬੜਦਾਰ ਸ. ਖਜ਼ਾਨ ਸਿੰਘ ਫ਼ਰਵਾਹੀ
33. ਭੂਪ ਸਿੰਘ ਸ. ਖਜ਼ਾਨ ਸਿੰਘ ਫ਼ਰਵਾਹੀ
34. ਸ. ਹਰਨਾਮ ਸਿੰਘ ਸ. ਜੈ ਸਿੰਘ ਘਨੌਰੀ
35. ਪ੍ਰੇਮ ਸਿੰਘ ਸ. ਮਾਨ ਸਿੰਘ ਗਗੜਪੁਰ
36. ਚੜ੍ਹਤ ਸਿੰਘ ਸ. ਧਰਮ ਸਿੰਘ ਬੱਲੀਆਂ
37. ਚੜ੍ਹਤ ਸਿੰਘ ਸ. ਰਾਮ ਸਿੰਘ ਬੱਲੀਆਂ
38. ਸ. ਕਾਹਨ ਸਿੰਘ ਸ. ਡੱਲਾ ਸਿੰਘ ਲਹਿਰਾ (ਥਾਣਾ ਸੁਨਾਮ)
39. ਜੀਵਨ ਸਿੰਘ ਸ. ਧੌਂਕਲ ਸਿੰਘ ਫੂਲਦ
40. ਕਟਾਰ ਸਿੰਘ ਸ. ਟੇਕ ਸਿੰਘ ਧਨੌਲਾ
41. ਵਰਿਆਮ ਸਿੰਘ ਸ. ਮੱਖਣ ਸਿੰਘ ਬਰਨਾਲਾ (ਅਨਾਹਦਗੜ੍ਹ)
42. ਨੱਥਾ ਸਿੰਘ ਸ. ਬੁੱਧ ਸਿੰਘ ਬਰਨਾਲਾ (ਪਟਿਆਲਾ)
43. ਚਤਰ ਸਿੰਘ ਸ. ਗੁਲਾਬ ਸਿੰਘ ਗੁਮਟੀ
44. ਰਤਨ ਸਿੰਘ ਸ. ਚਤਰ ਸਿੰਘ ਗੁਮਟੀ
45. ਵਰਿਆਮ ਸਿੰਘ ਸ. ਨਗਾਹੀਆ ਸਿੰਘ ਮੂੰਮ
46. ਬੀਰ ਸਿੰਘ ਸ. ਸੁਹੇਲ ਸਿੰਘ ਮੂੰਮ
47. ਮੋਗਾ ਸਿੰਘ ਸ. ਸਾਹਿਬ ਸਿੰਘ ਮਹਿਰਾਜ
48. ਅਤਰ ਸਿੰਘ ਸ. ਭਾਗ ਸਿੰਘ ਮਹਿਰਾਜ

49. ਹਰਨਾਮ ਸਿੰਘ ਸ. ਦਲੇਲ ਸਿੰਘ ਮੰਡੀ (ਕਲਾਂ)
50. ਮਹਾਂ ਸਿੰਘ ਸ. ਮੰਗਲ ਸਿੰਘ ਚਾਓ ਕੇ
51. ਬਸੰਤ ਸਿੰਘ ਸ. ਸੁਜਾਨ ਸਿੰਘ ਸੇਲਬਰਾਹ
52. ਖਜ਼ਾਨ ਸਿੰਘ ਸ. ਭਗਵਾਨ ਸਿੰਘ ਪੀਰ ਕੇ ਕੋਟ
53. ਕਾਹਨ ਸਿੰਘ ਸ. ਹਰਗੁਲਾਲ ਸਿੰਘ ਸੰਗੋਵਾਲ
54. ਵਜ਼ੀਰ ਸਿੰਘ ਸ. ਬਾਰਾ ਸਿੰਘ ਰੱਬੋਂ
55. ਰੂੜ ਸਿੰਘ ਸ. ਜੱਸਾ ਸਿੰਘ ਬਿਸ਼ਨਪੁਰਾ
56. ਭੂਪ ਸਿੰਘ ਸ. ਭੂਰਾ ਸਿੰਘ ਦੀਵਾ (ਮੰਡੇਰ)
57. ਦੇਵਾ ਸਿੰਘ ਸ. ਹਕੂਮਤ ਸਿੰਘ ਲੋਹਗੜ੍ਹ
58. ਗੁਰਮੁਖ ਸਿੰਘ ਸ. ਬਹਾਲੇ ਸਿੰਘ ਲਤਾਲਾ
59. ਨਿਹਾਲ ਸਿੰਘ ਸ. ਬੂਟਾ ਸਿੰਘ ਲਹਿਰਾ (ਥਾਣਾ ਡੇਹਲੋਂ)
60. ਕਾਹਨ ਸਿੰਘ ਸ. ਅਕਰਦ ਸਿੰਘ ਲਹਿਰਾ (ਥਾਣਾ ਡੇਹਲੋਂ)
61. ਉੱਤਮ ਸਿੰਘ ਸ. ਮਿਹਰ ਸਿੰਘ ਰੁੜਕਾ
62. ਚੜ੍ਹਤ ਸਿੰਘ ਸ. ਮਾਘ ਸਿੰਘ ਰੁੜਕਾ
63. ਜੈ ਸਿੰਘ ਸ. ਗੰਡਾ ਸਿੰਘ ਭੱਦਲਥੂਹਾ
64. ਅਤਰ ਸਿੰਘ ਸ. ਦੇਸਾ ਸਿੰਘ ਮਛਰਾਏ (ਕਲਾਂ)
65. ਜਵਾਹਰ ਸਿੰਘ ਸ. ਦੇਸਾ ਸਿੰਘ ਮਛਰਾਏ (ਕਲਾਂ)
66. ਦਸੌਂਧਾ ਸਿੰਘ ਸ. ਬੀਰ ਸਿੰਘ ਬਿਲਾਸ ਪੁਰ (ਖੁਮਾਣੋਂ)
67. ਸੱਦਾ ਸਿੰਘ ਸ. ਰੂਪਾ ਸਿੰਘ ਜੋਗਾ
68. ਖ਼ਜ਼ਾਨ ਸਿੰਘ ਸ. ਵਜ਼ੀਰ ਸਿੰਘ ਮੱਲੋ ਕੇ
69. ਬਖਸ਼ਾ ਸਿੰਘ ਉਰਫ਼
ਪਰਸਾ ਸਿੰਘ ਸ. ਤਾਰਾ ਸਿੰਘ ਜੰਡਵਾਲਾ
70. ਅਨੂਪ ਸਿੰਘ ਸ. ਮਹਿਤਾਬ ਸਿੰਘ ਸਕਰੌਦੀ –18 ਜਨਵਰੀ 1872 ਈ.
71. ਭਗਤ ਸਿੰਘ ਸ. ਦਿਆਲ ਸਿੰਘ ਕਾਂਝਲਾ ਨੂੰ ਮਲੇਰਕੋਟਲੇ ਤੋਪਾਂ ਨਾਲ
72. ਅਲਬੇਲ ਸਿੰਘ ਸ. ਸੁਜਾਨ ਸਿੰਘ ਬੱਲੀਆਂ ਸ਼ਹੀਦ ਕੀਤੇ ਗਏ ਕੂਕੇ ਸਿੰਘ
73. ਜਵਾਹਰ ਸਿੰਘ ਸ. ਉੱਧਮ ਸਿੰਘ ਬੱਲੀਆਂ
74. ਰੂੜ ਸਿੰਘ ਸ. ਬੂਟਾ ਸਿੰਘ ਮਲੂਮਾਜਰਾ
75. ਹੀਰਾ ਸਿੰਘ ਸ. ਵੀਰ ਸਿੰਘ ਪਿੱਥੋ
76. ਕੇਸਰ ਸਿੰਘ ਸ. ਧਿਆਨ ਸਿੰਘ ਗਿੱਲ (ਕਲਾਂ)
77. ਵਰਿਆਮ ਸਿੰਘ ਸ. ਅਮਰੀਕ ਸਿੰਘ ਮਹਿਰਾਜ
78. ਸੁਜਾਨ ਸਿੰਘ ਸ. ਸੁੱਚਾ ਸਿੰਘ ਰੱਬੋਂ
79. ਬੇਲਾ ਸਿੰਘ ਸ. ਰਾਮ ਸਿੰਘ ਰੱਬੋਂ
80. ਸੋਭਾ ਸਿੰਘ ਸ. ਦਯਾ ਸਿੰਘ ਰੱਬੋਂ

81. ਸੇਧਾ ਸਿੰਘ ਸ. ਦਯਾ ਸਿੰਘ ਰੱਬੋਂ
82. ਸੋਭਾ ਸਿੰਘ ਸ. ਖਜ਼ਾਨ ਸਿੰਘ ਭੱਦਲਥੂਹਾ
83. ਸ਼ਾਮ ਸਿੰਘ ਸ. ਵੀਰ ਸਿੰਘ ਜੋਗਾ
84. ਹਾਕਮ ਸਿੰਘ ਉਰਫ਼
ਗੁਲਾਬ ਸਿੰਘ ਸ. ਬੁੱਧ ਸਿੰਘ ਝਬਾਲ, ਤਰਨਤਾਰਨ
85. ਵਰਿਆਮ ਸਿੰਘ ਸ. ਮੱਈਆ ਸਿੰਘ ਬਹਾਦੁਰਸਿੰਘ ਵਾਲਾ
86. ਨੱਥਾ ਸਿੰਘ ਰੱਬੋ – ਮਲੇਰਕੋਟਲੇ 15 ਜਨਵਰੀ
87. ਵਜ਼ੀਰ ਸਿੰਘ 1872 ਈ. ਨੂੰ ਲੜਾਈ ਵਿੱਚ
7 ਕੂਕੇ ਸ਼ਹੀਦ ਅਤੇ ਇਕ
88. ਖਜ਼ਾਨ ਸਿੰਘ ਰੱਬੋ ਬੁਰੀ ਤਰ੍ਹਾਂ ਜ਼ਖਮੀ ਹੋਇਆ ਜੋ
89. ਸੁਜਾਨ ਸਿੰਘ ਫੁਲੇੜਾ ਬਾਅਦ 'ਚ ਗੁਜ਼ਰ ਗਿਆ।
90. ਸੁਹੇਲ ਸਿੰਘ ਲਹਿਰਾ

ਇਨ੍ਹਾਂ ਅੱਠ ਸ਼ਹੀਦ ਸਿੰਘਾਂ ਵਿਚੋਂ ਅਜੇ ਤੱਕ ਪੰਜ ਦੇ ਨਾਮ ਹੀ ਲੱਭੇ ਜਾ ਸਕੇ ਹਨ।

91. ਮਲੇਰਕੋਟਲੇ ਸ਼ਹੀਦ ਹੋਏ ਇਨ੍ਹਾਂ
92. ਤਿੰਨ ਸਿੰਘਾਂ ਦੇ ਨਾਂ ਅਜੇ ਤਕ ਨਹੀਂ ਲੱਭੇ,
93. ਜਤਨ ਜਾਰੀ ਹਨ।

**ਨਜ਼ਰਬੰਦੀ ਦੌਰਾਨ ਸ਼ਹੀਦ ਹੋਏ ਸੂਬੇ**

94. ਸੂਬਾ ਸਾਹਿਬ ਸਿਘ ਸ. ਦਿਆਲ ਸਿੰਘ ਬਨਵਾਲੀਪੁਰ –1818 ਈ. ਦੇ ਬੰਗਾਲ
95. ਸੂਬਾ ਰੂੜ ਸਿੰਘ ਸ. ਦਿਆਲ ਸਿੰਘ ਬਨਵਾਲੀਪੁਰ ਰੈਗੂਲੇਸ਼ਨ–III ਅਧੀਨ
ਅਲੱਗ ਅਲੱਗ ਥਾਵਾਂ ਤੇ
'ਰਾਜਸੀ ਕੈਦੀ' ਵਜੋਂ
ਨਜ਼ਰਬੰਦੀ ਦੌਰਾਨ ਹੀ
ਚੜ੍ਹਾਈ ਕਰ ਗਏ ਸਨ।

96. ਸੂਬਾ ਜਵਾਹਰ ਸਿੰਘ ਸ. ਦਲ ਸਿੰਘ ਡਰੌਲੀ ਭਾਈ
97. ਸੂਬਾ ਪਹਾੜਾ ਸਿੰਘ ਸ. ਹੇਮਾ ਮਲੌਦ
98. ਸੂਬਾ ਲੱਖਾ ਸਿੰਘ ਸ. ਰਣ ਸਿੰਘ ਮਲੌਦ

**ਨਜ਼ਰ ਬੰਦੀ ਤੋਂ ਵਾਪਿਸ ਆ ਕੇ ਬਿਮਾਰੀਆਂ ਕਾਰਨ ਚੜ੍ਹਾਈ ਕੀਤੇ ਸੂਬੇ**

99. ਸੂਬਾ ਕਾਹਨ ਸਿੰਘ, ਸ. ਨੱਥਾ ਸਿੰਘ ਚੱਕ (ਮਲੇਰਕੋਟਲਾ)
100. ਸੂਬਾ ਬ੍ਰਹਮਾ ਸਿੰਘਸ. ਗੁਲਾਬ ਸਿੰਘ ਦਰਿਆਪੁਰ (ਕੈਥਲ)
101. ਸੂਬਾ ਮਲੂਕ ਸਿੰਘ, ਸ. ਸੁੱਖਾ ਸਿੰਘ ਫੂਲੇਵਾਲ
102. ਸੂਬਾ ਹੁਕਮਾ ਸਿੰਘ, ਸ. ਮੇਹਰ ਸਿੰਘ ਪਿੱਥੋ
103. ਸੂਬਾ ਮਾਨ ਸਿੰਘ ਸ. ਮੱਖਣ ਸਿੰਘ ਸੈਦੋਕੀ

**ਮੋਰਿੰਡਾ (ਬਾਗਾਂਵਾਲੇ) ਸਾਕੇ ਵਿਚ ਸ਼ਹੀਦ**

104. ਧੌਂਕਲ ਸਿੰਘ ਸ. ਦੇਵਾ ਸਿੰਘ ਕਿਲਾ ਰਾਏਪੁਰ –1871 ਈ. ਦੇ ਮੋਰਿੰਡਾ ਕੇਸ ਵਿਚ ਦੋਸ਼ੀ ਕਰਾਰ ਦੇ ਕੇ ਇਹ ਸਿੰਘ 1874 ਈ. ਵਿਚ 'ਕਾਲੇਪਾਣੀ' ਭੇਜਿਆ ਗਿਆ ਅਤੇ ਓਧਰ ਹੀ ਚੜ੍ਹਾਈ ਕਰ ਗਿਆ।

**ਘਰ ਵਿਚ ਪਾਠ ਕਰਾਉਣ ਦੀ ਸਜ਼ਾ ਪਾ ਕੇ ਕੈਦ ਵਿਚ ਸ਼ਹੀਦ ਹੋਇਆ**

105. ਅਤਰ ਸਿੰਘ ਸ. ਹਕੂਮਤ ਸਿੰਘ ਲੋਹਗੜ੍ਹ – 1875 ਈ. ਵਿਚ ਘਰ ('ਚ ਪਾਠ ਕਰਾਉਣ ਨੂੰ ਗ਼ੈਰ ਕਾਨੂੰਨੀ ਇਕੱਠ ਦੱਸ ਕੇ ਪੰਜਾਬ ਸਰਕਾਰ ਨੇ ਕੈਦ ਦੀ ਸਜ਼ਾ ਦਿੱਤੀ ਅਤੇ ਏਸੇ ਦੌਰਾਨ ਹੀ ਚੜ੍ਹਾਈ ਕੀਤਾ।

ਉਪਰੋਕਤ 105 ਸ਼ਹੀਦ ਸਿੰਘਾਂ ਤੋਂ ਇਵਾਵਾ ਵੀਹਵੀ ਸਦੀ ਵਿਚ ਨਨਕਾਣਾ ਸਾਹਿਬ ਦੇ ਸਾਕੇ ਵਿਚ 'ਨਿਜਾਮਪੁਰ ਦੇਵਾ ਸਿੰਘ ਵਾਲਾ, ਚੱਕ ਨੰ. 38 ਤੋਂ 19 ਨਾਮਧਾਰੀ ਸਮਾਜ ਨਾਦ ਸੰਬੰਧਤ ਸਿੰਘ ਸ਼ਾਮਲ ਹੋਏ ਸਨ। ਇਸ ਸਾਕੇ ਵਿਚ 15 ਸਿੰਘ ਸ਼ਹੀਦ ਹੋ ਗਏ ਸਨ ਅਤੇ ਬਾਕੀ ਦੇ 4 ਸਿੰਘਾਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਹਨਾਂ ਸਾਕੇ ਨਨਕਾਨਾ ਸਾਹਿਬ ਬਾਰੇ ਇੰਦਰ ਸਿੰਘ ਚਕਰਵਰਤੀ ਜੀ ਨੇ 'ਨਾਮਧਾਰੀ ਸਿੰਘ' ਦੇ 19 ਦੀ ਗਿਣਤੀ ਅਤੇ ਇਹਨਾਂ ਚੋਂ 15 ਸਿੰਘਾਂ ਦੇ ਨਾਂ ਹਨ।

ਇਹਨਾਂ ਤੋਂ ਇਲਾਵਾ ਇਕ 'ਹਰਨਾਮ ਸਿੰਘ' ਬਾਰੇ ਵੀ ਜ਼ਿਕਰ ਮਿਲਦਾ ਹੈ ਜਿਸ ਨੂੰ ਕਾਲੇ ਪਾਣੀ ਦੀ ਸਜ਼ਾ ਹੋ ਗਈ ਸੀ ਅਤੇ ਉਸ ਨੇ ਸਿਰ ਦੀ ਦਸਤਾਰ ਲਈ ਜ਼ਦੋਂ – ਜ਼ਹਿਦ ਕੀਤੀ ਤਾਂ ਉਸ ਨੂੰ 'ਸਫ਼ੈਦ ਪਟਕਾ' ਬੰਨਣ ਲਈ ਕਿਹਾ ਗਿਆ ਸੀ। ਗਦਰ ਲਹਿਰ, ਗੁਰਦੁਆਰਾ ਸੁਧਾਰ ਲਹਿਰ, ਪਗੜੀ ਸੰਭਾਲ ਜੱਟਾ ਦੇ ਬਾਰੇ ਵੀ ਖੋਜ ਹੋਣੀ ਚਾਹੀਦੀ ਹੈ।



## 'ਸੱਚਾ-ਸੁੱਚਾ ਸੇਵਕ'- ਭਾਈ ਨਾਨੂੰ ਸਿੰਘ

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਉੱਠੇ ਅੰਦੋਲਨਾਂ ਵਿੱਚੋਂ 'ਕੂਕਾ ਅੰਦੋਲਨ' ਦਾ ਪ੍ਰਮੁੱਖ ਸਥਾਨ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਉੱਠੇ ਇਸ ਅੰਦੋਲਨ ਨੇ 1857 ਈ. ਦੇ ਗ਼ਦਰ ਤੋਂ ਬਾਅਦ ਇੱਕ ਵਾਰ ਫੇਰ ਅੰਗਰੇਜ਼ ਹਕੂਮਤ ਨੂੰ ਚੰਗੀ ਚਿੰਤਾ ਵਿੱਚ ਪਾ ਦਿੱਤਾ ਸੀ। ਆਪਣੇ ਭਾਰਤੀ ਸਾਮਰਾਜ ਨੂੰ ਬਣਾਈ ਤੇ ਬਚਾਈ ਰੱਖਣ ਲਈ ਅੰਗਰੇਜ਼ ਹਾਕਮ ਸਤਿਗੁਰੂ ਰਾਮ ਸਿੰਘ ਜੀ ਦੇ ਵਿਰੁੱਧ ਸਖ਼ਤ ਕਾਰਵਾਈ ਕਰਨ ਲਈ ਕਿਸੇ ਬਹਾਨੇ ਦੀ ਉਡੀਕ ਵਿੱਚ ਸਨ। ਸੰਨ 1871 ਈ. ਵਿੱਚ ਸ੍ਰੀ ਅੰਮ੍ਰਿਤਸਰ ਅਤੇ ਰਾਏਕੋਟ ਬੁੱਚੜ-ਬੱਧ ਦੀਆਂ ਘਟਨਾਵਾਂ ਤੋਂ ਬਾਅਦ ਜਨਵਰੀ 1872 ਈ. ਵਿੱਚ ਕੂਕਿਆਂ ਵੱਲੋਂ ਮਲੇਰਕੋਟਲੇ 'ਤੇ ਹਮਲੇ ਨੂੰ ਅੰਗਰੇਜ਼ਾਂ ਨੇ ਆਪਣੇ ਸਾਮਰਾਜ ਉੱਤੇ ਹਮਲਾ ਹੋਇਆ ਜਾਣ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਦਸ ਉੱਘੇ ਸੂਬਿਆਂ-ਸਾਥੀਆਂ ਨੂੰ ਪੰਜਾਬ ਤੋਂ ਬਾਹਰ ਅਲੱਗ ਅਲੱਗ ਥਾਵਾਂ 'ਤੇ ਨਿਰਵਾਸਤ ਕਰ ਦਿੱਤਾ। ਸਤਿਗੁਰੂ ਜੀ ਨੂੰ ਉਨ੍ਹਾਂ ਦੇ 'ਨਿਜੀ ਸੇਵਕ' ਭਾਈ ਨਾਨੂੰ ਸਿੰਘ ਸਮੇਤ ਮਾਰਚ 1872 ਈ. ਵਿੱਚ ਰੰਗੂਨ ਭੇਜ ਦਿੱਤਾ ਗਿਆ।

ਸਤਿਗੁਰੂ ਰਾਮ ਸਿੰਘ ਜੀ ਨੂੰ ਜਦੋਂ ਅੰਗਰੇਜ਼ ਰੰਗੂਨ ਲੈ ਗਏ ਸਨ ਤਾਂ ਸੇਵਕ ਨਾਨੂੰ ਸਿੰਘ ਆਪ ਜੀ ਦੇ ਨਾਲ ਹੀ ਸੀ। ਸਤਿਗੁਰੂ ਜੀ ਦੀ ਸੇਵਾ ਵਾਸਤੇ 'ਨਜ਼ਰਬੰਦੀ' ਉਸ ਉਤੇ ਜ਼ਬਰਦਸਤੀ ਨਹੀਂ ਸੀ ਥੋਪੀ ਗਈ। ਉਸਨੂੰ ਛੋਟ ਦਿੱਤੀ ਗਈ ਸੀ ਕਿ ਅਗਰ ਉਹ ਚਾਹੇ ਤਾਂ ਮਾਰਚ 1872 ਈ. ਵਿੱਚ ਹੀ ਰੰਗੂਨ ਤੋਂ ਵਾਪਸ ਪੰਜਾਬ ਪਰਤ ਸਕਦਾ ਹੈ, ਪਰ ਉਸ ਸੱਚੇ ਸੁੱਚੇ ਸੇਵਕ ਨੇ ਆਪਣੇ ਸਤਿਗੁਰੂ ਦੀ ਸੇਵਾ ਵਿੱਚ ਰਹਿਣਾ ਚੁਣਿਆ ਅਤੇ ਜੇਲ੍ਹ-ਅਧਿਕਾਰੀਆਂ ਨੇ ਜੋ ਵੀ ਚਾਹਿਆ ਸੀ, ਉਸ ਨੇ ਬਿਨਾ ਉਜਰ ਲਿਖ ਕੇ ਦੇ ਦਿੱਤਾ- ਅਰਥਾਤ ਨਜ਼ਰਬੰਦੀ ਉਸ ਨੇ ਆਪ ਲਈ। ਐਸੇ ਸੇਵਕ ਬਾਰੇ ਕਾਫ਼ੀ ਸਮੇਂ ਤੋਂ ਗਲ਼ਾਂ ਕੀਤੀਆਂ ਜਾਂਦੀਆਂ ਰਹੀਆਂ ਹਨ ਕਿ ਭਾਈ ਨਾਨੂੰ ਸਿੰਘ ਅੰਗਰੇਜ਼ਾਂ ਦਾ 'ਜਾਸੂਸ' ਸੀ। ਇਸ ਬਾਰੇ ਅਸਲੋਂ ਹੀ ਹਲਕੀ ਕਥਾ ਘੜ ਲਈ ਜਾਂਦੀ ਹੈ।

ਗਲ਼ ਬੜੀ ਨਿੱਕੀ ਜਿਹੀ ਅਤੇ ਅਤੇ ਮਾਮੂਲੀ ਜਿਹੀ ਲੱਗਦੀ ਹੈ। ਪਰ ਗ਼ੌਰ ਕੀਤਾ ਜਾਵੇ ਤਾਂ ਇਸਦਾ ਅਰਥ ਬੜਾ ਤਕੜਾ ਨਿਕਲਦਾ ਹੈ ਅਤੇ ਸਿੱਧਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਜਾ ਜੁੜਦਾ ਹੈ। ਇੱਕ ਪਾਸੇ ਉਪਰੋਕਤ ਗਲ਼ ਕਹਿ ਕੇ ਇਹ ਦੱਸਣ ਦਾ ਯਤਨ ਕੀਤਾ ਜਾਂਦਾ ਹੈ ਕਿ ਅੰਗਰੇਜ਼ ਹਕੂਮਤ ਦੇ ਹੱਥ ਕਿੰਨੇ ਲੰਮੇ ਸਨ। ਉਹ ਹਰ ਪ੍ਰਕਾਰ ਦੀ ਜਾਣਕਾਰੀ ਪ੍ਰਾਪਤ ਕਰਨ ਵਿੱਚ ਸਮਰੱਥ ਸਨ ਅਤੇ ਇਸ ਉਦੇਸ਼ ਦੀ ਪੂਰਤੀ ਵਾਸਤੇ ਉਹਨਾਂ

ਨੇ ਸਤਿਗੁਰੂ ਰਾਮ ਸਿੰਘ ਜੀ ਦੇ ਨੇੜੇ ਤੋਂ ਨੇੜੇ ਤੱਕ ਆਪਣੀ ਪਹੁੰਚ ਬਣਾ ਲਈ ਹੋਈ ਸੀ। ਦੂਸਰਾ- ਨਾਮਧਾਰੀ ਸਿੰਘ ਤਾਂ ਸਤਿਗੁਰੂ ਜੀ ਨੂੰ ਅੰਤਰਜਾਮੀ, ਅਕਾਲ ਪੁਰਖ ਅਤੇ ਘਟ ਘਟ ਦੇ ਜਾਨਣਹਾਰ ਮੰਨਦੇ ਹਨ ਪਰ ਉਨ੍ਹਾਂ ਨੂੰ ਆਪਣੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਦੇ ਸਰਕਾਰੀ ਜਾਸੂਸ ਹੋਣ ਦਾ ਵੀ ਪਤਾ ਨਹੀਂ ਲੱਗਿਆ। ਇਸ ਤਰ੍ਹਾਂ ਭਾਈ ਨਾਨੂੰ ਸਿੰਘ ਨੂੰ 'ਜਾਸੂਸ' ਕਹਿਣ ਵਾਲੀ ਗਲ਼ ਸਿੱਧੀ ਸਤਿਗੁਰੂ ਰਾਮ ਸਿੰਘ ਜੀ 'ਤੇ 'ਅਟੈਕ' ਹੈ।

ਆਮ ਮਨੁੱਖਾਂ ਦੀ ਜਾਣਕਾਰੀ ਸੀਮਤ ਹੁੰਦੀ ਹੈ ਅਤੇ ਨੂੰ ਉਨ੍ਹਾਂ ਹਾਲਾਤਾਂ ਦਾ ਪੂਰਨ ਗਿਆਨ ਨਹੀਂ ਹੁੰਦਾ। ਇਸ ਲਈ ਕਈ ਵੇਰ ਕਿਸੇ ਘਟਨਾ-ਵਿਸ਼ੇਸ਼ ਦਾ ਵਿਸ਼ਲੇਸ਼ਣ ਗ਼ਲਤ ਕਰ ਬੈਠਦੇ ਹਨ। ਉਨ੍ਹਾਂ ਨੂੰ ਸੰਦਰਭਾਂ ਦੀ ਪੂਰੀ ਜਾਣਕਾਰੀ ਨਹੀਂ ਹੁੰਦੀ। ਮੇਰਾ ਇਹ ਯਕੀਨ ਹੈ ਕਿ ਸੰਦਰਭ ਜਾਣੇ ਬਿਨਾਂ ਅੱਖੀ ਦੇਖੀ ਅਤੇ ਕੰਨੀ ਸੁਣੀ ਗਲ਼ ਦੇ ਭਾਵ ਵੀ ਅਸੀਂ ਗ਼ਲਤ ਕੱਢ ਬੈਠਦੇ ਹਾਂ। ਇਹ ਤਾਂ ਫੇਰ ਇਤਿਹਾਸ ਦੀ ਗਲ਼ ਹੈ, ਜਿਸ ਲਈ ਉਚੇਚੀ ਖੋਜ, ਸਿਆਣਪ ਅਤੇ ਜਾਣਕਾਰੀ ਹੋਣੀ ਜ਼ਰੂਰੀ ਹੁੰਦੀ ਹੈ। ਬਿਨਾ ਪੂਰਨ ਜਾਣਕਾਰੀ ਦੇ ਐਸੀ ਗਲ਼ ਕੀਤੀ ਜਾਣੀ ਸੋਭਦੀ ਨਹੀਂ। ਸੁਣੀ-ਸੁਣਾਈ, ਬੇ-ਸਿਰ- ਪੈਰ ਦੀ ਗਲ਼ ਜਿੱਥੇ ਕਹਿਣ ਵਾਲੇ ਦਾ ਪ੍ਰਭਾਵ ਘਟਾਉਂਦੀ ਹੈ, ਉੱਥੇ ਜਿਨ੍ਹਾਂ ਬਾਰੇ ਕਹੀ ਜਾਂਦੇ ਹੈ, ਉਨ੍ਹਾਂ ਦੇ ਅਕਸ 'ਤੇ ਵੀ ਮਾੜਾ ਅਸਰ ਪਾਉਂਦੀ ਹੈ।

ਖ਼ੈਰ, ਬਹੁਤੀ ਲੰਮੀ-ਚੌੜੀ ਗਲ਼ ਨਾ ਕਰਦਾ ਹੋਇਆ ਮੈਂ ਸਿੱਧਾ ਭਾਈ ਨਾਨੂੰ ਸਿੰਘ 'ਤੇਂ ਲਗਾਏ ਗਏ ਦੋਸ਼ਾਂ ਬਾਰੇ ਸਪਸ਼ਟ ਰੂਪ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਇਹ ਜਾਸੂਸ ਵਾਲੀ ਗਲ ਬਿਲਕੁਲ ਨਿਰਮੂਲ ਸੀ ਤੇ ਸੋਚ ਤੋਂ ਪਰ੍ਹੇ ਹੈ। ਭਾਈ ਨਾਨੂੰ ਸਿੰਘ ਕਿਸੇ ਦਾ ਏਜੰਟ ਜਾਂ ਜਾਸੂਸ ਨਹੀਂ ਸੀ। ਉਸਨੇ ਸਤਿਗੁਰੂ ਰਾਮ ਸਿੰਘ ਜੀ ਦੀ ਨਾ ਤਾਂ ਹਿੰਦੁਸਤਾਨ ਵਿੱਚ ਰਹਿੰਦਿਆਂ ਅਤੇ ਨਾ ਹੀ ਬਰਮਾ ਵਿੱਚ ਨਜ਼ਰਬੰਦੀ ਦੇ ਦੌਰਾਨ ਕਦੀ ਕੋਈ ਸੂਚਨਾ ਨਾਮਧਾਰੀ ਪੰਥ ਦੇ ਵਿਰੋਧੀਆਂ ਤੱਕ ਪਹੁੰਚਾਈ ਸੀ। ਮੈਂ ਆਪਣੀ ਖ਼ੋਜ ਦੇ ਦੌਰਾਨ ਅਨੇਕਾਂ ਦਸਤਾਵੇਜ਼, ਸਰਕਾਰੀ ਅਤੇ ਨਿਜੀ, ਦੇਖੋ ਹਨ, ਉਨ੍ਹਾਂ ਲੋਕਾਂ ਬਾਰੇ ਵੀ ਪਤਾ ਕੀਤਾ ਹੈ, ਜੋ ਵਾਸਤਵ ਵਿੱਚ 'ਮੁਖ਼ਬਰੀ' ਕਰਦੇ ਸਨ ਅਤੇ ਸਰਕਾਰੋਂ ਪੈਸੇ ਲੈਂਦੇ ਸਨ। ਕਿਸੇ ਵੀ ਸਰੋਤ ਤੋਂ ਭਾਈ ਨਾਨੂੰ ਸਿੰਘ ਦੇ ਮੁਖ਼ਬਰ ਹੋਣ ਜਾਂ ਜਾਸੂਸੀ ਕਰਨ ਦੀ ਗਲ਼ ਸਿੱਧ ਨਹੀਂ ਹੁੰਦੀ। ਸਗੋਂ ਅੰਗਰੇਜ਼ ਸਰਕਾਰ ਦੇ ਰਿਕਾਰਡ ਤਾਂ ਭਾਈ ਨਾਨੂੰ ਸਿੰਘ ਨੂੰ ਆਪਣੇ ਸਤਿਗੁਰੂ ਦਾ ਸੱਚਾ ਸੁੱਚਾ ਅਤੇ ਪੱਕਾ ਸੇਵਕ ਸਿੱਧ ਕਰਦੇ ਹਨ, ਜੋ ਸਦਾ ਉਨ੍ਹਾਂ ਦੀ ਰਜ਼ਾ ਵਿੱਚ ਰਹਿੰਦਾ ਸੀ।

ਭਾਈ ਨਾਨੂੰ ਸਿੰਘ ਨੂੰ 'ਜਾਸੂਸ' ਕਹਿਣ ਵਾਲਿਆਂ ਨੂੰ ਕੇਵਲ ਬੇ-ਥਵੀ ਗਲ਼ ਕਰ ਦੇਣ ਦਾ ਹੀ ਪਤਾ ਹੈ, ਉਨ੍ਹਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਜਾਸੂਸਾਂ ਬਾਰੇ ਸਰਕਾਰ ਦੀ 'ਕ੍ਰਿਯਾ' ਕਿਸ ਤਰ੍ਹਾਂ ਦੀ ਹੁੰਦੀ ਹੈ। ਜਾਸੂਸਾਂ ਨੂੰ ਏਸੇ ਕੰਮ ਲਈ ਮਾਇਆ ਮਿਲਦੀ ਹੈ, ਸੰਰਕਸ਼ਣ ਮਿਲਦਾ ਹੈ, ਲਿਹਾਜ਼ ਮਿਲਦਾ ਹੈ ਅਤੇ ਔਖੇ ਵੇਲੇ 'ਕਿਰਪਾ' ਵੀ ਮਿਲਦੀ ਹੈ। ਜਾਸੂਸਾਂ ਅਤੇ ਮੁਖ਼ਬਰਾਂ ਦੇ ਕੰਮਕਾਰ ਕਰਨ, ਸਰਕਾਰ ਨਾਲ ਤਾਲਮੇਲ ਕਰਨ, ਸੂਚਨਾਵਾਂ ਪਹੁੰਚਾਣ ਦੇ ਕੰਮਾਂ ਕਰਕੇ ਉਹ ਜ਼ਿਆਦਾ ਦੇਰ ਲੁਕੇ ਨਹੀਂ ਰਹਿ ਸਕਦੇ। ਦੇਰ-ਸਵੇਰ ਉਨ੍ਹਾਂ ਬਾਰੇ ਪਤਾ ਲੱਗ ਹੀ ਜਾਂਦਾ ਹੈ। ਸੰਤ ਸੰਤੋਖ ਸਿੰਘ ਦੇ ਗ੍ਰੰਥ 'ਸਤਿਗੁਰੂ ਬਿਲਾਸ' ਅਤੇ ਸਰਕਾਰੀ ਅਤੇ ਨਿਜੀ ਦਸਤਾਵੇਜ਼ਾਂ ਤੋਂ ਕਈ ਮੁਖ਼ਬਰਾਂ ਦੀ ਜਾਣਕਾਰੀ ਮਿਲਦੀ ਹੈ। ਕਟਾਣੀ ਦਾ ਨੰਬਰਦਾਰ,

ਸ੍ਰੀ ਭੈਣੀ ਸਾਹਿਬ ਦਾ ਚੌਕੀਦਾਰ ਅਤੇ ਨੰਬਰਦਾਰ ਸਰਕਾਰ ਪਾਸੋਂ 'ਮਹੀਨਾ' ਲੈਂਦੇ ਰਹੇ ਸਨ। ਸੰਤ ਭਾਈ ਸੰਤੋਖ ਸਿੰਘ ਨੇ ਉਨ੍ਹਾਂ ਬਾਰੇ ਜ਼ਿਕਰ ਕੀਤਾ ਹੈ। ਈਸ਼ਰ ਸਿੰਘ ਰਮਦਾਸੀਆ ਡੇਰੇ ਵਿੱਚ ਰਹਿ ਕੇ 'ਮੁਖ਼ਬਰੀ' ਕਰਦਾ ਹੁੰਦਾ ਸੀ। ਉਸ ਨੂੰ ਏਸੇ ਦੋਸ਼ ਕਰਕੇ ਹੀ ਸਤਿਗੁਰੂ ਹਰੀ ਸਿੰਘ ਜੀ ਨੇ ਡੇਰੇ ਵਿੱਚੋਂ ਕੱਢ ਦਿੱਤਾ ਸੀ। ਸਰ ਅਤਰ ਸਿੰਘ- ਭਦੌੜ ਰਿਆਸਤ ਦਾ ਸਰਦਾਰ, ਜੋ ਲੁਧਿਆਣੇ 'ਭਦੌੜ ਹਾਊਸ' ਵਿੱਚ ਰਹਿੰਦਾ ਸੀ, ਕੂਕਿਆਂ ਬਾਰੇ ਜਾਸੂਸੀ ਕਰਨ-ਕਰਾਉਣ ਵਿੱਚ ਪ੍ਰਮੁੱਖ ਸੀ। ਏਸੇ ਕਰਕੇ ਹੀ ਉਸਦੀ ਪਹੁੰਚ ਪੰਜਾਬ ਦੇ ਵੱਡੇ ਵੱਡੇ ਪੁਲਿਸ ਅਫ਼ਸਰਾਂ ਅਤੇ ਲੈਫਟੀਨੈਂਟ ਗਵਰਨਰ ਤੀਕ ਸੀ। ਪਰ ਕਿਸੇ ਵੀ ਸਰੋਤ ਤੋਂ ਭਾਈ ਨਾਨੂੰ ਸਿੰਘ ਬਾਰੇ ਰੰਚਕ ਮਾਤਰ ਵੀ ਸੰਕੇਤ ਨਹੀਂ ਲੱਭਦਾ ਕਿ ਉਸਨੇ ਕਦੀ ਕੋਈ ਐਸੀ-ਵੈਸੀ ਗਲ਼ ਕੀਤੀ ਹੋਵੇ। ਭਾਈ ਸਾਹਿਬ 'ਤੇ ਦੋਸ਼ ਲਾਉਣ ਵਾਲਿਆਂ ਪਾਸ ਵੀ ਕੋਈ ਪ੍ਰਮਾਣ ਨਹੀਂ ਹਨ, ਕੇਵਲ ਸੁਣੀ-ਸੁਣਾਈ ਗਲ਼ ਬੋਲੀ ਜਾਂਦੇ ਹਨ, ਜੋ ਦੋਖੀਆਂ ਵਲੋਂ ਉੜਾਈਆਂ ਗਈਆਂ ਹੁੰਦੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ-

- ਕੀਹ ਭਾਈ ਨਾਨੂੰ ਸਿੰਘ ਦੇ 'ਜਾਸੂਸ' ਜਾਂ 'ਮੁਖ਼ਬਰ' ਹੋਣ ਦਾ ਕੋਈ ਸਬੂਤ ਉਨ੍ਹਾਂ ਪਾਸ ਹੈ?

- ਕੀਹ ਭਾਈ ਨਾਨੂੰ ਸਿੰਘ ਨੂੰ ਜਾਸੂਸੀ ਕਰਨ ਦੇ ਬਦਲੇ ਕੋਈ ਧਨ ਅਥਵਾ ਹੋਰ ਚੀਜ਼ ਇਨਾਮ ਵਜੋਂ ਕਦੀ ਦਿੱਤੀ ਗਈ ਸੀ?

- ਕੀਹ ਨਜ਼ਰਬੰਦੀ ਦੇ ਨੌਂ ਸਾਲ ਦੇ ਸਮੇਂ ਵਿੱਚ ਉਸ ਨਾਲ ਸਰਕਾਰੀ ਅਮਲੇ ਵੱਲੋਂ ਕਿਸੇ ਤਰ੍ਹਾਂ ਦੀ ਨਰਮਾਈ ਅਥਵਾ ਲਿਹਾਜ਼ ਕੀਤਾ ਗਿਆ ਸੀ?

- ਨੌਂ ਸਾਲ ਬਰਮਾ ਵਿੱਚ ਸਤਿਗੁਰੂ ਰਾਮ ਸਿੰਘ ਜੀ ਨਾਲ ਜਾਸੂਸ ਵਜੋਂ ਰਹਿਣ ਲਈ ਉਸਨੂੰ ਜਾਂ ਉਸਦੇ ਘਰਦਿਆਂ ਨੂੰ ਤਨਖ਼ਾਹ ਦਿੱਤੀ ਜਾਣੀ ਬਣਦੀ ਸੀ ਕਿਉਂਕਿ ਗਲ਼ਾਂ ਕਰਨ ਵਾਲਿਆਂ ਅਨੁਸਾਰ, ਉਹ ਇੰਞ ਸਰਕਾਰੀ ਡਿਊਟੀ 'ਤੇ ਸੀ। ਇਸ ਦਾ ਕੋਈ ਪ੍ਰਮਾਣ ਕਿਸੇ ਪਾਸ ਹੈ?

ਨਹੀਂ- ਉਪਰੋਕਤ ਗਲ਼ਾਂ ਦਾ ਕਿਸੇ ਪਾਸ ਕੋਈ ਪ੍ਰਮਾਣ ਨਹੀਂ ਹੈ। ਹੋਵੇ ਵੀ ਕਿਵੇ?ਂ ਉਂਞ ਹੀ ਕਹੀ ਗਈ ਗਲ਼, ਕੋਈ ਹਕੀਕਤ ਤਾਂ ਨਹੀਂ ਹੋ ਸਕਦੀ। 'ਪੰਥ' ਨਾਲ ਹਮਦਰਦੀ ਜਤਾਣ ਵਾਲੇ ਇਸ ਤਰ੍ਹਾਂ ਦੇ ਲੋਕ ਕੀ ਵਾਸਤਵ ਵਿੱਚ ਸਾਡੇ 'ਹਮਦਰਦ' ਹਨ? ਇਹਨਾਂ ਤੋਂ ਸਾਵਧਾਨ ਹੋਣ ਦੀ ਲੋੜ ਹੈ ਅਤੇ ਬਿਨਾਂ ਘੋਖੇ-ਵਿਚਾਰੇ ਇਤਬਾਰ ਨਹੀਂ ਕਰ ਲੈਣਾ ਚਾਹੀਦਾ। ਸੰਭਾਵਤ ਅਨੁਮਾਨਾਂ 'ਤੇ ਜੋ ਉਪਰੋਕਤ ਗਲ਼ ਅਧਾਰਿਤ ਕੀਤੀ ਗਈ ਜਾਪਦੀ ਹੈ, ਉਨ੍ਹਾਂ ਬਾਰੇ ਅੱਗੇ ਚੱਲ ਕੇ ਮੈਂ ਵਿਚਾਰ ਕਰਾਂਗਾ। ਹੁਣ ਭਾਈ ਨਾਨੂੰ ਸਿੰਘ ਬਾਰੇ ਕੁਝ ਵਿਚਾਰਾਂ ਕਰ ਲਈਏ।

ਭਾਈ ਨਾਨੂੰ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਬਰਮਾ ਵਿੱਚ ਆਪਣੀ ਮਰਜ਼ੀ ਨਾਲ ਰਿਹਾ ਸੀ। ਸਤਿਗੁਰੂ ਜੀ ਨਾਲ ਰਹਿਣ ਦੀ ਉਸ ਉੱਤੇ ਕੋਈ ਪਾਬੰਦੀ ਨਹੀਂ ਸੀ ਅਤੇ ਨਾ ਹੀ ਉਸ ਵਿਰੁੱਧ ਕੋਈ ਦੋਸ਼ ਸੀ। ਭਾਈ ਨਾਨੂੰ ਸਿੰਘ ਚਾਹੁੰਦਾ ਤਾਂ ਇਲਾਹਾਬਾਦ ਤੋਂ ਹੀ ਵਾਪਸ ਪੰਜਾਬ ਆ ਸਕਦਾ ਸੀ। ਉਸ ਪਾਸੋਂ ਉਸਦੀ ਮਰਜ਼ੀ ਪੁੱਛੀ ਗਈ ਸੀ। ਰੰਗੂਨ ਵਿਖੇ ਪਹੁੰਚਣ 'ਤੇ ਵੀ ਨਾਨੂੰ ਸਿੰਘ ਨੂੰ ਕਹਿ ਦਿੱਤਾ ਗਿਆ ਸੀ ਕਿ ਭਾਵੇਂ ਉਸ ਵਿਰੁੱਧ

ਕੋਈ ਦੋਸ਼ ਨਹੀਂ ਹੈ ਅਤੇ ਨਾ ਹੀ ਉਸ ਦੇ ਵਾਰੰਟ ਜਾਰੀ ਕੀਤੇ ਗਏ ਹਨ, ਉਹ ਚਾਹੇ ਤਾਂ ਹੁਣ ਵੀ ਵਾਪਸ ਪੰਜਾਬ ਜਾ ਸਕਦਾ ਹੈ, ਨਹੀਂ ਤਾਂ ਉਸ ਉੱਤੇ ਵੀ ਉਹੀ ਪਾਬੰਦੀਆਂ ਲਾਗੂ ਹੋਣਗੀਆਂ, ਜੋ ਗੁਰੂ ਰਾਮ ਸਿੰਘ ਜੀ 'ਤੇ ਲਗਾਈਆਂ ਗਈਆਂ ਹਨ। ਉਹ ਆਪਣੀ ਮਰਜ਼ੀ ਨਾਲ ਨਾ ਤਾਂ ਕਿਤੇ ਜਾ ਸਕੇਗਾ ਅਤੇ ਨਾ ਹੀ ਕਿਸੇ ਨੂੰ ਮਿਲ ਸਕੇਗਾ। ਗੁਰੂ ਰਾਮ ਸਿੰਘ ਜੀ ਨਾਲ ਰਹਿਣ ਲਈ ਉਸਨੂੰ 'ਇਕਰਾਰਨਾਮਾ' ਲਿਖ ਕੇ ਦੇਣਾ ਪਵੇਗਾ।

ਨਾਨੂੰ ਸਿੰਘ ਸਤਿਗੁਰਾਂ ਨੂੰ 'ਅਕਾਲ ਪੁਰਖ' ਜਾਣਦਾ ਸੀ। ਆਪਣੇ ਸਤਿਗੁਰੂ ਦੀ ਸੇਵਾ ਵਿੱਚ ਰਹਿਣਾ ਸੇਵਕ ਦਾ ਧਰਮ ਹੁੰਦਾ ਹੈ। ਨਾਨੂੰ ਸਿੰਘ ਨੇ ਸਾ-ਹਰਸ਼ ਸਤਿਗੁਰੂ ਜੀ ਦੀ ਸੇਵਾ ਵਿੱਚ ਰਹਿਣਾ ਪ੍ਰਵਾਨ ਕੀਤਾ।

*ਸੇਵਕ ਕਉ ਸੇਵਾ ਬਨਿ ਆਈ॥ ਹੁਕਮ ਬੂਝਿ ਪਰਮਪਦ ਪਾਈ॥*
*ਇਸ ਤੇ ਊਪਰਿ ਨਹੀ ਬਿਚਾਰੁ॥ ਜਾ ਕੈ ਮਨਿ ਵਸਿਆ ਨਿਰੰਕਾਰੁ॥*

ਦੂਸਰੀ ਗਲ਼ -ਸਰਕਾਰੀ ਪਾਬੰਦੀਆਂ ਦੀ ਅਤੇ ਨਜ਼ਰਬੰਦੀ ਦੀ। ਨਹੀਂ ਤਾਂ ਬਿਨਾ ਮਜਬੂਰੀ ਕੈਦ ਵਿੱਚ ਰਹਿਣਾ, ਘਰੋਂ ਦੂਰ ਰਹਿਣਾ ਕੋਈ ਸੌਖਾ ਕੰਮ ਤਾਂ ਨਹੀਂ ਹੁੰਦਾ। ਜ਼ਰਾ ਤੁਸੀਂ ਆਪ ਸੋਚੋ- ਸਰਕਾਰ ਦੇ ਜਾਸੂਸ ਜਾਂ ਮੁਖ਼ਬਰੀ ਕਰਨ ਵਾਲੇ ਇਸ ਤਰ੍ਹਾਂ ਕਰ ਸਕਦੇ ਹਨ? ਤੇ ਫੇਰ ਰੰਗੂਨ ਪਹੁੰਚ ਕੇ ਆਪਣੀ ਮਰਜ਼ੀ ਨਾਲ ਪਾਬੰਦੀਆਂ ਹੇਠ ਰਹਿਣ ਦਾ ਮਾਰਚ 1872 ਨੂੰ ਜੋ 'ਇਕਰਾਰਨਾਮਾ' ਭਾਈ ਨਾਨੂੰ ਸਿੰਘ ਨੇ ਬਰਮਾ ਸਰਕਾਰ ਨੂੰ ਲਿਖ ਕੇ ਦਿੱਤਾ ਸੀ, ਆਓ ਉਸ 'ਤੇਂ ਵੀ ਇੱਕ ਝਾਤ ਪਾ ਲਈਏ।

**ਨਾਨੂੰ ਸਿੰਘ ਦਾ ਇਕਰਾਰਨਾਮਾ**

ਇਹ 'ਇਕਰਾਰਨਾਮਾ' ਮੂਲ ਰੂਪ ਵਿੱਚ ਉਰਦੂ ਵਿੱਚ ਹੈ (ਲਿਖਤ ਫ਼ਾਰਸੀ ਹੈ)

"ਮੈਂ ਨਾਨੂੰ ਸਿੰਘ ਪੰਜਾਬ, ਇਲਾਕਾ ਪਟਿਆਲਾ, ਗਾਓਂ ਰੁੜਕੀ ਕਾ ਰਹਿਨੇ ਵਾਲਾ ਹਾਲ ਮੁਕਾਮ ਰੰਗੂਨ ਜੇਲ੍ਹ ਯੇਹ ਇਕਰਾਰ ਕਰਤਾ ਹੂੰ ਔਰ ਸਨਦਨਾਮਾ ਭੀ ਲਿਖ ਦੇਤਾ ਹੂੰ, ਕਿਸ ਵਾਸਤੇ ਕਿ ਯੇਹ ਜੇਲ੍ਹ ਮੇਂ ਅਪਨੀ ਖੁਸ਼ੀ ਸੇ ਰਾਜ਼ੀ-ਔਰ-ਰਜ਼ਾਮੰਦੀ ਕੇ ਸਾਥ ਯਹਾਂ ਰਹੂੰਗਾ। ਔਰ ਖ਼ਿਦਮਤ ਮੇਂ ਰਾਜਾ ਸਾਹਿਬ ਅਪਨੇ ਗੁਰੂ ਕੇ ਹਮਰਾਹ ਬਿਲਾ-ਉਜ਼ਰ ਬਤੌਰ ਕੈਦ ਮੈਂ ਰਹੂੰਗਾ। ਕਭੀ ਕੋਈ ਬਾਤ ਕਾ ਉਜ਼ਰ ਨਹੀਂ ਕਰੂੰਗਾ ਔਰ ਜਿਧਰ ਯੇਹ ਰਾਜਾ ਸਾਹਿਬ ਰਹੇਂਗੇ ਉਧਰ ਮੈਂ ਭੀ ਰਹੂੰਗਾ। ਕਭੀ ਕੋਈ ਬਾਤ ਕਾ ਉਜ਼ਰ ਕਰੂੰਗਾ ਤੋ ਬਾਤ ਹੈ, ਇਸ ਵਾਸਤੇ ਯੇਹ ਸਨਦਨਾਮਾ ਲਿਖ ਦੇਤਾ ਹੂੰ। ਲਿਹਾਜ਼ਾ ਸਰਕਾਰ ਕੇ ਕਾਮ ਆਵੇ।"

ਅੰਗੂਠੇ ਦਾ ਨਿਸ਼ਾਨ
ਨਾਨੂੰ ਸਿੰਘ
ਮਾਰਚ 1872

ਆਪਣੀ ਮਰਜ਼ੀ ਨਾਲ ਪਾਬੰਦੀਆਂ ਹੇਠ ਰਹਿਣ ਦੀ ਗਲ਼ ਬੜੀ ਵੱਡੀ ਹੈ ਪਰ ਇਸ ਤੋਂ ਵੀ ਵੱਡੀ ਅਤੇ ਅਹਿਮ ਗਲ਼ ਹੈ ਆਪਣੇ ਸਤਿਗੁਰੂ ਦੀ ਰਜ਼ਾ ਵਿੱਚ ਰਹਿਣਾ, ਹੁਕਮ ਮੰਨਣਾ। ਹੁਕਮ ਮੰਨਣਾ ਹੀ ਭਗਤੀ ਹੈ ਪਰ ਹੈ ਇਹ ਕਾਰ ਬਹੁਤ ਕਰੜੀ, ਬਹੁਤ ਔਖੀ। ਰਜ਼ਾ ਵਿੱਚ ਰਹਿੰਦਿਆਂ ਕਈ ਵਾਰ ਐਸੇ ਹੁਕਮ ਵੀ ਮੰਨਣੇ ਪੈਂਦੇ ਹਨ, ਜਿਨ੍ਹਾਂ ਨੂੰ ਸਾਧਾਰਨ ਮਨੁੱਖ ਸਮਝ ਨਾ ਸਕਦਾ ਹੋਇਆ ਮੰਨਣਾ ਨਹੀਂ ਚਾਹੁੰਦਾ। ਭਾਈ ਨਾਨੂੰ ਸਿੰਘ ਨੇ ਤਨ, ਮਨ ਨਾਲ

ਆਪਣੇ ਸਤਿਗੁਰੂ ਦੀ ਸੇਵਾ ਕੀਤੀ। ਉਨ੍ਹਾਂ ਦੀ ਰਜ਼ਾ ਵਿੱਚ ਪ੍ਰਸੰਨ ਰਹੇ। ਜਦੋਂ ਸਤਿਗੁਰੂ ਜੀ ਮਸਤਾਨੇ ਹੋਏ ਉਨ੍ਹਾਂ ਤੋਂ ਮਾਰ ਵੀ ਖਾਧੀ, ਉਂਗਲਾਂ ਵੀ ਤੁੜਵਾਈਆਂ, ਕਈ ਕਈ ਦਿਨ ਭੁੱਖੇ ਭੀ ਰਹੇ। ਕਈ ਕਈ ਚਿਰ ਸੁੱਤੇ ਵੀ ਨਾ। ਹੋਰ ਜੋ ਜੋ ਰਜ਼ਾ ਰਹੀ ਅਕਾਲ ਪੁਰਖ ਸਤਿਗੁਰੂ ਦੀ, ਖਿੜੇ-ਮੱਥੇ ਪ੍ਰਵਾਨ ਕੀਤੀ। ਕੀਹ ਇਹ ਸਾਰੇ ਕੰਮ ਜਾਸੂਸਾਂ ਵਾਲੇ ਸਨ? ਸਤਿਗੁਰੂ ਰਾਮ ਸਿੰਘ ਜੀ ਦੇ ਸੱਚੇ ਅਤੇ ਸੁੱਚੇ ਸੇਵਕ ਨੂੰ ਜਾਸੂਸ ਅਤੇ ਮੁਖ਼ਬਰ ਕਹਿਣ ਵਾਲਿਆਂ ਨੂੰ ਸੰਗ ਨਹੀਂ ਆਉਂਦੀ? ਝਾਤੀ ਮਾਰੋ ਭਾਈ ਸਾਹਿਬ ਦੀ ਸੇਵਾ ਅਤੇ ਸਿਦਕ ਤੇ। ਔਹ ਵੇਖੋ........ਲੜਾਈ ਹੋ ਰਹੀ ਹੈ। ਗੁੱਥਮ-ਗੁੱਥਾ ਹਨ ਆਪਸ ਵਿੱਚ ਗੁਰੂ ਅਤੇ ਚੇਲਾ। ਸਤਿਗੁਰੂ ਜੀ ਭਾਈ ਨਾਨੂੰ ਸਿੰਘ ਨਾਲ ਮਾਰ-ਕੁਟਾਈ ਕਰ ਰਹੇ ਹਨ। ਵੇਖਿਆ ਕੁਝ?-ਨਾਨੂੰ ਸਿੰਘ ਨੂੰ ਮਾਰ ਪੈਂਦੀ ਵਿੱਚੇ ਛੱਡ ਕੇ ਮੈਂ ਤੁਹਾਨੂੰ ਵਾਪਸ ਪੰਜਾਬ ਦੇ ਪਿੰਡ ਭੈਣੀ ਸਾਹਿਬ ਲੈ ਚੱਲਦਾ ਹਾਂ, ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਿਆਰੇ ਕਰ ਰਹੇ ਹਨ। ਉਹਨਾਂ ਨੂੰ ਲੁਧਿਆਣੇ ਬੁਲਾਇਆ ਹੈ ਕਮਿਸ਼ਨਰ ਫੋਰਸਿੱਥ ਨੇ।

17 ਜਨਵਰੀ 1872, ਸਿਆਲ ਦੀ ਰਾਤ ਉੱਤਰ ਆਈ ਹੈ ਅਤੇ ਹਨੇਰਾ ਹੋ ਚੁੱਕਾ ਹੈ। ਨਾਮਧਾਰੀ ਪੰਥ ਲਈ ਹਨੇਰ ਪੈ ਗਿਆ ਹੈ। ਬੜੇ ਚਿਰ ਤੋਂ ਸਤਿਗੁਰੂ ਰਾਮ ਸਿੰਘ ਜੀ ਬਚਨ ਕਰਦੇ ਹੁੰਦੇ ਸਨ ਕਿ ਬਿੱਲੇ ਉਨ੍ਹਾਂ ਨੂੰ ਹੱਥ ਪਾਉਣਗੇ, ਬਦੇਸ਼ ਲੈ ਜਾਣਗੇ। ਆਹ! ਓਹੀ ਘੜੀ ਆ ਗਈ ਹੈ। ਬਦੇਸ ਜਾਣਾ ਹੀ ਹੈ, ਜਾਏ ਬਿਨਾ ਕਾਰ ਜੁ ਨਹੀਂ ਤੁਰਨੀ ਹੈ। ਸਾਰੀ ਸੰਗਤ ਅਤੇ ਪਿੰਡ ਇਕੱਠਾ ਹੋਇਆ ਹੋਇਆ ਹੈ। ਥੋੜ੍ਹਾ ਚਿਰ ਪਹਿਲੇ ਹੀ ਤਾਂ ਸਤਿਗੁਰੂ ਰਾਮ ਸਿੰਘ ਜੀ ਸਿਆਹੜ ਤੋਂ ਆਏ ਸਨ ਅਤੇ ਆਉਂਦਿਆਂ ਹੀ ਲੁਧਿਆਣੇ ਜਾਣ ਦੀ ਤਿਆਰੀ ਕਰ ਲਈ ਹੈ। ਸੰਤ ਸੰਤੋਖ ਸਿੰਘ 'ਸਤਿਗੁਰੂ ਬਿਲਾਸ' ਵਿੱਚ ਲਿਖਦੇ ਹਨ-

"ਸ੍ਰੀ ਸਤਿਗੁਰੂ ਜੀ ਪਹਿਲਾਂ ਤਾਂ ਬਚਨ ਕੀਤਾ ਪਾਓ ਘੋੜਿਆਂ ਪਰ ਕਾਠੀਆਂ। ਫੇਰ ਬਚਨ ਕੀਤਾ ਘੋੜੇ ਥੱਕੇ ਆਏ ਹੈਨ, ਗੱਡਾ ਤਿਆਰ ਕਰੋ। ਹੁਕਮ ਹੋਇਆ ਗੁਰਦਿੱਤ ਸਿੰਘ ਗੱਡਾ ਤਿਆਰ ਕਰੋ ਪਖਲੀਆਂ ਲਾਇਕੇ ਕੋਠੇ ਵਾਂਗੂੰ।.........

ਪਖਲੀਆਂ ਲਾਇਕੇ ਗੱਡਾ ਤਿਆਰ ਕੀਤਾ। ਤੰਬੂ ਵਾਂਗੂੰ ਹੋਇ ਗਿਆ। ਪੁਸ਼ਾਕ ਪਹਿਰਨ ਲਗੇ ਤਾਂ ਬਚਨ ਕੀਤਾ ਕੀ ਪਹਿਰਨੀ ਹੈ ਪੁਸ਼ਾਕ। ਏਕ ਸਸਿਆ ਦੀ ਉਨ ਦੀ ਦਸਤਾਰ ਸੀ, ਸੋ ਬੱਧੀ। ਏਕ ਕਾਲੀ ਕਮਲੀ ਸੀ ਸੋ ਉਤੇ ਲਈ।.......

ਕੰਬਲੀ ਦੀ ਬੁਕਲ ਮਾਰ ਕੇ ਗੱਡੇ ਮੈ ਆਏ ਬੈਠੇ। ਦੀਨ ਦਿਆਲ ਜੀ ਬਚਨ ਕੀਤਾ ਕੌਣ ਤਿਆਰ ਹੋਇਆ ਹੈ? ਚੇਤ ਸਿੰਘ ਮੌੜਾਂ ਕਾ ਸਤਿਗੁਰਾਂ ਦਾ ਗੜਵਈ ਸੀ, ਉਸ ਨੇ ਅਰਜ਼ ਕੀਤੀ ਜੀ ਮੈਂ ਚੱਲਦਾ ਹਾਂ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਤੂੰ ਗ੍ਰਸਤੀ ਹੈਂ। ਤੇਰਾ ਸਮਾਂ ਨਹੀਂ ਹੈ ਜਾਨੇ ਕਾ। ਨਾਨੂੰ ਸਿੰਘ ਸੱਦਿਆ। ਬਚਨ ਕੀਤਾ- ਨਾਨੂੰ ਸਿੰਘ ਤੈਂ ਨਾਲ ਚੱਲਣਾ ਹੋਊ। ਨਾਨੂੰ ਸਿੰਘ ਨਾਲ ਤਿਆਰ ਹੋਇਆ।"

ਸੰਤ ਸੰਤੋਖ ਸਿੰਘ ਦੇ ਲਿਖੇ 'ਸਤਿਗੁਰੂ ਬਿਲਾਸ' ਦੇ ਉਪਰੋਕਤ ਪ੍ਰਸੰਗ ਵਿੱਚੋਂ ਨਾਨੂੰ ਸਿੰਘ ਬਾਰੇ ਤਿੰਨ ਗਲ਼ਾਂ ਸਾਹਮਣੇ ਆਉਂਦੀਆਂ ਹਨ।

1) ਲੁਧਿਆਣੇ ਨੂੰ ਜਾਣ ਲੱਗਿਆਂ ਪਹਿਲਾਂ ਚੇਤ ਸਿੰਘ ਮੌੜਾਂ ਕਾ ਤਿਆਰ ਹੋਇਆ ਸੀ। ਨਾਨੂੰ ਸਿੰਘ ਤੁਰਨ ਲੱਗਿਆਂ ਉਥੇ ਨਹੀਂ ਸੀ। ਸਤਿਗੁਰੂ ਜੀ ਨੇ ਉਚੇਚ ਕਰ ਉਸਨੂੰ

ਬੁਲਾ ਕੇ ਨਾਲ ਚੱਲਣ ਲਈ ਹੁਕਮ ਕੀਤਾ ਸੀ।

2) ਨਾਨੂੰ ਸਿੰਘ ਉਸ ਸਮੇਂ ਵਿਆਹਿਆ ਹੋਇਆ ਨਹੀਂ ਸੀ, ਤਾਂ ਹੀ ਚੇਤ ਸਿੰਘ ਨੂੰ ਬਚਨ ਕੀਤਾ ਸੀ "ਤੂੰ ਗ੍ਰਸਤੀ ਹੈਂ। ਤੇਰਾ ਸਮਾਂ ਨਹੀਂ ਹੈ ਜਾਨੇ ਕਾ।" ਜਵਾਨੀ ਦੀ ਉਮਰੇ ਹੀ ਸੀ ਨਾਨੂੰ ਸਿੰਘ ਜਦੋਂ ਸ੍ਰੀ ਸਤਿਗੁਰੂ ਜੀ ਨਾਲ ਉਹ ਜਲਾਵਤਨ ਹੋਇਆ।

3) 17 ਜਨਵਰੀ 1872 ਤੋਂ ਪਹਿਲਾਂ ਭਾਈ ਨਾਨੂੰ ਸਿੰਘ ਦਾ ਕਿਧਰੇ ਕੋਈ ਜ਼ਿਕਰ ਨਹੀਂ ਆਉਂਦਾ। ਨਾ ਸਰਕਾਰੀ ਰਿਕਾਰਡਾਂ ਵਿੱਚ ਅਤੇ ਨਾ ਹੀ ਸੰਤ ਸੰਤੋਖ ਸਿੰਘ ਦੇ ਗ੍ਰੰਥ ਵਿੱਚ। ਨਾ ਹੋਰ ਵੀ ਕਿਸੇ ਗ੍ਰੰਥ ਵਿੱਚ। ਹੋਰ ਵੀ ਕਿਸੇ ਲੇਖਕ ਨੇ ਇਸ ਦਿਨ ਤੋਂ ਪਹਿਲਾਂ ਨਾਨੂੰ ਸਿੰਘ ਦੇ ਨਾਂ ਦਾ ਵਰਣਨ ਨਹੀਂ ਕੀਤਾ ਹੈ। ਰੁੜਕੀ (ਅੰਬਾਲੇ ਕੋਲ) ਪਿੰਡ ਦਾ ਵਸਨੀਕ ਨਾਨੂੰ ਸਿੰਘ ਜਿਉਂ ਤੁਰਿਆ ਹੈ ਸਤਿਗੁਰਾਂ ਨਾਲ, ਇੱਕ ਵਿਸ਼ੇਸ਼ ਥਾਂ ਦਾ ਲਖਾਇਕ ਬਣ ਗਿਆ। ਸਤਿਗੁਰਾਂ ਨਾਲ ਰਹਿ ਕੇ ਉਨ੍ਹਾਂ ਦਾ ਹੀ ਸਰੂਪ ਬਣ ਗਿਆ। ਕਬੀਰ ਦੀਆਂ ਪੰਕਤੀਆਂ ਯਾਦ ਕਰ ਲਈਏ- ਨਾਨੂੰ ਸਿੰਘ 'ਚੰਦਨ ਹੋਇ ਨਿਬਰਿਓ' ਵਾਲੀ ਗੱਲ ਹੈ। ਇਤਿਹਾਸ ਉਸ ਨੂੰ ਅੱਖੋਂ ਉਹਲੇ ਨਹੀਂ ਕਰ ਸਕਦਾ। ਉਸਦੇ ਬਿਨਾ ਜਲਾਵਤਨੀ ਬਾਰੇ ਲਿਖਣਾ ਅਧੂਰਾ-ਅਧੂਰਾ ਜਾਪੇਗਾ।

ਨਜ਼ਰਬੰਦੀ ਸਮੇਂ ਦੌਰਾਨ ਅਨੇਕਾਂ ਘਟਨਾਵਾਂ ਦਾ ਪਾਤਰ ਰਿਹਾ ਹੈ ਭਾਈ ਨਾਨੂੰ ਸਿੰਘ। ਬਰਮਾ ਵਿੱਚ ਰਹਿੰਦਿਆਂ ਸ੍ਰੀ ਸਤਿਗੁਰੂ ਜੀ ਦੇ ਅਨੇਕਾਂ ਕੌਤਕ ਵੇਖੇ ਨਾਨੂੰ ਸਿੰਘ ਨੇ। ਕਈ ਵਾਰ ਹੈਰਾਨ ਹੋਇਆ, ਕਈ ਵਾਰ ਭੈ ਕੀਤਾ, ਕਈ ਵਾਰ ਤਾਂ ਸੁਬਕ ਪਿਆ ਸਤਿਗੁਰੂ ਜੀ ਦਾ ਇਹ ਸੇਵਕ। ਠੀਕ ਗੁਰੂ ਨਾਨਕ ਅਤੇ ਭਾਈ ਬਾਲੇ ਵਾਲੀ ਗਲ਼ ਏਥੇ ਨਜ਼ਰ ਆਉਂਦੀ ਹੈ। ਭਾਈ ਬਾਲੇ ਵਾਂਗੂੰ ਬਾਰ੍ਹਵੇਂ ਨਾਨਕ ਨੇ ਵੀ ਅਨੇਕਾਂ ਕੌਤਕ ਭਾਈ ਨਾਨੂੰ ਸਿੰਘ ਨੂੰ ਦਿਖਾਏ। ਭਾਈ ਸਾਹਿਬ ਜੀ ਦੀ ਪ੍ਰਤੀਤ ਗਹਿਰੀ ਤੋਂ ਹੋਰ ਗਹਿਰੀ ਹੁੰਦੀ ਗਈ। ਜਦੋਂ ਰੰਗੂਨ ਵਿਖੇ ਅਤੇ ਮਰਗੋਈ ਵਿੱਚ ਮਸਤਾਨਾ ਸੁਭਾਉ ਵਰਤਦੇ ਸਨ ਸ੍ਰੀ ਸਤਿਗੁਰੂ ਜੀ ਸਭ ਨਾਲ, ਵਿਸ਼ੇਸ਼ ਕਰ ਨਾਨੂੰ ਸਿੰਘ ਨਾਲ, ਮਾਰ ਕੁੱਟ ਕਰਦੇ ਸਨ, ਅੰਗਰੇਜ਼ ਅਫ਼ਸਰ ਬਾਰੰਬਾਰ ਨਾਨੂੰ ਸਿੰਘ ਨੂੰ ਕਹਿੰਦੇ ਹੁੰਦੇ ਸਨ- 'ਰਾਜਾ ਰਾਮ ਸਿੰਘ ਪਾਗਲ ਹੋ ਗਏ ਹੈਂ'। ਪਰ ਨਾਨੂੰ ਸਿੰਘ ਨੇ ਸਦਾ ਉਹੀ ਉੱਤਰ ਦੇਣਾ- ਸਤਿਗੁਰੂ ਜੀ ਪਾਗ਼ਲ ਨਹੀਂ ਹੈਂ- ਭਜਨ ਕੀ ਮਸਤੀ ਮੈ ਮਸਤਾਨੇ ਹੋਏ ਹੋਏ ਹੈਂ।

ਪਿੱਛੇ ਅਸੀਂ ਭਾਈ ਨਾਨੂੰ ਸਿੰਘ ਨੂੰ ਮਾਰ-ਕੁਟਾਈ ਹੁੰਦਿਆਂ ਵਿੱਚੇ ਹੀ ਛੱਡ ਕੇ ਚਲੇ ਗਏ ਸੀ। ਹੁਣ ਮੈਂ ਵਿਸ਼ੇਸ਼ ਪ੍ਰਸਥਿੱਤੀਆਂ ਦੀ ਥੋੜ੍ਹੀ ਜਹੀ ਝਲਕ ਸੰਤ ਸੰਤੋਖ ਸਿੰਘ ਦੇ ਸ਼ਬਦਾਂ ਵਿੱਚ ਤੁਹਾਡੇ ਸਾਹਮਣੇ ਪੇਸ਼ ਕਰਦਾ ਹਾਂ-

"ਤੀਸਰੇ ਦਿਨ ਬਚਨ ਕੀਤਾ ਨਾਨੂੰ ਸਿੰਘ ਤੈਨੂੰ ਤਿੰਨ ਰਾਤਾਂ ਹੋਈਆਂ ਹੈਂ ਉਨੀਦ੍ਰੇ ਨੂੰ। ਤੂੰ ਭੀ ਬਰਾਜ ਜਾਓ ਤੇ ਮੈਂ ਭੀ ਬਰਾਜ ਜਾਂਦਾ ਹਾਂ। ਨਾਨੂੰ ਸਿੰਘ ਜਾਇ ਬਿਰਾਜਿਆ। ਏਹ ਅਵਾਜ਼ਾ ਸੁਣੀਂਦਾ ਰਿਹਾ ਕਿ ਹਾਇ ਹਾਇ ਕਰਦੇ ਹੈਂ। ਜਾਂ ਬੋਲਣੋਂ ਬੰਦ ਹੋਇਆ ਬੋਲਾ ਤਾਂ ਨਾਨੂੰ ਸਿੰਘ ਨੇ ਕਿਹਾ ਕਿਉਂ ਨਹੀਂ ਬੋਲਦੇ ਹੈਂ। ਜਾਂ ਜਾਇਕੇ ਦੇਖੇ ਤਾਂ ਸਰੀਰ ਠੰਢਾ ਹੈ। ਨਾੜਾਂ ਭੀ ਹਟੀਆਂ ਹੋਈਆਂ ਹੈਂ। ਚੇਹਰਾ ਭੀ ਪੀਲਾ ਹੋਇ ਗਿਆ ਹੈ। ਜਾਂ ਛਾਤੀ ਪਰ ਹੱਥ ਧਰਿਆ ਤੇ ਨਾ ਸੁਆਸ ਹੈਂ ਨਾ ਗਰਮ ਹੈ ਤਾਂ ਨਾਨੂੰ ਸਿੰਘ ਨੇ ਸਮਝਿਆ ਕਿ ਜੋਤੀ ਜੋਤ

ਸਮਾਇ ਗਏ ਹੈਂ। ਨੰਦ ਲਾਲ ਬ੍ਰਹਿਮਣ ਸੀ ਉਸ ਕੋ ਅਵਾਜ਼ ਮਾਰੀ ਤੇ ਉਸਨੇ ਕਹਿਆ ਮਹਾਰਾਜ ਰਾਜੀ ਹੈਨ? ਕਹਾ ਕਿ ਕੀ ਰਾਜੀ ਹੈਨ, ਸੁਆਸ ਤਾਂ ਹੈ ਨਹੀਂ। ਦੋਨੋਂ ਆਏ, ਜਾਂ ਸਰੀਰ ਨੂੰ ਹੱਥ ਲਾਇਆ ਤਾਂ ਗਰਮ ਸੀ। ਅਵਾਜ਼ ਮਾਰੀ ਤਾਂ ਬੋਲਣ ਲੱਗੇ। ਤੀਸਰੀ ਰਪੋਟ ਨਾਲ ਡਾਕਦਾਰ ਆਇਆ। ਫ਼ਰੰਗੀ ਨੇ ਪਹਿਲੇ ਹੱਥ ਨਾਲ ਦੇਖਿਆ। ਫੇਰ ਜਬਾਨ ਫੜਕੇ ਹੁਜਕਾ ਮਾਰਿਆ। ਉਸੀ ਵਕਤ ਇਕ ਲਹੂ ਦੀ ਗੰਢ ਜੈਸੀ ਬਾਹਰ ਡਿਗੀ। ਫ਼ਰੰਗੀ ਨੇ ਕਹਿਆ ਰਾਜਾ ਸਾਹਿਬ ਜੀ ਰਾਜੀ ਹੈਂ ਅਬ। ਏਕ ਦਾਰੂ ਦੇ ਭੇਜਿਆ ਕਿ ਏਸ ਕੇ ਕੁਰਲੇ ਕਰਾਓ। ਰਾਜੀ ਹੋਇ ਜਾਣਗੇ। ਫ਼ਰੰਗੀ ਮੁੜ ਗਿਆ।

ਦੀਨ ਦਿਆਲ ਜੀ ਬਚਨ ਕੀਤਾ- ਨਾਨੂੰ ਸਿੰਘ ਗਊ ਖਾਣ ਵਾਲੇ ਨੇ ਮੇਰੀ ਜ਼ਬਾਨ ਨੂੰ ਹਥ ਲਾਇਆ ਹੈ ਤੂੰ ਅੰਮ੍ਰਿਤ ਬਣਾ। ਨਾਨੂੰ ਸਿੰਘ ਨੇ ਅੰਮ੍ਰਿਤ ਤਿਆਰ ਕੀਤਾ। ਆਪ ਛਕਿਆ ਨਾਨੂੰ ਸਿੰਘ ਕੋ ਭੀ ਛਕਾਇਆ। ਕੁਝ ਰੁਪਯਾ ਪਿਆ ਸੀ। ਉਸਕਾ ਘਿਓ ਤੇਲ ਮੰਗਵਾਇਆ ਤੇ ਲਕੜੀਆਂ। ਅਗਲੇ ਦਿਨ ਲਕੜੀਆਂ ਚਿਣ ਕੇ ਘਿਓ ਉਤੇ ਪਾ ਦਿੱਤਾ। ਜੋ ਬਸਤਰ ਪਹਿਰਨੇ ਵਾਲੇ ਸੇ ਕੀਮਤਦਾਰ ਸੋ ਭੀ ਲਕੜੀਆਂ ਪੁਰ ਧਰੇ। ਏਕ ਚਾਦਰ ਕੀ ਪੂਣੀ ਵਟਕੇ ਤੇਲ ਘਿਓ ਮੇਂ ਭਿਉਂਕੇ ਅਗਨੀ ਲਗਾਈ। ਉਸ ਚਾਦਰ ਕੋ ਬਾਲ ਕੇ ਬੈਠਿਆਂ ਹੀ ਘੁਮਾਈ ਜਾਣਾ, ਫੇਰ ਉੱਤੇ ਆਵੇ ਤਾਂ ਕਹਿਣਾ ਫੂਕ ਦੇਹ ਨਾਨੂੰ ਸਿੰਘ ਫਲਾਨੇਂ ਦੇਸ ਨੂੰ, ਫੂਕ ਦੇਓ ਫਲਾਨੇ ਦੇਸ ਨੂੰ। ਕੋਈ ਰਹਿ ਨਾ ਜਾਵੇ। ਨਾਨੂੰ ਸਿੰਘ ਫੂਕ ਦਿਓ। ਦੇਸਾਂ ਦਾ ਨਾਮ ਲੈ ਲੈ ਕੇ ਬਚਨ ਕੀਤੇ ਤੇਜੀ ਮੈ ਹੋਇਕੇ, ਫੇਰ ਉਸ ਚਿਖਾ ਕੇ ਉਦਾਲੇ ਅਗਨੀ ਲਗਾਈ। ਅਗਨੀ ਦਗਣੇਂ ਲਗੀ। ਨਾਨੂੰ ਸਿੰਘ ਕੋ ਬਚਨ ਕੀਤਾ- ਸਾਡੀ ਸਿਖੀ ਦੇ ਦੇ ਐਥੇ ਹੀ। ਤੂੰ ਤਾਂ ਈਸਾ ਹੈਂ। ਅਗਨ ਕੀਆਂ ਲਾਟਾਂ ਜੋ ਨਿਕਲਦੀਆਂ ਸੀਆਂ ਤਿਨਾਂ ਮੈ ਚੇਹਰਾ ਕਰਕੇ ਹਮਨ ਕੀਤਾ। ਫਿਰ ਮੁਖੜੇ ਪਰ ਹੱਥ ਫੇਰ ਕੇ ਫਰੰਗੀਆਂ ਨੂੰ ਬੋਲੇ ਕੀਤੇ। ਉੱਚੀ ਉੱਚੀ ਬੋਲੇ ਸੁਣ ਕੇ ਫਰੰਗੀ ਆਇ ਕੇ ਬਾਹਾਂ ਨੂੰ ਹੱਥ ਲੌਣ ਲੱਗਾ। ਬੋਲਿਆ- ਕੀ ਹੋਇਆ ਰਾਜਾ ਸਾਹਿਬ? ਸ੍ਰੀ ਸਤਿਗੁਰੂ ਜੀ ਹੱਥ ਚਲਾਇਆ। ਫਰੰਗੀ ਕੇ ਮੂੰਹ ਪਰ ਲੱਗਾ ਚਪੇੜ ਵਾਂਗੂੰ। ਉਸ ਝੱਟ ਦਰਵਾਜਾ ਬੰਦ ਕਰ ਦੀਆ। ਫੇਰ ਨਹੀਂ ਅੰਦਰ ਬੜੇ। ਸਤਿਗੁਰੂ ਜੀ ਬਟੇ ਇਟਾਂ ਮਾਰਨੇ ਲਗੇ ਮਸਤਾਨੇ ਹੋਇਕੇ।

ਫੇਰ ਨਾਨੂੰ ਸਿੰਘ ਨਾਲ ਜੁਧ ਕਰਦੇ ਰਹਿੰਦੇ। ਤਿੰਨ ਮਹੀਨੇ ਸੁਤਾ ਨਹੀਂ ਡਰਦਾ ਨਾਨੂੰ ਸਿੰਘ। ਅਗਲੇ ਦਿਨ ਸੁਆਹ ਠੰਢੀ ਹੋਈ। ਤੇਲ ਲਾਇਕੇ ਪਿੰਡੇ ਉਤੇ ਮਲ ਲਈ। ਕਾਲਾ ਰੰਗ ਜੋਤ ਕਾ ਦਿਸੇ ਵਿਚੋਂ ਲਾਲ ਵਾਂਗੂੰ ਦਮਕਾਂ ਮਾਰਦਾ ਹੈ। ਉਸੀ ਦਿਨ ਸੇ ਸ਼ੇਰ ਵਾਗੂੰ ਗਜਣੇ ਲਗੇ ਹੈਂ। ਐਸਾ ਬੋਲੇ ਕਾ ਸਬਦ ਹੋਇਆ ਮਾਨੋ ਨਾਲ ਬੰਗਲਾ ਈ ਬੋਲਦਾ ਹੈ।

ਦੋ ਚਾਰ ਦਿਨ ਮੈਂ ਰਾਜੀ ਹੋਇ ਗਏ। ਜਿਸ ਦਿਨ ਥੀਂ ਬੀਮਾਰ ਸੇ ਰਾਜੀ ਹੋਏ ਮਸਤਾਨੇ ਸੁਭਾਉ ਮੇਂ ਹੋਇ ਭਿਆਨਕ ਰੂਪ ਧਾਰ ਲਿਆ। ਫੇਰ ਇਕ ਦਿਨ ਨਾਨੂੰ ਸਿੰਘ ਕੋ ਬਚਨ ਕੀਤਾ ਤੂੰ ਸਿੰਘ ਸਰੂਪ ਬਿਨਾ ਇਤਬਾਰ ਨਾ ਕਰੀਂ ਭਾਵੇਂ ਮੇਰਾ ਹੀ ਸਰੀਰ ਹੋਵੇ।

ਇਕ ਦਿਨ ਸਤਿਗੁਰੂ ਜੀ ਕਮਰਕੱਸਾ ਕਰਕੇ ਨਾਨੂੰ ਸਿੰਘ ਨੂੰ ਬਚਨ ਕੀਤਾ- ਦੇਹ ਹੁਕਮ ਜਾਈਏ। ਤੈਂ ਸਾਡੀ ਟਹਿਲ ਕਰੀ ਹੈ ਤਾਂ ਤੇਰਾ ਹੁਕਮ ਲੈਂਦੇ ਹੈਂ। ਨਾਨੂੰ ਸਿੰਘ ਦੇਖ ਕੇ ਰੋਣ ਲੱਗ ਪਿਆ। ਰੋਂਦੇ ਕੋ ਦੇਖ ਕੇ ਕਮਰਕੱਸਾ ਖੋਲ ਦੀਆ। ਪੰਦਰਾਂ ਦਿਨ ਸਾਖੀਆਂ ਸੁਣਦੇ

ਸੁਣਾਉਂਦੇ ਰਹੇ ਨਿਰਮੋਹ ਕੀਆਂ। ਫੇਰ ਬਚਨ ਕੀਤਾ ਹੱਥ ਜੋੜ ਕੇ ਦਿਓ ਹੁਕਮ- ਤੈਂ ਸਾਡੀ ਟਹਿਲ ਕੀਤੀ ਹੈ ਤਾਂ ਤੈਥੋਂ ਹੁਕਮ ਮੰਗਦੇ ਹਾਂ। ਜਾਂ ਤੀਏ ਫੇਰੀ ਕਿਹਾ ਤਾਂ ਨਾਨੂੰ ਸਿੰਘ ਨੇ ਅਰਜ਼ ਕੀਤੀ ਜੀ ਮੈਨੂੰ ਭੀ ਨਾਲ ਲੈ ਚੱਲੋ। ਅੰਤਰਜਾਮੀ ਗੁਰੂ ਜੀ ਬਚਨ ਕੀਤਾ ਜਿੱਥੇ ਅਸਾਂ ਜਾਣਾ ਹੈ ਓਥੇ ਮਨੁੱਖ ਕੀ ਗੰਮਤਾ ਨਹੀਂ ਹੈ। ਤੂੰ ਓਥੇ ਜਾਇ ਨਹੀਂ ਸਕਦਾ ਹੈਂ। ਨਾਨੂੰ ਸਿੰਘ ਨੇ ਕਿਹਾ- ਜਿਵੇਂ ਧੁਆਡੀ ਰਜਾਇ ਤਿਵੇਂ ਕਰੋ। ਬਚਨ ਕੀਤਾ ਸਾਨੂੰ ਅੱਗੇ ਤਾਂਈ ਬਿਦਾ ਕਰ ਆਵੋ। ਆਗੇ ਸਤਿਗੁਰੂ ਜੀ ਪਾਛੇ ਨਾਨੂੰ ਸਿੰਘ। ਜੰਦਰੇ ਲਗੇ ਲਗਾਇ ਹੀ ਰਹੇ ਦਰਵਾਜਾ ਲੰਘ ਗਏ। ਸਪਾਹੀ ਝਾਕਦਾ ਹੀ ਰਿਹਾ। ਬੋਲੇ ਨਹੀਂ, ਦੋਨੋਂ ਨਿਕਲ ਚਲੇ। ਜਾਂ ਮੀਲ ਭਰ ਗਏ ਤਾਂ ਅਗੇ ਇਕ ਬਾਗ ਦਿਸਨੇ ਲਗਾ। ਨਾਨੂੰ ਸਿੰਘ ਨੂੰ ਸੰਕਲਪ ਹੋਇਆ ਕਿ ਹੋਰ ਰੂਪ ਤਾਂ ਸਾਰੇ ਦੇਖੇ ਹੈਂ ਪਰ ਚਤ੍ਰਭੁਜ ਰੂਪ ਨਹੀਂ ਦੇਖਿਆ ਹੈ। ਤਾਂ ਅੰਤਰਜਾਮੀ ਗੁਰੂ ਜੀ ਚਤ੍ਰਭੁਜ ਰੂਪ ਹੋਏ। ਨਾਨੂੰ ਸਿੰਘ ਕੋ ਦਰਸ਼ਨ ਦੀਏ। ਦੀਨਾਂ ਨਾਥ ਜੀ ਬਚਨ ਕੀਤਾ ਕਿ ਤੇਰਾ ਸੰਕਲਪ ਕਰਕੇ ਚਤ੍ਰਭੁਜ ਰੂਪ ਧਾਰਿਆ ਹੈ। ਤੈਨੂੰ ਹੀ ਦਿਖਾਇਆ ਹੈ। ਫੇਰ ਨਾਨੂੰ ਸਿੰਘ ਨੂੰ ਬਚਨ ਕੀਤਾ ਕਿ ਤੂੰ ਏਥੇ ਹੀ ਖੜੋਇ ਜਾਉ। ਨਾਨੂੰ ਸਿੰਘ ਖੜਾ ਹੋਇ ਗਿਆ। ਪੁਛਨੇ ਕੋ ਕੋਈ ਬਾਤ ਨਾ ਫੁਰੀ। ਦੋ ਸੈ ਕਦਮ ਪਰ ਜਾਇਕੇ ਹੱਥ ਜੋੜ ਕੇ ਸ੍ਰੀ ਸਤਿਗੁਰੂ ਜੀ ਬੋਲਾ ਕੀਤਾ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ। ਨਾਨੂੰ ਸਿੰਘ ਨੇ ਭੀ ਫਤੇ ਬੁਲਾਈ ਹੱਥ ਜੋੜਕੇ ਧਰਤੀ ਪਰ ਮੱਥਾ ਟੇਕ ਕੇ। ਜਾਂ ਸੀਸ ਚੁੱਕ ਕੇ ਦੇਖੇ ਤਾਂ ਸ੍ਰੀ ਸਤਿਗੁਰੂ ਜੀ ਗੁਪਤ ਹੋਇ ਗਏ। ਖ਼ਵਰ ਨਹੀਂ ਕਿਧਰ ਨੂੰ ਗਏ ਹੈਂ। ਨਾਨੂੰ ਸਿੰਘ ਨੇ ਸੋਚ ਕੀਤੀ ਮੈਂ ਨਾ ਕੁਝ ਪੁਛ ਲਿਆ। ਸੰਸਾ ਹੀ ਕਰਦਾ ਮੁੜਿਆ ਪਿਛੇ ਨੂੰ। ਦਿਲ ਵਿੱਚ ਸੋਚਿਆ ਜੋ ਗਾਰਦ ਪੁਛੇਗੀ ਤਾਂ ਕੀ ਆਖਾਂਗਾ। ਕੈਹਣਗੇ ਕਿਧਰ ਗਿਆ ਸੈਂ ਤਾਂ ਕੀ ਦਸਾਂਗਾ। ਪਰ ਏਹ ਕਰਦਾ ਹਾਂ ਕਿ ਭੱਜ ਕੇ ਅੰਦਰ ਚਲ ਬੜਦਾ ਹਾਂ। ਜੇ ਪੁਛਨਗੇ ਕਹਿ ਦੇਵਾਂਗਾ ਕਿ ਮੈਂ ਕਿਧਰੇ ਨਹੀਂ ਗਿਆ। ਜਿਸ ਗੁਰੂ ਨੇ ਅਗੇ ਆਂਦੇ ਹੈਂ ਓਹੀ ਲਜਾਵਣਗੇ। ਦਵਾ ਦਵ ਨਾਨੂੰ ਸਿੰਘ ਅੰਦਰ ਜਾਇ ਵੜਿਆ। ਜੰਦਰੇ ਲਗੇ ਲਗਾਏ ਹੀ ਰਹੇ। ਬਿਰਾ ਬਿਰਾ ਤਕਦੇ ਰਹੇ।

ਨਾਨੂੰ ਸਿੰਘ ਉਦਾਸ ਜੇਹਾ ਹੋਇਕੇ ਬ੍ਰਿਛ ਹੇਠਾਂ ਬੈਠਾ ਸੋਚਾਂ ਕਰਦਾ ਹੈ ਕਿ ਸਤਿਗੁਰੂ ਜੀ ਬੜਾ ਭਾਰੀ ਸਾਂਗ ਕੀਤਾ ਹੈ। ਜਾਂ ਪਿਛਲਾ ਪੈਹਰ ਹੋਇਆ ਤਾਂ ਨਾਨੂੰ ਸਿੰਘ ਕੋ ਭੁੱਖ ਲਗੀ ਤਾਂ ਪ੍ਰਸ਼ਾਦ ਕਰਨੇ ਕਾ ਸੰਕਲਪ ਹੋਇਆ। ਜਾਂ ਜਾਇਕੇ ਅੰਦਰ ਦੇਖੇ ਤਾਂ ਸਤਿਗੁਰੂ ਜੀ ਲੰਮੇ ਪਏ ਹੈਂ। ਉੱਤੋਂ ਦੀ ਚਾਦਰ ਲਈ ਹੋਈ ਹੈ। ਜਾਂ ਨਾਨੂੰ ਸਿੰਘ ਕੀ ਬਿੜਕ ਹੋਈ ਤਾਂ ਮੂੰਹ ਨੰਗਾ ਕਰਕੇ ਬਚਨ ਕੀਤਾ ਕਿ ਤੇਰਾ ਲਹੂ ਪੀਕੇ ਛੱਡਾਂਗਾ। ਨਾਨੂੰ ਸਿੰਘ ਬੋਲਾ ਸੁਣਕੇ ਹੈਰਾਨ ਪਰੇਸ਼ਾਨ ਹੋਇਆ ਕਿ ਕੀ ਬਚਨ ਕੀਤਾ ਹੈ। ਸਤਿਗੁਰੂ ਜੀ ਅਗੇ ਤਾਂ ਪ੍ਰਾਣਾਂ ਤੋਂ ਪਿਆਰਾ ਜਾਣਦੇ ਸੀ। ਅੱਜ ਮੇਰੇ ਉੱਤੇ ਕੀ ਖਫਕੀ ਹੈਂ। ਨਾਨੂੰ ਸਿੰਘ ਨੇ ਇਸ਼ਨਾਨ ਕਰਕੇ ਪ੍ਰਸ਼ਾਦ ਬਣਾਇਆ। ਸਤਿਗੁਰੂ ਜੀ ਕੋ ਭੀ ਅਰਜ਼ ਕੀਤੀ ਕਿ ਜੀ ਪ੍ਰਸਾਦ ਛਕੋ। ਉਠਕੇ ਨਾਨੂੰ ਸਿੰਘ ਕੋ ਕੁੱਟਣ ਲੱਗ ਪਏ। ਨਾ ਛਕਿਆ ਨਾ ਛਕਣ ਦਿੱਤਾ। ਫ਼ਰੰਗੀ ਆਵੇ ਤਾਂ ਪੁਛੇ ਰਾਜਾ ਰਾਮ ਸਿੰਘ ਪਗਲੇ ਹੋਇ ਗਏ ਹੈਂ, ਕਿਆ ਹੂਆ ਹੈ? ਨਾਨੂੰ ਸਿੰਘ ਨੇ ਕੈਹਣਾਂ ਮਸਤਾਨੇ ਹੋਇ ਗਏ ਹੈਂ। ਪਗਲੇ ਨਹੀਂ ਹੈਂ। ਨਾਮ ਦੇ ਰੰਗ ਵਿਚ ਅਮਲ ਹੋਇਆ ਹੈ। ਫ਼ਰੰਗੀ ਜੇ ਕੋਈ ਸਾਮ੍ਹਣੇ

ਆਵੇ ਸਤਿਗੁਰੂ ਜੀ ਕੇ ਜੋ ਹੱਥ ਵਿਚ ਆਵੇ, ਵੱਟਾ ਜਾਂ ਢੀਮ ਜਾਂ ਲਕੜੀ ਇੱਟ, ਸੋ ਮਾਰਨ। ਫਰੰਗੀਆਂ ਥੀਂ ਲੈ ਕੇ ਸਭ ਭੈ ਕਰਨੇ ਲਗੇ। ਡਰਦਾ ਕੋਈ ਸਾਮ੍ਹਣੇ ਨਹੀਂ ਜਾਇ ਸਕਦਾ।

ਰਸਤਾਂ ਆਇ ਜਾਂਦੀਆਂ ਸੀ। ਜੇਹੜਾ ਘਿਓ ਹੁੰਦਾ ਸੀ ਓਸ ਕੋ ਕਪੜਿਆਂ ਕੀਆਂ ਬਤੀਆਂ ਬਣਾਇ ਲੈਣੀਆਂ। ਭਿਉਂ ਕੇ ਅਗਨੀ ਮੇਂ ਜਲਾਇ ਦੇਣੀਆਂ। ਰਸਤ ਬੰਗਲੇ ਮੇਂ ਖਿਡਾਇ ਦੇਣੀਂ। ਭਰੀ ਗਾਗਰ ਲੈ ਕੇ ਰੱਖਣੀ ਇਸ਼ਨਾਨ ਕੇ ਵਾਸਤੇ, ਸਤਿਗੁਰੂ ਜੀ ਓਹ ਭੀ ਬੰਗਲੇ ਮੇਂ ਡੋਲ੍ਹ ਦੇਣੀ। ਮੂੰਗੀ ਜਮ ਪਈ, ਜਿਸ ਬੰਗਲੇ ਮੈਂ ਤੇ ਖੁਸ਼ਬੋਈ ਔਂਦੀ ਸੀ ਸੋ ਓਸ ਬੰਗਲੇ ਮੈਂ ਸੇ ਮੁਸ਼ਕ ਮਾਰਨੇਂ ਲਗਾ। ਫੇਰ ਜਿਉਂ ਲਿਆ ਹੈ ਸਲੋਤਰ ਜਿਤਨਾਂ ਕੰਚ ਸੀ ਭੰਨ ਕੇ ਢੇਰ ਲਗਾਇ ਦੀਆ। ਬਹੁਤ ਕੀਮਤਦਾਰ ਸ਼ੀਸ਼ੇ ਝਾੜ ਫਨੂਸ ਬਲੌਰ ਦੇ ਫੁੱਲ ਸਭ ਭੰਨ ਦੀਏ। ਜੋ ਬਟੇ ਤੋਲਣ ਵਾਲੇ ਸੀ ਓਨਾਂ ਸੇ ਜੋ ਬਰਤਨ ਸੀ ਸੋ ਸਭ ਭੰਨ ਦੀਏ। ਰੁਪਯਾਂ ਕੇ ਚਾਰ ਚਾਰ ਟੁਕੜੇ ਕੀਤੇ। ਤੇ ਬਚਨ ਕੀਤਾ ਕਿ ਏਹ ਬਿਲਿਆਂ ਦਾ ਸੰਨ੍ਹ ਬਢਿਆ ਹੈ। ਏਕ ਛਾਪ ਸੋਨੇ ਕੀ ਸਤਿਗੁਰੂ ਜੀ ਕੇ ਹਾਥ ਮੇਂ ਸੀ। ਦੂਈ ਇਕ ਸਿੰਘ ਦੇ ਆਇਆ ਸੀ। ਇਕ ਛਾਪ ਤਾਂ ਖ਼ੁਦਾ ਬਖਸ਼ ਮਾਲੀ ਨੂੰ ਦੇ ਦਿੱਤੀ ਤੇ ਦੂਈ ਛਾਪ ਅਛੀ ਨਿਕੀ ਕਰਕੇ ਫੈਂਕ ਦਿੱਤੀ।

ਫਰੰਗੀਆਂ ਨੇ ਸਮਝਿਆ ਕਿ ਹੋਰ ਦੋ ਆਦਮੀ ਕੋਲ ਕਰੀਏ। ਜੇ ਕਰ ਹਟ ਜਾਵਣ। ਦੋ ਬ੍ਰਾਹਮਣ ਕੈਦੀ ਥੇ ਉਸੀ ਮੁਲਖ ਕੇ। ਜਾਂ ਅੰਦਰ ਦਰਵਾਜੇ ਕੇ ਵੜੇ ਤਾਂ ਸ੍ਰੀ ਸਤਿਗੁਰੂ ਜੀ ਲਲਕਾਰਾ ਦਿੱਤਾ ਆਓ ਤਾਂ ਕਿੱਧਰ ਔਂਦੇ ਹੋ? ਓਹ ਬ੍ਰਾਹਮਣ ਕੈਹਣੇਂ ਲਗੇ ਡਰਦੇ ਮਾਰੇ ਕਿ ਸਾਨੂੰ ਫਾਂਸੀ ਮਨਜ਼ੂਰ ਏ, ਏਥੇ ਨਹੀਂ ਰੈਹਣਾ। ਏ ਤੇ ਕਿਧਰੇ ਮਾਰ ਹੀ ਦੇਵੇਗਾ।

ਸ੍ਰੀ ਸਤਿਗੁਰੂ ਜੀ ਕੇ ਸਰੂਪ ਕੋ ਦੇਖ ਕੇ ਭੈ ਹੁੰਦਾ। ਰਾਤ ਦਿਨ ਠਕ ਠਕ ਕਰੀ ਜਾਣਾ। ਜੇਹੜੀ ਚੀਜ਼ ਹਥ ਮੇਂ ਆਵੇ ਪਾੜਕੇ ਫੂਕ ਦੇਣੀ। ਜੋ ਸਾਹਮਣੇ ਝਾਕੇ ਜੋ ਹਾਥ ਮੇਂ ਆਵੇ ਓਹੀ ਚਲਾਵਣਾ। ਡਰਦਾ ਮਾਰਿਆ ਸਾਮਣੇ ਕੋਈ ਨਾ ਸੀ ਖੜੋਂਦਾ। 'ਬੇ ਮੁਹਤਾਜ ਬਾਪਾ'। ਸੋ ਹੁਣ ਬੇਮੁਹਤਾਜ ਹੋਏ ਹੈਂ। ਆਪ ਕਿਸੀ ਵਲ ਨਾ ਸੀ ਝਾਕਦੇ। ਅਗੇ ਤਾਂ ਔਂਦੇ ਬੁਲੌਂਦੇ ਥੇ ਓਸ ਦਿਨ ਥੀਂ ਔਣਾ ਜਾਣਾ ਬੰਦ ਕੀਤਾ। ਡਰਦਾ ਕੋਈ ਨਾ ਸੀ ਔਂਦਾ। ਪੇਸ਼ ਕਿਸੇ ਦੀ ਕੁਝ ਨਹੀਂ ਜਾਂਦੀ ਹੈ। ਨਾਨੂੰ ਸਿੰਘ ਦੇ ਮੁਕੀ ਹੂਰਾ ਮਾਰਨਾ ਸ਼ੁਰੂ ਕੀਤਾ। ਬਚਨ ਕੀਤਾ ਹੋਇਆ ਸੀ ਕਿ ਪੈਹਲੇ ਨਾਨੂੰ ਸਿੰਘ ਕੋ ਭੇਜਾਂਗੇ। ਜੋ ਪੰਜਾਬ ਭੇਜਣੇ ਕਾ ਸਾਂਗ ਰਚਿਆ ਹੈ।

ਤਾਰ ਘਰ ਮੇਂ ਏਕ ਬਾਬੂ ਰੈਂਹਦਾ ਸੀ। ਜੋ ਸਤਿਗੁਰੂ ਜੀ ਕੀ ਖਬਰ ਔਣੀਂ ਜਾਣੀ ਸਭ ਓਹਦੇ ਕੋਲ ਔਂਦੀ ਸੀ। ਓਹ ਭੀ ਏਕ ਦਿਨ ਦਰਸ਼ਨ ਨੂੰ ਗਿਆ। ਓਸ ਨੇ ਅਰਜ਼ ਕੀਤੀ ਜੀ ਮੈਨੂੰ ਭੀ ਨਾਮ ਮਿਲੇ। ਜਿਸ ਨਾਲ ਮੇਰਾ ਭਲਾ ਹੋ ਜਾਵੇ। ਓਸ ਨੂੰ ਕੁਝ ਨਹੀਂ ਕਿਹਾ ਭਜਨ ਦੇ ਕੇ ਨਿਹਾਲ ਕੀਆ।

ਰਾਤ ਦਿਨੇ ਕਰੋਪੀ ਕਾ ਹੀ ਬੋਲਾ ਕਰਨਾ- ਸੌਂਦੇ ਨਾ ਸੀ। ਦਸ ਦਿਨ ਤਾਂ ਆਪ ਨੇ ਕੁਛ ਨਹੀਂ ਛਕਿਆ। ਦਸਮੇਂ ਦਿਨੀਂ ਸਤਿਗੁਰੂ ਜੀ ਬਚਨ ਕੀਤਾ ਨਾਨੂੰ ਸਿੰਘ ਤੂੰ ਤਾਂ ਕੁਛ ਛਕ ਲਿਆ ਕਰ ਮੈਨੂੰ ਤਾਂ ਕੁਝ ਲੋੜ ਨਹੀਂ ਹੈ। ਨਾਨੂੰ ਸਿੰਘ ਤਾਂ ਛਕਣ ਲਗ ਪਿਆ। ਸ੍ਰੀ ਸਤਿਗੁਰੂ ਜੀ ਕੋ ਬੀਸ ਦਿਨ ਗੁਜ਼ਰ ਗਏ ਨਾ ਪ੍ਰਸਾਦ ਨਾ ਜਲ ਨਾ ਦੁਧ, ਕੁਛ ਨਹੀਂ ਛਕਿਆ ਬਹੁਤ ਮਸਤਾਨੇ ਹੋਇ ਗਏ। ਨਾਨੂੰ ਸਿੰਘ ਨੂੰ ਬਚਨ ਕੀਤਾ ਕਿ ਤੂੰ ਮੇਰੇ ਨਾਲ ਘੁਲ। ਨਾਨੂੰ ਸਿੰਘ ਨੇ ਕਿਹਾ ਜੀ ਮੇਰਾ ਧੁਆਡੇ ਨਾਲ ਘੁਲਣਾ ਬਣਦਾ ਨਹੀਂ ਹੈ। ਮੇਰੀ ਸ਼ਰਧਾ ਸੀ ਸੋ ਕੁਝ

ਰਹਿਣ ਦਿਓ। ਲੱਤ ਮੁੱਕੀ ਮਾਰਨੀ ਤੇ ਬਚਨ ਕਰਨਾ ਕਿ ਤੇਰੀ ਮਿਝ ਕੱਢਕੇ ਛੱਡਾਂਗਾ, ਛਡਦਾ ਨਹੀਂ ਹਾਂ ਤੈਨੂੰ। ਕਈ ਰਾਤਾਂ ਦਾ ਉਨੀਂਦ੍ਰਾ ਕਰਕੇ ਨਾਨੂੰ ਸਿੰਘ ਸੋਇ ਗਿਆ। ਸ੍ਰੀ ਸਤਿਗੁਰੂ ਜੀ ਕੜੇ ਵਾਲੀ ਬਾਂਹ ਲਤ ਕੇ ਹੇਠਾਂ ਦੇ ਲਈ, ਦੂਈ ਬਾਂਹ ਗਲ ਮੇਂ ਦੇ ਲਈ ਤੇ ਦੋਹਾਂ ਹਥਾਂ ਨਾਲ ਫੜਕੇ ਗਲੇ ਤੋਂ ਘੁਟਣ ਲਗੇ। ਜਾਂ ਗਲ ਘੁਟਿਆ ਤਾਂ ਜ਼ੋਰ ਸੇ ਉਠਿਆ ਨਾਨੂੰ ਸਿੰਘ। ਉਠ ਕੇ ਦੂਰ ਜਾਇ ਖੜਾ ਹੋਇਆ ਡਰਦਾ ਜਿੰਦ ਬਚਾਇਕੈ।

ਏਹ ਗਲ ਸਾਰਿਆਂ ਸੁਣੀ ਕਿ ਨਾਨੂੰ ਸਿੰਘ ਰਾਤੀਂ ਮਾਰ ਹੀ ਦੀਆ ਥਾ। ਨਾਲੇ ਹਾਥੋਂ ਸੇ ਨੁਕਸਾਨ ਕਰਦੇ ਹੈਂ। ਨਾਲੇ ਨਾਨੂੰ ਸਿੰਘ ਕੋ ਮਾਰ ਦੇਣਗੇ ਜੇ ਹੱਥ ਖੁਲੇ ਰਹੇ। ਤਾਂ ਸਭਨਾ ਫਿਰੰਗੀਆਂ ਨੇ ਸਲਾਹ ਕਰ ਲਈ ਕਿ ਹੱਥਕੜੀ ਲਗਾਇ ਦੇਵੋ। ਤਾਂ ਹੱਥਕੜੀ ਲਗਾਇ ਦਿੱਤੀ। ਬੀਸ ਵੇਰੀ ਖੁਲਵਾਈ ਰਾਤੋ ਰਾਤ। ਜਲ ਮੰਗਣਾਂ ਹਥਕੜੀ ਖੋਲ੍ਹਣੀ ਕੋਈ ਘੁਟ ਭਰਨਾ ਬਾਕੀ ਡੋਲ ਦੇਣਾ। ਫੇਰ ਹਥਕੜੀ ਮਾਰਨੀ। ਫੇਰ ਜਲ ਮੰਗਣਾ ਫੇਰ ਖੋਲ੍ਹਣੀ ਮਾਰਨੀ। ਸਾਰੀ ਰਾਤ ਹਥਕੜੀ ਖੋਲ੍ਹਦੇ ਮਾਰਦੇ ਰਹੇ। ਥਕੱਤ ਹੋ ਗਏ। ਸਾਰੀ ਰਾਤ ਗਾਰਦ ਕੋ ਬੇਅਰਾਮੀਂ ਹੋਈ। ਅਗਲੇ ਦਿਨ ਸਾਰਜੈਂਟ ਨੇ ਨਾਨੂੰ ਸਿੰਘ ਕੋ ਕਹਾ ਕਿ ਹਥਕੜੀ ਅਸਾਂ ਤਾਂ ਮਾਰੀ ਹੈ ਕਿ ਤੈਨੂੰ ਨਾ ਮਾਰ ਦੇਵਣ। ਨਾਨੂੰ ਸਿੰਘ ਨੇ ਕਿਹਾ ਕਿ ਭਾਮੇਂ ਮਾਰ ਹੀ ਦੇਵਣ ਪਰ ਮੈਂ ਨਹੀਂ ਕੈਂਹਦਾ ਕਿ ਹਥਕੜੀ ਮਾਰੋ। ਫੇਰ ਨਾ ਲਾਈ ਹਥਕੜੀ।

ਏਕ ਦਿਨ ਫਰੰਗੀ ਨੇ ਪੁਛਿਆ ਨਾਨੂੰ ਸਿੰਘ ਅੱਗ ਕਿਉਂ ਬਾਲਦੇ ਹੈਂ। ਨਾਨੂੰ ਸਿੰਘ ਨੇ ਕਿਹਾ ਕਿ ਪਾਲਾ ਲਗਦਾ ਹੈ। ਫਰੰਗੀ ਨੇ ਵਲੈਤੀ ਕੰਬਲ ਮੰਗਵਾਇ ਦਿੱਤਾ। ਓਸ ਮੇਂ ਰੋਮ ਥੇ, ਸਾਰਾ ਦਿਨ ਖਿਚੀ ਜਾਣੇ। ਕੰਬਲ ਛਿੱਦੀ ਕਰ ਦਿੱਤੀ। ਸਾਰਾ ਦਿਨ ਸੱਜਾ ਹੱਥ ਨਾ ਸੀ ਠੈਹਰਦਾ ਹਿਲਾਈ ਜਾਣਾ। ਸੱਜਾ ਹੱਥ ਸਜੀ ਬਾਂਹ ਭਾਰੀ ਭਾਰੀ ਹੋਇ ਗਈ ਸੀ। ਖੱਬੀ ਹੌਲੀ ਤੇ ਸੱਜੀ ਭਾਰੀ ਦਿਸਦੀ।

ਏਕ ਦਿਨ ਸਰਪ ਨਿਕਲਿਆ। ਨਾਨੂੰ ਸਿੰਘ ਨੇ ਛਛਕਾਰਿਆ ਕਿ ਚਲਾ ਜਾਵੇ। ਸਰਪ ਸਤਿਗੁਰੂ ਜੀ ਕੇ ਅਗੇ ਜਾਇ ਰਹਿਆ। ਸਤਿਗੁਰੂ ਜੀ ਧੌਣੋਂ ਫੜ ਲਿਆ ਤੇ ਧਰਤੀ ਨਾਲ ਘਸਾਇਆ। ਏਕ ਡੰਗ ਭੀ ਮਾਰਿਆ ਸਰਪ ਨੇ। ਵਿਹੁ ਨਹੀਂ ਚੜੀ। ਫੇਰ ਤਲੀ ਹੇਠਾਂ ਦੇ ਕੇ ਧਰਤੀ ਨਾਲ ਮਲ ਦੀਆ। ਹਡੀਆਂ ਵਿਚੋਂ ਮਲ ਦਿਤੀਆਂ। ਹੱਥਾਂ ਨੂੰ ਭੀ ਲਗੀਆਂ। ਪਰ ਹਛਾ ਨਿੱਕਾ ਕਰਕੇ ਬਾਹਰ ਮਾਰਿਆ, ਵਿਹੁ ਨਹੀਂ ਚੜੀ।

ਇਕ ਦਿਨ ਬੂਹੇ ਨੂੰ ਕੁੰਡਾ ਲਾ ਕੇ ਅਗਨੀ ਲਗਾਇ ਦਿੱਤੀ। ਨਾਨੂੰ ਸਿੰਘ ਨੇ ਸਮਝਿਆ ਕਿ ਜੇ ਨਾ ਬੁਝੀ ਅਗਨੀ ਬੰਗਲੇ ਕੋ ਲਗ ਪਈ ਤਾਂ ਦੋਵੇਂ ਹੀ ਬਿਚ ਦਘਦ ਹੋਇ ਜਾਮਾਂਗੇ। ਧੱਕਾ ਦੇਣੇ ਸੇ ਤਖਤੇ ਖੁਲ ਗਏ। ਬਾਂਸ ਜੋ ਬਲਦੇ ਸੇ ਸੋ ਫੜਕੇ ਚੋ ਮਾਰਨੇ ਲਗੇ। ਕਈ ਚੋ ਮਾਰੇ। ਨਾਨੂੰ ਸਿੰਘ ਨੇ ਜਾਇ ਕੇ ਜਫਾ ਭਰਕੇ ਹੇਠਾਂ ਲੈ ਆਂਦੇ। ਜਾਇਕੇ ਅਗਨੀ ਬੁਝਾਈ। ਫੇਰ ਏਕ ਦਿਨ ਰਾਤ ਕੋ ਬਾਸਾਂ ਕੋ ਅਗਨੀ ਲਗਾਇ ਦਿੱਤੀ। ਆਪ ਸਮਾਧੀ ਲਗਾਇਕੇ ਬੈਠੇ- ਹੋਇ ਗਏ ਅੰਤਰ ਧਿਆਨ। ਦੋ ਬਾਂਸ ਜੁੜੇ ਹੋਏ ਥੇ। ਜੋ ਜਿਉਂ ਵਟ ਖੁਲਿਆ ਹੈ ਬਾਂਸ ਸਤਿਗੁਰੂ ਜੀ ਕੀ ਛਾਤੀ ਨਾਲ ਆਇ ਲਗਾ। ਮਾਸ ਜਲ ਗਿਆ। ਅਰ ਸਤਿਗੁਰੂ ਜੀ ਕੋ ਕੁਝ ਖਵਰ ਨਹੀਂ ਹੈ। ਬਦੇਹ ਰੂਪ ਧਾਰਿਆ ਹੋਇਆ ਹੈ। ਨਾਨੂੰ ਸਿੰਘ ਨੇ ਦੇਖਕੇ ਹਟਾਇਆ ਬਾਂਸ।

ਅਗਲੇ ਦਿਨ ਫਰੰਗੀ ਆਇਆ। ਕੈਹਣੇ ਲਗਾ ਵੈਲ ਨਾਨੂੰ ਸਿੰਘ ਰਾਜਾ ਰਾਮ ਸਿੰਘ ਮਕਰੇ ਹੈਂ ਕਿ ਪਗਲੇ ਹੈਂ। ਨਾਨੂੰ ਸਿੰਘ ਨੇ ਕਹਾ ਕਿ ਜੇ ਕਰ ਮਕਰੇ ਹੋਣ ਤਾਂ ਛਾਤੀ ਕਿਓਂ ਸਾੜ ਲੈਂਦੇ ਤੇ ਸਰਪ ਕੋ ਨਾ ਫੜਦੇ ਨਾ ਮਾਰਦੇ। ਯੇ ਮਕਰੇ ਨਹੀਂ ਹੈਂ।

ਗੁਰੂ ਸਾਹਿਬ ਕੇ ਰੰਗ ਵਿੱਚ ਮਸਤ ਹੋਏ ਹੋਏ ਹੈਂ। ਬੀਸ ਦਿਨ ਬੀਤੇ ਮਸਤਾਨੇ ਹੋਇਆਂ ਨੂੰ ਅੰਨ ਪਾਣੀ ਕੁਝ ਨਹੀਂ ਛਕਿਆ। ਓਸ ਦਿਨ ਚੜਦੇ ਨਾਲ ਪ੍ਰੇਟ ਮੇ ਸਭ ਫਰੰਗੀ ਜਮਾਂ ਹੋਏ। ਸਤਿਗੁਰੂ ਜੀ ਤਖਤ ਪੋਸ਼ ਕਾ ਪਾਵਾ ਫੜ ਕੇ ਨਾਨੂੰ ਸਿੰਘ ਦੇ ਸਿਰ ਨੂੰ ਉਲਾਰਿਆ ਮਾਰਨੇ ਕੋ। ਨਾਨੂੰ ਸਿੰਘ ਨੇ ਕੁਰਸੀ ਚੁਕ ਕੇ ਅੱਗੇ ਡਾਹੀ ਢਾਲ ਵਾਂਗੂੰ। ਕੁਰਸੀ ਚੂਰ ਹੋਇ ਗਈ। ਪਾਵਾ ਖੋਹ ਕੇ ਨਾਨੂੰ ਸਿੰਘ ਨੇ ਬਾਹਰ ਮਾਰਿਆ। ਹੱਥੋ ਹੱਥੀ ਹੋਏ ਜਫੋ ਜਫੀ। ਧਰਤੀ ਪਰ ਹੇਠ ਉਤੇ ਹੋਏ। ਹੂਰਾ ਮੁਕੀ ਭੀ ਮਾਰੀ ਇਕ ਦੂਸਰੇ ਨੂੰ।

ਜਦ ਸਤਿਗੁਰੂ ਜੀ ਹਟ ਗਏ ਤਾਂ ਨਾਨੂੰ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਜੀ ਮੈਥੋਂ ਬਿਅਦਬੀ ਹੋਈ ਹੈ। ਮੇਰੀ ਸ਼ਰਧਾ ਹੈ ਧੁਆਡੀ ਮੂਰਤੀ ਉੱਤੇ, ਸੋ ਨਾ ਤੋੜੋ। ਬਚਨ ਹੋਇਆ ਅਸਾਂ ਜੁੱਧ ਕਰਾਵਣਾ ਹੈ ਆਪਣੇ ਨਾਲ। ਜੇ ਤੂੰ ਜੁੱਧ ਨਾ ਕਰੇਂ ਤਾਂ ਤੈਨੂੰ ਗੁਰਾਂ ਦੀ ਸੁਗੰਧ ਹੈ। ਸੁਗੰਧ ਦੇਣੇ ਸੇ ਨਾਨੂੰ ਸਿੰਘ ਕੋ ਭੀ ਬਡਾ ਕ੍ਰੋਧ ਹੋਇਆ। ਨਾਨੂੰ ਸਿੰਘ ਨੇ ਦਿਲ ਵਿੱਚ ਜਾਣਿਆ ਕਿ ਇਹ ਸਤਿਗੁਰੂ ਨਹੀਂ ਹੈ। ਸਤਿਗੁਰੂ ਜੀ ਨੂੰ ਤਾਂ ਹੱਥੀਂ ਬਿਦਾ ਕਰ ਆਇਆ ਹਾਂ। ਦੇਹ ਤਾਂ ਕਿਸੇ ਹੋਰ ਨੇ ਆਇ ਵਸਾ ਦਿੱਤੀ ਹੈ। ਹੁਣ ਮੇਰੇ ਕੋ ਮਾਰਨ ਔਂਦਾ ਹੈ। ਨਾਲੇ ਗੁਰਾਂ ਕੀਆਂ ਸੁਗੰਧਾਂ ਦਿੰਦਾ ਹੈ। ਜੇ ਸਤਿਗੁਰੂ ਜੀ ਓਹ ਜੋਤੀ ਸਰੂਪ ਹੁੰਦੇ ਤਾਂ ਮਾਰਦੇ ਕਿਓਂ। ਦੇਉਤਾ ਸੁਭਾਉ ਮੇਂ ਰਹਿੰਦੇ। ਹੁਣ ਖਵਰੇ ਕਿਨ ਆਇ ਵਾਸਾ ਕੀਤਾ ਹੈ। ਓਸੇ ਦਿਨ ਤੇ ਮਾਰ ਕੁਟ ਸ਼ੁਰੂ ਕੀਤੀ ਹੈ। ਕੋਈ ਦੈਂਤ ਸੁਭਾਉ ਵਾਲਾ ਦੇਹ ਮੈਂ ਆਇ ਬੜਿਆ ਹੈ ਤੇ ਜੋਤੀ ਸਰੂਪ ਗੁਪਤ ਹੋਇ ਗਏ ਹੈਂ। ਸਭ ਕੁਝ ਸਾੜ ਫੂਕ ਦਿੱਤਾ ਹੈ। ਕਛਹਿਰੇ ਭੀ ਫੂਕ ਸੁਟੇ ਹੈਂ, ਮੇਰੇ ਭੀ ਤੇ ਆਪਣੇ ਭੀ। ਹੁਣ ਮਾਰਨ ਪੈਂਦੇ ਹੈਂ। ਅਗੇ ਤਾਂ ਕੁਝ ਨਾ ਸੈ ਕੈਂਹਦੇ। ਦੇਹ ਤਾਂ ਓਹੀ ਹੈ ਪਰ ਵਿਚ ਖਵਰੇ ਕਿਸ ਨੇ ਵਾਸਾ ਕੀਤਾ ਹੈ।

ਨਾਨੂੰ ਸਿੰਘ ਕੋ ਮਾਰਨ ਜਾਇ ਪੈਣਾ। ਨਾਨੂੰ ਸਿੰਘ ਨੇ ਭੀ ਮਾਰਨ ਲਗ ਪੈਣਾ। ਹੇਠਾਂ ਉਤੇ ਭੀ ਹੋਵਣਾ। ਪਰ ਅਗੇ ਜਾਇਕੇ ਕੋਈ ਨਾ ਸੀ ਛੁਡਾਇ ਸਕਦਾ। ਦੋਹਾਂ ਕੀ ਮੁਕੀ ਵਦਾਨ ਮਾਂਗੂ ਪੈਣੀ। ਜੁਧ ਕਰਕੇ ਆਪੇ ਹੀ ਹਟ ਜਾਣਾ। ਜੋ ਪਾਵਾ ਮਾਰਿਆ ਸੀ ਤਾਂ ਸਾਰੇ ਫਰੰਗੀਆਂ ਨੇ ਦੇਖਿਆ ਸੀ। ਅਗਲੇ ਦਿਨ ਫਰੰਗੀ ਨੇ ਪੂਛਾ ਕਿ ਰਾਜਾ ਰਾਮ ਸਿੰਘ ਪਗਲੇ ਹੋ ਗਏ ਹੈਂ? ਓਸ ਵਖਤ ਤਾਂ ਤੈਨੂੰ ਮਾਰ ਹੀ ਦੀਆ ਸੀ। ਨਾਨੂੰ ਸਿੰਘ ਨੇ ਕਿਹਾ ਕਿ ਨਾਮ ਦੀ ਮਸਤੀ ਮੇਂ ਮਸਤ ਹੋਏ ਹੈਂ।

ਇਕ ਦਿਨ ਤਾਕੀ ਕਾ ਫਟ ਸਤਿਗੁਰੂ ਜੀ ਕੇ ਹਥ ਆਇਆ। ਓਸ ਨੂੰ ਪਾੜ ਕੇ ਬਾਰਾਂ ਖੜਪਾੜੀਆਂ ਕੀਤੀਆਂ। ਛੇ ਤਾਂ ਬਗਲ ਮੇਂ ਦੇ ਲਈਆਂ ਛੇ ਇਕ ਹਥ ਮੇਂ ਫੜ ਲਈਆਂ। ਨਾਨੂੰ ਸਿੰਘ ਕੋ ਮਾਰਨੇ ਲਗੇ। ਨਾਨੂੰ ਸਿੰਘ ਨੇ ਉਠ ਕੇ ਝਟ ਦੇ ਕੇ ਹਥਾਂ ਵਾਲੀਆਂ ਨੂੰ ਫੜ ਲਿਆ ਤੇ ਬਗਲ ਵਾਲੀਆਂ ਸਤਿਗੁਰੂ ਜੀ ਫੜ ਲਈਆਂ ਤੇ ਤਲਵਾਰ ਵਾਂਗੂੰ ਵਾਹੋ ਦਾਹੀ ਮਾਰਨ- ਦੋਹਾਂ ਦੀ ਦੇਹ ਬਿਚੋਂ ਲਹੂ ਜਾਣ ਲੱਗਾ। ਜਿੱਥੇ ਲਗੇ ਨਾਲ ਹੀ ਲਹੂ ਨਿਕਲੇ। ਖੜਪਾੜਾਂ ਸਭ ਟੁਟ ਗਈਆਂ। ਫੇਰ ਹੂਰਾ ਮੁਕੀ ਲਗੀ ਪੈਣ ਵਾਰੋ ਵਾਰੀ। ਹੇਠਾਂ ਉਤੇ ਭੀ

ਹੋਏ ਦੋਨੋ। ਆਪੇ ਹੀ ਬੰਦ ਹੋ ਗਏ।

ਫੇਰ ਏਕ ਦਿਨ ਸੋਟੀ ਲੈ ਕੇ ਨਾਨੂੰ ਸਿੰਘ ਨੂੰ ਮਾਰੀ ਜਾਣ। ਨਾਨੂੰ ਸਿੰਘ ਨੇ ਹੱਥ ਤਾਂ ਅਗੇ ਕੀਤੇ ਆਪ ਪਿਛਾਹਾਂ ਹਟਦਾ ਜਾਵੇ। ਜਾਂ ਮਾਰਨੋ ਨਾ ਹਟੇ ਤਾਂ ਨਾਨੂੰ ਸਿੰਘ ਨੇ ਸੋਟੀ ਖੋਹ ਲਈ। ਨਾਨੂੰ ਸਿੰਘ ਨੇ ਭੀ ਮਾਰੀ ਸੋਟੀ। ਸਤਿਗੁਰੂ ਜੀ ਕੀ ਚੀਚੀ ਉਂਗਲ ਉਤੇ ਲਗੀ। ਉਂਗਲੀ ਟੁੱਟ ਗਈ। ਰੋਜ ਹੀ ਜੁਧ ਰਹੇ। ਨਾਨੂੰ ਸਿੰਘ ਕੇ ਨੌਂਹ ਫਿਸ ਗਏ ਸੋਟੀਆਂ ਲਗਣੇ ਸੇ।

ਏਕ ਦਿਨ ਨੰਦਾ ਬ੍ਰਹਿਮਣ ਛਡੌਣ ਗਿਆ ਸਤਿਗੁਰੂ ਜੀ ਉਸ ਕੋ ਭੀ ਦੋ ਮਾਰੀਆਂ। ਫੇਰ ਨਹੀਂ ਨੇੜੇ ਢੁਕਿਆ। ਆਪਸ ਮੇਂ ਕਿਮੇ ਲੜਨ ਦੋਮੇਂ- ਦੂਰੋਂ ਹੀ ਦੋਹਾਂ ਕਾ ਜੁਧ ਦੇਖੀ ਜਾਣਾ। ਏਹ ਤੌਫੀਕ ਕਿਸੇ ਵਿੱਚ ਨਾ ਸੀ ਕਿ ਜਾਇਕੇ ਛੁਡਾਇ ਦਈਏ। ਆਪੇ ਹੀ ਜੁਧ ਕਰਨਾ ਆਪੇ ਹੀ ਹਟ ਜਾਣਾ। ਨਾਨੂੰ ਸਿੰਘ ਡਰਦਾ ਰਾਤ ਕੋ ਸੌਂਦਾ ਭੀ ਨਹੀਂ ਸੀ ਕਿ ਕਿਤੇ ਮਾਰ ਨਾ ਦੇਣ। ਰੋਜ ਸੋਟਾ ਖੜਕਦਾ ਈ ਰਿਹਾ ਕਰੇ।

ਬਿਲਿਆਂ ਨੇ ਸਲਾਹ ਕੀਤੀ ਕਿ ਏਥੇ (ਰੰਗੂਨ ਮੇਂ) ਪੰਜਾਬੀ ਸਿੰਘ ਬਹੁਤ ਔਂਦੇ ਹੈ ਰਾਜਾ ਰਾਮ ਸਿੰਘ ਦੇਖ ਕੇ ਸਿੰਘਾਂ ਕੋ ਵੈਰਾਗ ਕਰਦੇ ਹੈਂ। ਅਗੇ ਚੰਗੇ ਭਲੇ ਸੀ। ਜਬਕੇ ਸਿੰਘ ਔਣੇ ਲਗੇ ਹੈ। ਉਸ ਦਿਨ ਸੇ ਸੌਦਾਈ ਹੋਏ ਹੈਂ। ਨਾਲੇ ਸਿੰਘ ਔਣੇ ਬੰਦ ਨਹੀਂ ਹੁੰਦੇ ਹੈਂ। ਹੋਰ ਟਾਪੂ ਲੈ ਚਲੋ। ਨਾਲੇ ਬੰਗਲਾ ਸਾਰਾ ਤੋੜ ਫੋੜ ਦੀਆ ਹੈ।

ਨਾਨੂੰ ਸਿੰਘ ਨਾਲ ਫੇਰ ਮਾਰ ਕੁਟਾਈ ਓਥੇ (ਮਰਗੋਈ ਵਿੱਚ) ਭੀ ਕਰਨੇ ਲਗੇ। ਬਚਨ ਕਰਨਾ ਕਿ ਤੂੰ ਚਲਾ ਜਾਹ ਦੇਸ ਨੂੰ। ਨਹੀਂ ਮੇਰੇ ਨਾਲ ਜੁਧ ਕਰ। ਇਕ ਦਿਨ ਦੋ ਕਿਲ ਹਥ ਆ ਗਏ। ਕਿਲ ਠੋਕ ਠੋਕ ਲਕੜੀ ਦੇ ਫਰਸ਼ ਵਿੱਚ ਗਲੀ ਕਰ ਲਈ। ਫੇਰ ਜ਼ਿਆਦੇ ਕਰ ਲਈ। ਪੈਰ ਪੈਣ ਜੋਗੀ ਹੋਈ। ਨਾਨੂੰ ਸਿੰਘ ਸਿੰਘ ਨੇ ਢੱਕ ਦੇਣੀ ਕਿ ਨੱਠੇ ਫਿਰਦੇ ਹੈਂ ਸਤਿਗੁਰੂ ਜੀ, ਪੈਰ ਨਾ ਵਿਚ ਪੈ ਜਾਵੇ। ਢਕਿਆ ਹੋਇਆਂ ਬੀ ਉਪਰ ਤੇ ਖੋਲ ਦਿੰਦੇ। ਇਕ ਦਿਨ ਨਾਨੂੰ ਸਿੰਘ ਤਾਂ ਪ੍ਰਸ਼ਾਦਾ ਬਣੌਂਦਾ ਸੀ। ਸਤਿਗੁਰੂ ਜੀ ਉਸਕੇ ਮੁੱਕਾ ਮਾਰਕੇ ਨਸੇ ਤਾਂ ਪੈਰ ਉਸੇ ਮੋਰੀ ਮੇਂ ਜਾਇ ਪਿਆ। ਪਿੰਨੀ ਕੇ ਅਗਲੇ ਪਾਸੇ ਕੀ ਹੱਡੀ ਨੰਗੀ ਹੋਇ ਗਈ। ਨਾਨੂੰ ਸਿੰਘ ਨੇ ਭੱਜ ਕੇ ਜਾਇਕੇ ਲੱਤ ਕੱਢੀ ਲਕੜ ਬਢ ਕੇ। ਫੇਰ ਓਮੇਂ ਨਸਣੇਂ ਲਗੇ। ਜੇ ਨਾਨੂੰ ਸਿੰਘ ਪਟੀ ਬੰਨਣੀ ਤਾਂ ਖੋਹਲ ਦੇਣੀ। ਆਪੇ ਹੀ ਰਾਜੀ ਹੋਏ।

ਮੋਟੇ ਫਟ ਸੀ ਬੰਗਲੇ ਕੇ ਓਹ ਭੀ ਤੋੜ ਫੋੜ ਕੇ ਫੂਕਣੇ ਲਗੇ। ਰੋਜ਼ ਲੜਾਈ ਹੁੰਦੀ ਹੈ। ਨਾਨੂੰ ਸਿੰਘ ਨੇ ਕਿਹਾ ਤਿੰਨ ਮਹੀਨੇ ਥੀਂ ਬਾਦ ਐਸਾ ਸਰੀਰ ਕੀਤਾ, ਮੈਨੂੰ ਨਾ ਮਲੂੰਮ ਹੋਵੇ। ਚੌਦਾਂ ਮਹੀਨੇ ਮਾਰ ਕੁਟਾਈ ਰਹੀ।"

**ਕੁਛ ਹੋਰ ਵਿਸ਼ੇਸ਼ ਗਲ਼ਾਂ**

- ਇਲਾਹਾਬਾਦ ਨਜ਼ਰਬੰਦੀ ਸਮੇਂ ਰਹਿੰਦਿਆਂ ਇੱਕ ਖ਼ਬਰ ਆਈ ਕਿ ਸਰਕਾਰ ਗ੍ਰਿਫ਼ਤਾਰ ਕੀਤੇ ਗਏ ਸਿੰਘਾਂ ਨੂੰ ਫ਼ਾਂਸੀ ਦੇਣ ਦਾ ਵਿਚਾਰ ਕਰਦੀ ਪਈ ਹੈ। ਸ੍ਰੀ ਸਤਿਗੁਰੂ ਜੀ ਸਭ ਨੂੰ ਬਚਨ ਕੀਤਾ ਕਿ "ਸਾਰੇ ਪੱਚੀ-ਪੱਚੀ ਪਾਠ ਜਪ ਸਾਹਿਬ ਦੇ ਰੋਜ਼ ਕਰਿਆ ਕਰੋ। ਰੱਛਿਆ ਹੋਵੇਗੀ।"

ਨਾਨੂੰ ਸਿੰਘ ਪ੍ਰਸ਼ਾਦੇ ਭੀ ਬਣਾਉਂਦਾ ਸੀ, ਇਸ਼ਨਾਨ ਭੀ ਕਰਾਉਂਦਾ ਸੀ। ਨਾਨੂੰ ਸਿੰਘ

ਅਰਜ ਕੀਤੀ ਮੈਨੂੰ ਕੀ ਹੁਕਮ ਹੈ? ਸਤਿਗੁਰੂ ਜੀ ਬਚਨ ਕੀਤਾ- ਤੈਨੂੰ ਖੁਲ੍ਹ ਹੈ। ਤੂੰ ਸਭਨਾਂ ਕਾ ਸਾਂਝਾਂ ਹੋਇਆ।

- ਰੰਗੂਨ ਦਰਸ਼ਨ ਕਰਨ ਜਾਣ ਵਾਲੇ ਸਿੰਘਾਂ ਨੂੰ ਭਾਈ ਨਾਨੂੰ ਸਿੰਘ ਇਸ਼ਾਰਾ ਕਰਕੇ ਕੋਲ ਸਦ ਲੈਂਦਾ ਸੀ ਅਤੇ ਅਰਦਾਸਾਂ ਲੈ ਕੇ ਸਤਿਗੁਰੂ ਜੀ ਨੂੰ ਦਿੰਦਾ ਹੁੰਦਾ ਸੀ। ਆਏ ਸਿੰਘਾਂ ਦੀ ਹੋਰ ਵੀ ਕਈ ਤਰ੍ਹਾਂ ਮਦਦ ਕਰਦਾ ਹੁੰਦਾ ਸੀ।

- ਹੁਕਮਨਾਮਿਆਂ ਵਿੱਚ ਸਤਿਗੁਰੂ ਹਰੀ ਸਿੰਘ ਜੀ ਦਾ ਨਾਂ 'ਦਇਆ ਸਿੰਘ' ਵੀ ਆਉਂਦਾ ਹੈ। ਸਤਿਗੁਰੂ ਜੀ ਆਪਣੇ ਆਪ ਨੂੰ 'ਦਿਆਲ ਸਿੰਘ' ਅਤੇ ਨਾਨੂੰ ਸਿੰਘ ਨੂੰ 'ਕਿਰਪਾਲ ਸਿੰਘ' ਕਰਕੇ ਲਿਖਿਆ ਕਰਦੇ ਸਨ। ਕਈ ਹੁਕਮਨਾਮਿਆਂ ਵਿੱਚ ਨਾਨੂੰ ਸਿੰਘ ਦੇ ਪਰਿਵਾਰ ਬਾਰੇ ਜਾਣਕਾਰੀ ਵੀ ਮੰਗੀ ਗਈ ਸੀ।

- ਧੰਨਾ ਸਿੰਘ ਗੁਮਟੀ (ਪਟਿਆਲੇ) ਦਾ 1880 ਵਿੱਚ ਰੰਗੂਨ ਵਿਖੇ ਹੁਕਮਨਾਮਾ ਪ੍ਰਾਪਤ ਕਰਦਿਆਂ ਹੋਇਆਂ ਫੜਿਆ ਗਿਆ ਸੀ। ਉਸਦੇ ਫੜੇ ਜਾਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 90,000 ਚੌਪਈ ਦੇ ਪਾਠ ਕੀਤੇ ਸਨ। ਨਾਨੂੰ ਸਿੰਘ ਨੇ ਵੀ 70,000 ਪਾਠ ਕੀਤੇ।

- ਪਿਛਲੇ ਪਹਿਰ ਸ੍ਰੀ ਸਤਿਗੁਰੂ ਜੀ ਕੁਰਸੀ ਪਰ ਬੈਠਣਾ, ਨਾਲੇ ਨਾਨੂੰ ਸਿੰਘ ਕੋ ਬਿਠਾ ਲੈਣਾ। ਆਪ ਕਿਸੇ ਗ੍ਰੰਥ ਦਾ ਪ੍ਰਸੰਗ ਕਰਨਾ, ਨਾਨੂੰ ਸਿੰਘ ਤੇ ਵੀ ਸੁਣਨਾ। ਬਚਨ ਕਰਨਾ ਭਾਈ ਮੈਂ ਸਰਬ ਦੇ ਭਲੇ ਕੀ ਬਾਤ ਕਰਦਾ ਹਾਂ, ਏਹ ਮੰਨਦੇ ਨਹੀਂ। ਆਪਣੇ ਮਨ ਕੀ ਮਤ ਕਰਦੇ ਹੈਂ। ਨਾਨੂੰ ਸਿੰਘ ਤੂੰ ਆਂਹਦਾ ਹੈ ਹਟਾਉਂਦੇ ਨਹੀਂ। ਜੇ ਹਟਾਉਂਦੇ ਤਾਂ ਸਿੰਘ ਨਾ ਚੜ੍ਹਦੇ। ਸੋ ਹੁਣ ਹੀ ਦੇਖ ਮੈਂ ਕੀ ਕੈਂਹਦਾ ਹਾਂ ਤੇ ਏਹ ਕੀਹ ਕਰਦੇ ਹੈਂ ? ਜਿਸ ਨੂੰ ਗੁਰੂ ਕਰ ਜਾਣੀਏ, ਉਸ ਦਾ ਹੁਕਮ ਮੰਨੀਏ।

- ਇੱਕ ਦਿਨ ਸਤਿਗੁਰੂ ਜੀ ਬਚਨ ਕੀਤਾ ਨਾਨੂੰ ਸਿੰਘ ਤੈਨੂੰ ਏਨਾਂ (ਫਰੰਗੀਆਂ) ਦੇ ਹੁਕਮ ਦਾ ਤਮਾਸ਼ਾ ਦਿਖਾਈਏ? ਬਚਨ ਹੋਇਆ ਸੰਤਰੀ ਨੂੰ ਕਹੋ ਇਕ ਪੈਸੇ ਦੀਆਂ ਸੂਈਆਂ ਲਿਆਏ ਦੇਵੇ। ਸੰਤਰੀ ਨੇ ਨਾਇਕ ਕੋ ਕਹਾ। ਨਾਇਕ ਨੇ ਸਾਰਜਨ ਕੋ ਕਹਾ। ਸਾਰਜਨ (Sergeant) ਨੇ ਆਪਣੇ ਉਪਰਲੇ ਕੋ ਕਹਾ। ਉਸਨੇ ਫਰੰਗੀ ਕੋ ਕਹਾ। ਫਰੰਗੀ ਸੂਈਆਂ ਲੈ ਆਇਆ। ਆਇ ਕੇ ਕਹਿਣੇ ਲਗਾ ਵੈਲ ਨਾਨੂੰ ਸਿੰਘ ਰਾਜਾ ਰਾਮ ਸਿੰਘ ਸੂਈਆਂ ਮਾਂਗਤੇ ਹੈਂ। ਦੇ ਕੇ ਚਲਾ ਗਿਆ।

ਸ੍ਰੀ ਸਤਿਗੁਰੂ ਜੀ ਬਚਨ ਕੀਤਾ ਜਦ ਖਾਲਸਾ ਏਸ ਤਰ੍ਹਾਂ ਹੁਕਮ ਮੰਨੇਗਾ, ਉਸ ਦਿਨ ਪ੍ਰਤਾਪ ਹੋਵੇਗਾ। ਜਿੰਨਾ ਚਿਰ ਹੁਕਮ ਨਹੀਂ ਮੰਨਦੇ, ਉਨਾ ਚਿਰ ਸੁਖ ਨਹੀਂ ਹੁੰਦਾ।

- ਦੋ ਬ੍ਰਾਹਮਣ ਨੌਕਰ ਦਿੱਤੇ ਹੋਏ ਸਨ ਸਰਕਾਰ ਨੇ। ਵਾਸਤਵ ਵਿੱਚ ਉਹ ਮੁਖਬਰੀ ਕਰਦੇ ਸਨ। ਇੱਕ ਬਹੁਤ ਹੀ ਦੁਸ਼ਟ ਸੀ। ਕਈ ਵਾਰ ਨਾਨੂੰ ਸਿੰਘ ਨੇ ਔਖੇ ਹੋ ਕੇ ਕਹਿਣਾ ਕਿ ਸਾਡੇ ਪਾਸੋਂ ਖਾ ਕੇ ਇਹ ਸਾਡੀ ਮੁਖ਼ਬਰੀ ਕਰਦੇ ਹੈਨ। ਮੈਂ ਇਨ੍ਹਾਂ ਨੂੰ ਮਾਰ ਦੇਂਦਾ ਹਾਂ। ਪਰ ਸਤਿਗੁਰਾਂ ਨੇ ਉਸ ਨੂੰ ਰੋਕਣਾ।

**ਨਾਨੂੰ ਸਿੰਘ ਦੀ ਵਾਪਸੀ**

ਰੰਗੂਨ ਤੋਂ ਮਰਗੋਈ ਜਾ ਕੇ ਵੀ ਨਾਨੂੰ ਸਿੰਘ ਨਾਲ ਮਾਰਕੁਟ ਜਾਰੀ ਰਹੀ। ਸੰਤ ਸੰਤੋਖ

ਸਿੰਘ ਲਿਖਦੇ ਹਨ- ਜਾਂ ਮਰਗੋਈ ਕੇ ਟਾਪੂ ਮੇਂ ਜਾਇ ਕੇ ਮੀਹਾਂ ਸਿੰਘ ਮੁੜ ਆਇਆ ਤਾਂ ਏਕ ਦਿਨ ਸ੍ਰੀ ਸਤਿਗੁਰੂ ਜੀ ਬਾਂਸ ਦਾ ਥੱਬਾ ਭਰ ਕੇ ਅਗਨੀ ਲਗਾਇ ਦਿਤੀ। ਨਾਨੂੰ ਸਿੰਘ ਨੇ ਦੇਖੀ ਤਾਂ ਕਹਿਆ ਜੇ ਨਾ ਬੁਝਾਈ ਤਾਂ ਅਗਨੀ ਲਗ ਜਾਏਗੀ ਬੰਗਲੇ ਨੂੰ। ਜਾਂ ਬੁਝਾਉਣ ਨੂੰ ਅਗੇ ਹੋਇਆ ਤਾਂ ਸ੍ਰੀ ਸਤਿਗੁਰੂ ਜੀ ਫੜਕੇ ਮਾਰਨੇ ਲਗੇ। ਸਾਰੇ ਸਰੀਰ ਪਰ ਬਾਂਸ ਮਾਰੇ। ਦਾਗ ਪਏ ਗਏ, ਪਿੰਡਾ ਜਲ ਗਿਆ। ਦੀਨ ਦਿਆਲ ਜੀ ਬਚਨ ਕੀਤਾ ਜਾਹ ਚਲਿਆ ਜਾ ਪੰਜਾਬ ਦੇਸ ਨੂੰ। ਨਾਨੂੰ ਸਿੰਘ ਕਾ ਭੀ ਚਿਤ ਉਦਾਸ ਹੋ ਗਿਆ ਕਿ ਰੋਜ਼ ਮਾਰਕੁਟ ਰਹਿੰਦੀ ਹੈ। ਜੋਰਾਬਰ ਹੈਂ, ਮਾਰ ਹੀ ਦੇਣਗੇ। ਨਾਲੇ ਆਪ ਹੀ ਕਹਿੰਦੇ ਹੈਂ ਕਿ ਚਲਿਆ ਜਾਹ। ਤਾਂ ਤੇ ਮੈਨੂੰ ਜਾਣਾ ਹੀ ਜੋਗ ਹੈ। ਫ਼ਰੰਗੀਆਂ ਨੂੰ ਅੱਗੇ ਈ ਭਰਮ ਪੈ ਗਿਆ ਸੀ। ਨਾਨੂੰ ਸਿੰਘ ਕੋ ਕਢਣੇ ਨੂੰ ਤਿਆਰ ਸੇ। ਦਿਨ ਚੜੇ ਫ਼ਰੰਗੀ ਨੇ ਭੀ ਦੇਖ ਕੇ ਕਿਹਾ ਕਿ ਤੁਮ ਚਲੇ ਜਾਓ ਦੇਸ ਨੂੰ, ਤੁਮਕੋ ਮਾਰ ਦੇਣਗੇ। ਨਾਨੂੰ ਸਿੰਘ ਨੇ ਕਿਹਾ ਜਿਵੇਂ ਚਾਹੋ ਤਿਵੇਂ ਹੀ ਕਰੋ। ਜਹਾਜ਼ ਪਰ ਚਾੜ੍ਹ ਦੀਆ। ਸੋ ਦੇਸ ਆਇ ਗਿਆ। ਅੰਤਰਜਾਮੀ ਗੁਰੂ ਜੀ ਅਕੱਲੇ ਹੀ ਰਹੇ।

ਦੇਸ ਆਏ ਤੇ ਨਾਨੂੰ ਸਿੰਘ ਕੇ ਫ਼ਰੰਗੀ ਨੇ ਪੁੱਛਿਆ ਕਿ ਕੀ ਇਨਾਮ ਲੈ ਆਂਦਾ ਹੈ? ਨਾਲ ਜਾਣੇ ਮੇਂ ਕੀ ਹਾਸਲ ਹੋਇਆ ਹੈ? ਭੈਣੀ ਮੇ ਨਹੀਂ ਜਾਣਾ। ਨਾ ਕੋਈ ਕੂਕਾ ਤੁਮਰੇ ਪਾਸ ਆਵੇ, ਨਾ ਤੁਮ ਕਿਸੀ ਕੋਲ ਜਾਓ। ਸਰਕਾਰੀ ਫਾਈਲਾਂ ਵਿੱਚ ਵੀ ਨਾਨੂੰ ਸਿੰਘ ਦੀ ਰਿਹਾਈ ਬਾਰੇ ਲਗਪਗ ਇਹੀ ਗੱਲਾਂ ਲਿਖੀਆਂ ਹੋਈਆਂ ਹਨ। ਚੀਫ ਕਮਿਸ਼ਨਰ ਬ੍ਰਿਟਿਸ਼ ਬਰਮਾ ਦੀ ਮਈ 1991 ਦੇ ਫ਼ਾਈਲ ਨੋਟ ਵਿਚ ਲਿਖਿਆ ਹੈ-

"The Chief Commissioner further states that Ram Singh's follower, or servant Nanoo Singh, who has shared his confinement since his arrival in British Burma in 1872, has petitioned for release, It is stated that he has been of late much ill-treated by Ram Singh, who appears to have taken a dislike to him, and who does not wish to keep him any longer."

ਭਾਈ ਨਾਨੂੰ ਸਿੰਘ ਦੀ ਰਿਹਾਈ ਬਾਬਤ ਮਈ 1881 ਵਿੱਚ ਬਰਮਾ ਸਰਕਾਰ ਨੇ ਭਾਰਤ ਸਰਕਾਰ ਨੂੰ ਲਿਖਿਆ। ਪੰਜਾਬ ਸਰਕਾਰ ਦੇ ਸਹਿਮਤ ਹੋਏ ਬਿਨਾਂ ਰਿਹਾਈ ਨਾ-ਮੁਮਕਿਨ ਸੀ ਕਿਉਂਕਿ ਪੰਜਾਬ ਸਰਕਾਰ ਹੀ ਪੰਜਾਬ ਦੇ ਹਾਲਾਤ ਬਾਰੇ ਪੂਰਨ ਤੌਰ ਤੇ ਜ਼ੁੰਮੇਵਾਰ ਸੀ। ਇਸ ਲਈ ਜਦੋਂ ਨਾਨੂੰ ਸਿੰਘ ਦੀ ਰਿਹਾਈ ਬਾਰੇ ਬਰਮਾ ਸਰਕਾਰ ਦਾ ਪੱਤਰ ਉਨ੍ਹਾਂ ਪਾਸ ਪੁੱਜਾ ਤਾਂ ਭਾਰਤ ਸਰਕਾਰ ਦੇ ਸਕੱਤਰ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਇਸ ਬਾਬਤ ਪੁੱਛਿਆ। ਕਿਉਂਕਿ ਭਾਈ ਨਾਨੂੰ ਸਿੰਘ ਦੇ ਵਿਰੁੱਧ ਕੋਈ ਵਾਰੰਟ ਜਾਰੀ ਨਹੀਂ ਸੀ ਹੋਇਆ ਹੋਇਆ ਅਤੇ ਬਰਮਾ ਸਰਕਾਰ ਨੇ ਉਸ ਨਾਲ ਕੀਤੀ ਗਈ ਮਾਰ-ਕੁਟਾਈ ਬਾਰੇ ਦੱਸਿਆ ਸੀ, ਇਸ ਲਈ ਪੰਜਾਬ ਸਰਕਾਰ ਨੇ 18 ਜੁਲਾਈ 1881 ਦੇ ਪੱਤਰ ਵਿੱਚ ਭਾਰਤ ਸਰਕਾਰ ਨੂੰ ਨਾਨੂੰ ਸਿੰਘ ਦੀ ਰਿਹਾਈ ਬਾਰੇ ਸਹਿਮਤੀ ਭੇਜ ਦਿੱਤੀ।

ਇਸ ਤਰ੍ਹਾਂ ਵਿਕਟ ਪਰਸਥਿੱਤੀਆਂ ਵਿੱਚ ਅਟੱਲ ਰਹਿ ਕੇ ਸੇਵਾ ਕਰਦਿਆਂ, ਆਪਣੇ

ਮਾਲਕ ਸਤਿਗੁਰੂ ਦੀ ਰਜ਼ਾ ਅਨੁਸਾਰ ਭਾਈ ਨਾਨੂੰ ਸਿੰਘ ਰਿਹਾਅ ਹੋ ਕੇ 14 ਨਵੰਬਰ 1881 ਨੂੰ ਮੌਲਮੀਨ ਤੋਂ ਕਲਕੱਤੇ ਲਈ ਸਮੁੰਦਰੀ ਜਹਾਜ਼ ਰਾਹੀਂ ਰਵਾਨਾ ਹੋ ਗਿਆ।

**ਭਾਈ ਨਾਨੂੰ ਸਿੰਘ ਦੀ ਰਿਹਾਈ ਬਾਰੇ ਕੁਛ ਵਿਚਾਰਾਂ**

ਬਰਮਾ ਦੇ ਸਰਕਾਰੀ ਰਿਕਾਰਡਾਂ ਅਨੁਸਾਰ ਸ੍ਰੀ ਸਤਿਗੁਰੂ ਜੀ ਕਾਫ਼ੀ ਸਮੇਂ ਤੋਂ ਬਹੁਤ ਤੇਜ਼ੀ ਦੇ ਸੁਭਾਓ ਵਾਲੇ ਹੋ ਗਏ ਸਨ। ਜੇਲ੍ਹ ਦੇ ਅਫ਼ਸਰ ਅਤੇ ਹੋਰ ਸੇਵਾ ਕਰਨ ਵਾਲੇ ਲੋਗ ਉਨ੍ਹਾਂ ਤੋਂ ਭੈ ਖਾਦੇ ਸਨ, ਪਤਾ ਨਹੀਂ ਕਦੋਂ ਅਤੇ ਕਿਵੇਂ ਕੀਹਦੇ 'ਤੇ ਉਹ ਆਪਣਾ ਗੁੱਸਾ ਕੱਢਣ। ਇਸ ਤਰ੍ਹਾਂ ਦੇ ਵਿਵਹਾਰ ਬਾਬਤ ਫਾਈਲਾਂ ਵਿੱਚਾਂ ਕਈ ਵਾਕਿਅਤ ਦਰਜ ਹਨ। ਇਹ ਵੀ ਪਤਾ ਲੱਗਦਾ ਹੈ ਕਿ ਕਈ ਵੇਰ ਗੁੱਸੇ ਵਿੱਚ ਆ ਕੇ ਸ੍ਰੀ ਸਤਿਗਰੂ ਜੀ ਆਪਣੇ ਆਪ ਨੂੰ ਕਈ ਕਈ ਘੰਟੇ ਕਮਰੇ ਵਿੱਚ ਬੰਦ ਕਰ ਲੈਂਦੇ ਸਨ ਅਤੇ ਉਸ ਸਮੇਂ ਸੇਵਾ ਕਰਨ ਵਾਲੇ ਕਰਮਚਾਰੀ ਸੁਖ ਦਾ ਸਾਹ ਲੈਂਦੇ ਸਨ। ਇਹ ਗਲ਼ਾਂ ਸੁਣ ਕੇ ਆਪ ਸਾਰਿਆਂ ਨੂੰ ਵੀ ਹੈਰਾਨੀ ਹੁੰਦੀ ਹੋਵੇਗੀ ਕਿ ਇਹ ਕੀਹ ਸਾਂਗ ਸੀ?

ਇਸ ਬਾਰੇ ਮੇਰੀ ਗਲ਼ ਧਿਆਨ ਨਾਲ ਸੁਣੋ। ਤੁਸਾਂ ਵਿੱਚੋਂ ਕਈਆਂ ਨੇ ਰੰਗੂਨ ਤੋਂ ਆਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਸੁਣੇ ਹੋਣਗੇ ਅਤੇ ਕਈਆਂ ਨੇ ਦੇਖੇ ਭੀ ਹੋਣਗੇ। ਫੇਰ ਵੀ ਇੱਕ ਹੋਰ ਕੰਮ ਕਰਨਾ। ਮੇਰੀ ਪੁਸਤਕ Kuka Movement--Freedom Struggle in Punjab ਦੇ ਅਖ਼ੀਰ ਵਿੱਚ ਧੰਨਾ ਸਿੰਘ ਪਿੰਡ ਗੁਮਟੀ ਦੇ ਹੱਥ ਭੇਜੇ ਜਾਣ ਵਾਲੇ ਦੋ ਹੁਕਮਨਾਮੇ ਮੂਲ ਸਰੂਪ ਵਿੱਚ ਛਾਪੇ ਗਏ ਹਨ। ਜ਼ਰਾ ਉਨ੍ਹਾਂ ਦੀ ਆਪਣੇ ਹੱਥ ਨਾਲ ਨਕਲ ਉਤਾਰ ਕੇ ਦੇਖਣਾ ਕਿਤਨਾ ਸਮਾਂ ਲੱਗਦਾ ਹੈ।

ਰੰਗੂਨ ਵਿੱਚ ਮੁਖ਼ਬਰੀ ਦੇ ਵਾਸਤੇ ਦੋ ਬ੍ਰਾਹਮਣ ਨੌਕਰ ਦਿੱਤੇ ਹੋਏ ਸਨ ਸਤਿਗੁਰੂ ਜੀ ਨੂੰ। ਉਹ ਸਦਾ ਇਸ ਤਾਕ ਵਿੱਚ ਰਹਿੰਦੇ ਸਨ ਕਿ ਹੁਕਮਨਾਮੇ ਦਿੰਦਿਆਂ ਜਾਂ ਅਰਦਾਸਾਂ ਲੈਂਦਿਆਂ ਰੰਗੇ ਹੱਥੀਂ ਸਤਿਗੁਰੂ ਜੀ ਨੂੰ ਫੜਾਇਆ ਜਾਵੇ। ਲਿਖਣ ਲਈ ਸਮਾਂ ਲੱਗਦਾ ਹੈ। ਲੁਕ ਛੁਪ ਕੇ ਲਿਖਣਾ ਹੁੰਦਾ ਸੀ। ਕਲਮ-ਦਵਾਤ ਅਤੇ ਕਾਗਜ਼ ਵੀ ਲੁਕਾ ਲੇ ਰੱਖਣੇ ਪੈਂਦੇ ਸਨ। ਇਨ੍ਹਾਂ ਸਭ ਕੰਮਾਂ ਲਈ ਇਕਾਂਤ ਅਤੇ ਸਮਾਂ ਚਾਹੀਦਾ ਹੁੰਦਾ ਹੈ।

ਜੇਲ੍ਹ ਅਧਿਕਾਰੀ ਬਾਰ ਬਾਰ ਕਹਿੰਦੇ ਸਨ ਕਿ ਰਾਜਾ ਰਾਮ ਸਿੰਘ ਪਾਗਲ ਨਹੀਂ ਹਨ। ਉਹ ਇਹ ਸਭ ਕਿਸੇ ਖਾਸ ਮਨੋਰਥ ਦੀ ਪੂਰਤੀ ਲਈ ਕਰਦੇ ਹਨ। ਜੇਲ੍ਹ ਡਾਕਟਰਾਂ ਦੀ ਵੀ ਇਹੀ ਰਾਏ ਸੀ। ਹੋਰ ਵਿਸਥਾਰ ਲਈ ਮੇਰੀ ਉਪਰੋਕਤ ਪੁਸਤਕ ਵਿੱਚ ਪੰਨਾ 86 ਤੋਂ 94 ਤੱਕ ਛਪੇ ਬਰਮਾ ਜੇਲ੍ਹ-ਅਧਿਕਾਰੀਆਂ ਦੇ ਦਸਤਾਵੇਜ਼ ਦੇਖੇ ਜਾ ਸਕਦੇ ਹਨ। ਇਹ ਸਭ ਗਲ਼ਾਂ ਸ੍ਰੀ ਸਤਿਗੁਰੂ ਜੀ ਸੋਚੀ-ਸਮਝੀ ਵਿਉਂਤ ਅਨੁਸਾਰ ਹੀ ਕੀਤਾ ਕਰਦੇ ਸਨ। ਜਿਸਦਾ ਭਾਈ ਨਾਨੂੰ ਸਿੰਘ ਨੂੰ ਪੂਰਾ ਪੂਰਾ ਪਤਾ ਹੁੰਦਾ ਸੀ।

ਭਾਈ ਨਾਨੂੰ ਸਿੰਘ ਦੀ ਰਿਹਾਈ ਬਾਰੇ Foreign Deptt. 20-6-1881 ਦੇ ਨੋਟ ਵਿੱਚ ਇੱਕ ਥਾਂ ਤੇ ਲਿਖਦਾ ਹੈ-

"Of course, it is quite possible that ill-treatment may be pretence, in order to give the man an excuse for coming to the Panjab......."

ਗਲ਼ ਕੀਹ ਸਰਕਾਰ ਦਾ ਇਹ ਵਿਚਾਰ ਸੀ ਕਿ ਸਤਿਗੁਰਾਂ ਵਲੋਂ ਭਾਈ ਨਾਨੂੰ ਸਿੰਘ

ਨਾਲ ਮਾੜਾ ਵਿਹਾਰ ਮਾਤਰ ਇੱਕ ਬਹਾਨਾ ਸੀ, ਜਿਸ ਅਨੁਸਾਰ ਉਸ ਨੂੰ ਪੰਜਾਬ ਵਾਪਸ ਭੇਜਿਆ ਜਾ ਸਕੇ। ਇਸ ਗਲ਼ ਦਾ ਇਹ ਅਰਥ ਵੀ ਨਿਕਲਦਾ ਹੈ ਕਿ ਸਤਿਗੁਰਾਂ ਦੁਆਰਾ ਨਾਨੂੰ ਸਿੰਘ ਨਾਲ ਕੀਤੀ ਮਾਰਕੁੱਟ 'ਅਸਲੀ' ਨਹੀਂ ਸੀ। ਇਹ ਅਤਿਅੰਤ ਮਹੱਤਵਪੂਰਨ ਤੱਥ ਹੈ ਸਾਰੇ ਹਾਲਾਤ ਦਾ ਵਿਸ਼ਲੇਸ਼ਣ ਕਰਨ ਲਈ।

ਬਰਮਾ ਦੀਆਂ ਜੇਲ੍ਹਾਂ ਦੇ ਇੰਸਪੈਕਟਰ-ਜਨਰਲ ਦਾ ਚੀਫ ਕਮਿਸ਼ਨਰ ਬਰਮਾ ਨੂੰ 24 ਨਵੰਬਰ 1881 ਨੂੰ ਲਿਖੇ ਪੱਤਰ ਤੇ ਵੀ ਜ਼ਰਾ ਗ਼ੌਰ ਕਰਕੇ ਉਪਰੋਕਤ ਤੱਥਾਂ ਨਾਲ ਜੋੜ ਲਵੋ, ਗਲ਼ ਆਪੇ ਹੀ ਸਪਸ਼ਟ ਹੋ ਜਾਵੇਗੀ।

ਇਹ ਮਹੱਤਵਪੂਰਨ ਪੱਤਰ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਵਿਵਹਾਰਕ ਅਸਲੀਅਤ ਨੂੰ ਬਿਆਨ ਕਰ ਦੇਣ ਵਿੱਚ ਪੂਰਨ ਰੂਪ ਵਿੱਚ ਸਮਰੱਥ ਹੈ। ਇੰਸਪੈਕਟਰ-ਜਨਰਲ ਇੱਕ ਥਾਂ ਤੇ ਲਿਖਦਾ ਹੈ-

"ਮੈਨੂੰ ਮਰਗੋਈ ਆਉਣ ਤੇ ਪਹਿਲਾਂ ਪਤਾ ਲੱਗਾ ਕਿ ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਦਾ ਸੇਵਕ ਨਾਨੂੰ ਸਿੰਘ ਉਸਦੀ ਆਪਣੀ ਬੇਨਤੀ 'ਤੇ ਰਿਹਾਅ ਕਰ ਦਿੱਤਾ ਗਿਆ ਹੈ ਅਤੇ (ਗੁਰੂ) ਰਾਮ ਸਿੰਘ ਦੇ ਅਖੌਤੀ ਮਾੜੇ ਵਿਵਹਾਰ ਕਾਰਨ ਉਸਨੂੰ ਆਪਣੇ ਦੇਸ਼ ਪਰਤਣ ਦੀ ਆਗਿਆ ਦੇ ਦਿੱਤੀ ਗਈ ਹੈ। ਲੇਕਿਨ ਮੈਨੂੰ ਘੋਖ ਕਰਨ ਤੋਂ ਦੱਸਿਆ ਗਿਆ ਹੈ ਕਿ ਸੇਵਕ ਤੇ ਸੱਟਾਂ-ਚੋਟਾਂ ਅਥਵਾ ਮਾਰ-ਕੁਟਾਈ ਦੇ ਬਾਹਰੀ ਨਿਸ਼ਾਨ ਕੋਈ ਨਹੀਂ ਸਨ। ਮੈਂ ਇਸ ਨਤੀਜੇ ਤੇ ਪੁੱਜਾ ਹਾਂ ਕਿ ਮਾਰ-ਕੁਟਾਈ ਵਾਸਤਵ ਵਿੱਚ ਅਸਲੀ ਨਹੀਂ ਸੀ ਸਗੋਂ ਕਿਸੇ ਗਿਣੀ-ਮਿਥੀ ਯੋਜਨਾ ਨੂੰ ਮੂਰਤ ਰੂਪ ਦੇਣ ਦਾ ਬਹਾਨਾ ਸੀ।"

ਇੰਸਪੈਕਟਰ-ਜਨਰਲ ਦੀਆਂ ਲਿਖੀਆਂ ਉਪਰੋਕਤ ਅਖੀਰਲੀਆਂ ਸਤਰਾਂ ਨੂੰ ਹੂ-ਬ-ਹੂ ਪੜ੍ਹੋ-

"I am informal on enquiry the follower never could show a bruise or other external sign of his having been assaulted. I conclude that the assaults were not in reality very violent, but were pretended in order to aid in carrying out a settled plan.........."

ਸਾਡੀ ਆਪਣੀਆਂ ਗਲ਼ਾਂ ਅਤੇ ਤੱਥਾਂ ਦੀ ਹਾਮੀ ਲਈ ਇਸ ਤੋਂ ਵੱਡਾ ਸਬੂਤ ਹੋਰ ਕੀਹ ਹੋ ਸਕਦਾ ਹੈ? ਜੇਲ੍ਹ ਅਧਿਕਾਰੀਆਂ ਨੂੰ ਰਿਹਾਈ ਦੇ ਸਮੇਂ ਨਾਨੂੰ ਸਿੰਘ ਦੇ ਚੇਹਰੇ ਤੋਂ ਕੋਈ ਐਸਾ ਸੰਕੇਤ ਨਹੀਂ ਮਿਲਿਆ ਜਿਸ ਤੋਂ ਪਤਾ ਲੱਗਦਾ ਹੋਵੇ ਕਿ ਉਹ ਉੱਥੇ ਬੜਾ ਔਖਾ ਸੀ ਅਤੇ ਰਿਹਾਅ ਹੋ ਕੇ ਉਸ ਨੂੰ ਸੰਤੋਖ ਹੋ ਰਿਹਾ ਸੀ।

**ਵਾਸਤਵਿਕ ਤੱਥ**

ਅਸਲੀਅਤ ਕੀ ਹੈ? ਗਲ਼ ਇਹ ਸੀ ਕਿ ਨਾਨੂੰ ਸਿੰਘ ਆਪਣੀ ਮਰਜ਼ੀ ਨਾਲ ਤਾਂ ਬਰਮਾ ਵਿੱਚ ਰੁਕ ਗਿਆ ਸੀ ਪਰ 1872 ਵਿੱਚ ਹੀ ਸਰਕਾਰ ਨੇ ਸਪਸ਼ਟ ਕਰ ਦਿੱਤਾ ਸੀ ਕਿ ਉਸਤੇ ਸਤਿਗੁਰੂ ਰਾਮ ਸਿੰਘ ਜੀ ਵਾਲੀਆਂ ਸਾਰੀਆਂ ਪਾਬੰਦੀਆਂ ਲੱਗਣਗੀਆਂ। ਇਸ ਸੰਬੰਧ ਵਿੱਚ ਉਸ ਪਾਸੋਂ 'ਇਕਰਾਰਨਾਮਾ' ਵੀ ਲਿਖਵਾ ਲਿਆ ਗਿਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਸੇ 'ਵਿਸ਼ੇਸ਼ ਕਾਰਨ' ਕਰਕੇ ਨਾਨੂੰ ਸਿੰਘ ਨੂੰ ਪੰਜਾਬ ਭੇਜ ਦੇਣਾ

ਚਾਹਿਆ। ਅਗਰ ਸਿੱਧੇ ਤੌਰ ਤੇ ਪੰਜਾਬ ਪਰਤਣ ਲਈ ਨਾਨੂੰ ਸਿੰਘ ਸਰਕਾਰ ਨੂੰ ਲਿਖਦਾ ਤਾਂ ਉਹ ਕਦੇ ਵੀ ਇਸ ਗਲ਼ ਲਈ ਰਾਜ਼ੀ ਨਾ ਹੁੰਦੇ। ਇਸ ਲਈ ਮਾਰ ਕੁਟਾਈ ਦਾ 'ਮਿਲਵਾਂ' ਪ੍ਰੋਗਰਾਮ ਬਣਿਆ। ਏਸੇ ਮਾਰਕੁਟਾਈ ਦੇ ਤੱਥ ਤੇ ਹੀ ਆਖ਼ਰਕਾਰ ਨਾਨੂੰ ਸਿੰਘ ਦੀ ਰਿਹਾਈ ਸੰਭਵ ਹੋ ਸਕੀ ਭਾਵੇਂ ਉਸ ਸਮੇਂ ਵੀ ਕਈਆਂ ਨੇ ਇਸ ਲੜਾਈ-ਝਗੜੇ ਬਾਰੇ ਯਥਾਰਥ ਨੂੰ ਸਮਝ ਲਿਆ ਸੀ।

**ਨਾਨੂੰ ਸਿੰਘ ਜਾਸੂਸ ਨਹੀਂ ਸੀ**

ਅਖੀਰ ਵਿੱਚ ਮੈਂ ਨਾਨੂੰ ਸਿੰਘ ਉਤੇ ਬਿਨਾ ਸੋਚੇ-ਸਮਝੇ ਲਗਾਏ ਗਏ ਦੋਸ਼ਾਂ ਬਾਰੇ ਵਿਚਾਰ ਕਰ ਰਿਹਾ ਹਾਂ। ਸ਼ੰਕੇ ਸਨ-

1) ਨਾਨੂੰ ਸਿੰਘ ਸ੍ਰੀ ਭੈਣੀ ਸਾਹਿਬ ਨਹੀਂ ਸੀ ਆਉਂਦਾ ਅਤੇ ਨਾਮਧਾਰੀ ਸੰਗਤ ਵਿੱਚ ਵੀ ਉੱਠਦਾ ਬੈਠਦਾ ਨਹੀ ਸੀ।

2) ਵਾਪਸ ਪਿੰਡ ਆ ਕੇ ਨਾਨੂੰ ਸਿੰਘ ਤਹਿਮਤ ਬੰਨ੍ਹਦਾ ਹੁੰਦਾ ਸੀ, ਇੰਜ ਉਸਨੇ 'ਕੂਕਾਪੁਣਾ' ਛੱਡ ਦਿੱਤਾ।

ਉਪਰੋਕਤ ਦੋਨਾਂ ਗਲ਼ਾਂ ਵਿੱਚ ਕੋਈ ਦਮ ਨਹੀਂ ਕਿਉਂਕਿ ਆਮ ਲੋਕਾਂ ਨੂੰ ਪਤਾ ਹੀ ਨਹੀਂ ਸੀ ਕਿ ਨਾਨੂੰ ਸਿੰਘ ਅਤੇ ਹੋਰ ਸੂਬਿਆਂ ਦੀ ਪੰਜਾਬ ਵਾਪਸੀ ਸਮੇਂ ਉਨ੍ਹਾਂ ਤੇ ਕੀਹ ਕੀਹ ਪਾਬੰਦੀਆਂ ਲਗਾਈਆਂ ਗਈਆਂ ਸਨ। ਇਨ੍ਹਾਂ ਸਭ ਨੂੰ ਇਹ ਸਪਸ਼ਟ ਕਹਿ ਦਿੱਤਾ ਗਿਆ ਸੀ ਕਿ ਉਹ ਕੂਕਾ ਹੈੱਡ-ਕੁਆਟਰ- ਸ੍ਰੀ ਭੈਣੀ ਸਾਹਿਬ ਨਹੀਂ ਜਾਣਗੇ। ਕਿਸੇ ਇਕੱਠ ਵਿੱਚ ਹਿੱਸਾ ਨਹੀਂ ਲੈਣਗੇ। ਬਾਹਰ ਕਿਤੇ ਵੀ ਜਾਣਾ ਹੋਵੇ, ਚੌਕੀਦਾਰ ਨੂੰ ਜਾਂ ਥਾਣੇ ਦੱਸਣਾ ਪਵੇਗਾ। ਉਹਨਾਂ ਉੱਤੇ ਸਰਕਾਰ ਦੀ ਪੂਰੀ ਨਜ਼ਰ ਰੱਖੀ ਜਾਂਦੀ ਸੀ।

ਵਾਪਸ ਪਰਤਣ ਲੱਗਿਆਂ ਜੋ ਪਾਬੰਦੀਆਂ ਭਾਈ ਜੀ 'ਤੇ ਲਗਾਈਆਂ ਗਈਆਂ, ਉਨ੍ਹਾਂ ਦਾ ਸਾਰਾਂਸ਼ ਅਸੀਂ ਪਿਛੇ ਦੱਸ ਹੀ ਆਏ ਹਾਂ। ਇੱਕ ਵਾਰ ਫੇਰ ਸੁਣ ਲਓ। ਸੰਤ ਸੰਤੋਖ ਸਿੰਘ ਜੀ ਲਿਖਦੇ ਹਨ-

"ਭੈਣੀ ਮੇਂ ਨਹੀਂ ਜਾਣਾ। ਨਾ ਕੋਈ ਕੂਕਾ ਤੁਮਾਰੇ ਪਾਸ ਆਵੇ। ਨਾ ਤੁਮ ਕਿਸੇ ਕੋਲ ਜਾਓ।"

ਉਹ ਐਸਾ ਵਕਤ ਸੀ ਜਦੋਂ ਪੱਤਾ-ਪੱਤਾ ਨਾਮਧਾਰੀ ਸਿੱਖਾਂ ਦਾ ਵੈਰੀ ਸੀ। ਸ੍ਰੀ ਭੈਣੀ ਸਾਹਿਬ ਹਰ ਆਉਣ-ਜਾਣ ਵਾਲੇ 'ਤੇ ਬਾਹਰ ਬੈਠੀ ਪੁਲਿਸ ਚੌਕੀ ਕਰੜੀ ਨਜ਼ਰ ਰੱਖਦੀ ਸੀ। ਬੜਾ ਔਖਾ ਹੁੰਦਾ ਸੀ ਡੇਰੇ ਜਾਣਾ। ਇਸ ਦੀ ਇੱਕ ਮਿਸਾਲ ਸੁਣ ਲਓ-

ਇੱਕ ਵਾਰ ਮਾਮੇ ਲੁਧਿਆਣੇ ਵਾਲੇ ਦੀ ਨੂੰਹ ਭੋਲੀ ਆਥਣ ਹੋਏ ਮੰਗਤੀ ਬਣ ਕੇ ਆਈ ਕਿ ਮੈਨੂੰ ਪ੍ਰਸ਼ਾਦਾ ਮਿਲੇ, ਮੈਂ ਭੁੱਖੀ ਹਾਂ। ਬੀਬੀ ਭਾਗੋ ਨੇ ਪ੍ਰਸ਼ਾਦਾ ਦਿੱਤਾ। ਜਾਂ ਤੁਰਕ ਕੋਲੋਂ ਚਲਾ ਗਿਆ ਤਾਂ ਆਖਿਆ ਮੈਂ ਤਾਂ ਭੋਲੀ ਹਾਂ। ਬੀਬੀ ਭਾਗੋ ਉਸ ਨੂੰ ਅੰਦਰ ਲੈ ਗਈ। ਗ਼ੌਰ ਕਰੋ ਸਤਿਗੁਰੂ ਜੀ ਦੇ ਮਾਮੇ ਹਰੀ ਸਿੰਘ ਦੀ ਨੂੰਹ, ਜਿਸ ਦਾ ਕੋਈ ਦੋਸ਼ ਨਹੀਂ ਸੀ, ਨੂੰ ਸ੍ਰੀ ਭੈਣੀ ਸਾਹਿਬ ਔਣ ਲੱਗਿਆ ਮੰਗਤੀ ਦਾ ਭੇਸ ਬਣਾ ਕੇ ਆਉਣਾ ਪਿਆ। ਵਕਤ ਕੁਛ ਐਸਾ ਹੀ ਸੀ। ਏਸੇ ਤਰ੍ਹਾਂ ਜਦੋਂ ਇੱਕ ਵਾਰ ਨਾਨੂੰ ਸਿੰਘ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਬੁਲਾਇਆ ਸੀ, ਉਹ ਘੋੜਿਆਂ ਦੇ ਸੌਦਾਗਰ ਦਾ ਭੇਸ ਬਣਾ ਕੇ ਹੀ ਆਇਆ ਸੀ ਅਤੇ

ਬਸਤਰ ਵੀ ਉਸ ਤਰ੍ਹਾਂ ਦੇ ਹੀ ਪਾਏ ਹੋਏ ਸਨ। ਇਹ ਗੁਪਤ ਰੂਪ ਵਿੱਚ ਹੀ ਔਣਾ ਸੀ। ਪ੍ਰਗਟ ਤੌਰ ਤੇ ਆ ਨਹੀਂ ਸਨ ਸਕਦੇ। ਹੁਕਮ ਸੀ ਕਿ ਅਗਰ ਆਉਂਦੇ ਜਾਂਦੇ ਫੜੇ ਗਏ ਤਾਂ ਫੇਰ ਪ੍ਰਦੇਸ ਕੋ ਜਾਣਾ ਹੋਵੇਗਾ। ਇਸ ਕਰਕੇ ਹੀ ਨਾਨੂੰ ਸਿੰਘ ਕਿਤੇ ਆਉਂਦੇ ਜਾਂਦੇ ਨਾ ਸੀ ਅਤੇ ਨਾ ਹੀ ਕੋਈ ਕੂਕਾ ਉਨ੍ਹਾਂ ਪਾਸ ਜਾਂਦਾ ਸੀ। ਚਿਰਾਂ ਬਾਅਦ ਘਰ ਪਰਤੇ ਮਨੁੱਖ ਨੂੰ ਇਸ ਤਰ੍ਹਾਂ ਦਾ ਖ਼ਿਆਲ ਤਾਂ ਰੱਖਣਾ ਹੀ ਪੈਂਦਾ ਹੈ।

ਏਸੇ ਤਰ੍ਹਾਂ ਤਹਿਮਤ ਬੰਨਣ ਦਾ ਇਹ ਅਰਥ ਬਿਲਕੁਲ ਨਹੀਂ ਸੀ ਕਿ ਉਸ ਸੇਵਕ ਨੇ 'ਕੂਕਾਪੁਣਾ' ਛੱਡ ਦਿੱਤਾ ਸੀ। ਬਹੁਤ ਸਾਰੇ ਕੂਕਿਆਂ ਬਾਰੇ ਪਤਾ ਲੱਗਦਾ ਹੈ ਕਿ ਉਨ੍ਹਾਂ ਵਕਤ ਦੀ ਨਜ਼ਾਕਤ ਭਾਂਪ ਕੇ ਤਹਿਮਤ ਬੰਨ੍ਹ ਲਏ ਸਨ ਪਰ ਥੱਲਿਓਂ ਦੀ ਕਛਹਿਰੇ ਵੀ ਪਾਉਂਦੇ ਹੁੰਦੇ ਸਨ।

ਅੰਤ ਵਿੱਚ ਮੈਂ ਇਹ ਗਲ਼ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਭਾਈ ਨਾਨੂੰ ਸਿੰਘ ਕੋਈ ਜਾਸੂਸ ਜਾਂ ਮੁਖ਼ਬਰ ਨਹੀਂ ਸੀ, ਸਗੋਂ ਆਪਣੇ ਸਤਿਗੁਰੂ ਦੀ ਰਜ਼ਾ ਵਿੱਚ ਰਹਿਣ ਵਾਲੇ ਪੂਰਨ ਸੇਵਕ ਸਨ ਜੋ ਆਪਣੇ ਪ੍ਰੀਤਮ ਦੀ ਇੱਛਾ ਨਾਲ, ਸਹਿਮਤੀ ਨਾਲ ਹੀ ਵਾਪਸ ਪੰਜਾਬ ਪਰਤੇ ਉਨ੍ਹਾਂ ਸਤਿਗੁਰੂ ਜੀ ਦੇ ਬਚਨਾਂ ਨੂੰ, ਉਨ੍ਹਾਂ ਦੀਆਂ ਇਛਾਵਾਂ ਨੂੰ ਕਦੇ ਉਹਲੇ ਨਹੀਂ ਹੋਣ ਦਿੱਤਾ। ਖੁਸ਼ੀ ਖੁਸ਼ੀ ਉਹਨਾਂ ਦੇ ਹੁਕਮ ਨੂੰ ਭਗਤੀ ਜਾਣ ਕੇ ਪੂਰਾ ਕਰਦੇ ਰਹੇ। ਅਖ਼ੀਰ ਤੇ ਪੰਚਮ ਪਾਤਸ਼ਾਹ ਜੀ ਦੀਆਂ ਇਹ ਪੰਕਤੀਆਂ ਕਹਿ ਕੇ ਉਸ ਸੇਵਕ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ–

*ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥*
*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰ ਉਠਿ ਉਆਹੂ ਕਉ ਦਉਰਿਓ॥*
*ਆਗਿਆ ਮਹਿ ਭੂਖ ਸੋਈ ਕਰ ਸੂਖਾ ਸੋਗ ਹਰਖ ਨਹੀਂ ਜਾਨਿਓ॥*
*ਜੋ ਜੋ ਹੁਕਮ ਭਇਓ ਸਾਹਿਬ ਕਾ ਸੋ ਮਾਥੈ ਲੈ ਮਾਨਿਓ॥*

ਨੋਟ: ਭਾਈ ਸੰਤੋਖ਼ ਸਿੰਘ ਦੇ ਸਤਿਗੁਰੂ ਬਿਲਾਸ ਦੀਆਂ ਜੋਂ ਜਾਣਕਾਰੀਆਂ ਦਿੱਤੀਆਂ ਗਈਆ ਹਨ, ਉਹ ਸਭ ਅਣ-ਛਪੇ ਸਤਿਗੁਰੂ ਬਿਲਾਸ ਚੋਂ ਲਈਆਂ ਗਈਆਂ ਸਨ। ਉਦੋਂ ਤੱਕ ਇਹ ਗ੍ਰੰਥ ਛਪਿਆ ਨਹੀਂ ਸੀ।



# 'ਕੂਕਾ ਲਹਿਰ' ਦਾ ਜੋਧਾ - ਕਿਸ਼ਨ ਸਿੰਘ ਗ੍ਰੰਥਗੜ੍ਹ

ਹਿੰਦੁਸਤਾਨ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਦੇਸ਼ ਦੇ ਹਰ ਹਿੱਸੇ ਨੇ ਆਪਣੇ ਆਪਣੇ ਢੰਗ ਨਾਲ ਯੋਗਦਾਨ ਪਾਇਆ ਸੀ। ਕਈ ਥਾਈਂ ਜਥੇਬੰਦਕ ਰੂਪ ਵਿੱਚ ਅਤੇ ਕਈ ਥਾਈਂ ਵਿਅਕਤੀਗਤ ਰੂਪ ਵਿੱਚ ਬਦੇਸ਼ੀ ਸਰਕਾਰ ਦੇ ਸਾਮਰਾਜੀ ਜਨੂੰਨ ਵਿਰੁੱਧ ਸੰਘਰਸ਼ ਹੋਇਆ। ਨਿਸ਼ਾਨਾ ਸਭ ਦਾ ਇੱਕੋ ਸੀ- ਬ੍ਰਿਟਿਸ਼ ਸਾਮਰਾਜ ਤੋਂ ਛੁਟਕਾਰਾ ਪਉਣਾ-ਜਿਸਦੇ ਲਈ ਅਨੇਕਾਂ ਦੇਸ਼-ਭਗਤ ਫਾਂਸੀਆਂ ਤੇ ਚੜ੍ਹ ਗਏ, ਬਹੁਤ ਸਾਰਿਆਂ ਨੂੰ ਪੰਜਾਬ ਤੋਂ ਨਿਰਵਾਸਤ ਕਰਕੇ ਦੂਰ ਕਿਲਿਆਂ ਅਤੇ ਦੂਸਰੇ ਮੁਲਕਾਂ ਦੀਆਂ ਜੇਲ੍ਹਾਂ ਵਿੱਚ ਕੈਦ ਕਰ ਦਿੱਤਾ ਗਿਆ, ਜਾਇਦਾਦਾਂ ਜ਼ਬਤ ਹੋਈਆਂ, ਜੁਰਮਾਨੇ ਹੋਏ ਅਤੇ ਅਨੇਕਾਂ ਤਰ੍ਹਾਂ ਦੇ ਤਸੀਹੇ ਝੱਲਣੇ ਪਏ, ਤਾਂ ਜਾ ਕੇ 15 ਅਗਸਤ 1947 ਈ. ਨੂੰ ਦੇਸ਼ ਸੁਤੰਤਰ ਹੋ ਸਕਿਆ। ਭਾਰਤ ਦੀ ਸੁਤੰਤਰਤਾ ਦੇ ਇਸ ਪਾਵਨ ਸੰਘਰਸ਼ ਵਿੱਚ ਬਹੁਤ ਸਾਰੀਆਂ ਐਸੀਆਂ ਸ਼ਖਸੀਅਤਾਂ ਹੋਈਆਂ, ਸੂਰਬੀਰ ਜੋਧੇ ਹੋਏ, ਜਿਨ੍ਹਾਂ ਨੇ ਆਪਣੇ ਨਿਜੀ ਪੁਰਸ਼ਾਰਥ ਅਤੇ ਸਿਆਣਪ ਨਾਲ ਚੱਲਦੇ ਸੁਤੰਤਰਤਾ ਅੰਦੋਲਨ ਨੂੰ ਮਹੱਤਵਪੂਰਨ ਮੋੜ ਦਿੱਤੇ।

ਭਾਰਤ ਦੀ ਸੁਤੰਤਰਤਾ ਲਈ ਸੰਘਰਸ਼ ਸ਼ੁਰੂ ਹੋਇਆਂ 2007 ਈ. ਨੂੰ ਡੇਢ ਸੌ ਸਾਲ (1857-2007 ਈ.) ਪੂਰੇ ਹੋਏ ਹਨ। ਪੰਜਾਬ ਵਿੱਚ ਅੰਗਰੇਜ਼ੀ ਸਾਮਰਾਜ ਵਿਰੁੱਧ ਚੱਲੇ 'ਕੂਕਾ ਅੰਦੋਲਨ' ਨੂੰ ਵੀ ਡੇਢ ਸੌ ਸਾਲ ਪੂਰੇ ਹੋਏ ਹਨ, ਜੋ 12 ਅਪ੍ਰੈਲ 1857 ਈ. ਨੂੰ ਸ਼ੁਰੂ ਹੋਇਆ ਸੀ। ਇਸ ਦੇ ਨਾਲ ਨਾਲ ਭਾਰਤ ਦੀ ਅਜ਼ਾਦੀ ਲਈ ਸ਼ਹੀਦ ਹੋਣ ਵਾਲੇ ਦੋ ਹੋਰ ਸੂਰਮਿਆਂ, ਸ਼ਹੀਦ ਭਗਤ ਸਿੰਘ ਅਤੇ ਸੁਖਦੇਵ ਦੀ ਜਨਮ ਸ਼ਤਾਬਦੀ ਵੀ ਹੈ। ਇਸੇ ਸਾਲ। ਭਾਰਤ ਸਰਕਾਰ ਅਤੇ ਰਾਜ ਸਰਕਾਰਾਂ ਆਪਣੇ ਆਪਣੇ ਢੰਗ ਨਾਲ ਸੁਤੰਤਰਤਾ-ਸੰਗ੍ਰਾਮ ਦੇ ਸ਼ਹੀਦਾਂ ਨੂੰ ਯਾਦ ਕਰ ਰਹੀਆਂ ਹਨ। ਅੱਜ ਮੈਂ 'ਕੂਕਾ ਅੰਦੋਲਨ' ਦੇ ਇੱਕ ਉੱਘੇ ਅਜ਼ਾਦੀ-ਘੁਲਾਟੀਏ ਬਾਰੇ ਰੋਸ਼ਨੀ ਪਾਉਣ ਦਾ ਜਤਨ ਕਰਾਂਗਾ ਜਿਸਨੇ ਆਪਣੀ ਸਿਆਣਪ ਅਤੇ ਦੂਰਦਰਸ਼ਤਾ ਨਾਲ ਖ਼ਤਰੇ ਝਲਦੇ ਹੋਏ, ਆਪਣੇ ਸਤਿਗੁਰੂ ਵਲੋਂ ਆਰੰਭੇ ਸੁਤੰਤਰਤਾ ਅੰਦੋਲਨ ਲਈ ਪ੍ਰਭਾਵੀ ਅਤੇ ਮਹੱਤਵਪੂਰਨ ਵਾਤਾਵਰਨ ਤਿਆਰ ਕੀਤਾ। ਇਸ ਦੇਸ਼-ਭਗਤ ਸੈਨਾਨੀ ਦਾ ਨਾਂ ਸੀ- ਕਿਸ਼ਨ ਸਿੰਘ ਗ੍ਰੰਥਗੜ੍ਹ।

ਕਿਸ਼ਨ ਸਿੰਘ ਕੌਣ ਸੀ, ਕਿੱਥੇ ਦਾ ਰਹਿਣ ਵਾਲਾ ਸੀ ਅਤੇ ਇਸ ਨੇ ਕਿਸ ਤਰ੍ਹਾਂ ਸੁਤੰਤਰਤਾ ਪ੍ਰਾਪਤੀ ਲਈ ਚਲਾਏ ਜਾ ਰਹੇ 'ਕੂਕਾ ਅੰਦੋਲਨ' ਨੂੰ ਵਿਸ਼ੇਸ਼ ਮੋੜ ਦਿੱਤਾ, ਇਸ ਬਾਰੇ ਚਰਚਾ ਕਰਨ ਤੋਂ ਪਹਿਲਾਂ ਮੈਂ ਸੰਖੇਪ ਰੂਪ ਵਿੱਚ 'ਕੂਕਾ ਅੰਦੋਲਨ' ਅਤੇ ਇਸ ਨੂੰ ਸ਼ੁਰੂ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਥੋੜ੍ਹਾ ਜਿਹਾ ਜ਼ਿਕਰ ਕਰਾਂਗਾ, ਜੋ ਇਸ

ਵਿਅਕਤੀ-ਵਿਸ਼ੇਸ਼ ਦੀ ਪ੍ਰਿਸ਼ਟਭੂਮੀ ਦਾ ਜਨਕ ਹੈ।

ਅੰਗਰੇਜ਼ ਹਿੰਦੁਸਤਾਨ ਵਿੱਚ ਵਪਾਰ ਕਰਨ ਅਤੇ ਈਸਾਈ-ਮਤ ਫੈਲਾਉਣ ਦੇ ਮਨੋਰਥ ਨਾਲ ਆਏ ਸਨ। ਇਸ ਦੇਸ਼ ਦੀ ਆਪਸੀ ਫੁੱਟ ਅਤੇ ਬੇਇਤਫ਼ਾਕੀ ਨੇ ਉਹਨਾਂ ਨੂੰ ਹੌਲੀ ਹੌਲੀ ਸਾਰੇ ਹਿੰਦੁਸਤਾਨ ਦਾ ਮਾਲਕ ਬਣਾ ਦਿੱਤਾ। ਪੰਜਾਬ ਸਭ ਤੋਂ ਅਖ਼ੀਰ ਵਿੱਚ, 1849 ਈ. ਨੂੰ ਅੰਗਰੇਜ਼ੀ ਸਾਮਰਾਜ ਦਾ ਹਿੱਸਾ ਬਣਿਆ। ਦੇਸ਼ ਦੇ ਹੋਰਨਾਂ ਹਿੱਸਿਆਂ 'ਤੇ ਅਧਿਕਾਰ ਕਰਨ ਲਈ ਜੋ ਕੁਟਿਲ-ਚਾਲਾਂ ਅੰਗਰੇਜ਼ਾਂ ਨੇ ਵਰਤੀਆਂ ਸਨ, ਉਨ੍ਹਾਂ ਸਭ ਨੂੰ ਪੰਜਾਬ ਉੱਤੇ ਕਬਜ਼ਾ ਕਰਨ ਲਈ ਵੀ ਅੰਗਰੇਜ਼ਾਂ ਨੇ ਵਰਤਿਆ, ਜਿਸ ਦੇ ਵਿਸਥਾਰ ਵਿੱਚ ਜਾਣ ਦੀ ਏਥੇ ਲੋੜ ਨਹੀਂ ਜਾਪਦੀ। ਲੇਕਿਨ ਇੱਕ ਗੱਲ ਜ਼ਰੂਰ ਹੈ ਕਿ ਪੰਜਾਬ ਦੀ ਜਨਤਾ ਅਤੇ ਹਾਰੇ ਹੋਏ ਫ਼ੌਜੀ ਸਾਰੇ ਹੀ ਅੰਗਰੇਜ਼ਾਂ ਦੀਆਂ ਸਾਜ਼ਸ਼ਾਂ ਤੋਂ ਦੁਖ਼ੀ ਸਨ ਜਿਸ ਕਰਕੇ ਜਿੱਤਣ ਦੀ ਸਮਰੱਥਾ ਰੱਖਣ ਵਾਲੀ 'ਖ਼ਾਲਸਾ ਫ਼ੌਜ' ਦਾ ਘਾਣ ਹੋਇਆ ਸੀ। ਕੋਈ ਐਸਾ ਸਿਆਣਾ ਲੀਡਰ ਨਹੀਂ ਸੀ, ਜੋ ਨਵੇਂ ਦੁਸ਼ਮਣਾਂ ਵਿਰੁੱਧ ਯੋਗ ਅਗਵਾਈ ਕਰ ਸਕਦਾ, ਸਭ ਨੂੰ ਇੱਕਮੁੱਠ ਰੱਖਦਾ। ਨਤੀਜਾ ਨਿਕਲਿਆ- 'ਖਾਲਸਾ ਰਾਜ' ਦਾ ਪਤਨ ਅਤੇ ਅੰਗਰੇਜ਼ੀ ਰਾਜ ਦੀ ਸ਼ੁਰੂਆਤ।

ਪੰਜਾਬ ਨੂੰ 'ਅੰਗਰੇਜ਼ੀ ਰਾਜ' ਦੇ ਵਿੱਚ ਮਿਲਾ ਲਏ ਜਾਣ ਤੋਂ ਬਾਅਦ ਵੀ ਲੋਕਾਂ ਦੀ ਮਾਨਸਿਕ ਸਥਿੱਤੀ ਉਹੀ ਰਹੀ। ਨਵੇਂ ਮਾਲਕਾਂ 'ਤੋਂ ਉਹ ਨਰਾਜ਼ ਸਨ, ਦੁਖ਼ੀ ਸਨ ਅਤੇ ਉਹਨਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਸਨ, ਪਰ ਮਜਬੂਰ ਸਨ। ਈਸਾਈ-ਮਤ ਦੇ ਵਧਦੇ ਪ੍ਰਚਾਰ ਅਤੇ ਥਾਂ-ਥਾਂ 'ਤੇ ਕੀਤੇ ਜਾ ਰਹੇ ਗਊਬੱਧ ਨੇ ਉਹਨਾਂ ਦੇ ਦੁੱਖਾਂ ਨੂੰ ਹੋਰ ਵਧਾ ਦਿੱਤਾ। ਲੋਕ ਚਾਹੁੰਦੇ ਸਨ ਕਿ ਕੋਈ ਐਸੀ ਸ਼ਖ਼ਸੀਅਤ, ਕੋਈ ਐਸਾ ਆਗੂ ਅਥਵਾ ਮਹਾਂਪੁਰਸ਼ ਅੱਗੇ ਆਵੇ ਅਤੇ ਉਹਨਾਂ ਦੀ ਅਗਵਾਈ ਕਰੇ ਅਤੇ ਫੇਰ ਤੋਂ ਖ਼ਾਲਸਾਈ ਸ਼ਾਨ-ਓ-ਸ਼ੌਕਤ ਅਤੇ ਗੌਰਵ ਬਹਾਲ ਕਰੇ।

'ਕੂਕਾ ਅੰਦੋਲਨ' ਦੇ ਪ੍ਰਵਰਤਕ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਵਾਰ ਫੇਰ ਪੰਜਾਬ ਦੇ ਲੋਕਾਂ ਨੂੰ ਹਲੂਣਾ ਦੇ ਕੇ ਜਾਗ੍ਰਿਤੀ ਲਿਆਂਦੀ ਅਤੇ ਉਹਨਾਂ ਨੂੰ ਬਦੇਸ਼ੀ ਸ਼ਾਸਨ ਵਿਰੁੱਧ ਲਾਮਬੰਦ ਕੀਤਾ ਅਤੇ ਸਿਰ ਉੱਚਾ ਚੁੱਕ ਕੇ ਜੀਉਣਾ ਸਿਖਾਇਆ। ਸਤਿਗੁਰੂ ਜੀ ਅੰਗਰੇਜ਼ਾਂ ਦੀਆਂ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ ਕਿਉਂਕਿ ਉਹਨਾਂ ਆਪਣੀ ਅੱਠ ਵਰ੍ਹਿਆਂ ਦੀ ਖ਼ਾਲਸਾ ਫ਼ੌਜ ਦੀ ਨੌਕਰੀ (1837-1845 ਈ.) ਦੌਰਾਨ ਗੋਰਿਆਂ ਦੀਆਂ ਸਾਜ਼ਿਸ਼ਾਂ ਅਤੇ ਸਿੱਖ ਸਰਦਾਰਾਂ ਦੀਆਂ ਗ਼ੱਦਾਰੀਆਂ ਨੂੰ ਆਪਣੀ ਅੱਖੀਂ ਦੇਖਿਆ ਸੀ, ਮਹਿਸੂਸ ਕੀਤਾ ਸੀ ਅਤੇ ਭੁਗਤਿਆ ਵੀ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਜਨਮ- ਲੁਧਿਆਣਾ ਜ਼ਿਲ੍ਹੇ ਦੇ ਪਿੰਡ ਰਾਈਆਂ ਵਿਖੇ 1816 ਈ. ਦੀ ਬਸੰਤ ਪੰਚਮੀ (3 ਫ਼ਰਵਰੀ) ਵਾਲੇ ਦਿਨ ਬਾਬਾ ਜੱਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੀ ਕੁੱਖੋਂ ਹੋਇਆ ਸੀ।ਆਪ ਦਾ ਇੱਕ ਛੋਟਾ ਭਰਾ ਬੁੱਧ ਸਿੰਘ ਸੀ, ਜਿਸ ਨੇ ਸਤਿਗੁਰੂ ਜੀ ਦੇ ਬਰਮ੍ਹਾ (ਅਜਕਲ 'ਮਯਾਂਮਾਰ') ਨਿਰਵਾਸਤ ਹੋਣ ਤੋਂ ਬਾਅਦ ਅੰਦੋਲਨ ਦੀ ਵਾਗਡੋਰ 1872 ਈ. ਵਿੱਚ ਸੰਭਾਲੀ ਸੀ। ਬਾਬਾ ਜੱਸਾ ਸਿੰਘ ਆਪਣੇ ਵੱਡੇ ਪੁੱਤਰ ਰਾਮ ਸਿੰਘ ਦੇ ਜਨਮ ਤੋਂ ਛੇਤੀਂ ਮਗਰੋਂ ਰਾਈਆਂ ਤੋਂ ਨਾਲ ਲੱਗਦੇ ਪਿੰਡ ਭੈਣੀ ਸਾਹਿਬ ਪਰਿਵਾਰ ਸਮੇਤ ਆ ਗਏ। ਲਗਪਗ 21-22 ਸਾਲ ਦੀ ਤਰੁਨਾਵਸਥਾ ਵਿੱਚ ਆਪ ਜੀ ਖ਼ਾਲਸਾ ਫ਼ੌਜ ਦੀ 'ਕੰਵਰ ਨੌਨਿਹਾਲ ਸਿੰਘ ਰੈਜੀਮੈਂਟ' ਵਿੱਚ ਭਰਤੀ ਹੋ ਗਏ।

ਧਾਰਮਿਕ ਪ੍ਰਵਿਰਤੀ ਪ੍ਰਬਲ ਹੋਣ ਕਰਕੇ ਆਪ ਖ਼ੁਦ ਵੀ ਨਾਮ ਸਿਮਰਨ ਕਰਦੇ, ਬਾਣੀ ਪੜ੍ਹਦੇ ਅਤੇ ਆਪਣੇ ਫ਼ੌਜੀ ਸਾਥੀਆਂ ਨੂੰ ਵੀ ਇਸ ਪਾਸੇ ਜੁੜਨ ਦੀ ਪ੍ਰੇਰਨਾ ਕਰਦੇ।

ਮਹਾਰਾਜਾ ਰਣਜੀਤ ਸਿੰਘ ਦੇ ਅਕਾਲ-ਚਲਾਣਾ ਕਰ ਜਾਣ ਉਪਰੰਤ ਲਾਹੌਰ ਦਰਬਾਰ ਵਿੱਚ ਸਾਜ਼ਸ਼ਾਂ ਦਾ ਦੌਰ ਸ਼ੁਰੂ ਹੋ ਗਿਆ ਅਤੇ ਬੁਰਛਾਗਰਦੀ ਵਧਦੀ ਗਈ। ਐਸੇ ਸਮੇਂ ਅੰਗਰੇਜ਼ਾਂ ਨੂੰ ਵੀ ਆਪਣੀਆਂ ਸਾਜ਼ਸ਼ਾਂ ਨੂੰ ਅਮਲੀ ਜਾਮਾ ਪਹਿਨਾਉਣ ਅਤੇ ਪੰਜਾਬ ਉੱਤੇ ਕਬਜ਼ਾ ਕਰਨ ਦਾ ਮੌਕਾ ਮਿਲ ਗਿਆ; ਉਹਨਾਂ ਦੀਆਂ ਚਾਲਾਂ ਕਾਮਯਾਬ ਹੋਣ ਲੱਗ ਪਈਆਂ। ਲਾਹੌਰ ਦਰਬਾਰ ਵਿੱਚ ਤਲਵਾਰ ਖੜਕ ਪਈ, ਕੱਟ-ਵੱਢ ਦਾ ਦੌਰ ਚੱਲ ਪਿਆ। ਏਥੇ ਇਹ ਚੇਤੇ ਰੱਖਣ ਵਾਲੀ ਗੱਲ ਹੈ ਕਿ ਮਹਾਰਾਜੇ ਦੇ ਚਲਾਣੇ ਤੋਂ ਸਿਰਫ ਛੇ ਮਹੀਨੇ ਬਾਅਦ ਹੀ ਪਹਿਲਾ 'ਕਤਲੀ ਭਾਣਾ' ਵਾਪਰ ਗਿਆ- ਰਾਜੇ ਚੇਤ ਸਿੰਘ ਦੇ ਕਤਲ ਹੋਣ ਦਾ। ਫੇਰ ਕੀ- 'ਜਿਹੜਾ ਬਹੇ ਗੱਦੀ ਉਹਨੂੰ ਮਾਰ ਦਿੰਦੇ' ਵਾਲੇ ਹਾਲਾਤ ਬਣ ਗਏ। ਐਸੇ ਸਮੇਂ ਸਤਿਗੁਰੂ ਜੀ ਨੇ ਰੈਜੀਮੈਂਟ ਵਿੱਚ ਰਹਿੰਦਿਆਂ ਹੋਇਆਂ ਆਪਣੀ ਸਿਆਣਪ ਅਤੇ ਦੂਰਦ੍ਰਿਸ਼ਟੀ ਨਾਲ ਜਾਣ ਕੇ ਹਾਲਾਤਾਂ ਬਾਰੇ ਪੂਰਵ-ਚਿਤਾਵਨੀਆਂ ਸਹਿਯੋਗੀ ਸਾਥੀਆਂ ਅਤੇ ਸਰਦਾਰਾਂ ਨੂੰ ਦਿੱਤੀਆਂ ਕਿ ਦਰਬਾਰ ਦੇ ਸਰਦਾਰ ਅਤੇ ਫ਼ੌਜ ਦੇ ਜਰਨੈਲ ਵਿਸਾਹਘਾਤੀ ਹੁੰਦੇ ਜਾ ਰਹੇ ਹਨ, ਇਹ 'ਖ਼ਾਲਸਾ ਰਾਜ' ਦੇ ਪਤਨ ਦਾ ਕਾਰਨ ਬਣਨਗੇ। ਪਰ ਹੋਣੀ ਬਲਵਾਨ ਸੀ ਅਤੇ ਆਪ ਜੀ ਵੱਲੋਂ ਦਿੱਤੀ 'ਚੇਤਾਵਨੀ' ਕਿਸੇ ਨੇ ਨਾ ਸੁਣੀ। ਏਥੋਂ ਤੀਕ ਕਿ ਮੁਦਕੀ ਦੇ ਮੈਦਾਨ ਨੂੰ ਲੜਾਈ ਲਈ ਤੁਰਨ ਲੱਗਿਆਂ ਅਤੇ ਹਰੀ ਕੇ ਪੱਤਣ ਪਹੁੰਚਣ ਤੀਕ ਰਸਤੇ ਵਿੱਚ ਵੀ ਬਾਰ ਬਾਰ ਗੁਰੂ ਜੀ ਨੇ ਆਪਣੀ ਚੇਤਾਵਨੀ ਦੋਹਰਾਈ ਕਿ ਫ਼ੌਜ ਦੇ ਜਰਨੈਲ ਗ਼ੱਦਾਰ ਹੋ ਗਏ ਹਨ, ਇਹਨਾਂ ਨੇ ਖ਼ਾਲਸਾ ਫ਼ੌਜ ਦਾ ਘਾਣ ਕਰਵਾਉਣਾ ਹੈ, ਇਹ ਦੁਸ਼ਮਣਾਂ ਨਾਲ ਮਿਲ ਗਏ ਹੋਏ ਹਨ, ਇਸ ਲਈ ਜਿੱਤ ਖ਼ਾਲਸੇ ਦੀ ਨਹੀਂ ਹੋਣੀ। ਜਦੋਂ ਕਿਸੇ ਨੇ ਨਾ ਸੁਣਿਆ ਤਾਂ ਆਪ ਸਤਿਗੁਰੂ ਜੀ 'ਹਰੀ ਕੇ ਪੱਤਣ' ਤੋਂ ਪਹਿਲਾਂ ਹੀ ਫ਼ੌਜ ਛੱਡ ਕੇ ਆਪਣੇ ਪਿੰਡ ਭੈਣੀ ਆ ਗਏ। ਇਹ ਗੱਲ ਦਸੰਬਰ 1845 ਈ. ਦੀ ਹੈ। ਉਧਰ ਅੰਗਰੇਜ਼ਾਂ ਨਾਲ ਲੜਾਈਆਂ ਵਿੱਚ ਗ਼ੱਦਾਰਾਂ ਨੇ ਖ਼ਾਲਸਾ ਫ਼ੌਜ ਦਾ ਜੋ ਹਾਲ ਕਰਵਾਇਆ ਉਹ ਵੀ ਕਿਸੇ ਤੋਂ ਲੁਕਿਆ ਹੋਇਆ ਨਹੀਂ ਹੈ।

ਆਪਣੇ ਪਿੰਡ ਭੈਣੀ ਆ ਕੇ ਕੁਛ ਸਮਾਂ ਸਤਿਗੁਰੂ ਰਾਮ ਸਿੰਘ ਜੀ ਨੇ ਘਰੋਗੀ ਕੰਮਾਂ ਅਤੇ ਚਿੰਤਨ ਵਿੱਚ ਬਿਤਾਇਆ ਅਤੇ ਸਾਰੇ ਹਾਲਾਤ ਨੂੰ ਘੋਖ਼ਿਆ ਵਿਚਾਰਿਆ । 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਬਾਰੇ ਜੋ ਵਿਓਂਤ ਉਨ੍ਹਾਂ ਨੇ ਸੋਚੀ ਸੀ, ਉਸ ਨੂੰ ਮੂਰਤ ਰੂਪ ਦੇਣ ਲਈ ਸਾਲ 1857 ਈ. ਦੀ ਵੈਸਾਖੀ ਵਾਲੇ ਦਿਨ (12 ਅਪ੍ਰੈਲ) ਸਤਿਗੁਰੂ ਜੀ ਨੇ ਆਪਣੀ ਰਿਹਾਇਸ਼ਗਾਹ ਭੈਣੀ ਆਲਾ ਵਿਖੇ ਆਪਣੇ ਹਮਖ਼ਿਆਲ ਅਤੇ ਸਹਿਯੋਗ ਦੇਣ ਵਾਲੇ ਲੋਕਾਂ ਦਾ ਇਕੱਠ ਕਰਕੇ ਅੰਗਰੇਜ਼ੀ ਸਾਮਰਾਜ ਵਿਰੁੱਧ ਇੱਕ ਆਂਦੋਲਨ ਆਰੰਭਿਆ, ਜਿਸ ਨੂੰ ਇਤਿਹਾਸ ਵਿੱਚ 'ਕੂਕਾ ਅੰਦੋਲਨ' ਆਖਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਅੰਗਰੇਜ਼ਾਂ ਨਾਲ ਸਹਿਯੋਗ ਨਾ ਕਰਨ ਦਾ ਸੱਦਾ ਦਿੱਤਾ, ਬਦੇਸ਼ੀ ਵਸਤਾਂ ਦੀ ਵਰਤੋਂ ਤੋਂ ਸੰਕੋਚ, ਕੋਰਟ-ਕਚਹਿਰੀਆਂ-ਅਦਾਲਤਾਂ ਵਿੱਚ ਨਾ ਜਾਣਾ ਅਤੇ ਆਪਣੇ ਝਗੜੇ ਆਪਸ ਵਿੱਚ ਬੈਠ ਕੇ ਹੱਲ ਕਰਨੇ, ਸਕੂਲਾਂ ਅਤੇ ਡਾਕ ਵਿਵਸਥਾ ਆਦਿ ਦੀ ਵਰਤੋਂ ਨਾ ਕਰਨੀ, ਬਾਰੇ ਪ੍ਰਚਾਰ ਆਰੰਭਿਆ। ਕੁਝ ਸੁਆਰਥੀ ਰਜਵਾੜੇ, ਜਾਗੀਰਦਾਰ, ਪੁਜਾਰੀ ਅਤੇ

ਮਹੰਤਾਂ ਨੂੰ ਛੱਡ ਕੇ ਸਾਰੇ ਪੰਜਾਬ ਦੀ ਲੋਕਾਈ ਨਵੇਂ ਹਾਕਮਾਂ (ਅੰਗਰੇਜ਼ਾਂ) ਦੇ ਖ਼ਿਲਾਫ਼ ਸੀ। ਇਸ ਕਰਕੇ ਜਦੋਂ ਗੁਰੂ ਰਾਮ ਸਿੰਘ ਜੀ ਨੇ ਪ੍ਰਚਾਰ-ਦੌਰੇ ਕਰਨੇ ਸ਼ੁਰੂ ਕੀਤੇ ਤਾਂ ਪੰਜਾਬ ਦੀ ਜਨਤਾ ਵਿੱਚ ਜੋਸ਼ ਅਤੇ ਚੇਤਨਾ ਦੀ ਲਹਿਰ ਜਾਗ ਉੱਠੀ, ਲੋਕ ਵੱਡੀ ਗਿਣਤੀ ਵਿੱਚ ਇਸ ਲਹਿਰ ਨਾਲ ਜੁੜਨ ਲੱਗ ਪਏ। ਆਮ ਲੋਕਾਂ ਦੇ ਨਾਲ ਨਾਲ ਬਹੁਤ ਸਾਰੇ ਪੂਰਵ ਫ਼ੌਜੀਆਂ ਦੇ ਆ ਸ਼ਾਮਲ ਹੋਣ ਨਾਲ ਬਦੇਸ਼ੀ ਸਾਮਰਾਜ ਵਿਰੁੱਧ ਪ੍ਰਚਾਰ-ਤੰਤਰ ਪ੍ਰਭਾਵਸ਼ਾਲੀ ਢੰਗ ਨਾਲ ਫੈਲਣ ਲੱਗ ਪਿਆ, ਮਨੋਰਥ ਸੀ- ਪੰਜਾਬ ਵਿੱਚ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ।

ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਅਲੱਗ ਅਲੱਗ ਇਲਾਕਿਆਂ ਵਿੱਚ ਜ਼ੋਰਦਾਰ ਪ੍ਰਚਾਰ ਮੁਹਿੰਮ ਚਲਾਉਣ ਅਤੇ ਆਮ ਲੋਕਾਂ ਨਾਲ ਸੰਪਰਕ-ਸੂਤਰ ਬਨਾਉਣ ਲਈ ਬਾਈ ਸੂਬੇ (ਮੁਖੀ, ਪ੍ਰਚਾਰਕ) ਨਿਯੁਕਤ ਕੀਤੇ, ਜੋ ਆਪਣੇ ਨਾਇਕ ਦੇ ਹੁਕਮਾਨੁੰਸਾਰ ਕੰਮ ਕਰਦੇ ਸਨ। ਇਹਨਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਉੱਘੇ ਵਿਅਕਤੀਆਂ ਨੇ ਸਤਿਗੁਰੂ ਜੀ ਦੇ ਝੰਡੇ ਹੇਠ ਆ ਕੇ ਪ੍ਰਭਾਵਸ਼ਾਲੀ ਢੰਗਾਂ ਨਾਲ ਪ੍ਰਚਾਰ-ਪ੍ਰਸਾਰ ਦੇ ਕੰਮ ਕੀਤੇ, ਜਿਵੇਂ ਕਿ ਰਾਏਪੁਰ ਦਾ ਜ਼ਿੰਮੀਦਾਰ ਬਾਬਾ ਦਰਬਾਰਾ ਸਿੰਘ, ਅੰਮ੍ਰਿਤਸਰ ਦਾ ਭਗਵਾਨ ਸਿੰਘ ਅੜਬੰਗੀ, ਰਾਜਾ ਸਿੰਘ ਤਰਾਂਡੀ, ਸਢੌਰੇ ਦਾ ਹੀਰਾ ਸਿੰਘ ਲੰਬੂ, ਬਾਬਾ ਗੁਰਚਰਨ ਸਿੰਘ ਅਤੇ ਬਿਸ਼ਨ ਸਿੰਘ ਅਰੋੜਾ ਕਾਬੁਲ ਵਾਲਾ ਆਦਿ। ਏਸੇ ਲੜੀ ਦਾ ਇੱਕ ਮਣਕਾ ਸੀ ਅੰਮ੍ਰਿਤਸਰ ਜ਼ਿਲ੍ਹੇ ਦੇ ਅਜਨਾਲਾ ਥਾਣੇ ਵਿੱਚ ਪੈਂਦੇ ਪਿੰਡ ਗ੍ਰੰਥਗੜ੍ਹ ਦਾ ਕਿਸ਼ਨ ਸਿੰਘ। ਗੁਰੂ ਦੇ ਇਸ ਲਾਲ ਨੇ ਆਪਣੇ ਸਤਿਗੁਰੂ ਤੋਂ ਪ੍ਰੇਰਨਾ ਲੈ ਕੇ ਕਸ਼ਮੀਰ, ਨਿਪਾਲ, ਭੂਟਾਨ ਅਤੇ ਕਾਸ਼ੀਪੁਰ ਨਾਲ ਸੰਬੰਧ ਬਣਾ ਕੇ 'ਕੂਕਾ ਅੰਦੋਲਨ' ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅੰਗਰੇਜ਼ੀ ਸਾਮਰਾਜ ਵਿਰੁੱਧ ਕੀਤੇ ਜਾ ਰਹੇ ਕਾਰਜਾਂ ਬਾਰੇ ਉੱਥੋਂ ਦੇ ਸਿਰਕੱਢ ਨੇਤਾਵਾਂ ਨੂੰ ਜਾਣੂ ਕਰਵਾਇਆ ਅਤੇ ਸਹਿਯੋਗ ਦੀ ਪ੍ਰਿਸ਼ਟਭੂਮੀ ਤਿਆਰ ਕੀਤੀ- ਇਕੱਲਿਆਂ ਅਤੇ ਅਨੇਕਾਂ ਖ਼ਤਰਿਆਂ ਦੇ ਬਾਵਜੂਦ।

ਇਹ ਹੈ ਵਿਲੱਖਣਤਾ ਕੂਕਾ ਵੀਰ- ਕਿਸ਼ਨ ਸਿੰਘ ਗ੍ਰੰਥਗੜ੍ਹ ਦੀ, ਜਿਸਦੇ ਕਾਰਜਾਂ ਦੀ ਸੰਖੇਪ ਚਰਚਾ ਪਹਿਲੀ ਵਾਰੀ ਕਿਸੇ ਲੇਖ ਵਿੱਚ ਕੀਤੀ ਜਾ ਰਹੀ ਹੈ। ਇਹ ਵੀ ਘੱਟ ਹੈਰਾਨੀ ਵਾਲੀ ਗੱਲ ਨਹੀਂ ਕਿ ਗੁਰੂ ਰਾਮ ਸਿੰਘ ਦੇ ਇਸ ਲਾਲ ਬਾਰੇ, ਜਿਸਨੇ ਸੁਤੰਤਰਤਾ ਲਈ ਚਲਾਏ ਜਾ ਰਹੇ 'ਕੂਕਾ ਅੰਦੋਲਨ' ਵਿੱਚ ਐਨਾ ਮਹੱਤਵਪੂਰਨ ਕੰਮ ਕੀਤਾ, ਉਹ ਵੀ ਆਪਣੇ ਇਕੱਲੇ ਦਮ 'ਤੇ, ਕਦੇ ਕੋਈ ਲੇਖ ਨਹੀਂ ਲਿਖਿਆ ਗਿਆ।

ਉਨ੍ਹੀਵੀਂ ਸਦੀ ਦੇ ਸੱਤਵੇਂ ਦਹਾਕੇ ਦੀ ਗੱਲ ਹੈ, 'ਕੂਕਾ ਅੰਦੋਲਨ' ਦਾ ਪ੍ਰਚਾਰ ਜ਼ੋਰਾਂ 'ਤੇ ਸੀ ਅਤੇ ਸੂਬੇ ਸਹਾਇਕਾਂ ਨੂੰ ਨਾਲ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਪੰਜਾਬ ਭਰ ਵਿੱਚ ਥਾਂ-ਥਾਂ ਪ੍ਰਚਾਰ ਕਰਕੇ ਜਾਗ੍ਰਿਤੀ ਫੈਲਾ ਰਹੇ ਸਨ। ਅਪ੍ਰੈਲ 1863 ਈ. ਦੇ ਪਹਿਲੇ ਹਫ਼ਤੇ, 5 ਅਪ੍ਰੈਲ ਨੂੰ ਸਤਿਗੁਰੂ ਜੀ ਦੇ ਸਰਕਾਰ ਵਿਰੁੱਧ ਪ੍ਰਚਾਰ ਅਤੇ ਮਨੋਰਥਾਂ ਬਾਰੇ ਪਹਿਲੀ ਰਿਪੋਰਟ ਪੰਜਾਬ ਸਰਕਾਰ ਤੱਕ ਪਹੁੰਚਦੀ ਹੈ ਇਸ ਤੋਂ ਬਾਅਦ ਸਰਕਾਰ ਦਾ ਖ਼ੁਫ਼ੀਆ-ਤੰਤਰ ਹਰਕਤ ਵਿੱਚ ਆਇਆ। ਪੰਜਾਬ ਸਰਕਾਰ ਨੂੰ ਲਗਾਤਾਰ ਰਿਪੋਰਟਾਂ ਮਿਲਦੀਆਂ ਰਹੀਆਂ ਸਨ ਕਿ ਗੁਰੂ ਰਾਮ ਸਿੰਘ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਲਈ ਲੋਕਾਂ ਵਿੱਚ ਪ੍ਰਚਾਰ ਕਰ ਰਿਹਾ ਹੈ। ਗੁਰੂ ਰਾਮ ਸਿੰਘ ਦਾ ਪ੍ਰਚਾਰ ਅਤੇ ਪ੍ਰਭਾਵ ਵੱਧਦਾ ਦੇਖ ਕੇ ਸਰਕਾਰ ਘਬਰਾ ਗਈ ਅਤੇ

ਉਸ ਨੇ ਸਤਿਗੁਰੂ ਜੀ ਨੂੰ ਉਹਨਾਂ ਦੇ ਪਿੰਡ ਭੈਣੀ ਵਿੱਚ ਨਜ਼ਰਬੰਦ ਕਰ ਦਿੱਤਾ, ਯਾਤਰਾਵਾਂ ਅਤੇ ਪ੍ਰਚਾਰ 'ਤੇ ਰੋਕ ਲਗਾ ਦਿੱਤੀ, ਜੋ ਲਗਪਗ ਚਾਰ ਸਾਲ (ਜੂਨ 1863 ਤੋਂ ਮਾਰਚ 1867 ਈ. ਤਕ) ਜਾਰੀ ਰਹੀ।

ਸਤਿਗੁਰੂ ਰਾਮ ਸਿੰਘ ਜੀ ਦੀ ਨਜ਼ਰਬੰਦੀ ਦੌਰਾਨ 'ਕੂਕਾ ਅੰਦੋਲਨ' ਦੇ ਪ੍ਰਚਾਰ ਦੀ ਸਾਰੀ ਜ਼ੁੰਮੇਵਾਰੀ ਸੂਬਿਆਂ ਅਤੇ ਹੋਰ ਪ੍ਰਚਾਰਕਾਂ 'ਤੇ ਆ ਗਈ। ਉਸ ਸਮੇਂ ਅਜਨਾਲਾ ਥਾਣੇ ਦੇ ਤਹਿਤ ਪੈਂਦੇ ਪਿੰਡ ਗ੍ਰੰਥਗੜ੍ਹ ਦੇ ਕਿਸ਼ਨ ਸਿੰਘ ਨੇ ਵੀ ਇਸ ਦੇਸ਼-ਭਗਤੀ ਦੀ ਲਹਿਰ ਵਿੱਚ ਸ਼ਾਮਲ ਹੋ ਕੇ ਆਪਣਾ ਹਿੱਸਾ ਪਾਉਣਾ ਸ਼ੁਰੂ ਕਰ ਦਿੱਤਾ। ਕਿਸ਼ਨ ਸਿੰਘ ਜਵਾਨ ਸੀ, ਅਣਖੀ ਸੀ। ਉਸ ਦਾ ਜਨਮ ਗ੍ਰੰਥਗੜ੍ਹ ਵਿਖੇ ਰਾਮਦੱਤ ਸਿੰਘ ਦੇ ਘਰ 1836 ਈ. ਵਿੱਚ ਹੋਇਆ। ਉਹ ਕਲਾਲ ਜਾਤ ਦਾ ਸੀ। ਕਿਸ਼ਨ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਜਾ ਰਹੇ 'ਕੂਕਾ ਅੰਦੋਲਨ', ਸਮਾਜਿਕ ਅਤੇ ਧਾਰਮਿਕ ਸੁਧਾਰਾਂ ਲਈ ਚਲਾਏ ਪ੍ਰਚਾਰ ਤੋਂ ਬਹੁਤ ਪ੍ਰਭਾਵਤ ਸੀ। ਜਦੋਂ ਸਤਿਗੁਰੂ ਜੀ ਆਪਣੇ ਪਿੰਡ ਨਜ਼ਰਬੰਦ ਸਨ, ਕਿਸ਼ਨ ਸਿੰਘ ਨੇ ਆਪਣੇ ਇਲਾਕੇ ਵਿੱਚ ਬਹੁਤ ਸਾਰੀਆਂ ਥਾਵਾਂ 'ਤੇ ਜਾ ਕੇ ਪ੍ਰਚਾਰ ਕੀਤਾ। ਉਹ ਲੋਕਾਂ ਵਿੱਚ ਜਾਗ੍ਰਿਤੀ ਫ਼ੈਲਾ ਕੇ ਗੋਰੀ ਸਰਕਾਰ ਵਿਰੁੱਧ ਜਨਮਤ ਤਿਆਰ ਕਰਨ ਦਾ ਕੰਮ ਕਰਨ ਲੱਗ ਪਿਆ। ਭਾਵੇਂ ਕਿਸ਼ਨ ਸਿੰਘ ਕੇਵਲ ਗੁਰਮੁਖੀ ਹੀ ਲਿਖਣਾ-ਪੜ੍ਹਨਾ ਜਾਣਦਾ ਸੀ ਪਰ ਹੈ ਸੀ ਉਹ ਬਹੁਤ ਸਮਝਦਾਰ। ਉਹ ਅੰਗਰੇਜ਼ਾਂ ਦੀਆਂ ਕੁਟਿਲ-ਨੀਤੀਆਂ ਅਤੇ ਈਸਾਈਅਤ ਦੇ ਪ੍ਰਚਾਰ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਇਹਨਾਂ ਸਾਰੀਆਂ ਗੱਲਾਂ ਕਰਕੇ ਕਿਸ਼ਨ ਸਿੰਘ ਗ੍ਰੰਥਗੜ੍ਹ ਅੰਗਰੇਜ਼ੀ ਸਾਮਰਾਜ ਦਾ ਕੱਟੜ ਵਿਰੋਧੀ ਅਤੇ ਦੇਸ਼ ਦੀ ਸੁਤੰਤਰਤਾ ਲਈ ਜੂਝਣ ਵਾਲਾ ਸੂਰਬੀਰ 'ਕੂਕਾ' ਬਣ ਗਿਆ।

ਇਸੇ ਦੌਰਾਨ ਇੱਕ ਘਟਨਾ ਵਾਪਰ ਗਈ ਜਿਸਨੇ ਕਿਸ਼ਨ ਸਿੰਘ ਦਾ ਕਾਰਜ ਖੇਤਰ ਹੀ ਬਦਲ ਕੇ ਰੱਖ ਦਿੱਤਾ। ਉਹ ਸੀ ਇੱਕ ਨੌਜਵਾਨ ਲੜਕੇ ਅਤੇ ਲੜਕੀ ਦਾ ਕਤਲ। ਮਾਰਚ 1867 ਈ. ਵਿੱਚ ਅਨੰਦਪੁਰ ਦੇ ਹੋਲੇ ਸਮੇਂ ਤੋਂ ਸਤਿਗੁਰੂ ਜੀ ਨੇ ਫੇਰ ਤੋਂ ਪ੍ਰਚਾਰ ਦੌਰੇ ਆਰੰਭੇ ਤਾਂ 14 ਕੁ ਸਾਲ ਦੀ ਲੜਕੀ ਚੰਦੋ ਆਪਣੇ ਹਮ-ਉਮਰ ਲੜਕੇ ਮਾਇਆ ਸਿੰਘ, ਜੋ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ, ਨਾਲ ਮੇਲੇ ਜਾਣ ਦੇ ਬਹਾਨੇ ਘਰੋਂ ਭੱਜ ਗਈ। ਦੋਨਾਂ ਨੂੰ ਸਮਝਾਉਣ ਦੇ ਜਤਨ ਕੀਤੇ ਗਏ ਪਰ ਕਾਮਯਾਬੀ ਨਾ ਮਿਲੀ। ਉਸ ਸਮੇਂ ਐਸੀਆਂ ਘਟਨਾਵਾਂ ਨੂੰ ਸਮਾਜ ਵਿੱਚ ਬਹੁਤ ਹੀ ਮਾੜਾ ਸਮਝਿਆ ਜਾਂਦਾ ਸੀ। ਲੜਕੀ ਦਾ ਪਿਤਾ ਜਵਾਹਰ ਸਿੰਘ ਅਤੇ ਕਿਸ਼ਨ ਸਿੰਘ ਇੱਕੋ ਹੀ ਬਰਾਦਰੀ ਦੇ ਸਨ। ਜਦੋਂ ਸਾਰਿਆਂ ਦੇ ਸਮਝਾਉਣ 'ਤੇ ਵੀ ਗੱਲ ਨਾ ਬਣੀ ਤਾਂ ਸਮਾਜ ਦੀ ਨਾਮੋਸ਼ੀ ਅਤੇ ਤਾਨ੍ਹਿਆਂ ਦੇ ਕਾਰਨ ਜਵਾਹਰ ਸਿੰਘ ਨੇ ਦੋਨ੍ਹਾਂ ਦਾ ਕਤਲ ਕਰ ਦਿੱਤਾ। ਇਹ ਘਟਨਾ 26 ਨਵੰਬਰ 1867 ਈ. ਨੂੰ ਵਾਪਰੀ। ਕਤਲ਼ ਵਿੱਚ ਲੜਕੀ ਦੇ ਪਿਤਾ ਜਵਾਹਰ ਸਿੰਘ ਦੇ ਨਾਲ ਨਾਲ ਲੜਕੇ ਦੇ ਰਿਸ਼ਤੇਦਾਰ ਗੰਡਾ ਸਿੰਘ ਅਤੇ ਕਿਸ਼ਨ ਸਿੰਘ ਗ੍ਰੰਥਗੜ੍ਹ ਦਾ ਵੀ ਨਾਂ ਆਇਆ। ਗੰਡਾ ਸਿੰਘ ਅੰਮ੍ਰਿਤਸਰ ਵਿਖੇ 'ਭਗਤਾਂ ਵਾਲਾ' ਦਾ ਰਹਿਣ ਵਾਲਾ ਸੀ। ਇਸ ਕਰਕੇ ਕਿਸ਼ਨ ਸਿੰਘ ਗ੍ਰੰਥਗੜ੍ਹ ਅਤੇ ਗੰਡਾ ਸਿੰਘ ਨੂੰ ਰੂਪੋਸ਼ ਹੋਣਾ ਪਿਆ। ਜਵਾਹਰ ਸਿੰਘ ਫੜਿਆ ਗਿਆ, ਉਸ 'ਤੇ ਮੁਕੱਦਮਾ ਚੱਲਿਆ ਅਤੇ ਉਸ ਨੂੰ ਫ਼ਾਂਸੀ ਦੀ ਸਜ਼ਾ ਹੋ ਗਈ। ਕਿਸ਼ਨ ਸਿੰਘ ਗ੍ਰੰਥਗੜ੍ਹ

ਅਤੇ ਗੰਡਾ ਸਿੰਘ ਭਗੌੜੇ ਕਰਾਰ ਦਿੱਤੇ ਗਏ।

ਸਰਕਾਰ ਵਿਰੁੱਧ ਪ੍ਰਚਾਰ ਕਰਨ ਕਰਕੇ ਕਿਸ਼ਨ ਸਿੰਘ ਪਹਿਲਾਂ ਹੀ ਰੜਕਦਾ ਸੀ, ਉਪਰੋਕਤ ਘਟਨਾ ਕਰਕੇ ਅਧਿਕਾਰੀਆਂ ਨੂੰ ਉਸ ਵਿਰੁੱਧ ਕਾਰਵਾਈ ਕਰਨ ਦਾ ਚੰਗਾ ਮੌਕਾ ਹੱਥ ਲੱਗ ਗਿਆ। ਆਪਣੀ ਭਾਲ ਹੁੰਦੀ ਜਾਣ ਕੇ ਕਿਸ਼ਨ ਸਿੰਘ ਗ੍ਰੰਥਗੜ ਭੱਜ ਕੇ ਕਸ਼ਮੀਰ ਚਲਾ ਗਿਆ ਅਤੇ ਭਗਵੇ ਕੱਪੜੇ ਪਾ, ਸਾਧੂ ਬਣ ਕੇ ਰਹਿਣ ਲੱਗ ਪਿਆ ਅਤੇ ਆਪਣਾ ਨਾਂ ਉਸ 'ਜਵਾਲਾਗੀਰ' ਰੱਖ ਲਿਆ। ਇਹ ਕਾਰਨ ਬਣਿਆਂ ਕਿਸ਼ਨ ਸਿੰਘ ਦੇ ਆਪਣੇ ਘਰੋਂ ਦੂਰ ਜਾਣ ਦਾ ਅਤੇ ਇਸ ਮੋੜ ਨੇ ਕਿਸ਼ਨ ਸਿੰਘ ਦੇ ਹੌਸਲੇ ਅਤੇ ਉੱਦਮ ਦਾ ਇੱਕ ਨਵਾਂ ਹੀ ਰੂਪ ਸਾਹਮਣੇ ਲੈ ਆਂਦਾ।

1868 ਈ. ਵਿੱਚ ਕਿਸ਼ਨ ਸਿੰਘ ਗ੍ਰੰਥਗੜ੍ਹ ਕਸ਼ਮੀਰ ਆ ਗਿਆ ਸੀ। ਕਸ਼ਮੀਰ ਰਿਆਸਤ ਦਾ ਬਹੁਤ ਹੀ ਪ੍ਰਸਿੱਧ ਅਤੇ ਪ੍ਰਭਾਵਸ਼ਾਲੀ ਸਾਧੂ ਸੀ- ਮੋਤੀਗੀਰ। ਮਹਾਰਾਜਾ ਕਸ਼ਮੀਰ- ਰਣਬੀਰ ਸਿੰਘ ਅਤੇ ਉਸਦਾ ਸਲਾਹਕਾਰ ਵੇਦਾਂਤੀ- ਇਸ ਸਾਧੂ ਮੋਤੀਗੀਰ ਤੋਂ ਬਹੁਤ ਹੀ ਪ੍ਰਭਾਵਤ ਸਨ ਅਤੇ ਵੇਦਾਂਤੀ ਅਕਸਰ ਉਸ ਪਾਸ ਆਇਆ ਜਾਇਆ ਕਰਦਾ ਸੀ। ਮਹਾਰਾਜਾ ਕਸ਼ਮੀਰ ਅਤੇ ਵੇਦਾਂਤੀ ਅੰਗਰੇਜ਼ਾਂ ਨੂੰ ਅੰਦਰਖ਼ਾਤੇ ਚੰਗਾ ਨਹੀਂ ਸਨ ਜਾਣਦੇ। ਵੇਦਾਂਤੀ ਪਾਸ ਪਹਿਲਾਂ ਵੀ ਕਈ ਨਾਮਧਾਰੀ ਸਿੱਖਾਂ ਦਾ ਆਉਣਾ-ਜਾਣਾ ਬਣਿਆ ਹੋਇਆ ਸੀ। ਲਾਹੌਰ ਦੇ ਰਾਜਾ ਸਿੰਘ ਤਰਾਂਡੀ ਅਤੇ ਕਿਸ਼ਨ ਸਿੰਘ ਗ੍ਰੰਥਗੜ੍ਹ ਦੀ ਪਹਿਲਾਂ ਦੀ ਵੇਦਾਂਤੀ ਨਾਲ ਜਾਣ-ਪਹਿਚਾਣ ਹੈ ਸੀ। ਕਿਸ਼ਨ ਸਿੰਘ ਜਵਾਲਾਗੀਰ ਨਾਂ ਰੱਖ ਕੇ ਸਾਧੂ ਭੇਸ ਵਿੱਚ ਮੋਤੀਗੀਰ ਦਾ ਚੇਲਾ ਬਣ ਗਿਆ। 'ਚੰਦੋ ਕਤਲ ਕੇਸ' ਵਿਚ ਉਸਦੇ ਵਾਰੰਟ ਨਿਕਲੇ ਹੋਏ ਸਨ, ਇਸ ਕਰਕੇ ਉਸਨੇ ਕਈ ਛੱਦਮ ਨਾਵਾਂ ਨਾਲ ਕਸ਼ਮੀਰ ਵਿੱਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹ ਕਦੇ 'ਕਾਹਨ ਸਿੰਘ' ਅਤੇ ਕਦੇ 'ਗੁਲਾਬ ਸਿੰਘ' ਦੇ ਨਾਵਾਂ ਨਾਲ ਵਿਚਰਦਾ। ਵੇਦਾਂਤੀ ਨਾਲ ਉਸ ਦੀ ਪੁਰਾਣੀ ਜਾਣ-ਪਹਿਚਾਣ ਹੈ ਹੀ ਸੀ, ਹੁਣ ਉਹ ਦੋਵੇਂ ਅਕਸਰ ਮਿਲਦੇ ਰਹਿੰਦੇ। ਕਿਸ਼ਨ ਸਿੰਘ ਉਰਫ਼ ਜਵਾਲਾਗੀਰ ਉਰਫ਼ ਕਾਹਨ ਸਿੰਘ ਉਰਫ਼ ਗੁਲਾਬ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਵਲੋਂ ਅੰਗਰੇਜ਼ੀ ਸਾਮਰਾਜ ਵਿਰੁੱਧ ਚਲਾਏ ਜਾ ਰਹੇ ਅੰਦੋਲਨ ਦੇ ਪ੍ਰਭਾਵ ਅਤੇ ਪ੍ਰਚਾਰ ਬਾਰੇ ਵੇਦਾਂਤੀ ਨੂੰ ਜਾਣਕਾਰੀ ਦਿੱਤੀ ਅਤੇ ਦੋਨਾਂ ਨੇ ਅੰਗਰੇਜ਼ਾਂ ਦੀ ਨੀਤੀਆਂ, ਈਸਾਈਅਤ ਦੇ ਵੱਧਦੇ ਪ੍ਰਚਾਰ ਅਤੇ ਵਧ ਰਹੀ ਗਊ-ਹੱਤਿਆ ਬਾਰੇ ਦੁਖ ਪ੍ਰਗਟ ਕਰਦਿਆਂ ਹੋਇਆਂ ਇੱਕ 'ਉਦੇਸ਼' ਨੂੰ ਮੂਰਤ ਰੂਪ ਦੇਣ ਲਈ ਕਸ਼ਮੀਰ ਵਿੱਚ 'ਕੂਕਾ ਪਲਟਨ' ਖੜ੍ਹੀ ਕਰਨ ਲਈ ਵੇਦਾਂਤੀ ਨੂੰ ਮਨਾ ਲਿਆ। ਵੇਦਾਂਤੀ ਦਾ ਮਹਾਰਾਜਾ ਕਸ਼ਮੀਰ 'ਤੇ ਗਹਿਰਾ ਪ੍ਰਭਾਵ ਸੀ। ਭਾਵੇਂ ਪਹਿਲਾਂ ਮਹਾਰਾਜਾ ਕਸ਼ਮੀਰ ਖੁੱਲ੍ਹੇ ਤੌਰ ਤੇ ਅੰਗਰੇਜ਼ਾਂ ਨੂੰ ਨਰਾਜ਼ ਨਹੀਂ ਸੀ ਕਰਨਾ ਚਾਹੁੰਦਾ ਪਰ ਵੇਦਾਂਤੀ ਵਲੋਂ ਜ਼ੋਰ ਦੇਣ ਤੇ ਉਹ ਮੰਨ ਗਿਆ- ਇੱਕ 'ਕੂਕਾ ਪਲਟਨ' ਕਸ਼ਮੀਰ ਵਿੱਚ ਖੜ੍ਹੀ ਕਰਨ ਬਾਰੇ। ਇਸ ਤਰ੍ਹਾਂ ਕਸ਼ਮੀਰ ਵਿੱਚ 'ਕੂਕਾ ਪਲਟਨ' ਖੜ੍ਹੀ ਕਰਨ ਦਾ ਸਾਰਾ ਸ਼ਰੇਅ ਕਿਸ਼ਨ ਸਿੰਘ ਗ੍ਰੰਥਗੜ੍ਹ ਨੂੰ ਜਾਂਦਾ ਹੈ, ਜਿਸ ਨੇ ਇਸ ਕੰਮ ਨੂੰ ਪੂਰਿਆਂ ਕਰਨ ਲਈ ਵਾਰੰਟ ਨਿਕਲੇ ਹੋਣ ਅਤੇ ਗਰਿਫ਼ਤਾਰੀ ਦੇ ਖ਼ਤਰੇ ਦੇ ਬਾਵਜੂਦ ਕਈ ਵਾਰੀ ਕਸ਼ਮੀਰ ਤੋਂ ਚੱਲ ਕੇ ਭੈਣੀ ਸਾਹਿਬ ਆਪਣੇ ਸਤਿਗੁਰੂ ਪਾਸ ਆਗਿਆ ਲੈਣ ਲਈ ਕਈ ਰੂਪ ਬਦਲ, ਭੇਸ ਅਤੇ ਨਾਂ ਬਦਲ ਕੇ

ਆਉਂਦਾ ਜਾਂਦਾ ਰਿਹਾ। ਇਸ ਕੰਮ ਵਿੱਚ ਪਹਿਲੇ ਸੂਬਾ ਬ੍ਰਹਮਾ ਸਿੰਘ ਨੇ ਅਤੇ ਫੇਰ ਸੂਬਾ ਕਾਹਨ ਸਿੰਘ ਨੇ ਕਾਫ਼ੀ ਸਹਿਯੋਗ ਦਿੱਤਾ। 'ਕੂਕਾ ਪਲਟਨ' ਵਿੱਚ ਭਰਤੀ ਦਾ ਅਗਲਾ ਪੜਾਅ ਸਢੌਰੇ (ਅੰਬਾਲੇ) ਦੇ ਹੀਰਾ ਸਿੰਘ 'ਲੰਬੂ' ਨੇ ਪੂਰਾ ਕੀਤਾ।

ਵਾਰੰਟ ਨਿਕਲੇ ਹੋਣ ਦੇ ਬਾਵਜੂਦ ਕਿਸ਼ਨ ਸਿੰਘ ਗ੍ਰੰਥਗੜ੍ਹ ਦਾ ਕਸ਼ਮੀਰ ਵਿੱਚ ਕੰਮ ਕਰਨਾ ਅਤੇ ਪੰਜਾਬ ਵਿੱਚ ਆਪਣੇ ਸਤਿਗੁਰੂ ਪਾਸ ਭੈਣੀ ਆਉਣਾ ਉਸਦੇ ਦ੍ਰਿੜ੍ਹ ਇਰਾਦੇ ਅਤੇ ਨਿਡਰ ਸੁਭਾਅ ਨੂੰ ਪੇਸ਼ ਕਰਦਾ ਹੈ। ਪੰਜਾਬ ਆਉਂਦੇ ਹੋਏ ਉਹ ਸੂਬਾ ਬ੍ਰਹਮਾ ਸਿੰਘ ਪਾਸ ਵੀ ਰੁਕਦਾ, ਅੰਮ੍ਰਿਤਸਰ, ਮੁਠੱਡੇ, ਲੁਧਿਆਣੇ ਮਾਮੀ ਰਾਮੀ ਪਾਸ ਠਹਿਰਦਾ ਅਤੇ ਫੇਰ ਭੈਣੀ ਸਾਹਿਬ ਜਾਂਦਾ। ਇੱਕ ਹੋਰ ਵਿਸ਼ੇਸ਼ ਟਿਕਾਣਾ ਬਣਾਇਆ ਹੋਇਆ ਸੀ ਕਿਸ਼ਨ ਸਿੰਘ ਨੇ। ਦੋਰਾਹੇ ਦੇ ਨੇੜੇ ਢੱਕੀ ਜੰਗਲ ਵਿੱਚ 'ਹੋਪੋ' ਡੇਰਾ ਸੀ, ਜਿਸ ਦੇ ਮਹੰਤ ਦਾ ਨਾਂ ਦਸਤਾਵੇਜ਼ਾਂ ਵਿੱਚ 'ਅੰਗਰੇਜ਼ ਸਿੰਘ' ਆਉਂਦਾ ਹੈ। ਮਹੰਤ ਪਾਸ ਗੁਪਤ ਤੌਰ ਤੇ ਉਸ ਸਮੇਂ ਵੀ 35-36 ਹਥਿਆਰ ਸਨ। ਕਿਸ਼ਨ ਸਿੰਘ ਨੇ ਉਸ ਨਾਲ ਵੀ ਤਾਲਮੇਲ ਬਣਾਇਆ ਅਤੇ ਕਦੇ-ਕਦਾਈਂ ਉਸ ਪਾਸ ਵੀ ਰੁਕਦਾ। ਉਸਨੇ ਮਹੰਤ ਨੂੰ ਸੰਘਰਸ਼ ਦੇ ਇਸ ਪੁਨੀਤ ਕਾਰਜ ਵਿੱਚ ਹਥਿਆਰਬੰਦ ਸਹਿਯੋਗ ਦੇਣ ਲਈ ਮਨਾਇਆ ਹੋਇਆ ਸੀ।

ਕਸ਼ਮੀਰ ਵਿੱਚ 'ਕੂਕਾ ਪਲਟਨ' ਖੜ੍ਹੀ ਕੀਤੀ ਜਾਣ ਬਾਰੇ ਪੰਜਾਬ ਸਰਕਾਰ ਨੂੰ ਜਾਣਕਾਰੀ ਲੱਗ ਗਈ। ਸਰਕਾਰ ਨੂੰ ਜਾਣਕਾਰੀ ਕਰਨ 'ਤੇ ਇਹ ਵੀ ਪਤਾ ਲੱਗ ਗਿਆ ਕਿ ਇਸ ਸਾਰੇ ਕੰਮ ਪਿੱਛੇ ਕਿਸ਼ਨ ਸਿੰਘ ਗ੍ਰੰਥਗੜ੍ਹ ਦਾ ਹੱਥ ਹੈ, ਜਿਸ ਦੀ ਗਰਿਫ਼ਤਾਰੀ ਦੇ ਵਾਰੰਟ ਨਿਕਲੇ ਹੋਏ ਹਨ। ਉਸ ਨੂੰ ਗਰਿਫ਼ਤਾਰ ਕਰਨ ਲਈ ਅਧਿਕਾਰੀ ਜੰਮੂ-ਕਸ਼ਮੀਰ ਰਵਾਨਾ ਹੋ ਗਏ ਪਰ ਕਿਸ਼ਨ ਸਿੰਘ ਉਹਨਾਂ ਤੋਂ ਵੀ ਦੋ ਹੱਥ ਅੱਗੇ ਨਿਕਲਿਆ। ਉਸ ਨੂੰ ਪਕੜਨ ਆਉਣ ਬਾਰੇ ਪਤਾ ਲੱਗਣ 'ਤੇ ਉਹ ਤੁਰੰਤ ਹੀ ਉੱਥੋਂ ਨਿਕਲ ਕੇ ਨਿਪਾਲ ਜਾ ਵੜਿਆ ਅਤੇ ਰਾਣਾ ਜੰਗ ਬਹਾਦਰ ਦੇ ਲੜਕੇ ਬੱਬਰ ਜੰਗ ਪਾਸ ਜਾ ਕੇ 'ਹਰੀ ਸਿੰਘ' ਨਾਂ ਰੱਖ ਕੇ ਰਹਿਣ ਲੱਗ ਪਿਆ।

ਜਿਹਨਾਂ ਦੇ ਅੰਦਰ ਦੇਸ਼-ਸੁਤੰਤਰਤਾ ਦੀ ਅੱਗ ਬਲਦੀ ਹੋਵੇ, ਉਹ ਭਲਾ ਕਿਤੇ ਵੀ ਚਲੇ ਜਾਣ, ਕਿੰਨਾ ਵੀ ਖ਼ਤਰਾ ਕਿਉਂ ਨਾ ਹੋਵੇ, ਚੁੱਪ ਕਰਕੇ ਨਹੀਂ ਬੈਠ ਸਕਦੇ।1871 ਈ. ਦੀ ਗੱਲ ਹੈ- ਨਿਪਾਲ ਪੁੱਜਦਿਆਂ ਹੀ ਕਿਸ਼ਨ ਸਿੰਘ ਉਰਫ਼ ਹਰੀ ਸਿੰਘ ਫੇਰ ਆਪਣੇ ਮਨੋਰਥ ਵਿੱਚ ਲੱਗ ਗਿਆ ਅਤੇ ਆਪਣੀ ਸਿਆਣਪ ਸਦਕਾ ਛੇਤੀ ਹੀ ਉਸਨੇ ਕਈ ਥਾਈਂ ਤਾਲਮੇਲ ਬਣਾ ਲਏ। ਨਿਪਾਲ ਦੇ ਰਾਣਾ ਨੂੰ ਮਿਲਣ ਵਿੱਚ ਵੀ ਉਹ ਸਫ਼ਲ ਹੋ ਗਿਆ ਅਤੇ ਉਸ ਪਾਸ ਕਿਸ਼ਨ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਸੋਭਾ ਕੀਤੀ ਅਤੇ ਪੰਜਾਬ ਵਿੱਚ ਵਧਦੇ ਇਸਾਈ ਪ੍ਰਚਾਰ ਅਤੇ ਗਊ-ਹੱਤਿਆ ਵਿਰੁੱਧ ਚਲਾਏ ਜਾ ਰਹੇ 'ਕੂਕਾ ਅੰਦੋਲਨ' ਬਾਰੇ ਦੱਸਿਆ। ਕਿਸ਼ਨ ਸਿੰਘ ਉਰਫ਼ ਹਰੀ ਸਿੰਘ ਨੇ ਰਾਣਾ ਜੰਗ ਬਹਾਦਰ ਨੂੰ ਇਹ ਵੀ ਦੱਸਿਆ ਕਿ ਕਿਸ ਤਰ੍ਹਾਂ ਅੰਗਰੇਜ਼ਾਂ ਵਿਰੁੱਧ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਗੁਰੂ ਜੀ ਪਾਸ ਤਿੰਨ ਲੱਖ ਤੋਂ ਉਪਰ ਲੋਕ ਇਕੱਠੇ ਹੋ ਚੁੱਕੇ ਹਨ। ਇਸੇ ਤਰ੍ਹਾਂ ਗੁਰੂ ਦੇ ਇਸ ਲਾਲ ਨੇ 'ਭੂਟਾਨ ਨਰੇਸ਼' ਅਤੇ 'ਕਾਸ਼ੀਪੁਰ ਨਰੇਸ਼' ਨਾਲ ਵੀ ਸੰਪਰਕ ਕਾਇਮ ਕਰ ਲਏ। ਹੈਰਾਨੀ ਹੁੰਦੀ ਹੈ ਕਿ ਇੱਕ ਵਿਅਕਤੀ ਨੇ ਥੋੜ੍ਹੇ ਹੀ ਸਮੇਂ ਵਿੱਚ ਕਸ਼ਮੀਰ ਅਤੇ ਨਿਪਾਲ ਵਿੱਚ ਐਨਾ

ਕੰਮ ਕਿਸ ਤਰ੍ਹਾਂ ਕਰ ਲਿਆ?

'ਭੂਟਾਨ-ਨਰੇਸ਼' ਰਾਜਾ ਦੇਬ ਅੰਦਰੋਂ ਅੰਗਰੇਜ਼ਾਂ ਦਾ ਵਿਰੋਧੀ ਸੀ ਅਤੇ ਉਸ ਪਾਸ ਵੀ ਨਿਪਾਲ ਦੀ ਤਰ੍ਹਾਂ 1857 ਦੇ ਕਈ ਗ਼ਦਰੀ ਆ ਕੇ ਰਹਿ ਰਹੇ ਸਨ, ਜਿਨ੍ਹਾਂ ਵਿੱਚ 'ਲਖਨਊ ਦੀਆਂ ਬਾਗ਼ੀ ਫ਼ੌਜਾਂ ਦਾ ਰਿਹਾ ਐਡਜੂਟੈਂਟ' ਨੰਦ ਰਾਮ ਵੀ ਸੀ, ਜੋ 'ਬਾਬਾ ਜੀ' ਦੇ ਛੱਦਮ ਨਾਂ ਨਾਲ ਉੱਥੇ ਟਿਕਿਆ ਹੋਇਆ ਸੀ। ਉਹ ਗੋਰਿਆਂ ਵਿਰੁੱਧ ਜਥੇਬੰਦੀ ਤਿਆਰ ਕਰਨ ਵਿੱਚ ਲੱਗਾ ਹੋਇਆ ਸੀ। ਭੂਟਾਨ ਨਰੇਸ਼ ਨੇ ਨੰਦ ਰਾਮ ਨਾਲ ਮਿਲ ਕੇ ਕਾਸ਼ੀਪੁਰ ਨਰੇਸ਼ ਅਤੇ ਰਾਣਾ ਜੰਗ ਬਹਾਦੁਰ ਨੂੰ ਲੋੜ ਪੈਣ 'ਤੇ ਤੋਪਾਂ ਸਣੇ ਫ਼ੌਜਾਂ ਦੇ ਸਹਿਯੋਗ ਲਈ ਅੰਦਰ-ਖ਼ਾਤੇ ਸਿਧਾਂਤ ਰੂਪ ਵਿੱਚ ਮਨਾ ਲਿਆ ਸੀ। ਕਿਸ਼ਨ ਸਿੰਘ ਨੇ ਇਹਨਾਂ ਸਾਰਿਆਂ ਨਾਲ ਸੰਪਰਕ ਬਣਾਏ ਅਤੇ ਉਹਨਾਂ ਨੂੰ ਪੰਜਾਬ ਵਿੱਚ ਗੋਰਿਆਂ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਕੀਤੇ ਜਾ ਰਹੇ ਪ੍ਰਚਾਰ ਬਾਰੇ ਦੱਸਿਆ। ਸਾਰੇ ਹੀ ਸਤਿਗੁਰੂ ਜੀ ਦੇ ਇਸ ਕਾਰਜ ਤੋਂ ਬਹੁਤ ਪ੍ਰਭਾਵਤ ਹੋਏ ਅਤੇ ਕਾਸ਼ੀਪੁਰ ਨਰੇਸ਼ ਨੇ ਆਪ ਪੰਜਾਬ ਆ ਕੇ ਸਤਿਗੁਰੂ ਰਾਮ ਸਿੰਘ ਨੂੰ ਮਿਲਣ ਦੀ ਇੱਛਾ ਪ੍ਰਗਟਾਈ। ਏਥੇ ਮੈਂ ਇਹ ਵੀ ਦੱਸ ਦੇਣਾ ਯੋਗ ਸਮਝਦਾ ਹਾਂ ਕਿ ਕਾਸ਼ੀਪੁਰ ਨਰੇਸ਼ ਰਾਣਾ ਜੰਗ ਬਹਾਦੁਰ ਦਾ ਰਿਸ਼ਤੇਦਾਰ ਸੀ। ਉਸਨੇ ਵੀ ਰਾਣੇ ਪਾਸ ਸਤਿਗੁਰੂ ਜੀ ਦੀ ਸੋਭਾ ਕੀਤੀ ਅਤੇ ਉਹਨਾਂ ਨੂੰ ਮਿਲਣ ਦੀ ਸਲਾਹ ਦਿੱਤੀ। ਇਹਨਾਂ ਸਾਰੀਆਂ ਗੱਲਾਂ ਪਿੱਛੇ ਕਿਸ਼ਨ ਸਿੰਘ ਦੀ ਲਗਨ ਤੇ ਮਿਹਨਤ ਹੀ ਸੀ।

ਰਾਣਾ ਜੰਗ ਬਹਾਦੁਰ ਉੱਤੇ ਕਿਸ਼ਨ ਸਿੰਘ ਅਤੇ ਕਾਸ਼ੀਪੁਰ ਨਰੇਸ਼ ਦੇ ਵਿਚਾਰਾਂ ਦਾ ਚੰਗਾ ਪ੍ਰਭਾਵ ਪਿਆ ਅਤੇ ਉਸਨੇ ਨਿਪਾਲ ਵਿੱਚ 'ਕੂਕਾ ਧਰਮ ਕੇਂਦਰ' ਸਥਾਪਤ ਕਰਨ ਅਤੇ ਕੂਕਿਆਂ ਨੂੰ ਫ਼ੌਜਾਂ ਵਿੱਚ ਲੈਣ ਬਾਰੇ ਹਾਮੀ ਭਰ ਦਿੱਤੀ। ਉਸ ਸਮੇਂ ਨਿਪਾਲ ਵਿੱਚ 25 ਕੁ ਸਿੱਖ ਸਨ ਫ਼ੌਜ ਵਿੱਚ ਅਤੇ 6 'ਕੂਕੇ ਸਿੰਘ' ਵੀ ਭਰਤੀ ਸਨ। ਇਹਨਾਂ ਤੋਂ ਇਲਾਵਾ ਕਿਸ਼ਨ ਸਿੰਘ ਦਾ ਸਾਥੀ ਗੰਡਾ ਸਿੰਘ, 'ਬਾਗਾਂਵਾਲੀ ਘਟਨਾ' ਨਾਲ ਸੰਬੰਧਤ ਫ਼ਰਾਰ ਹੋਏ ਦੋ ਕੂਕੇ ਸਿੰਘ- ਅਤਰ ਸਿੰਘ ਅਤੇ ਥੰਮਣ ਸਿੰਘ, ਆਦਿ ਵੀ ਨਿਪਾਲ ਪੁੱਜੇ ਹੋਏ ਸਨ। ਇਹਨਾਂ ਤੋਂ ਇਲਾਵਾ ਨਾਨਾ ਸਾਹਿਬ ਅਤੇ ਤਾਂਤੀਆ ਤੋਪੇ ਵੀ ਨਿਪਾਲ ਵਿੱਚ ਸਨ, ਜਿਨ੍ਹਾਂ ਨੂੰ ਅੰਗਰੇਜ਼ਾਂ ਦੀ ਪੁਲਿਸ ਉੱਥੇ ਲੱਭਦੀ ਰਹੀ। ਯਾਦ ਰੱਖਣ ਵਾਲੀ ਗੱਲ ਹੈ ਕਿ ਹਿੰਦ ਸਰਕਾਰ ਨੇ ਤਾਂਤੀਆ ਤੋਪੇ ਨੂੰ 'ਮਰ ਗਿਆ ਹੋਇਆ' ਐਲਾਨ ਕੀਤਾ ਹੋਇਆ ਸੀ ਪਰ ਫੇਰ ਵੀ ਉਹ ਤਾਂਤੀਆ ਤੋਪੇ ਦੀ ਭਾਲ ਨਿਪਾਲ ਵਿੱਚ ਕਰਦੇ ਰਹੇ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਰਾਣਾ ਨਿਪਾਲ ਨਾਲ ਹੋਰ ਗੁਪਤ ਵਿਚਾਰਾਂ ਕਰਨ ਅਤੇ ਤਾਲਮੇਲ ਬਣਾਉਣ ਲਈ ਹੀ 1870-71 ਦੀਆਂ ਸਰਦੀਆਂ ਵਿੱਚ ਇੱਕ 'ਕੂਕਾ ਮਿਸ਼ਨ' ਸੂਬਾ ਕਾਹਨ ਸਿੰਘ ਦੀ ਅਗਵਾਈ ਵਿੱਚ ਨਿਪਾਲ ਗਿਆ ਸੀ। ਇਹ ਸਾਰਾ ਕੰਮ ਕਿਸ਼ਨ ਸਿੰਘ ਗ੍ਰੰਥਗੜ੍ਹ ਦੀ ਮਿਹਨਤ ਸਦਕਾ ਹੀ ਸੰਭਵ ਹੋ ਸਕਿਆ ਸੀ। ਉਸ ਨੇ ਹੀ ਰਾਣਾ ਨਿਪਾਲ ਅਤੇ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਤਾਲਮੇਲ ਬਣਾਇਆ ਸੀ, ਜਿਸ ਸਦਕਾ 'ਕੂਕਾ ਮਿਸ਼ਨ' ਦਾ ਨਿਪਾਲ ਜਾਣਾ ਸੰਭਵ ਹੋ ਸਕਿਆ ਸੀ।

ਪਹਿਲਾਂ ਕਸ਼ਮੀਰ ਵਿੱਚ 'ਕੂਕਾ ਪਲਟਨ' ਖੜ੍ਹੀ ਕਰਨ ਅਤੇ ਫੇਰ ਨਿਪਾਲ ਵਿੱਚ ਇਸੇ ਹੀ ਮਨੋਰਥ ਲਈ 'ਕੂਕਾ ਮਿਸ਼ਨ' ਭੇਜੇ ਜਾਣ ਨਾਲ ਅੰਗਰੇਜ਼ਾਂ ਵਿਰੁੱਧ ਵਧਦੇ ਪ੍ਰਭਾਵ ਨੇ

ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਵਧਾ ਦਿੱਤੀ ਸੀ, ਜਿਸ ਦਾ ਸਾਰਾ ਸ਼ਰੇਅ ਕੇਵਲ ਤੇ ਕੇਵਲ ਕਿਸ਼ਨ ਸਿੰਘ ਗ੍ਰੰਥਗੜ੍ਹ ਨੂੰ ਹੀ ਜਾਂਦਾ ਹੈ। ਉਸ ਦੀ ਹੀ ਸਾਰੀ ਦੌੜ-ਭੱਜ ਅਤੇ ਮਿਹਨਤ ਸੀ ਇਸ ਸਾਰੇ ਕੰਮ ਪਿੱਛੇ। ਕਸ਼ਮੀਰ ਅਤੇ ਨਿਪਾਲ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕਾਂ ਉਤੇ ਟਿੱਪਣੀ ਕਰਦਿਆਂ ਹੋਇਆਂ ਕਰਨਲ ਮੈਕ-ਐਂਡਰੀਊ ਨੇ ਲਿਖਿਆ ਸੀ ਕਿ- ਪਹਿਲਾਂ ਕਸ਼ਮੀਰ ਅਤੇ ਫੇਰ ਉਸੇ ਤਰ੍ਹਾਂ ਨਿਪਾਲ ਵਿੱਚ ਜੋ ਜਤਨ ਗੁਰੂ ਰਾਮ ਸਿੰਘ ਵਲੋਂ ਕੀਤੇ ਜਾ ਰਹੇ ਹਨ, ਉਹ ਉਹਨਾਂ ਦੇ 'ਧਾਰਮਿਕ ਗੁਰੂ' ਅਥਵਾ 'ਧਾਰਮਿਕ ਮੁਖੀ' ਤੋਂ ਬਾਹਰ ਜਾ ਕੇ ਕੰਮ ਕਰਨ ਨੂੰ ਦਰਸਾਅ ਰਹੇ ਹਨ।

ਪਰ ਹੋਣੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਜਦੋਂ ਅੰਗਰੇਜ਼ਾਂ ਵਿਰੁੱਧ ਕਸ਼ਮੀਰ, ਨਿਪਾਲ, ਭੂਟਾਨ ਅਤੇ ਕਾਸ਼ੀਪੁਰ ਨਾਲ ਤਾਲਮੇਲ ਬਣ ਹੀ ਰਹੇ ਸਨ, ਉਹਨਾਂ ਦਿਨਾਂ ਵਿੱਚ ਕੁਝ ਜੋਸ਼ ਵਿੱਚ ਉਤਾਵਲੇ ਹੋਏ ਕੂਕੇ ਸਿੰਘਾਂ ਵਲੋਂ ਪੰਜਾਬ ਵਿੱਚ ਅੰਮ੍ਰਿਤਸਰ, ਬਾਗਾਂਵਾਲੀ ਅਤੇ ਰਾਏਕੋਟ ਥਾਵਾਂ ਉਤੇ ਬੁੱਚੜਾਂ ਵਿਰੁੱਧ ਘਟਨਾਵਾਂ ਵਾਪਰ ਗਈਆਂ, ਜਿਸ ਕਰਕੇ ਸਰਕਾਰ ਨੂੰ ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਵਿਰੁੱਧ ਕਾਰਵਾਈ ਕਰਨ ਦਾ ਮੌਕਾ ਮਿਲ ਗਿਆ। ਇਹਨਾਂ ਘਟਨਾਵਾਂ ਬਾਰੇ ਸਤਿਗੁਰੂ ਜੀ ਦੀ ਸਹਿਮਤੀ ਨਹੀਂ ਸੀ ਅਤੇ ਉਹ ਨਹੀਂ ਸਨ ਚਾਹੁੰਦੇ ਕਿ ਸਿਖ਼ਰ 'ਤੇ ਪੁੱਜੇ ਅੰਦੋਲਨ ਨੂੰ ਕਿਸੇ ਤਰ੍ਹਾਂ ਵੀ ਢਾਹ ਲੱਗੇ। ਪਰ ਜੋਸ਼ ਵਿੱਚ ਆਏ ਉਨ੍ਹਾਂ ਦੇ ਪੈਰੋਕਾਰ ਰੁਕ ਨਾ ਸਕੇ। ਨਤੀਜਾ ਇਹ ਨਿਕਲਿਆ ਕਿ ਸਰਕਾਰ ਅੰਗਰੇਜ਼ੀ ਵਿਰੁੱਧ ਬਣਾਇਆ ਗਿਆ ਸਾਰਾ ਤਾਲਮੇਲ ਖੇਰੂੰ-ਖੇਰੂੰ ਹੋ ਗਿਆ, ਨਹੀਂ ਤਾਂ ਬਾਅਦ ਦਾ ਇਤਿਹਾਸ ਹੋਰ ਹੁੰਦਾ।

ਦਬਾਅ ਪਾ ਕੇ ਕਸ਼ਮੀਰ ਵਿਚਲੀ 'ਕੂਕਾ ਪਲਟਨ' ਤੁੜਵਾ ਦਿੱਤੀ ਗਈ, ਮਹਾਰਾਣਾ ਨਿਪਾਲ ਨੂੰ ਵੀ 'ਖ਼ਬਰਦਾਰ' ਕਰ ਦਿੱਤਾ ਗਿਆ। ਪੰਜਾਬ ਦੀਆਂ ਘਟਨਾਵਾਂ ਦੇਖਦਿਆਂ ਹੋਇਆਂ ਕਸ਼ਮੀਰ ਅਤੇ ਨਿਪਾਲ ਦੀਆਂ ਸਰਕਾਰਾਂ ਨੇ ਕਿਨਾਰਾ ਕਰ ਲਿਆ ਅਤੇ ਸਾਂਝਾ ਮੁਹਾਜ਼ ਖੜ੍ਹਾ ਕਰਨ ਦਾ ਮਨੋਰਥ ਪੂਰਾ ਨਾ ਹੋ ਸਕਿਆ। ਰਾਣਾ ਨਿਪਾਲ ਨੇ ਵੀ ਜੋ ਕੂਕੇ ਸਿੰਘ ਉਹਦੀ ਫ਼ੌਜ ਵਿੱਚ ਸਨ, ਕੱਢ ਦਿੱਤੇ। ਲੰਮੀ ਸੂਝਬੂਝ ਅਤੇ ਮਿਹਨਤ ਕਰਕੇ ਕਿਸ਼ਨ ਸਿੰਘ ਗ੍ਰੰਥਗੜ੍ਹ ਨੇ ਜੋ ਤਾਲਮੇਲ ਦਾ ਵਾਤਾਵਰਨ ਸਿਰਜਿਆ ਸੀ, ਢਹਿ-ਢੇਰੀ ਹੋ ਗਿਆ। ਰਹਿੰਦੀ ਕਸਰ ਜਨਵਰੀ 1872 ਵਿੱਚ ਮਲੇਰਕੋਟਲੇ ਉੱਤੇ ਕੀਤੇ ਗਏ ਨਾਮਧਾਰੀ ਸਿੰਘਾਂ ਵਲੋਂ ਹਮਲੇ ਨੇ ਪੂਰੀ ਕਰ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ/ਪ੍ਰਚਾਰਕਾਂ ਨੂੰ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਗਿਆ ਅਤੇ ਸਾਰੇ ਕੂਕਾ ਸਮਾਜ ਉਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਹਾਲਾਤ ਵਿਗੜ ਗਏ, ਕਿਸ਼ਨ ਸਿੰਘ ਗ੍ਰੰਥਗੜ੍ਹ ਦੇ ਜਤਨ ਫਲੀਭੂਤ ਨਾ ਹੋ ਸਕੇ।

ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਤ ਕਰ ਦੇਣ ਅਤੇ ਸਾਰੀ ਜਥੇਬੰਦੀ ਉਤੇ ਬਹੁਤ ਸਾਰੀਆਂ ਪਾਬੰਦੀਆਂ ਲਗਾ ਦੇਣ ਦੇ ਬਾਵਜੂਦ ਵੀ ਪੰਜਾਬ ਸਰਕਾਰ ਕਿਸ਼ਨ ਸਿੰਘ ਗ੍ਰੰਥਗੜ੍ਹ ਨੂੰ ਬਖਸ਼ਣ ਦੇ ਮੂਡ ਵਿੱਚ ਨਹੀਂ ਸੀ। ਉਹ ਕਿਸ਼ਨ ਸਿੰਘ ਨੂੰ ਹਰ ਹਾਲਤ ਵਿੱਚ ਗਰਿਫ਼ਤਾਰ ਕਰਨਾ ਚਾਹੁੰਦੀ ਸੀ, ਜਿਸ ਨੇ ਸਾਰੇ ਵਾਤਾਵਰਨ ਨੂੰ ਸਿਰਜਿਆ ਸੀ। 1872 ਈ. ਵਿੱਚ ਫੇਰ ਗਰਿਫ਼ਤਾਰੀ ਵਾਰੰਟ ਲੈ ਕੇ ਪੁਲਿਸ ਅਫ਼ਸਰ ਨਿਪਾਲ ਗਏ, ਰਾਣੇ

ਨੂੰ ਰੈਜ਼ੀਡੈਂਟ ਨਿਪਾਲ ਮਿਲਿਆ ਅਤੇ ਕਿਸ਼ਨ ਸਿੰਘ ਉਰਫ਼ ਹੀਰਾ ਸਿੰਘ (ਹਰੀ ਸਿੰਘ) ਦੀ ਗਰਿਫ਼ਤਾਰੀ ਦੀ ਮੰਗ ਕੀਤੀ, ਹੋਰ ਵੀ ਕਈ ਤਰ੍ਹਾਂ ਦੇ ਜਤਨ ਕੀਤੇ ਪਰ ਇਹ ਗੁਰੂ ਦਾ ਸਿੱਖ ਅੰਗਰੇਜ਼ਾਂ ਦੇ ਹੱਥ ਨਹੀਂ ਆਇਆ।

ਇਸ ਵੀਰ-ਸਪੂਤ ਕਿਸ਼ਨ ਸਿੰਘ ਦੀ ਅਗਲੀ ਗਾਥਾ ਅਜੇ ਵੀ ਖੋਜ ਦੀ ਮੁਥਾਜ ਹੈ। ਮੈਨੂੰ ਖੁਸ਼ੀ ਹੈ ਕਿ ਇਸ ਲਾਲ ਦੀ, ਆਜ਼ਾਦੀ ਸੰਗਰਾਮ ਦੇ ਹੀਰੇ ਦੀ ਗਾਥਾ ਮੈਂ ਪਹਿਲੀ ਵਾਰੀ ਲੋਕਾਂ ਸਾਹਮਣੇ ਰੱਖ ਸਕਿਆ ਹਾਂ। ਇਕੱਲੇ ਦਮ 'ਤੇ ਕਸ਼ਮੀਰ, ਨਿਪਾਲ, ਭੂਟਾਨ ਅਤੇ ਕਾਸ਼ੀਪੁਰ ਥਾਵਾਂ ਤੇ ਖ਼ਤਰੇ ਚੁੱਕ ਕੇ ਵੀ 'ਕੂਕਾ ਅੰਦੋਲਨ' ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਬਾਰੇ ਪ੍ਰਚਾਰ ਕਰਨ ਵਾਲੇ ਕਿਸ਼ਨ ਸਿੰਘ ਗ੍ਰੰਥਗੜ੍ਹ ਨਿਸਚੇ ਹੀ ਭਾਰਤ ਦੀ ਸੁਤੰਤਰਤਾ ਅੰਦੋਲਨ ਦਾ ਬਹਾਦੁਰ ਸਿਪਾਹੀ ਅਤੇ ਨਾਮਧਾਰੀ ਇਤਿਹਾਸ ਦਾ ਮਹੱਤਵਪੂਰਨ ਹਿੱਸਾ ਹੈ। ਉਸਦੇ ਕੀਤੇ ਗਏ ਉੱਦਮਾਂ ਨੂੰ ਸੁਨਹਿਰੇ ਅੱਖਰਾਂ ਵਿੱਚ ਲਿਖੇ ਜਾਣ ਦੀ ਲੋੜ ਹੈ- ਜੋ ਅਜੇ ਤੀਕ ਦਸਤਾਵੇਜ਼ੀ ਪ੍ਰਮਾਣਾਂ ਦੇ ਹੁੰਦਿਆਂ ਹੋਇਆਂ ਵੀ ਅਣਗੌਲੇ ਪਏ ਹਨ।

ਗੁਰੂ ਦੇ ਐਸੇ ਮਹਾਨ ਸਪੂਤ ਨੂੰ ਮੈਂ ਧੰਨ ਆਖਦਾ ਹੋਇਆ ਨਮਨ ਕਰਦਾ ਹਾਂ।

ਅੰਗਰੇਜ਼ ਸਰਕਾਰ ਦੇ ਖ਼ੁਫ਼ੀਆ ਅਫ਼ਸਰਾਂ ਨੇ ਇਕ ਹੋਰ ਚਾਲ ਚੱਲੀ। ਸਾਲ 1872 ਈ. ਦੇ ਸ਼ੁਰੂ ਵਿਚ ਉਨ੍ਹਾਂ ਨੇ ਨਿਪਾਲ ਦਰਬਾਰ ਵਿਚ ਰਹਿ ਰਹੇ ਕਿਸ਼ਨ ਸਿੰਘ ਉਰਫ਼ ਹਰੀ ਸਿੰਘ ਦੇ ਨਾਂ ਤੇ ਸੂਬਾ ਕਾਹਨ ਸਿੰਘ ਵਲੋਂ ਉਸ ਨੂੰ ਪੱਤਰ ਲਿਖਿਆ ਜੋ ਨਿਪਾਲ ਵਿਚ ਅੰਗਰੇਜ਼ਾਂ ਦੇ ਸ਼ਫ਼ਾਰਤਖ਼ਾਨੇ ਦੀ ਮਾਰਫ਼ਤ ਭੇਜਿਆ ਗਿਆ ਸੀ। ਇਹ ਪੱਤਰ ਕਿਸ਼ਨ ਸਿੰਘ ਦੇ ਸਹਿਯੋਗੀ ਕਿਰਪਾਲ ਸਿੰਘ ਪਾਸ ਪਹੁੰਚ ਗਿਆ ਅਤੇ ਉਸ ਨੂੰ ਕਿਹਾ ਗਿਆ ਸੀ ਕਿ ਉਹ ਇਸ ਪੱਤਰ ਨੂੰ ਆਪ ਨਾ ਪੜ੍ਹੇ ਅਤੇ ਕਿਸ਼ਨ ਸਿੰਘ ਉਰਫ਼ ਹਰੀ ਸਿੰਘ ਨੂੰ ਦੇ ਦੇਵੇ। ਅੰਗਰੇਜ਼ਾਂ ਦਾ ਮਨੋਰਥ ਹਰੀ ਸਿੰਘ ਬਾਰੇ ਜਾਣਕਾਰੀ ਲੈਣਾ ਅਤੇ ਪਤਾ ਕਰਨਾ ਸੀ। ਕਿਰਪਾਲ ਸਿੰਘ ਨੇ ਉਹ ਪੱਤਰ ਹਰੀ ਸਿੰਘ ਨੂੰ ਦੇਣ ਦੀ ਬਜਾਏ ਆਪ ਹੀ ਖੋਲ੍ਹ ਕੇ ਪੜ੍ਹ ਲਿਆ ਅਤੇ 15 ਮਾਘ 1928 ਬਿ. ਨੂੰ ਸੂਬਾ ਸਾਹਿਬ ਸਿੰਘ ਅਤੇ ਬਾਬਾ ਨਿਹੰਗ ਸਿੰਘ ਨੂੰ ਵਿਸਤ੍ਰਤ ਪਤਰ ਲਿਖਿਆ ਅਤੇ ਲਿਫ਼ਾਫ਼ੇ ਦੇ ਬਾਹਰ ਉੱਤਮ ਸਿੰਘ ਅਤੇ ਦਰਬਾਰਾ ਸਿੰਘ ਨੂੰ 16 ਮਾਘ ਦੀ ਤਾਰੀਖ ਨੂੰ ਭੇਜ ਦਿੱਤਾ ਅਤੇ ਉਸ ਨਾਲ ਹੀ ਲਿਖਿਆ ਸੀ ਕਿ ਸਤਿਗੁਰੂ ਜੀ ਜਿੱਥੇ ਵੀ ਹੋਣ, ਇਹ ਪੱਤਰ ਉਨ੍ਹਾਂ ਪਾਸ ਪਹੁੰਚਾ ਦਿੱਤਾ ਜਾਵੇ।

ਏਧਰ ਪੰਜਾਬ ਵਿਚ ਹੋਰ ਹੀ ਭਾਣਾ ਵਰਤ ਚੁੱਕਾ ਸੀ। ਮਾਲੋਦ ਅਤੇ ਮਲੇਰ ਕੋਟਲੇ ਦੀਆਂ ਘਟਨਾਵਾਂ ਕਰਕੇ 17 ਜਨਵਰੀ 1872 ਈ. ਨੂੰ ਮਲੇਰ ਕੋਟਲੇ ਵਿਖੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ ਅਤੇ 17 ਜਨਵਰੀ ਰਾਤ ਨੂੰ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਬੁਲਾ ਕੇ 18 ਜਨਵਰੀ ਸਵੇਰੇ ਹੀ ਇਲਾਹਾਬਾਦ ਭੇਜ ਦਿਤਾ ਗਿਆ ਸੀ ਜਿਸਦਾ ਕਿਰਪਾਲ ਸਿੰਘ ਨੂੰ ਅਜੇ ਪਤਾ ਨਹੀਂ ਸੀ ਲੱਗਿਆ। ਪਤਰ ਥੋੜਾ ਲੰਮਾ ਹੈ ਅਤੇ ਨੇਸ਼ਨਲ ਆਰਕਾਈਵਜ਼ ਵਿਚ ਇਸ ਦਾ ਅੰਗਰੇਜ਼ੀ ਅਨੁਵਾਦ ਪਿਆ ਹੋਇਆ ਹੈ। ਮੇਰੇ ਪਾਸ ਇਸ ਪੱਤਰ ਦੀ ਫੋਟੋਕਾਪੀ ਮੌਜੂਦ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਤ ਕਰ ਦੇਣ ਤੋਂ ਬਾਅਦ ਕਿਸ਼ਨ ਸਿੰਘ ਗ੍ਰੰਥ ਗੜ੍ਹ ਬਾਰੇ ਅੰਗਰੇਜ਼ਾਂ ਨੂੰ ਕੋਈ ਉਤਸ਼ਾਹ ਅਤੇ ਲੋੜ ਨਾ ਰਹੀ। ਭਾਵੇਂ ਉਨ੍ਹਾਂ ਨੇ ਪੰਜਾਬ ਪੁਲਿਸ ਦਾ ਇਕ ਸਿਪਾਹੀ ਉਦਾਸੀ

ਸਾਧੂ ਦੇ ਭੇਸ ਵਿਚ ਨਿਪਾਲ ਰਾਜੇ ਦੇ ਦਰਬਾਰ ਵਿਚ ਛੱਡਿਆ ਹੋਇਆ ਸੀ, ਫੇਰ ਵੀ ਪੰਜਾਬ ਸਰਕਾਰ ਨੇ ਇਹ ਨਿਰਨਾ ਲੈ ਕੇ ਅਗਲੀ ਕਾਰਵਾਈ ਰੋਕ ਦਿਤੀ ਕਿ 'ਕ੍ਰਿਸਨ ਸਿੰਘ' ਗ੍ਰੰਥ ਗੜ੍ਹ ਦਾ ਨਿਪਾਲ ਵਿਚ ਰਹਿਣਾ ਹੀ ਉਨ੍ਹਾਂ ਲਈ ਬੇਹਤਰ ਹੋਵੇਗਾ।

ਨਿਪਾਲ ਤੋਂ ਭੇਜੇ ਕਿਰਪਾਲ ਸਿੰਘ ਦੇ ਪੱਤਰ ਦਾ ਅਨੁਵਾਦ 16 ਮਾਘ 1928-

ੴ ਸਤਿਗੁਰੂ ਪ੍ਰਸਾਦਿ

ਲਿਖ਼ਤੋ ਕਿਰਪਾਲ ਸਿੰਘ ਅਗੇ ਜੋਗ ਸਤਿਗੁਰੂ ਸੱਚੇ ਪਾਤਸ਼ਾਹ ਜੀ ਅਤੇ ਬਾਬਾ ਸਾਹਿਬ ਸਿੰਘ ਅਤੇ ਨਿਹੰਗ ਸਿੰਘ ਜੀ ਅਤੇ ਸ੍ਰਬੱਤ ਨੂੰ ਵਾਹਿਗੁਰੂ ਜੀ ਕੀ ਫਤੇਹ ਪ੍ਰਵਾਨ ਹੋਵੇ। ਏਥੇ ਆਪ ਜੀ ਦੀ ਕਿਰਪਾ ਨਾਲ ਸਭ ਠੀਕ ਠਾਕ ਹੈ। ਮੈਂ ਇਸ ਖ਼ਤ ਤੋਂ ਪਹਿਲਾ ਕੋਈ ਵੀ ਪੱਤਰ ਨਹੀਂ ਸੀ ਲਿਖਿਆ ਕਿਉਂਕਿ ਮੈਨੂੰ ਥਾਂ ਬਾਰੇ ਪੁਖਤਾ ਜਾਣਕਾਰੀ ਨਹੀਂ ਸੀ ਮਿਲੀ। ਹੁਣ ਤੁਹਾਡਾ ਪੱਤਰ ਆਇਆ ਹੈ, ਅਤੇ ਮੈਂ ਇਸ ਤੇ ਬਹੁਤ ਪ੍ਰਸੰਨ ਹਾਂ। ਹੁਣ ਮੈਂ ਇਸ ਥਾਂ ਬਾਰੇ ਲਿਖਦਾ ਹਾਂ। ਮਹਾਰਾਜਾ ਕਾਸ਼ੀ ਪੁਰ ਨਿਪਾਲ ਆਇਆ ਸੀ, ਜੋ ਮਹਾਰਾਜਾ ਜੰਗ ਬਹਾਦੁਰ ਦਾ ਰਿਸ਼ਤੇਦਾਰ ਹੈ। ਉਸ ਨੇ ਮਹਾਰਾਜਾ ਜੰਗ ਬਹਾਦੁਰ ਨੂੰ ਕਿਹਾ- 'ਤੁਹਾਨੂੰ ਗੁਰੂ ਰਾਮ ਸਿੰਘ ਨੂੰ ਮਿਲਨਾ ਚਾਹੀਦਾ ਹੈ ਕਿਉਂਕਿ ਕੋਈ ਵੀ ਰਾਜਾ ਉਨ੍ਹਾਂ ਦੇ ਬਰਾਬਰ ਨਹੀਂ ਹੈ। ਉਸ ਧਰਮ ਦਾ ਪ੍ਰਚਾਰ ਕਰ ਰਹੇ ਹਨ। ਉਸ ਨੇ (ਕਾਸ਼ੀ ਪੁਰ ਨਰੇਸ਼ ਨੇ) ਹੋਰ ਵੀ ਕਈ ਗਲਾਂ ਕੀਤੀਆਂ।

ਫੇਰ ਜੰਗ ਬਹਾਦੁਰ ਨੇ ਕਿਹਾ- ''ਮੇਰੇ ਅਤੇ ਉਨ੍ਹਾਂ (ਗੁਰੂ ਰਾਮ ਸਿੰਘ) ਦੇ ਵਿਚਕਾਰ ਇਕ ਹੀ ਗਲ ਹੈ ਕਿ ਉਹ ਧਰਮ ਤੇ ਚੱਲਦੇ ਹਨ ਅਤੇ ਮੈਂ ਵੀ ਧਰਮ ਤੇ ਚੱਲਦਾ ਹਾਂ।'' ਕਾਸ਼ੀ ਪੁਰ ਨਰੇਸ਼ ਨੇ ਮੈਨੂੰ ਬੁਲਾ ਕੇ ਸਤਿਗੁਰੂ ਜੀ ਬਾਰੇ ਪੁੱਛਿਆ ਸੀ.....'' ਇਹ ਪੱਤਰ ਕਾਫੀ ਲੰਮਾ ਹੈ। ਅਗੇ ਕਿਰਪਾਲ ਸਿੰਘ ਲਿਖਦਾ ਹੈ ਕਿ ਕਾਸ਼ੀਪੁਰ ਨਰੇਸ਼ ਖੁਦ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਅਤੇ ਮਿਲਨਾ ਚਾਹੁੰਦਾ ਹੈ।

**ਹਵਾਲੇ ਅਤੇ ਟਿੱਪਣੀਆਂ-**


1. ਸੰਤ ਸੰਤੋਖ ਸਿੰਘ- ਸਤਿਗੁਰੂ ਬਿਲਾਸ, ਹਿੱਸਾ 1, ਪੰਨਾ 98
2. ਫੌਜਾ ਸਿੰਘ ਬਾਜਵਾ- ਕੂਕਾ ਮੂਵਮੈਂਟ, ਪੰਨਾ 39
3. ਫੌਜਾ ਸਿੰਘ ਬਾਜਵਾ- ਐਮੀਨੈਂਟ ਫ਼ਰੀਡਮ ਫ਼ਾਈਟਰਜ਼ ਆਫ਼ ਪੰਜਾਬ, ਪੰਨਾ 190
4. ਨਾਹਰ ਸਿੰਘ- ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਜ਼-1, ਪੰਨਾ 1
5. ਫਾਰਨ ਡਿਪਾਰਟਮੈਂਟ, ਜੁਡੀਸ਼ੀਅਲ-ਏ, ਅਕਤੂਬਰ 1871, ਨੰ. 1-13
6. ਉਹੀ
7. ਨਾਹਰ ਸਿੰਘ- ਨਾਮਧਾਰੀ ਇਤਿਹਾਸ (ਹਿੰਦੀ), ਪੰਨਾ 10
8. ਫੌਜਾ ਸਿੰਘ ਬਾਜਵਾ- ਕੂਕਾ ਮੂਵਮੈਂਟ, ਪੰਨਾ 128
9. ਫਾਰਨ ਡਿਪਾਰਟਮੈਂਟ, ਜੁਡੀਸ਼ੀਅਲ-ਏ, ਅਕਤੂਬਰ 1871, ਨੰ. 1-13
10. ਨਿਪਾਲ ਰੈਜ਼ੀਡੈਂਟ ਲਾਰੈਂਸ ਦੀ 22 ਨਵੰਬਰ 1871 ਦੀ ਰਿਪੋਰਟ- ਸਰਕਾਰ ਦੇ ਸਕੱਤਰ ਨੂੰ।--

"Sir Jung Bahadur spoke more freely regarding them than is usual with him in such cases, and dwelt strongly upon the fact, of this new sect which has so recently appeared in Punjab, already numbering about 3,00,000 followers, all professing implicit belief in their Guru, and ready to do his bidding, whether for good or evil."

-(ਫਾਰਨ ਡਿਪਾਰਟਮੈਂਟ, ਪੋਲਿਟੀਕਲ-ਏ, ਫਰਵਰੀ 1872, ਨੰ. 39-49)

11. ਫਾਰਨ ਡਿਪਾਰਟਮੈਂਟ, ਪੋਲਿਟੀਕਲ-ਏ, ਦਸੰਬਰ 1871, ਨੰ. 84-86

12. ਫੌਜਾ ਸਿੰਘ ਬਾਜਵਾ-- ਕੂਕਾ ਮੂਵਮੈਂਟ, ਪੰਨਾ 135

13. ਫਾਰਨ ਡਿਪਾਰਟਮੈਂਟ, ਪੋਲਿਟੀਕਲ-ਏ, ਮਈ 1872, ਨੰ. 243-248

14. ਫਾਰਨ ਡਿਪਾਰਟਮੈਂਟ, ਪੋਲਿਟੀਕਲ-ਬੀ, ਜੂਨ 1872, ਨੰ. 44

15. ਫਾਰਨ ਡਿਪਾਰਟਮੈਂਟ, ਪੋਲਿਟੀਕਲ-ਏ, ਫਰਵਰੀ 1872, ਨੰ. 39-49

"This attempt of Ram Singh to get a party of his followers under arms in Cashmere, also a similar move in Nepal, goes far to show that he is working outside the sphere of a mere Guru or religious teacher."

16. ਗੁਜਰਾਂਵਾਲਾ ਦੇ ਡੀ. ਐਸ. ਪੀ. ਦੀ ਮਿਤੀ 7 ਅਕਤੂਬਰ 1871 ਈ ਦੀ ਗੁਪਤ ਰਿਪੋਰਟ-

"The foolish Kookas were premature in commencing disturbances, and in consequence of the butcher massacres their bad intentions became known too soon and led to the nucleous of the military assemblage or force in Cashmere territory being broken up, otherwise the numbers would have largely increased and been recruited by order of the Guru Sahib Baba Ram Singh."

- (ਫਾਰਨ ਡਿਪਾਰਟਮੈਂਟ, ਪੋਲਿਟੀਕਲ-ਏ, ਫਰਵਰੀ 1872, ਨੰ. 39-49)

17. ਕੇ. ਡਬਲਯੂ. ਪੋਲਿਟੀਕਲ ਪ੍ਰੋਸੀਡਿੰਗਜ਼, ਅਕਤੂਬਰ 1871, ਨੰ. 641-642



## 'ਕੂਕਾ ਇਤਿਹਾਸ' ਦਾ ਮਹੱਤਵਪੂਰਨ ਪੰਨਾ
## 'ਸ਼ਹੀਦ ਬਿਸ਼ਨ ਸਿੰਘ ਕੂਕਾ'

ਸਾਲ 1871 ਈ. ਸਤੰਬਰ ਮਹੀਨੇ ਦਾ ਪਹਿਲਾ ਦਿਨ। ਇੱਕ ਕਤਲ ਦੀ ਖ਼ਬਰ ਨੇ ਸਾਰੇ ਲਾਹੌਰ ਸ਼ਹਿਰ ਅਤੇ ਪੰਜਾਬ ਦੇ ਦੂਸਰੇ ਨੇੜੇ ਦੇ ਸ਼ਹਿਰਾਂ ਨੂੰ ਵੀ ਹਿਲਾ ਕੇ ਰੱਖ ਦਿੱਤਾ। ਹਰ ਪਾਸੇ ਭੈ ਦਾ ਵਾਤਾਵਰਣ ਬਣ ਗਿਆ ਅਤੇ ਪੰਜਾਬ ਸਰਕਾਰ ਨੂੰ ਵੀ ਆਪਣੀ ਸਾਖ਼ ਦਾ ਫ਼ਿਕਰ ਪੈ ਗਿਆ। ਮਰਨ ਵਾਲਾ ਚੰਗੇ ਰੁਤਬੇ ਵਾਲਾ ਛੋਟੇ ਮਾਮਲਿਆਂ ਦੀ ਲਾਹੌਰ ਕਚਹਿਰੀ ਦਾ ਜੱਜ ਜਾਇਸੀ ਰਾਮ ਸੀ ਅਤੇ ਮਾਰਨ ਵਾਲਾ ਬਿਸ਼ਨ ਸਿਘ ਨਾਮੀ ਇੱਕ 'ਕੂਕਾ' ਸੀ ਜੋ ਲਾਹੌਰ ਹੀ ਰਹਿੰਦਾ ਸੀ ਅਤੇ ਸੁਨਿਆਰੇ ਦਾ ਕੰਮ ਕਰਦਾ ਹੁੰਦਾ ਸੀ।

ਅਗਲੀ ਗੱਲ ਕਰਨ ਤੋਂ ਪਹਿਲਾਂ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਅਜ਼ਾਦੀ ਦੇ ਅੰਦੋਲਨ ਨੂੰ ਭਾਰਤ ਦੇ ਇਤਿਹਾਸ ਵਿੱਚ 'ਕੂਕਾ ਅੰਦੋਲਨ' ਕਿਹਾ ਜਾਂਦਾ ਹੈ। ਸਤਿਗੁਰੂ ਜੀ ਦੇ ਪੈਰੋਕਾਰਾਂ ਨੂੰ ਧਾਰਮਿਕ ਅਤੇ ਸਮਾਜਿਕ ਤੌਰ ਤੇ 'ਨਾਮਧਾਰੀ' ਕਿਹਾ ਜਾਂਦਾ ਹੈ। ਲੇਕਿਨ ਰਾਜਨੀਤਕ ਹਲਕਿਆਂ ਵਿੱਚ 'ਕੂਕਾ' ਸ਼ਬਦ ਅੰਗਰੇਜ਼ਾਂ ਨੇ ਵਰਤਿਆ ਹੈ। ਸਰਕਾਰੀ ਦਸਤਾਵੇਜ਼ਾਂ ਵਿੱਚ ਕਿਉਂਕਿ 'ਕੂਕਾ' ਸ਼ਬਦ ਦਾ ਇਸਤੇਮਾਲ ਕੀਤਾ ਹੋਇਆ ਹੈ, ਇਸ ਲਈ ਮੈਂ ਇਸ ਲੇਖ ਵਿੱਚ ਵੀ 'ਨਾਮਧਾਰੀ' ਨਾਂ ਦੀ ਉਪ-ਸੰਗਿਆ- 'ਕੂਕਾ' ਸ਼ਬਦ ਦੀ ਵਰਤੋਂ ਕਰਾਂਗਾ।

ਲਾਹੌਰ ਸਮਾਲ ਕੋਰਟ ਦੇ ਜੱਜ ਨੂੰ ਇੱਕ 'ਕੂਕੇ' ਵਲੋਂ ਮਾਰ ਦੇਣ ਦੀ ਖ਼ਬਰ ਨੇ ਪੰਜਾਬ ਸਰਕਾਰ ਨੂੰ ਸਕਤੇ ਵਿੱਚ ਲਿਆ ਦਿੱਤਾ। ਅਜੇ ਇੱਕ ਦਿਨ ਪਹਿਲਾਂ ਹੀ ਤਾਂ ਪੰਜਾਬ ਦੀ ਕਾਬਲ ਪੁਲਿਸ ਨੇ 'ਅੰਮ੍ਰਿਤਸਰ ਬੁੱਚੜ-ਬੱਧ ਕੇਸ' ਦੀ ਮੁੱਢਲੀ ਸੁਣਵਾਈ ਪੂਰੀ ਕੀਤੀ ਸੀ। ਇਸ ਕੇਸ ਵਿੱਚ ਪੰਜਾਬ ਸਰਕਾਰ ਦੇ ਲਾਇਕ ਅਫ਼ਸਰਾਂ ਦੀ ਬੜੀ ਹੀ 'ਕੱਚੀ' ਹੋਈ ਸੀ। ਪ੍ਰਸਿੱਧ ਜਾਸੂਸ ਅੰਗਰੇਜ਼ ਅਫ਼ਸਰ ਕ੍ਰਿਸਟੀ ਨੇ ਬੜੀ ਮਿਹਨਤ ਨਾਲ ਅੰਮ੍ਰਿਤਸਰ ਬੁੱਚੜਾਂ ਦੇ ਕੇਸ ਦੀ ਤਫ਼ਤੀਸ਼ ਕੀਤੀ ਅਤੇ ਬਾਰਾਂ ਬੇਦੋਸ਼ੇ ਅੰਮ੍ਰਿਤਸਰ-ਨਿਵਾਸੀਆਂ ਨੂੰ ਵੱਡੇ ਤਸੀਹੇ ਦੇ ਕੇ ਮੰਨਵਾ ਲਿਆ ਸੀ ਕਿ ਬੁੱਚੜਾਂ ਦੇ ਕਤਲ ਉਨ੍ਹਾਂ ਨੇ ਹੀ ਕੀਤੇ ਸਨ। ਇਸ ਕੇਸ ਨੂੰ ਹੋਰ ਪੁਖ਼ਤਾ ਕਰਨ ਲਈ ਕਾਬਲ ਪੁਲਿਸ ਅਫ਼ਸਰ ਕ੍ਰਿਸਟੀ ਨੇ ਚਸ਼ਮਦੀਦ ਗੁਆਹ ਵੀ ਬਣਾ ਲਏ ਸਨ ਤਾਂ ਜੁ ਕੇਸ ਕਿਸੇ ਤਰ੍ਹਾਂ ਵੀ ਕਮਜ਼ੋਰ ਨਾ ਰਹਿ ਸਕੇ।

ਅੰਮ੍ਰਿਤਸਰ ਹਲਕੇ ਵਿੱਚ ਇਸ ਕੇਸ ਦੀ ਬੜੀ ਚਰਚਾ ਸੀ। ਪੁਲਸੀਆ-ਜ਼ੁਲਮ ਤੋਂ ਤੰਗ ਆ ਕੇ ਭਾਵੇਂ ਬਾਰਾਂ ਸ਼ਹਿਰ-ਨਿਵਾਸੀਆਂ ਨੇ ਆਪਣਾ ਜੁਰਮ ਮੰਨ ਲਿਆ ਸੀ ਪਰ ਸ਼ਹਿਰ-ਵਾਸੀ ਅੰਗਰੇਜ਼ਾਂ ਦੀ ਤਫ਼ਤੀਸ਼ ਤੋਂ ਸੰਤੁਸ਼ਟ ਨਹੀਂ ਸਨ। ਫ਼ਿਰ ਇੱਕ ਚਮਤਕਾਰ

ਹੋਇਆ, ਉਪਰੋਕਤ ਸਾਰੇ ਦੋਸ਼ੀਆਂ ਦੀ ਰਿਹਾਈ ਹੋ ਗਈ ਕਿਉਂਕਿ ਅਸਲੀ ਦੋਸ਼ੀ ਆਪ ਆ ਕਚਹਿਰੀ ਵਿੱਚ ਹਾਜ਼ਰ ਹੋ ਗਏ।

ਗੱਲ ਇਸ ਤਰ੍ਹਾਂ ਹੋਈ। ਅੰਮ੍ਰਿਤਸਰ ਦੇ ਬੁੱਚੜਖਾਨੇ 'ਤੇ 14 ਜੂਨ 1871 ਦੀ ਰਾਤ ਨੂੰ ਹਮਲਾ ਕੂਕਿਆਂ ਨੇ ਅੰਮ੍ਰਿਤਸਰ ਸ਼ਹਿਰ ਅਤੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਕੀਤਾ ਸੀ। ਪਰ ਪੁਲਿਸ ਵੱਲੋਂ ਲਗਾਤਾਰ ਭੱਜ-ਦੌੜ ਕਰਨ 'ਤੇ ਵੀ ਕੋਈ 'ਦੋਸ਼ੀ' ਫੜਿਆ ਨਾ ਜਾ ਸਕਿਆ। ਪੁਲਿਸ ਨੇ ਆਪਣੀ ਨੱਕ ਬਚਾਉਣ ਲਈ ਬਾਰਾਂ ਨਿਰਦੋਸ਼ਾਂ ਨੂੰ ਤਸੀਹੇ ਦੇ ਕੇ ਮੰਨਵਾ ਲਿਆ ਸੀ ਕਿ ਕਤਲ ਉਹਨਾਂ ਨੇ ਹੀ ਕੀਤੇ ਹਨ। ਇਸ ਤਰ੍ਹਾਂ ਬੁੱਚੜਾਂ 'ਤੇ ਹਮਲਾ ਕਰਨ ਵਾਲੇ ਕੂਕੇ ਸਿੰਘ ਸਾਉਣ ਦੀ ਸੰਗਰਾਂਦ (ਜੁਲਾਈ 1871) ਤੋਂ ਬਾਦ ਨੂੰ ਆਪਣੇ ਮਹਿਬੂਬ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਇਕੱਠੇ ਹੋ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਿੰਘ ਕੁਝ ਦਿਨ ਸ੍ਰੀ ਭੈਣੀ ਸਾਹਿਬ ਹੀ ਰਹੇ। ਇਹਨਾਂ ਹੀ ਦਿਨਾਂ ਵਿੱਚ ਰਾਏਕੋਟ ਵਿਖੇ ਵੀ ਬੁੱਚੜਾਂ ਉਤੇ ਹਮਲਾ ਹੋਇਆ। ਅੰਮ੍ਰਿਤਸਰ ਤੋਂ ਬਾਅਦ ਰਾਏਕੋਟ ਘਟਨਾ ਵਾਪਰਨ ਕਰਕੇ ਪੰਜਾਬ ਸਰਕਾਰ ਸਕਤੇ ਵਿੱਚ ਸੀ। ਇੱਕ ਦਿਨ ਸਿੰਘਾਂ ਨੇ ਗੱਲਾਂ ਗੱਲਾਂ ਵਿੱਚ ਸਤਿਗੁਰੂ ਜੀ ਨੂੰ ਅੰਮ੍ਰਿਤਸਰ ਦੀ ਸਾਰੀ ਘਟਨਾ ਦੱਸੀ ਤੇ ਕਿਹਾ ਕਿ ਉਹਨਾਂ ਉਤੇ ਕਿਸੇ ਨੂੰ ਵੀ ਸ਼ੱਕ ਨਹੀਂ ਹੈ। ਅਤੇ ਕਈ ਹੋਰ ਲੋਕ ਫੜੇ ਗਏ ਹਨ, ਜਿਨ੍ਹਾਂ ਨੂੰ ਵੱਡੀਆਂ ਸਜ਼ਾਵਾਂ ਮਿਲੀਆਂ ਹਨ। ਇਹ ਸਭ ਕੁਝ ਸੁਣ ਕੇ ਸਤਿਗੁਰੂ ਜੀ ਨੇ ਸਿੰਘਾਂ ਨੂੰ ਕੀਤੇ ਹੋਏ ਕੰਮ ਦਾ ਸਿਹਰਾ ਆਪਣੇ ਸਿਰ ਲੈਣ ਅਤੇ ਬੇ-ਦੋਸ਼ਿਆਂ ਨੂੰ ਛੁਡਾਉਣ ਦਾ ਉਪਦੇਸ਼ ਕੀਤਾ। ਧੰਨ ਸਨ ਉਹ ਸਿੱਖ ਜੋ ਆਪਣੇ ਸਤਿਗੁਰੂ ਦਾ ਹੁਕਮ ਮੰਨ ਕੇ ਆਪ ਜਾ ਅੰਮ੍ਰਿਤਸਰ ਦੀ ਕਚਹਿਰੀ ਵਿੱਚ ਹਾਜ਼ਰ ਹੋ ਗਏ, ਆਪਣੇ ਜੁਰਮ ਦਾ ਇਕਬਾਲ ਕੀਤਾ ਅਤੇ ਬੇ-ਦੋਸ਼ਿਆਂ ਨੂੰ ਛੁਡਾਇਆ।

ਸਾਰੇ ਪਾਸੇ ਕੂਕੇ ਸਿੰਘਾਂ ਦੀ ਉਸਤਤ ਹੋ ਰਹੀ ਸੀ ਅਤੇ ਦੂਜੇ ਪਾਸੇ ਉਨ੍ਹਾਂ ਅੰਗਰੇਜ਼ ਕਾਬਲ ਅਫ਼ਸਰਾਂ ਨੂੰ ਲਾਹਨਤਾਂ ਪਾਈਆਂ ਜਾ ਰਹੀਆਂ ਸਨ, ਜਿਨ੍ਹਾਂ ਨੇ ਭਾਰੀ ਤਸੀਹੇ ਦੇ ਕੇ ਬੇ-ਦੋਸ਼ਿਆਂ ਨੂੰ ਕਸੂਰਵਾਰ ਬਣਾ ਦਿੱਤਾ ਸੀ। ਇੱਥੇ ਫੇਰ ਪੁਲਿਸ ਨੇ ਆਪਣੀ ਨੱਕ ਬਚਾਉਣ ਲਈ ਪੁਲਸੀਆ-ਹਰਕਤਾਂ ਦਾ ਆਸਰਾ ਲਿਆ। ਸਿੰਘਾਂ ਨੂੰ ਕੁਝ ਦਿਨ ਪੁਲਿਸ ਹਿਰਾਸਤ ਵਿੱਚ ਬਿਨਾਂ ਗ੍ਰਿਫ਼ਤਾਰ ਕੀਤਿਆਂ ਰੱਖਿਆ ਅਤੇ ਜਦੋਂ ਰਾਏਕੋਟ ਕੇਸ ਦੇ ਮੁਕੱਦਮੇ ਵਿੱਚ ਇੱਕ ਗੁਲਾਬ ਸਿੰਘ ਦੇ ਅੰਮ੍ਰਿਤਸਰ ਕੇਸ ਵਿੱਚ ਵੀ ਸ਼ਾਮਲ ਹੋਣ ਬਾਰੇ ਪਤਾ ਲੱਗਾ ਤਾਂ ਤੁਰੰਤ ਕੇਸ ਬਣਾਅ ਉਸਨੂੰ ਵਾਅਦਾ-ਮੁਆਫ ਗੁਆਹ ਬਣਾ ਲਿਆ ਅਤੇ ਪੁਲਸੀਆ ਪੜਤਾਲ ਇੰਞ ਕੀਤੀ ਦਿਖਾਈ ਗਈ ਜਿਵੇਂ ਮੁਲਜ਼ਿਮਾਂ ਨੂੰ ਫੜਨ ਦੀ ਸਾਰੀ ਮਿਹਨਤ ਪੰਜਾਬ ਸਰਕਾਰ ਦੇ ਪੁਲਿਸ ਅਫ਼ਸਰਾਂ ਨੇ ਹੀ ਕੀਤੀ ਹੋਵੇ।

ਅੱਜ ਵੀ ਪੁਲਿਸ ਮਹੱਤਵਪੂਰਨ ਕੇਸਾਂ ਬਾਰੇ ਇਸੇ ਤਰ੍ਹਾਂ ਹੀ ਕਰਦੀ ਹੈ। ਵਿਅਕਤੀ ਫੜਿਆ ਕਦੋਂ ਅਤੇ ਕਿਤੇ ਜਾਂਦਾ ਹੈ, ਕਾਨੂੰਨੀ ਤੌਰ 'ਤੇ ਗ੍ਰਿਫ਼ਤਾਰ ਦਿਖਾਇਆ ਬਾਅਦ ਵਿੱਚ ਜਾਂਦਾ ਹੈ। ਪਕੜਿਆ ਕਿਤੇ ਜਾਂਦਾ ਹੈ, ਦਿਖਾਇਆ ਪੁਲਿਸ ਆਪਣੀ ਸਹੂਲਤ ਅਨੁਸਾਰ ਕਿਤੇ ਦਰਜ ਕਰਦੀ ਹੈ। ਉਦੋਂ ਤਾਂ ਅੰਗਰੇਜ਼ਾਂ ਨੇ ਆਪਣੀ ਨੱਕ ਵੀ ਰੱਖਣੀ ਸੀ ਅਤੇ ਜੋ ਉਨ੍ਹਾਂ ਦੀ ਮਰਜ਼ੀ ਸੀ, ਸੋ ਹੀ ਮਿਸਲ ਵਿੱਚ, ਰਿਪੋਰਟ ਵਿੱਚ ਲਿਖਣਾ ਹੁੰਦਾ ਸੀ।

ਕੌਣ ਦੇਖਦਾ ਸੀ ? ਇਸ ਤਰ੍ਹਾਂ, ਅਜੇ 'ਅੰਮ੍ਰਿਤਸਰ ਬੁੱਚੜ-ਬੱਧ ਕੇਸ' ਦੀ ਸੁਣਵਾਈ ਪੂਰੀ ਹੋਈ ਹੀ ਸੀ ਕਿ ਲਾਹੌਰ ਵਿਖੇ ਜੱਜ ਜਾਇਸੀ ਰਾਮ ਦਾ ਕਤਲ ਹੋ ਗਿਆ।

ਸਭ ਪਾਸੇ ਡਰ ਦਾ ਮਾਹੌਲ ਸੀ। ਅੰਮ੍ਰਿਤਸਰ, ਰਾਏਕੋਟ ਆਦਿ ਥਾਵਾਂ ਉਤੇ ਬੁੱਚੜਾਂ ਵਿਰੁੱਧ ਹੋਈਆਂ ਕਾਰਵਾਈਆਂ ਕਰਕੇ ਪੰਜਾਬ ਭਰ ਦੇ ਬੁੱਚੜ ਸਹਿਮੇ ਹੋਏ ਸਨ। ਹੁਣ ਉਹ ਘਰ ਰਹਿੰਦਿਆਂ ਜਾਂ ਬਾਹਰ ਜਾਂਦੇ ਵੀ ਡਰਦੇ ਸਨ। ਜੋ ਕਸਾਈ ਲੋਕ ਗਊਆਂ ਇਕੱਠੀਆਂ ਕਰਕੇ ਇੱਕ ਸ਼ਹਿਰ ਤੋਂ ਦੂਸਰੇ ਸ਼ਹਿਰ ਲਿਜਾਂਦੇ ਸਨ, ਉਹ ਵੀ ਡਰੇ ਹੋਏ ਸਨ ਕਿ ਪਤਾ ਨਹੀਂ ਕਦੋਂ ਕੋਈ ਭਾਣਾ ਵਰਤ ਜਾਏ। ਪੰਜਾਬ ਸਰਕਾਰ ਪਾਸ ਪੁਕਾਰਾਂ ਕੀਤੀਆਂ ਗਈਆਂ ਤਾਂ ਸਰਕਾਰ ਵਲੋਂ ਵਿਸ਼ੇਸ਼ ਹੁਕਮ ਜਾਰੀ ਹੋਏ ਕਿ ਪੁਲਿਸ ਬੁੱਚੜਖਾਨਿਆਂ ਦੀ ਰਾਖੀ ਕਰੇ ਅਤੇ ਕਸਾਈਆਂ ਨੂੰ ਆਣ ਜਾਣ ਸਮੇਂ ਸੁਰੱਖਿਆ ਦੇਵੇ। ਹਦਾਇਤਾਂ ਕੀਤੀਆਂ ਗਈਆਂ ਕਿ ਪਸ਼ੂ ਵੇਚਣ ਜਾਣ ਵਾਲੇ ਰਾਤ ਨੂੰ ਕਿਸੇ ਸਰਾਏ ਵਿੱਚ, ਥਾਣੇ ਦੇ ਨੇੜੇ ਜਾਂ ਸ਼ਹਿਰ ਹੀ ਵਿੱਚ ਰੁਕਣ। ਇਹਨਾਂ ਹਾਲਾਤਾਂ ਵਿੱਚ ਇੱਕ ਜੱਜ ਦਾ ਇਕ ਕੂਕੇ ਸਿੰਘ ਵੱਲੋਂ ਮਾਰ ਦਿੱਤੇ ਜਾਣ 'ਤੇ ਕੂਕਿਆਂ ਦਾ ਭੈਅ ਸਭਨਾਂ ਦੇ ਮਨਾਂ 'ਤੇ ਬੈਠ ਗਿਆ। ਸਭ ਪਾਸੇ ਕੂਕੇ ਸਿੰਘਾਂ ਦੀ ਹੀ ਚਰਚਾ ਸੀ।

ਹੁਣ ਵੇਖਣਾ ਇਹ ਹੈ ਕਿ ਜੱਜ ਜਾਇਸੀ ਰਾਮ ਦਾ ਕਤਲ਼ ਕਿਉਂ ਹੋਇਆ? ਕੀ ਕਾਰਨ ਸਨ, ਜਿਨ੍ਹਾਂ ਕਰਕੇ ਬਿਸ਼ਨ ਸਿੰਘ ਕੂਕੇ ਨੂੰ ਐਸਾ ਕਦਮ ਚੁੱਕਣਾ ਪਿਆ? ਕਾਰਨ ਸਨ- ਅਸੂਲ। ਪੰਜਾਬ ਦੇ ਸ਼ਹਿਰਾਂ ਵਿੱਚ ਬੁੱਚੜਾਂ ਦੇ ਕਤਲ਼ਾਂ ਪਿੱਛੇ ਵੀ ਅਸੂਲ ਸਨ ਅਤੇ ਇਸ ਵਾਰਦਾਤ ਪਿੱਛੇ ਵੀ ਲਗਪਗ ਉਹੀ ਕਾਰਨ ਸਨ- 'ਅਸੂਲ'। ਅੰਮ੍ਰਿਤਸਰ ਸ਼ਹਿਰ ਦੇ ਬੁੱਚੜਾਂ ਨੂੰ ਸ਼ਹਿਰ ਅਤੇ ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਸੋਧਿਆ ਗਿਆ ਸੀ ਅਤੇ ਰਾਏਕੋਟ ਦਾ ਬੁੱਚੜਖਾਨਾ ਉਸ ਤਲਾਅ ਦੇ ਕੰਢੇ ਸੀ ਜਿਸ ਤੋਂ ਸ਼ਹਿਰ ਦੇ ਬਹੁਤ ਸਾਰੇ ਲੋਕ ਪਾਣੀ ਲੈ ਕੇ ਵਰਤਦੇ ਸਨ। ਦੂਸਰਾ- ਇਸ ਦੇ ਨੇੜੇ ਹੀ ਦਸਵੇਂ ਪਾਤਸ਼ਾਹ ਦਾ ਇਤਿਹਾਸਕ ਅਸਥਾਨ ਸੀ। ਇਤਿਹਾਸਕ-ਧਾਰਮਿਕ ਸਥਾਨਾਂ ਦੀ 'ਪਵਿੱਤਰਤਾ' ਕਾਇਮ ਰੱਖਣ ਦੇ ਵਿਚਾਰ ਅਤੇ ਸਿੱਖੀ 'ਅਣਖ' ਦੇ ਜਜ਼ਬੇ ਨੇ ਕੂਕਾ-ਸਮਾਜ ਨੂੰ ਇਸ ਤਰ੍ਹਾਂ ਦੀ ਕਾਰਵਾਈ ਕਰਨ ਵਾਸਤੇ ਮਜਬੂਰ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਜੋ 'ਸਦਾਚਾਰ ਅਸੂਲ' ਆਪਣੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਏ ਸਨ, ਉਹਨਾਂ ਵਿੱਚੋਂ ਇੱਕ ਸੀ- 'ਝੂਠ ਨਹੀਂ ਬੋਲਣਾ'। ਇਹ ਗੱਲ ਆਮ ਪ੍ਰਸਿੱਧ ਸੀ ਕਿ 'ਕੂਕੇ ਝੂਠ ਨਹੀਂ ਬੋਲਦੇ'। ਕੂਕੇ ਸਿੱਖਾਂ ਦੇ ਬਚਨਾਂ 'ਤੇ ਯਕੀਨ ਕੀਤਾ ਜਾਂਦਾ ਸੀ- ਭਾਵੇਂ ਪੰਜਾਬ ਸਰਕਾਰ ਕੂਕਿਆਂ ਨੂੰ ਆਪਣਾ ਖ਼ੈਰ-ਖ਼ਾਹ ਨਹੀਂ ਸੀ ਮੰਨਦੀ। ਜੱਜ ਜਾਇਸੀ ਰਾਮ ਦੇ ਕਤਲ਼ ਪਿਛੇ ਇਹੀ ਕਾਰਨ ਸੀ ਕਿ ਉਸਨੇ ਕੂਕੇ ਬਿਸ਼ਨ ਸਿੰਘ ਦੇ ਬਿਆਨ ਨੂੰ ਸੱਚ ਨਾ ਮੰਨ ਕੇ ਉਸਨੂੰ ਝੂਠਾ ਕਰਾਰ ਦਿੱਤਾ ਸੀ।

ਬਿਸ਼ਨ ਸਿੰਘ ਦਾ ਲਾਹੌਰ ਸ਼ਹਿਰ ਦੇ ਹੀ ਇੱਕ ਮਹਾਜਨ ਰਾਮ ਕਿਸ਼ਨ ਨਾਲ ਪੈਸਿਆਂ ਦੇ ਲੈਣ-ਦੇਣ ਬਾਰੇ ਇੱਕ ਮੁਕੱਦਮਾ 'ਸਮਾਲ ਕਾਜ਼ ਕੋਰਟ' ਲਾਹੌਰ ਵਿੱਚ ਜੱਜ ਜਾਇਸੀ ਰਾਮ ਕੋਲ ਪੇਸ਼ ਸੀ। 30 ਅਗਸਤ 1871 ਈ. ਬੁੱਧਵਾਰ ਜੱਜ ਨੇ ਬਿਸ਼ਨ ਸਿੰਘ ਦੇ ਬਿਆਨਾਂ ਨੂੰ ਝੂਠਾ ਕਰਾਰ ਦੇ ਕੇ ਉਸ ਵਿਰੁੱਧ ਡਿਗਰੀ ਕਰ ਦਿੱਤੀ ਸੀ। ਬਿਸ਼ਨ ਸਿੰਘ ਨੇ ਬਾਰ ਬਾਰ

ਕਿਹਾ ਕਿ ਕੂਕਾ ਕਦੇ ਝੂਠ ਨਹੀਂ ਬੋਲਦਾ- 'ਉਹ ਕੂਕਾ ਹੈ ਅਤੇ ਸੱਚ ਬੋਲ ਰਿਹਾ ਹੈ'। ਵੱਡੀਆਂ ਰਕਮਾਂ ਦੇ ਉਹ ਲੈਣ-ਦੇਣ ਮੂੰਹ ਜ਼ਬਾਨੀ ਸੱਚ ਦੇ ਆਸਰੇ ਹੀ ਕਰਿਆ ਕਰਦਾ ਹੈ ਅਤੇ ਸ਼ਹਿਰ ਵਿੱਚ ਉਸਦੀ ਵੱਡੀ ਸਾਖ਼ ਹੈ। ਅਗਰ ਸੱਚ ਬੋਲਣ 'ਤੇ ਗ਼ੌਰ ਨਾ ਕੀਤਾ ਜਾਵੇ ਤਾਂ ਉਸਦੀ ਕੀ ਰਹਿ ਆਵੇਗੀ। ਪਰ ਜੱਜ ਨੇ ਬਿਸ਼ਨ ਸਿੰਘ ਦੀ ਇੱਕ ਨਹੀਂ ਸੁਣੀ। ਅੰਗਰੇਜ਼ਾਂ ਦੀ ਅਦਾਲਤ ਵਿੱਚ ਤਾਂ ਜੋ ਜ਼ਿਆਦਾ ਝੂਠ ਬੋਲੇ, ਗਵਾਹ ਭੁਗਤਾਏ, ਉਹੀ ਸੱਚਾ ਬਣ ਜਾਂਦਾ ਹੈ ਅਤੇ ਜਿੱਤ ਜਾਂਦਾ ਹੈ।

ਅਦਾਲਤ ਵਿੱਚ ਬਿਸ਼ਨ ਸਿੰਘ ਨੂੰ ਝੂਠਾ ਕਰਾਰ ਦੇਣ 'ਤੇ ਉਸਨੂੰ ਡਾਢੀ ਨਾਮੋਸ਼ੀ ਆਈ। ਉਸਦੀ ਸਾਲਾਂ ਦੀ ਬਣੀ ਹੋਈ ਸਾਖ਼ ਖ਼ਤਮ ਹੋ ਗਈ। ਝੂਠ ਜਿੱਤ ਗਿਆ ਅਤੇ ਸੱਚ ਹਾਰ ਗਿਆ। ਐਸੀ ਗ਼ਮਗ਼ੀਨ ਹਾਲਤ ਵਿੱਚ ਬਿਸ਼ਨ ਸਿੰਘ ਭਰੇ ਮਨ ਨਾਲ ਘਰ ਗਿਆ। ਉਸ ਸੋਚਿਆ- ਝੂਠੇ ਨੂੰ ਰਹਿਣ ਨਹੀਂ ਦੇਣਾ ਚਾਹੀਦਾ। ਝੂਠ ਦੀਆਂ ਤਾਂ ਅਸੀਂ ਜੜ੍ਹਾਂ ਪੁੱਟਣੀਆਂ ਹਨ। ਇਸ ਲਈ ਬਿਸ਼ਨ ਸਿੰਘ ਨੂੰ ਗੁੱਸਾ ਜੱਜ ਤੇ ਹੀ ਸੀ, ਜਿਸਨੇ ਉਸਦੇ ਸੱਚ ਬੋਲਣ ਨੂੰ ਕੋਈ ਮਹੱਤਵ ਨਹੀਂ ਸੀ ਦਿੱਤਾ। ਉਸਨੇ ਕੱਪੜੇ ਬਦਲੇ, ਅਰਦਾਸਾ ਕੀਤਾ ਅਤੇ ਹੱਥ ਵਿੱਚ ਸਲੋਤਰ ਲੈ ਕੇ ਘਰੋਂ ਨਿਕਲ ਤੁਰਿਆ।

ਸ਼ਾਮ ਦੇ ਸੱਤ ਕੁ ਵਜੇ ਦਾ ਸਮਾਂ ਸੀ, ਜਦੋਂ ਜਾਇਸੀ ਰਾਮ ਕਚਹਿਰੀ ਦਾ ਕੰਮ ਨਿਪਟਾਅ ਕੇ ਵਾਪਸ ਆਪਣੇ ਘਰ ਨੂੰ ਆਇਆ। ਬੱਘੀ ਬਾਹਰ ਸੜਕ 'ਤੇ ਖੜ੍ਹੀ ਕਰਕੇ ਉੱਤਰ ਕੇ ਪੈਦਲ ਜਦੋਂ ਉਹ ਆਪਣੇ ਮਕਾਨ ਦੇ ਦਰਵਾਜ਼ੇ ਵੱਲ ਵਧ ਰਿਹਾ ਸੀ ਤਾਂ ਰਸਤੇ ਵਿੱਚ ਬਿਸ਼ਨ ਸਿੰਘ ਉਸਨੂੰ ਜਾ ਟੱਕਰਿਆ ਤੇ ਗੱਜ ਕੇ ਬੋਲਿਆ, "ਮੈਂ ਓਹੀ ਹਾਂ, ਜਿਸ ਉੱਤੇ ਤੂੰ ਅੱਜ ਝੂਠੀ ਡਿਗਰੀ ਕੀਤੀ ਹੈ। ਝੂਠੇ ਨੂੰ ਅਸਾਂ ਰਹਿਣ ਨਹੀਂ ਦੇਣਾ।" ਇਹ ਕਹਿ ਕੇ ਉਸਨੇ ਜੱਜ ਦੇ ਪੁੜਪੁੜੀ ਵਿੱਚ ਜ਼ੋਰ ਦੀ ਸਲੋਤਰ ਮਾਰਿਆ। ਜੱਜ ਜਾਇਸੀ ਰਾਮ ਬੇਹੋਸ਼ ਹੋ ਕੇ ਡਿੱਗ ਪਿਆ। ਦੋ ਹੋਰ ਸਲੋਤਰ ਮਾਰੇ ਸਿੰਘ ਨੇ ਅਤੇ ਉੱਥੇ ਹੀ ਖੜ੍ਹਾ ਰਿਹਾ। ਜੱਜ ਦੇ ਸਾਈਸ ਨੇ ਇੱਕ ਹੋਰ ਆਦਮੀ ਦੀ ਮਦਦ ਨਾਲ ਉਸ ਨੂੰ ਚੁੱਕਿਆ ਅਤੇ ਡਾਕਟਰ ਬੁਲਾਇਆ। ਬਿਸ਼ਨ ਸਿੰਘ ਨੂੰ ਫੜਕੇ ਸਾਈਸ ਨੇ ਹਵਾਲਾਤ ਭਿਜਵਾ ਦਿੱਤਾ। ਝੂਠੀ ਡਿਗਰੀ ਕਰਨ ਵਾਲਾ ਜੱਜ ਜਾਇਸੀ ਰਾਮ ਮੁੜ ਹੋਸ਼ ਵਿੱਚ ਨਹੀਂ ਆਇਆ ਅਤੇ ਅਗਲੇ ਦਿਨ ਚੜ੍ਹਾਈ ਕਰ ਗਿਆ।

ਬਿਸ਼ਨ ਸਿੰਘ 'ਤੇ ਮੁਕੱਦਮਾ ਚਲਿਆ- ਜਾਇਸੀ ਰਾਮ ਦੇ ਕਤਲ਼ ਦਾ। ਮੁਕੱਦਮੇ ਦੌਰਾਨ, ਭਾਈ ਸੰਤੋਖ ਸਿੰਘ ਬਾਹੋਵਾਲ ਦੇ 'ਸਤਿਗੁਰੂ ਬਿਲਾਸ' ਅਨੁਸਾਰ- ਫਰੰਗੀ ਨੇ ਕਿਹਾ 'ਤੁਮ ਨੇ ਬਡਾ ਮਾੜਾ ਕਾਮ ਕੀਆ ਹੈ।' ਸਿੰਘ ਨੇ ਕਹਾ- ਬਡਾ ਚੰਗਾ ਕਾਮ ਕੀਆ ਹੈ। ਝੂਠੀਆਂ ਅਦਾਲਤਾਂ ਕਰਦਾ ਸੀ। ਝੂਠ ਕੋ ਮਾਰਿਆ ਹੈ। ਝੂਠੇ ਰਾਜਾ ਪਰਜਾ ਕੀ ਸਫਾ ਉਠੌਣੀ ਹੈ।' ਜੱਜ ਨੇ ਬਿਸ਼ਨ ਸਿੰਘ ਨੂੰ ਫ਼ਾਂਸੀ ਦਾ ਹੁਕਮ ਕਰ ਦਿੱਤਾ।

ਇਹਨਾਂ ਹੀ ਦਿਨਾਂ ਵਿੱਚ ਕੇਸ ਜਦੋਂ ਬਿਸ਼ਨ ਸਿੰਘ ਦੀ ਫ਼ਾਂਸੀ ਵਾਲੀ ਸਜ਼ਾ ਦੀ ਪੁਸ਼ਟੀ ਵੱਡੇ ਅਫ਼ਸਰ ਪਾਸ ਸ਼ਿਮਲੇ ਗਈ ਸੀ, ਅੰਮ੍ਰਿਤਸਰ ਦੇ ਬੁੱਚੜ-ਬੱਧ ਕੇਸ ਵਿੱਚ ਜਿਨ੍ਹਾਂ ਜਿਨ੍ਹਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਹੋਈ ਸੀ, ਉਹਨਾਂ ਦੀ ਸਜ਼ਾ ਦੀ ਪੁਸ਼ਟੀ ਵਾਲੀ ਫਾਈਲ ਵੀ ਵੱਡੇ ਅਫ਼ਸਰ ਪਾਸ ਗਈ ਹੋਈ ਸੀ। ਲਾਹੌਰ, ਅੰਮ੍ਰਿਤਸਰ, ਲੁਧਿਆਣਾ- ਸਭ ਪਾਸੇ

ਅਜੀਬ ਜਿਹਾ ਮਾਹੌਲ ਸੀ। ਪੰਜਾਬ ਸਰਕਾਰ ਘਬਰਾਈ ਹੋਈ ਸੀ ਕਿ ਕੋਈ ਹੋਰ ਵੱਡਾ ਬਲਵਾ ਨਾ ਹੋ ਜਾਏ। ਲਾਹੌਰ ਸ਼ਹਿਰ ਵਿੱਚ ਕੂਕਿਆਂ ਦੇ ਅਤੇ ਹੋਰ ਪੰਜਾਬ ਵਾਸੀਆਂ ਦੇ ਵੱਡੇ ਵੱਡੇ ਇਕੱਠ ਹੋਏ। ਨਾਮਧਾਰੀ ਸਿੱਖ ਵੱਡੀ ਗਿਣਤੀ ਵਿੱਚ ਇਕੱਠੇ ਹੋ ਕੇ ਅੰਗਰੇਜ਼ੀ ਸਾਮਰਾਜ ਵਿਰੁੱਧ ਬੋਲਦੇ ਅਤੇ ਰਾਤ ਨੂੰ ਦੀਵਾਨ ਸਜਾਉਂਦੇ। ਇਸ ਦੀ ਇਤਲਾਹ ਇੱਕ ਸ਼ਹਿਰ ਨਿਵਾਸੀ ਨੇ ਕਮਿਸ਼ਨਰ ਕੋਰਟ ਵਿੱਚ ਦਿੱਤੀ ਕਿ ਕੂਕੇ ਇਕੱਠੇ ਹੋ ਕੇ ਸਾਰੀ ਸਾਰੀ ਰਾਤ ਸ਼ਬਦ ਪੜ੍ਹਦੇ ਰਹਿੰਦੇ ਹਨ ਅਤੇ ਕਹਿੰਦੇ ਹਨ ਕਿ ਛੇਤੀ ਹੀ ਫ਼ਰੰਗੀਆਂ ਦਾ ਰਾਜ ਚਲੇ ਜਾਣਾ ਹੈ। ਉਹ ਆਪਣੇ ਧਰਮ ਅਤੇ ਮੁਲਕ ਲਈ ਆਪਣਾ ਲਹੂ ਪਾਣੀ ਵਾਂਗੂੰ ਵਹਾਣ ਲਈ ਤਿਆਰ ਬੈਠੇ ਹਨ।

7 ਸਤੰਬਰ 1871 ਈ. ਨੂੰ ਪੰਜਾਬ ਸਰਕਾਰ ਦੀ ਘਬਰਾਹਟ ਹੋਰ ਪ੍ਰਤੱਖ ਹੋਈ ਜਦੋਂ ਇਹ ਖਬਰ ਅੱਗ ਦੀ ਤਰ੍ਹਾਂ ਸ਼ਹਿਰ ਵਿੱਚ ਫੈਲ ਗਈ ਕਿ ਲੋਕਲ ਪ੍ਰਸ਼ਾਸਨ ਨੇ ਜੋ ਵੀ ਫੰਡ ਦੀ ਰਕਮ ਲਾਹੌਰ ਵਿਖੇ ਨਵਾਂ ਚਰਚ ਬਣਾਉਣ ਲਈ ਰੱਖੀ ਸੀ, ਉਸ ਨਾਲ ਹੁਣ ਆਉਂਦੇ ਸਮੇਂ ਵਿੱਚ ਗੁਰੂ ਰਾਮ ਸਿੰਘ ਜੀ ਦੇ ਸਤਿਕਾਰ ਵਿੱਚ ਸ਼ਾਨਦਾਰ ਮੰਦਰ ਬਣਾਇਆ ਜਾਵੇਗਾ, ਜੋ ਰਾਏਕੋਟ ਅਤੇ ਅੰਮ੍ਰਿਤਸਰ ਦੇ ਪੀੜਤ ਕੂਕਿਆਂ ਦੀ ਮਦਦ ਵਾਸਤੇ ਹੋਵੇਗਾ। 8 ਸਤੰਬਰ 1871 ਦੀ ਅਖ਼ਬਾਰ ਵਿੱਚ ਛਪੀ ਉਪਰੋਕਤ ਖ਼ਬਰ ਕੁਝ ਇਸ ਤਰ੍ਹਾਂ ਸੀ-

"We have been requested to state that there is not the slightest foundation in the report that the refusal of the local government to provide the money they had promised to budget for, under the head of "Lahore New Church Building Fund" , has been owing to rupees ten thousand being devoted for the coming year to the building and endowment of a magnificent temple in the honour of Ram Singh , to be erected for the benefit of the Kookas of the Raikot and Amritsar vicinities. "

7 ਸਤੰਬਰ ਨੂੰ ਹੀ ਸ਼ਹਿਰ ਵਿੱਚ ਲੋਕ ਬਾਰ ਬਾਰ 'ਸਿਟੀ ਗੇਟ' ਵੱਲ ਵੱਡੀ ਗਿਣਤੀ ਵਿੱਚ ਜਾ ਇਕੱਠੇ ਹੁੰਦੇ ਜਾਂਦੇ ਸਨ ਕਿ ਉੱਥੇ ਕੂਕੇ ਬਿਸ਼ਨ ਸਿੰਘ ਨੂੰ ਫ਼ਾਂਸੀ ਦਿੱਤੀ ਜਾਣ ਵਾਲੀ ਹੈ। ਪਰ ਉਸ ਸਮੇਂ ਤੱਕ ਸਜ਼ਾ ਦੇਣ ਦੇ ਹੁਕਮ ਲਾਹੌਰ ਪੁੱਜੇ ਨਹੀਂ ਸਨ। ਫੇਰ ਵੀ ਲੋਕਾਂ ਦਾ ਇਕੱਠ ਅਤੇ ਕੂਕਿਆਂ ਦੀ ਏਕਤਾ ਅਤੇ ਹੌਸਲਾ ਦੇਖ ਕੇ ਸਰਕਾਰ ਨੇ ਕਿਸੇ ਵੀ ਵਾਰਦਾਤ ਨਾਲ ਨਿਪਟਣ ਦੇ ਇਰਾਦੇ ਵਜੋਂ ਸਖ਼ਤ ਪ੍ਰਬੰਧ ਕੀਤੇ। ਸ਼ਹਿਰ ਦੀ ਪੁਲਿਸ ਨੂੰ ਹੁਕਮ ਦੇ ਦਿੱਤਾ ਗਿਆ ਸੀ ਕਿ ਉਹ ਆਪਣੀਆਂ ਬੰਦੂਕਾਂ ਹਰ ਸਮੇਂ ਭਰ ਕੇ ਤਿਆਰ ਰਹਿਣ। ਮੀਆਂ-ਮੀਰ ਲਾਹੌਰ ਵਿਖੇ ਤੋਪਖ਼ਾਨੇ ਨੂੰ ਇੱਕ ਦਮ ਤਿਆਰ ਅਤੇ ਹੁਕਮ ਮਿਲਦਿਆਂ ਹੀ ਲੋੜੀਂਦੀ ਥਾਂ 'ਤੇ ਪੁੱਜਣ ਲਈ ਤਿਆਰ-ਬਰ-ਤਿਆਰ ਰਹਿਣ ਦੇ ਆਦੇਸ਼ ਦੇ ਦਿੱਤੇ ਗਏ। ਕਿਲੇ ਦਾ ਤੋਪਖ਼ਾਨਾ ਵੀ ਤਿਆਰ ਰੱਖਿਆ ਗਿਆ ਅਤੇ ਹੋਰ ਵੀ ਹਰ ਤਰ੍ਹਾਂ ਦੇ ਹਿਫ਼ਾਜ਼ਤੀ ਇੰਤਜ਼ਾਮ ਕੀਤੇ ਗਏ। ਇੱਥੇ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਅੰਮ੍ਰਿਤਸਰ ਕੇਸ ਵਿੱਚ ਸਜ਼ਾ ਪਾਏ ਕੂਕਿਆਂ ਨੂੰ ਵੀ ਫ਼ਾਂਸੀ ਦੇਣ ਦੇ ਹੁਕਮ ਅਜੇ ਤੀਕ ਨਹੀਂ ਸਨ ਆਏ।

ਕੈਸਾ ਭੈ ਪਿਆ ਹੋਇਆ ਸੀ ਪੰਜਾਬ ਸਰਕਾਰ ਨੂੰ ਕੂਕਿਆਂ ਦਾ।

ਇਸ ਤੋਂ ਦੋ ਕੁ ਦਿਨਾਂ ਬਾਅਦ ਬਿਸ਼ਨ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ। ਏਹੀ ਜਾਪਦਾ ਹੈ ਕਿ ਉਸਦਾ ਸਸਕਾਰ ਵੀ ਸਰਕਾਰ ਨੇ ਜਨਤਾ ਦੇ ਰੋਹ ਤੋਂ ਡਰਦਿਆਂ ਆਪ ਹੀ ਕਰ ਦਿੱਤਾ ਸੀ।14 ਸਤੰਬਰ 1871 ਈ. ਨੂੰ ਸਰਕਾਰ ਨੇ ਬਿਸ਼ਨ ਸਿੰਘ ਦੀਆਂ ਅਸਥੀਆਂ ਉਸਦੇ ਪੁੱਤਰ ਨੂੰ ਇਸ ਸ਼ਰਤ 'ਤੇ ਦਿੱਤੀਆਂ ਕਿ ਉਹਨਾਂ ਦਾ ਕੋਈ ਇਕੱਠ ਜਾਂ ਦਿਖ਼ਾਵਾ ਨਹੀਂ ਕੀਤਾ ਜਾਵੇਗਾ। ਇਸੇ ਦਿਨ, ਅਰਥਾਤ 14 ਸਤੰਬਰ ਨੂੰ 'ਸ਼ਹੀਦ ਬਿਸ਼ਨ ਸਿੰਘ ਕੂਕਾ' ਦੀਆਂ ਅਸਥੀਆਂ ਦਰਿਆ ਰਾਵੀ ਵਿੱਚ ਜਲ-ਪ੍ਰਵਾਹ ਕਰ ਦਿੱਤੀਆਂ ਗਈਆਂ ਅਤੇ ਲਾਹੌਰ ਧਰਮਸ਼ਾਲਾ ਵਿਖੇ ਪਾਠ ਕਰਵਾ ਕੇ ਭੋਗ ਪਵਾ ਦਿੱਤਾ ਗਿਆ। ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਬਿਸ਼ਨ ਸਿੰਘ ਨੇ ਸੱਚ 'ਤੇ ਦ੍ਰਿੜ੍ਹ ਰਹਿੰਦਿਆਂ ਝੂਠਾ ਅਖਵਾਉਣ ਨਾਲੋਂ ਝੂਠੇ ਜੱਜ ਦੀਆਂ ਜੜ੍ਹਾਂ ਪੁੱਟ ਕੇ 'ਸ਼ਹੀਦ' ਹੋ ਜਾਣਾ ਬੇਹਤਰ ਸਮਝਿਆ।



# ਸੂਬਾ ਬ੍ਰਹਮਾ ਸਿੰਘ

ਮਲੇਰਕੋਟਲੇ 'ਤੇ ਨਾਮਧਾਰੀ ਸਿੱਖਾਂ ਦੇ ਹਮਲੇ ਦੇ ਨਤੀਜੇ ਵਜੋਂ ਅੰਗਰੇਜ਼ ਹਕੂਮਤ ਨੇ ਜਨਵਰੀ ਸੰਨ 1872 ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਗਿਆਰਾਂ ਉੱਘੇ ਸੂਬਿਆਂ/ ਸਾਥੀਆਂ ਸਮੇਤ ਗ੍ਰਿਫ਼ਤਾਰ ਕਰਕੇ ਇਲਾਹਾਬਾਦ ਦੇ ਕਿਲੇ ਵਿੱਚ ਭੇਜ ਦਿਤਾ ਤਾਂ ਜੋ 'ਕੂਕਾ ਅੰਦੋਲਨ' ਨੂੰ ਹੋਰ ਫੈਲਣ ਤੋਂ ਰੋਕਿਆ ਜਾ ਸਕੇ। ਪਹਿਲੇ ਜਨਵਰੀ 1872 ਪੰਜਾਬ ਵਿੱਚ, 66 ਨਾਮਧਾਰੀ ਸਿੰਘਾਂ ਨੂੰ ਮਲੇਰਕੋਟਲੇ ਵਿਖੇ ਸ਼ਹੀਦ ਕਰ ਦਿੱਤਾ ਅਤੇ ਪੰਜਾਬ ਭਰ ਵਿੱਚ ਇਨ੍ਹਾਂ 'ਤੇ ਸਖਤ ਪਾਬੰਦੀਆਂ ਲਗਾ ਦਿੱਤੀਆਂ। ਨਾਮਧਾਰੀ ਸਿੰਘਾਂ ਦੇ ਮੇਲੇ ਬੰਦ ਕਰਵਾ ਦਿੱਤੇ ਗਏ। ਪਾਠ, ਵਿਆਹ-ਸ਼ਾਦੀਆਂ ਜਾਂ ਕਿਸੇ ਤਰ੍ਹਾਂ ਦੇ ਵੀ ਸਮਾਰੋਹਾਂ ਵਿੱਚ ਇਕੱਠੇ ਹੋਣ 'ਤੇ ਪਾਬੰਦੀ ਲਗਾ ਦਿੱਤੀ ਗਈ। ਬਹੁਤ ਸਾਰੇ ਉੱਘੇ ਨਾਮਧਾਰੀ ਸਿੰਘਾਂ ਤੋਂ ਜ਼ਮਾਨਤਾਂ ਮੰਗੀਆਂ ਗਈਆਂ ਅਤੇ ਜ਼ਮਾਨਤਾਂ ਨਾ ਭਰਨ ਦੇ ਦੋਸ਼ ਵਿੱਚ ਕੈਦ ਕਰ ਦਿੱਤਾ ਗਿਆ। ਇਨ੍ਹਾਂ ਸਭ ਦੇ ਨਾਲ ਨਾਲ ਸ੍ਰੀ ਭੈਣੀ ਸਾਹਿਬ ਵਿਚ ਸਥਾਈ ਇਕ ਪੁਲੀਸ ਚੌਕੀ ਬਿਠਾ ਦਿੱਤੀ ਗਈ ਤਾਂ ਜੋ ਕੋਈ ਸਿੰਘ ਉਥੇ ਨਾ ਆ ਸਕੇ।

ਅੰਗਰੇਜ਼ੀ ਸਰਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਜਾ ਰਹੇ ਪ੍ਰੋਗਰਾਮਾਂ ਨੂੰ ਪਿਛਲੇ ਨੌਂ ਸਾਲਾਂ ਤੋਂ ਬੜੀ ਘੋਖਵੀਂ ਨਜ਼ਰ ਨਾਲ ਦੇਖ ਰਹੀ ਸੀ। ਉਸ ਨੂੰ ਸੰਨ 1857 ਈ. ਦੇ ਗ਼ਦਰ ਵਾਲੀਆਂ ਘਟਨਾਵਾਂ ਭੁੱਲੀਆਂ ਨਹੀਂ ਸਨ। ਉਹ ਆਪਣੇ ਰਾਜ ਵਿਰੁੱਧ ਹਰ ਪ੍ਰਚਾਰ ਨੂੰ ਸਖ਼ਤੀ ਨਾਲ ਕੁਚਲਣ ਲਈ ਤਿਆਰ ਸੀ। ਇਸ ਲਈ ਸੰਨ 1872 ਦੇ ਮਲੇਰਕੋਟਲੇ ਦੀ ਘਟਨਾ ਦਾ ਆਸਰਾ ਲੈ ਕੇ ਅੰਗਰੇਜ਼ੀ ਸਰਕਾਰ ਨੇ, ਸੰਨ 1818 ਦੇ ਬੰਗਾਲ ਰੈਗੂਲੇਸ਼ਨ ਤਿੰਨ ਦੀ ਧਾਰਾ ਅਧੀਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਦੀ ਰੰਗੂਨ ਜੇਲ੍ਹ ਵਿੱਚ ਭੇਜ ਦਿੱਤਾ। ਸੂਬਾ ਪਹਾੜਾ ਸਿੰਘ, ਮਲੂਕ ਸਿੰਘ ਅਤੇ ਰੂੜ ਸਿੰਘ ਨੂੰ ਅਸੀਰਗੜ੍ਹ ਦੇ ਕਿਲੇ ਵਿੱਚ, ਸੂਬਾ ਜਵਾਹਰ ਸਿੰਘ, ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਹੁੰਰਾਂ ਨੂੰ ਮੌਲਮੀਨ (ਬਰਮਾ), ਮਾਨ ਸਿੰਘ ਅਤੇ ਹੁਕਮਾ ਸਿੰਘ ਨੂੰ ਚੁਨਾਰ ਕਿਲੇ ਵਿੱਚ ਅਤੇ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਨੂੰ ਅਦਨ ਭੇਜ ਦਿੱਤਾ। ਅਦਨ ਦਾ ਹਵਾ ਪਾਣੀ ਠੀਕ ਨਾ ਹੋਣ ਕਰਕੇ ਬਾਅਦ ਵਿੱਚ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਨੂੰ ਹਜ਼ਾਰੀ ਬਾਗ ਜੇਲ੍ਹ ਵਿੱਚ ਬਦਲ ਦਿੱਤਾ ਗਿਆ। ਗਿਆਰ੍ਹਵੇਂ ਕੈਦੀ ਸ੍ਰ. ਮੰਗਲ ਸਿੰਘ ਨੂੰ ਮਾਰਚ 1873 ਵਿੱਚ ਪਟਿਆਲਾ ਪੋਲੀਸ ਦੇ ਹਵਾਲੇ ਕਰ ਦਿੱਤਾ ਗਿਆ।

ਅਲੱਗ ਅਲੱਗ ਥਾਂਵਾਂ 'ਤੇ ਭੇਜੇ ਗਏ ਸੂਬਿਆਂ ਵਿਚੋਂ ਚਾਰ- ਸੂਬਾ ਸਾਹਿਬ ਸਿੰਘ, ਪਹਾੜਾ ਸਿੰਘ, ਰੂੜ ਸਿੰਘ ਅਤੇ ਜਵਾਹਰ ਸਿੰਘ, ਨਜ਼ਰਬੰਦੀ ਦੇ ਦੌਰਾਨ ਹੀ ਜੇਲ੍ਹਾਂ ਵਿੱਚ

ਸ਼ਹੀਦੀਆਂ ਪਾ ਗਏ। ਪੰਜ ਸੂਬਿਆਂ- ਬਾਬਾ ਕਾਹਨ ਸਿੰਘ, ਮਾਨ ਸਿੰਘ, ਮਲੂਕ ਸਿੰਘ, ਹੁਕਮਾ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਮਹਾਰਾਣੀ ਵਿਕਟੋਰੀਆ ਦੀ ਪੰਜਾਹ ਸਾਲਾ ਤਾਜਪੋਸ਼ੀ ਦੇ ਜਸ਼ਨਾਂ ਦੇ ਦੌਰਾਨ ਸੰਨ 1887 ਵਿੱਚ ਕੁਝ ਸ਼ਰਤਾਂ ਲਾ ਕੇ ਵਾਪਸ ਪੰਜਾਬ ਭੇਜ ਦਿੱਤਾ। ਪਰ ਸੂਬਾ ਲੱਖਾ ਸਿੰਘ ਜੀ ਨੂੰ 'ਅਤਿ ਖਤਰਨਾਕ' ਮੰਨਦਿਆਂ ਹੋਇਆ ਸਰਕਾਰ ਨੇ ਨਾ ਛੱਡਿਆ ਅਤੇ ਲੱਖਾ ਸਿੰਘ ਜੀ ਸੰਨ 1903 ਵਿੱਚ ਬਰਮਾ ਦੇ ਸ਼ਹਿਰ ਮੌਲਮੀਨ ਵਿੱਚ ਹੀ ਚੜ੍ਹਾਈ ਕਰ ਗਏ।

ਪੰਜਾਬ ਵਿੱਚ ਨਾਮਧਾਰੀ ਸਿੱਖਾਂ 'ਤੇ ਸਖ਼ਤੀਆਂ, 'ਕੂਕਾ ਅੰਦੋਲਨ' ਤੋਂ ਸਰਕਾਰ ਨੂੰ ਡਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸਾਥੀਆਂ ਸਮੇਤ ਪੰਜਾਬ ਤੋਂ ਬਾਹਰ ਨਜ਼ਰਬੰਦ ਕਰਨਾ ਆਦਿ ਸਭ ਅੰਗਰੇਜ਼ਾਂ ਦੀ 'ਆਪਣਾ ਰਾਜ ਬਚਾਓ' ਭਾਵਨਾ ਦੇ ਨਤੀਜੇ ਸਨ। ਪਹਿਲਾਂ ਪੰਜਾਬ ਵਿਚ ਥੋੜ੍ਹੇ ਸਮੇਂ ਵਿੱਚ ਹੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੇ ਸਿਖ਼ਰਾਂ ਛੋਹੀਆਂ ਸਨ ਅਤੇ ਉਹ 'ਖ਼ਾਲਸਾ ਰਾਜ' ਲਈ ਕੋਸ਼ਿਸ਼ਾਂ ਕਰ ਰਹੇ ਸਨ। ਇਹ ਸਭ ਅੰਗਰੇਜ਼ੀ ਰਾਜ ਲਈ ਖ਼ਤਰਾ ਸੀ।

ਬ੍ਰਿਟਿਸ਼ ਸਰਕਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸੂਬਾ ਸਾਹਿਬ ਸਿੰਘ ਅਤੇ ਸੂਬਾ ਲੱਖਾ ਸਿੰਘ ਨੂੰ ਆਪਣੇ ਰਾਜ ਲਈ ਸਭ ਤੋਂ ਖ਼ਤਰਨਾਕ ਸਮਝਦੀ ਸੀ। ਸੂਬਾ ਸਾਹਿਬ ਸਿੰਘ ਸਿਆਸੀ ਤੌਰ ਤੇ ਸ੍ਰੀ ਸਤਿਗੁਰੂ ਜੀ ਦੇ ਸਲਾਹਕਾਰ ਸਨ ਅਤੇ ਬਾਬਾ ਲੱਖਾ ਸਿੰਘ ਜੀ ਜ਼ਿਆਦਾਤਰ ਸਤਿਗੁਰੂ ਜੀ ਦੇ ਨਾਲ ਰਹਿੰਦੇ ਸਨ ਅਤੇ ਵਿਚਾਰ-ਵਟਾਂਦਰੇ ਵਿੱਚ ਸਹਿਯੋਗ ਦਿੰਦੇ ਸਨ। ਆਮ ਲੋਕਾਂ ਵਿੱਚ ਪ੍ਰਚਾਰ ਦਾ ਕੰਮ ਜ਼ਿਆਦਾਤਰ ਦੂਸਰੇ ਸੂਬਿਆਂ ਦੇ ਜ਼ੁੰਮੇ ਸੀ। ਆਮ ਜਨਤਾ ਵਿੱਚ ਵਿਉਂਤ ਅਨੁਸਾਰ ਪ੍ਰਚਾਰ ਅਤੇ ਆਉਣ ਵਾਲੇ ਸੰਘਰਸ਼ ਵਾਸਤੇ ਲੋਕਾਂ ਨੂੰ ਤਿਆਰ ਕਰਨ ਲਈ ਸੂਬਾ ਬ੍ਰਹਮਾ ਸਿੰਘ ਨੇ ਬਹੁਤ ਜ਼ਿਆਦਾ ਕੰਮ ਕੀਤਾ। ਇਸ ਸਿਆਣੇ ਸੂਬੇ ਨੇ ਪ੍ਰਚਾਰ ਦਾ ਕੰਮ ਇਤਨੀ ਸਿਆਣਪ ਨਾਲ ਕੀਤਾ ਕਿ ਸਰਕਾਰ ਗ਼ਲਤਫ਼ਹਿਮੀ ਵਿੱਚ ਪਈ ਰਹੀ। ਸੂਬਾ ਬ੍ਰਹਮਾ ਸਿੰਘ ਬਾਰੇ ਅੰਗਰੇਜ਼-ਸਰਕਾਰ ਕਦੀ ਕੋਈ ਪੱਕੀ ਅਤੇ ਠੀਕ ਰਾਏ ਨਹੀਂ ਕਾਇਮ ਕਰ ਸਕੀ ਅਤੇ ਨਾ ਹੀ ਉਸ ਨੂੰ ਇਨ੍ਹਾਂ ਬਾਰੇ ਪੂਰੀ ਜਾਣਕਾਰੀ ਹੀ ਮਿਲ ਸਕੀ।

**ਸੂਬਾ ਬ੍ਰਹਮਾ ਸਿੰਘ**

ਸੂਬਾ ਸਾਹਿਬ ਸਿੰਘ ਅਤੇ ਸੂਬਾ ਲੱਖਾ ਸਿੰਘ ਜ਼ਿਆਦਾਤਰ ਸ੍ਰੀ ਸਤਿਗੁਰੂ ਜੀ ਨਾਲ ਹੀ ਰਹਿੰਦੇ ਸਨ ਅਤੇ ਸਿਆਸੀ ਮਹਿਕਮੇ ਅਤੇ ਹੋਰ ਵਿਹਾਰਕ ਕੰਮਾਂ ਨੂੰ ਦੇਖਦੇ ਸਨ। ਸੂਬਾ ਬ੍ਰਹਮਾ ਸਿੰਘ ਅਤੇ ਹੋਰਨਾ ਸੂਬਿਆਂ ਨੂੰ ਪ੍ਰਚਾਰ ਕਰਨ ਲਈ ਇਲਾਕੇ ਦਿੱਤੇ ਹੋਏ ਸਨ। ਇਸ ਲਈ ਇਨ੍ਹਾਂ ਸਾਰੇ ਪ੍ਰਚਾਰਕਾਂ ਵਿਚੋਂ, ਇਤਿਹਾਸਕ ਰਿਕਾਰਡਾਂ ਦੀ ਘੋਖ ਕਰਨ ਤੋਂ ਪਤਾ ਲੱਗਦਾ ਹੈ ਕਿ ਸੂਬਾ ਬ੍ਰਹਮਾ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਨ ਵਿੱਚ ਸਭ ਤੋਂ ਜ਼ਿਆਦਾ ਹਿੱਸਾ ਪਾਇਆ। ਬ੍ਰਹਮਾ ਸਿੰਘ ਬਹੁਤ ਸਿਆਣਾ ਅਤੇ ਨੀਤੀਵਾਨ ਸੀ। ਇਸ ਬਾਰੇ ਪੂਰੀ ਜਾਣਕਾਰੀ ਨਾ ਤਾਂ ਅੰਗਰੇਜ਼ੀ ਸਰਕਾਰ ਕੋਲ ਸੀ ਅਤੇ ਨਾ ਹੀ ਨਾਮਧਾਰੀ ਸਿੱਖਾਂ ਕੋਲ। ਇਨ੍ਹਾਂ ਦਾ ਜਨਮ ਕਿੱਥੇ ਹੋਇਆ ਅਤੇ ਕਦੋਂ ਹੋਇਆ, ਕੀ ਉਹ ਵਾਸਤਵ ਵਿੱਚ ਗ਼ਦਰੀ ਸਿਪਾਹੀ ਸਨ? ਅਗਰ ਸਨ ਤਾਂ ਕਿੱਥੋਂ ਦੇ?

ਜ਼ਿਲ੍ਹਾ ਅਤੇ ਹੋਰ ਜਾਣਕਾਰੀਆਂ ਜ਼ਿਆਦਾਤਰ ਅਨੁਮਾਨਾਂ 'ਤੇ ਹੀ ਆਧਾਰਿਤ ਸਨ। ਮਿਸਾਲ ਵਜੋਂ- ਸੂਬਾ ਬ੍ਰਹਮਾ ਸਿੰਘ ਆਪਣਾ ਘਰ ਕਿਸੇ ਨੂੰ ਕੈਥਲ ਅਤੇ ਕਿਸੇ ਨੂੰ ਅੰਮ੍ਰਿਤਸਰ ਦੱਸਦੇ ਸਨ। ਬਚਪਨ ਅਤੇ ਮਾਤਾ ਪਿਤਾ ਬਾਰੇ ਵੀ ਕਿਸੇ ਨੂੰ ਨਿਸ਼ਚਿਤ ਜਾਣਕਾਰੀ ਨਹੀਂ ਸੀ। ਬ੍ਰਹਮਾ ਸਿੰਘ ਬਾਰੇ Lt. Col. J.P.C. Baille, ਡਿਪਟੀ ਇੰਸਪੈਕਟਰ ਜਨਰਲ ਪੋਲੀਸ, ਲਾਹੌਰ, ਪੰਜਾਬ ਦੇ ਇੰਸਪੈਕਟਰ ਜਨਰਲ ਨੂੰ 16 ਅਪ੍ਰੈਲ 1872 ਦੇ ਪੱਤਰ ਵਿੱਚ ਲਿਖਦਾ ਹੈ-

"ਉਸ ਆਦਮੀ ਬਾਰੇ ਮਿਲੀਆਂ ਪਿਛਲੀਆਂ ਜਾਣਕਾਰੀਆਂ ਅਤੇ ਇਤਿਹਾਸ ਬਹੁਤ ਬੇ-ਭਰੋਸੇ ਵਾਲੇ ਅਤੇ ਗ਼ੈਰ ਯਕੀਨੀ ਹਨ। ਬ੍ਰਹਮਾ ਸਿੰਘ ਪੁੱਛ-ਪੜਤਾਲ ਵੇਲੇ ਹਰ ਵਾਰ ਅਲੱਗ ਅਲੱਗ ਬਿਆਨ ਦਿੰਦਾ ਹੈ।"

ਸੂਬਾ ਬ੍ਰਹਮਾ ਸਿੰਘ ਜੀ ਦੇ ਨਿਜੀ ਸੇਵਕ ਮਨਸਾ ਸਿੰਘ ਅਤੇ ਵਸਾਖਾ ਸਿੰਘ ਕਾਫ਼ੀ ਚਿਰ ਪ੍ਰਚਾਰ ਦੇ ਦੌਰਿਆਂ ਸਮੇਂ ਉਨ੍ਹਾਂ ਦੇ ਨਾਲ ਰਹੇ, ਪਰ ਉਨ੍ਹਾਂ ਨੂੰ ਵੀ ਸੂਬਾ ਬ੍ਰਹਮਾ ਸਿੰਘ ਨੇ ਆਪਣੇ ਬਾਰੇ ਪੂਰੀ ਜਾਣਕਾਰੀ ਕਦੇ ਨਹੀਂ ਦਿੱਤੀ। ਇਨ੍ਹਾਂ ਦੋਨ੍ਹਾਂ ਸੇਵਕਾਂ ਅਨੁਸਾਰ ਬ੍ਰਹਮਾ ਸਿੰਘ ਦਾ ਜ਼ਿਲ੍ਹਾ ਅੰਮ੍ਰਿਤਸਰ ਸੀ ਅਤੇ ਓਹ ਛੋਟੇ ਹੁੰਦਿਆਂ ਤੋਂ ਹੀ 'ਬ੍ਰਹਮ ਬੂਟਾ ਆਸ਼ਰਮ' ਵਿੱਚ ਸਾਧੂ ਹੋ ਗਏ ਸਨ।

ਦੂਸਰੇ ਪਾਸੇ ਜ਼ਿਲ੍ਹਾ ਗੁਜਰਾਂਵਾਲਾ ਪੁਲੀਸ ਰਿਕਾਰਡ ਵਿੱਚ ਸੂਬਾ ਬ੍ਰਹਮਾ ਸਿੰਘ ਜੀ ਦਾ ਜ਼ਿਲ੍ਹਾ 'ਅੰਬਾਲਾ' ਲਿਖਿਆ ਹੋਇਆ ਹੈ ਅਤੇ ਪਿੰਡ ਬਾਰੇ-'ਸਾਇਦ ਕਲਾਣਾ' ਦਰਜ ਹੈ। ਕਈ ਥਾਂਈਂ ਬ੍ਰਹਮਾ ਸਿੰਘ ਆਪਣਾ ਘਰ 'ਕੈਥਲ' ਦੱਸਦੇ ਰਹੇ ਸਨ। ਗੱਲ ਕੀਹ- ਸੂਬਾ ਬ੍ਰਹਮਾ ਸਿੰਘ ਦੇ ਜਨਮ ਅਤੇ ਪਿੰਡ ਬਾਰੇ ਕੋਈ ਨਿਸਚਿਤ ਜਾਣਕਾਰੀ ਨਹੀਂ ਮਿਲਦੀ। ਜਨਵਰੀ 1872 ਈ. ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਇਲਾਹਾਬਾਦ ਭੇਜੇ ਜਾਣ ਤੋਂ ਬਾਅਦ ਮਿਸਟਰ ਮੈਕਨਬ ਵਲੋਂ ਸੂਬਿਆਂ ਤੋਂ ਪੁੱਛ-ਪੜਤਾਲ ਵੇਲੇ ਸੂਬਾ ਬ੍ਰਹਮਾ ਸਿੰਘ ਜੀ ਨੇ ਆਪਣੇ ਪਿਤਾ ਦਾ ਨਾਂ ਗੁਲਾਬ ਸਿੰਘ ਅਤੇ ਪਿੰਡ 'ਦਰਿਆਪੁਰ, ਜ਼ਿਲ੍ਹਾ ਕੈਥਲ' ਦੱਸਿਆ ਸੀ। ਇਸ ਤਰ੍ਹਾਂ ਸਾਰੀਆਂ ਗੱਲਾਂ ਅਤੇ ਜਾਣਕਾਰੀਆਂ ਨੂੰ ਘੋਖਣ ਤੋਂ ਬਾਅਦ ਸੂਬਾ ਬ੍ਰਹਮਾ ਸਿੰਘ ਜੀ ਬਾਰੇ ਇਹ ਜਾਣਕਾਰੀ ਬਣਦੀ ਹੈ-

**ਜਨਮ-** ਬਾਬਾ ਬ੍ਰਹਮਾ ਸਿੰਘ ਜੀ ਦਾ ਜਨਮ ਲਗਪਗ 1822 ਈ. ਵਿੱਚ ਪਿੰਡ ਦਰਿਆਪੁਰ ਜ਼ਿਲ੍ਹਾ ਕੈਥਲ ਵਿਖੇ ਗੁਲਾਬ ਸਿੰਘ ਦੇ ਘਰ ਹੋਇਆ। ਛੋਟੀ ਉਮਰੇ ਹੀ ਆਪ ਜੀ ਅੰਮ੍ਰਿਤਸਰ ਚਲੇ ਗਏ ਸਨ ਅਤੇ 'ਬ੍ਰਹਮ ਬੂਟਾ ਆਸ਼ਰਮ' ਵਿੱਚ ਸਾਧੂਆਂ ਨਾਲ ਰਹਿਣ ਲੱਗ ਪਏ ਸਨ। ਇਸ ਗੱਲ ਦੇ ਵੀ ਸੰਕੇਤ ਮਿਲਦੇ ਹਨ ਕਿ ਕੁਝ ਸਮੇਂ (ਸ਼ਾਇਦ ਦੂਸਰੀ ਸਿੱਖਾਂ ਅਤੇ ਅੰਗਰੇਜ਼ਾਂ ਦੀ ਲੜਾਈ ਵੇਲੇ) ਆਪ ਸਿੱਖ ਫ਼ੌਜ ਵਿੱਚ ਸਿਪਾਹੀ ਰਹੇ ਅਤੇ ਬਾਅਦ ਵਿੱਚ ਫਿਰ ਸਾਧਾਂ ਨਾਲ ਥਾਂ-ਥਾਂ ਘੁੰਮਣ ਲੱਗ ਪਏ।

ਲਗਪਗ ਸੰਨ 1859 ਵਿੱਚ ਆਪ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਹਜ਼ੂਰੋਂ ਦਰਸ਼ਨ ਕੀਤੇ ਅਤੇ ਉਨ੍ਹਾਂ ਦੇ ਹੁਕਮਾਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਸ੍ਰੀ ਭੈਣੀ ਸਾਹਿਬ ਪੁੱਜ 'ਕੂਕਾ' ਬਣ ਗਏ।ਸੰਮਤ 1921 (ਸੰਨ 1863 ਈ.) ਤੱਕ ਆਪ ਜੀ ਸ੍ਰੀ ਸਤਿਗੁਰੂ ਜੀ ਦੇ ਪ੍ਰਮੁੱਖ ਪ੍ਰਚਾਰਕਾਂ ਵਿੱਚ ਸ਼ਾਮਿਲ ਹੋ ਥਾਂ-ਥਾਂ ਪ੍ਰਚਾਰ ਕਰਨ ਲੱਗ ਪਏ।

**ਧਰਮ ਪਰਚਾਰ–** ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਮੇਂ, 'ਕੂਕਾ-ਅੰਦੋਲਨ ਦੇ ਪ੍ਰਚਾਰ' ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ।

**ਪਹਿਲਾ –** ਸੰਨ 1857 ਤੋਂ 1863 ਜੂਨ ਤੱਕ

**ਦੂਸਰਾ –** ਜੂਨ 1863 ਤੋਂ ਮਾਰਚ 1867 ਤੱਕ

**ਤੀਸਰਾ –** 1867 ਤੋਂ 1872 ਤੱਕ।

ਸੰਨ 1857 ਤੋਂ 1863 ਦਾ ਸਮਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਦਾ ਆਰੰਭਕ ਕਾਲ ਸੀ। ਇਸ ਵੇਲੇ ਪ੍ਰਚਾਰ ਦਾ ਸਾਰਾ ਕੰਮ ਸ੍ਰੀ ਸਤਿਗੁਰੂ ਜੀ ਪਾਸ ਸੀ। ਸ੍ਰੀ ਸਤਿਗੁਰੂ ਜੀ ਆਪ ਦੌਰਿਆਂ 'ਤੇ ਜਾਂਦੇ ਅਤੇ ਸਿੰਖਾਂ ਨੂੰ ਆਪਣੇ ਅੰਦੋਲਨ ਵਿਚ ਸ਼ਾਮਲ ਨਾਮਧਾਰੀ ਸਿੰਘ ਸਜਾਉਂਦੇ। ਇਸ ਸਮੇਂ ਵਿੱਚ ਹੀ ਸਾਰੇ ਉਘੇ ਸੂਬੇ ਸ੍ਰੀ ਸਤਿਗੁਰੂ ਜੀ ਪਾਸ ਆ ਕੇ ਨਾਮਧਾਰੀ ਸਜੇ ਸਨ। ਇਸ ਸਮੇਂ ਨੂੰ "ਕੂਕਾ ਅੰਦੋਲਨ" ਦਾ ਸ਼ੁਰੂਆਤੀ ਸਮਾਂ ਵੀ ਕਿਹਾ ਜਾ ਸਕਦਾ ਹੈ।

ਸੰਨ 1863 ਜੂਨ ਤੋਂ ਸ੍ਰੀ ਸਤਿਗੁਰੂ ਜੀ ਦੇ ਦੌਰਿਆਂ 'ਤੇ ਪਾਬੰਦੀਆਂ ਸਰਕਾਰ ਵਲੋਂ ਲਗਾ ਦਿੱਤੀਆਂ ਗਈਆਂ ਸਨ। ਸਤਿਗੁਰੂ ਜੀ ਆਪ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ ਅਤੇ ਥਾਪੇ ਹੋਏ ਸੂਬੇ ਅਤੇ ਮੁਖੀ ਪ੍ਰਚਾਰਕ ਆਪਣੇ-ਆਪਣੇ ਖੇਤਰਾਂ ਵਿੱਚ ਜਾ ਪ੍ਰਚਾਰ ਕਰਦੇ। ਨਾਮਧਾਰੀ ਸਜਣ ਵਾਲੇ ਲੋਗ ਸ੍ਰੀ ਭੈਣੀ ਸਾਹਿਬ ਪੁੱਜ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਅਤੇ ਬਖਸ਼ਿਸ਼ਾਂ ਪ੍ਰਾਪਤ ਕਰਦੇ। ਸ੍ਰੀ ਸਤਿਗੁਰੂ ਜੀ ਦੀ ਅਗਵਾਈ ਹੇਠ ਸੂਬੇ ਆਮ ਲੋਕਾਂ ਵਿੱਚ ਪ੍ਰਚਾਰ ਕਰ, ਉਨ੍ਹਾਂ ਨੂੰ ਮਾਨਸਿਕ ਰੂਪ ਵਿੱਚ ਆਉਣ ਵਾਲੇ ਸੰਘਰਸ਼ ਲਈ ਤਿਆਰ ਕਰਦੇ ਅਤੇ ਨਾਮਧਾਰੀ ਸਿੰਘ ਸਜਾਉਂਦੇ। ਨਾਮਧਾਰੀ ਪ੍ਰਚਾਰ ਦੇ ਵਧਣ ਦਾ ਇਹੀ 'ਸੁਨਹਿਰੀ ਕਾਲ' ਸੀ। ਸੰਨ 1857 ਤੋਂ 1863 ਤੱਕ ਲੋਗ ਨਾਮਧਾਰੀ ਸਜ ਰਹੇ ਸਨ, ਪਰ ਅਜੇ ਗਿਣਤੀ ਬਹੁਤ ਘੱਟ ਸੀ, ਲੇਕਿਨ ਸੰਨ 1867 ਈ. ਤੱਕ ਵੱਡੀ ਤਾਦਾਦ ਵਿੱਚ ਲੋਗ ਨਾਮਧਾਰੀ ਬਣ ਗਏ ਅਤੇ ਉਸ ਵਕਤ ਦੇ ਅਨੁਮਾਨਾਂ ਅਨੁਸਾਰ ਇਹ ਗਿਣਤੀ ਸਾਢੇ ਤਿੰਨ ਲੱਖ, ਫਿਰ ਸੱਤ ਲੱਖ ਅਤੇ ਫਿਰ ਕਈ ਥਾਈਂ ਦਸ ਲੱਖ ਨਾਮਧਾਰੀ ਬਣ ਜਾਣ ਦੀ ਵੀ ਲਿਖੀ ਮਿਲਦੀ ਹੈ।

ਏਸ ਦੌਰਾਨ ਸਾਰਾ ਪ੍ਰਚਾਰ ਸ੍ਰੀ ਸਤਿਗੁਰੂ ਜੀ ਦੇ ਹੁਕਮਾਨੁਸਾਰ ਸੂਬਿਆਂ ਨੇ ਥਾਂ ਥਾਂ ਜਾ ਕੇ ਕੀਤਾ।

ਸੰਨ 1867 ਤੋਂ 1872 ਤੱਕ ਦੇ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਜ਼ਰਬੰਦੀ ਹਟਾ ਲਈ ਗਈ ਸੀ ਅਤੇ ਸਤਿਗੁਰੂ ਜੀ ਮੁੜ ਦੌਰਿਆਂ 'ਤੇ ਜਾਣ ਲੱਗ ਪਏ ਸਨ ਅਤੇ ਅੰਗਰੇਜ਼ੀ ਸਰਕਾਰ ਦੇ ਵਿਰੁੱਧ 'ਨਾਮਧਾਰੀ ਲਹਿਰ' ਸਪੱਸ਼ਟ ਰੂਪ ਵਿੱਚ ਆ ਗਈ ਸੀ।ਆਉਂਦੇ ਸਮੇਂ ਲਈ ਨਾਮਧਾਰੀਆਂ ਨੇ ਜ਼ਮੀਨਾਂ, ਜਾਇਦਾਦਾਂ, ਮਕਾਨਾਂ ਨੂੰ ਵੇਚ ਕੇ ਆਪਣੇ ਆਪ ਨੂੰ ਸ੍ਰੀ ਸਤਿਗੁਰੂ ਜੀ ਦੇ ਅਗਲੇ ਹੁਕਮ ਦੀ ਉਡੀਕ ਵਿੱਚ ਤਿਆਰ ਕਰ ਰੱਖਿਆ।

ਸੂਬਾ ਬ੍ਰਹਮਾ ਸਿੰਘ ਜੀ ਨੂੰ ਸਿਆਲਕੋਟ ਅਤੇ ਗੁਜਰਾਂਵਾਲਾ ਜ਼ਿਲ੍ਹੇ ਪ੍ਰਚਾਰ ਲਈ ਦਿੱਤੇ ਗਏ ਸਨ। ਸੰਨ 1863 ਤੋਂ ਲੈ ਕੇ ਸੰਨ 1867 ਤੱਕ ਬ੍ਰਹਮਾ ਸਿੰਘ ਨੇ ਇਨ੍ਹਾਂ ਜ਼ਿਲ੍ਹਿਆਂ ਵਿੱਚ ਬਹੁਤ ਜ਼ਿਆਦਾ ਪ੍ਰਚਾਰ ਕੀਤਾ। ਇਹ ਗੱਲ ਇਸ ਤੋਂ ਵੀ ਪਤਾ ਲੱਗ ਜਾਂਦੀ ਹੈ ਕਿ ਇਨ੍ਹਾਂ

ਜ਼ਿਲ੍ਹਿਆਂ ਵਿੱਚ ਸਭ ਤੋਂ ਵੱਧ ਲੋਗ ਨਾਮਧਾਰੀ ਬਣੇ ਸਨ, ਜਿਸਦਾ ਪ੍ਰਭਾਵ ਹੁਣ ਤੱਕ ਉਧਰੋਂ ਆਏ ਨਾਮਧਾਰੀ ਸਿੰਘਾਂ ਵਿੱਚ ਵੇਖਿਆ ਜਾ ਸਕਦਾ ਹੈ। ਕਰਨਲ ਬੇਲੀ ਇੱਕ ਥਾਂ, ਪੰਜਾਬ ਦੇ ਇੰਸਪੈਕਟਰ ਜਨਰਲ ਨੂੰ ਬ੍ਰਹਮਾ ਸਿੰਘ ਬਾਰੇ ਲਿਖਦਾ ਹੈ-

"He has probably made more converts than any other Suba"

ਬਾਬਾ ਬ੍ਰਹਮਾ ਸਿੰਘ ਅਤੇ ਬਾਬਾ ਜੋਤਾ ਸਿੰਘ ਜੀ ਦੀ ਜੋੜੀ ਸੀ, ਇਹ ਦੋਵੇਂ ਜ਼ਿਆਦਾਤਰ ਇਕੱਠੇ ਪ੍ਰਚਾਰ ਕਰਦੇ ਸਨ। ਬ੍ਰਹਮਾ ਸਿੰਘ ਜੀ ਵਿਉਂਤ-ਬੱਧ ਪ੍ਰਚਾਰ ਕਰਦੇ ਰਹੇ ਅਤੇ ਲੋਕਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਮਿਸ਼ਨ ਬਾਰੇ ਜਾਣਕਾਰੀ ਦੱਸ ਤਿਆਰ-ਬਰ-ਤਿਆਰ ਰਹਿਣ ਲਈ ਤਾਕੀਦ ਕਰਦੇ ਸਨ। ਇਨ੍ਹਾਂ ਦੀ ਸੂਝ-ਬੂਝ ਦਾ ਹੀ ਨਤੀਜਾ ਸੀ ਕਿ ਅੰਗਰੇਜ਼ ਅਫ਼ਸਰ ਬ੍ਰਹਮਾ ਸਿੰਘ ਨੂੰ ਧਾਰਮਕ-ਪ੍ਰਚਾਰਕ ਹੀ ਸਮਝਦੇ ਰਹੇ। ਸੂਬਾ ਬ੍ਰਹਮਾ ਸਿੰਘ ਦੇ ਪ੍ਰਚਾਰ ਦਾ ਪ੍ਰਭਾਵ ਇਨ੍ਹਾਂ ਲਿਖਤਾਂ ਤੋਂ ਵੀ ਸਪੱਸ਼ਟ ਹੋ ਜਾਂਦਾ ਹੈ-

Native Inspector Sealkot ਸੰਨ 1863 ਵਿੱਚ ਉਸ ਇਲਾਕੇ ਵਿੱਚ ਕੂਕਿਆਂ ਦੀ ਗਿਣਤੀ ਲਗਪਗ 300 ਦੱਸਦਾ ਹੈ। Lt. Mc. Neil ਦਾ ਵਿਚਾਰ ਸੀ ਕਿ ਇਹ ਗਿਣਤੀ ਲਗਪਗ 3000 ਦੀ ਹੋਵੇਗੀ। ਦੂਸਰੇ ਪਾਸੇ Captain Tulloch 27 ਅਕਤੂਬਰ ਸੰਨ 1866 ਨੂੰ ਰਿਪੋਰਟ ਵਿੱਚ ਲਿਖਦਾ ਹੈ ਕਿ (ਇਨ੍ਹਾਂ ਦਿਨਾਂ ਵਿੱਚ) "80,000 ਮਾਲਾ ਨਵੇਂ ਸਜੇ ਕੂਕਿਆਂ ਨੂੰ ਗੁਰੂ ਰਾਮ ਸਿੰਘ ਦੁਆਰਾ ਵੰਡੀਆਂ ਗਈਆਂ।"

ਇੱਸ ਵੇਲੇ ਤਕ ਇਤਨੀ ਵੱਡੀ ਗਿਣਤੀ ਵਿੱਚ ਲੋਕ ਕੂਕੇ ਸਜ ਗਏ ਸਨ। ਇਹ ਸਭ ਪ੍ਰਚਾਰ ਦਾ ਅਸਰ ਸੀ। ਏਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਇਨ੍ਹਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਾਬੰਦੀਆਂ ਹੇਠ ਰਹਿੰਦੇ ਸਨ। ਸੰਖੇਪ ਵਿੱਚ, ਸੂਬਾ ਬ੍ਰਹਮਾ ਸਿੰਘ ਦੇ ਉੱਘੇ ਕੰਮ ਇਹ ਸਨ-

-ਸੰਨ 1866-67 ਵਿੱਚ ਸਿਆਲਕੋਟ ਅਤੇ ਗੁਜਰਾਂਵਾਲਾ ਜ਼ਿਲ੍ਹਿਆਂ ਵਿੱਚ ਮੜ੍ਹੀਆਂ ਅਤੇ ਠਾਕੁਰਦੁਆਰੇ ਢਾਹ ਦਿੱਤੇ ਗਏ।

-ਹਰੀ ਸਿੰਘ ਨਲੂਆ ਦਾ ਜਵਾਈ ਭਾਈ ਲਹਿਣਾ ਸਿੰਘ, ਬਾਬਾ ਬ੍ਰਹਮਾ ਸਿੰਘ ਦਾ ਬਹੁਤ ਸਤਿਕਾਰ ਕਰਦੇ ਸਨ ਅਤੇ ਉਨ੍ਹਾਂ ਦੇ (ਲਹਿਣਾ ਸਿੰਘ) ਨਾਮਧਾਰੀ ਸਜਣ ਵਿੱਚ ਬ੍ਰਹਮਾ ਸਿੰਘ ਜੀ ਦਾ ਬਹੁਤ ਪ੍ਰਭਾਵ ਸੀ।

-(ਸੰਨ 1869 ਵਿੱਚ) T. D. Forsyth, ਕਮਿਸ਼ਨਰ ਅੰਬਾਲਾ ਦੀ 3 ਅਪ੍ਰੈਲ 1872 ਦੀ Memo ਵਿੱਚ ਜ਼ਿਕਰ ਹੈ ਕਿ "ਤਿੰਨ ਸਾਲ ਪਹਿਲੇ ਉਹ (ਸੂਬਾ ਬ੍ਰਹਮਾ ਸਿੰਘ) ਕਾਬੁਲ ਗਿਆ ਅਤੇ ਉਥੇ ਇੱਕ ਸਾਲ ਰਿਹਾ ਸੀ। ਉਹ ਸਰਹੱਦੀ ਇਲਾਕੇ ਵਿੱਚ 'ਵਾਹਾਬੀਆਂ' ਨੂੰ ਵੀ ਮਿਲੇ।"

'ਵਾਹਾਬੀ ਅੰਦੋਲਨ' ਵੀ ਅੰਗਰੇਜ਼ਾਂ ਵਿਰੁੱਧ ਜੱਦੋ-ਜਹਿਦ ਕਰ ਰਿਹਾ ਸੀ।

-ਅੰਗਰੇਜ਼ਾਂ ਦੇ ਦਬਾਉ ਪਾਉਣ 'ਤੇ ਜਦੋਂ ਕਸ਼ਮੀਰ ਸਰਕਾਰ ਨੇ 'ਕੂਕਾ ਰਜਮੈਂਟ' ਤੋੜੀ ਤਾਂ ਉਸਦੀ ਮੁੜ ਬਹਾਲੀ ਦੀ ਕੋਸ਼ਿਸ਼ ਕਰਨ ਵਿੱਚ ਬਾਬਾ ਬ੍ਰਹਮਾ ਸਿੰਘ ਕਸ਼ਮੀਰ ਗਏ ਸਨ।

- ਅੰਮ੍ਰਿਤਸਰ ਬੁੱਚੜਾਂ ਨੂੰ ਕਤਲ ਕਰਨ ਦੀ ਯੋਜਨਾ ਵਿੱਚ ਬ੍ਰਹਮਾ ਸਿੰਘ ਜੀ ਦੀ

ਸਲਾਹ ਜ਼ਰੂਰ ਸੀ। ਘਟਨਾ ਵਾਪਰਨ ਤੋਂ 15 ਕੁ ਦਿਨ ਪਹਿਲੇ ਸੂਬਾ ਬ੍ਰਹਮਾ ਸਿੰਘ ਅੰਮ੍ਰਿਤਸਰ ਆਏ ਸਨ। ਪਿੰਡ ਲੋਪੋਕੇ, ਮੀਆਂ ਸਿੰਘ ਦੇ ਭੋਗ 'ਤੇ ਬ੍ਰਹਮਾ ਸਿੰਘ ਸ਼ਾਮਲ ਹੋਏ ਅਤੇ ਏਥੇ ਹੀ ਮੇਹਰ ਸਿੰਘ ਲੋਪੋਕੇ ਅਤੇ ਝੰਡਾ ਸਿੰਘ ਠੱਟਾ (ਜੋ ਲੋਪੋਕੇ ਦੇ ਨੇੜੇ ਹੈ), ਵੀ ਮੌਜੂਦ ਸਨ। (ਇਹ ਦੋਵੇਂ ਸਿੰਘ ਅੰਗਰੇਜ਼ਾਂ ਦੇ ਹੱਥ ਨਹੀਂ ਆਏ ਅਤੇ ਭਗੌੜੇ ਕਰਾਰ ਦਿੱਤੇ ਗਏ ਸਨ) ਅੰਮ੍ਰਿਤਸਰ ਘਟਨਾ ਤੋਂ ਚਾਰ ਦਿਨ ਪਹਿਲਾਂ ਹੀ ਬ੍ਰਹਮਾ ਸਿੰਘ ਜੀ ਸਿਆਲਕੋਟ ਚਲੇ ਗਏ ਸਨ ਅਤੇ ਘਟਨਾ ਵਾਪਰਨ ਤੋਂ ਤੁਰੰਤ ਬਾਅਦ ਖੁੱਲ੍ਹੇ-ਆਮ ਕਹਿੰਦੇ ਸਨ ਕਿ "ਗੁਰੂ ਕੇ ਸ਼ਹੀਦਾਂ" ਨੇ ਇਹ ਕੰਮ ਕੀਤਾ ਹੈ। ਗੱਲ ਕੀਹ- 'ਅੰਮ੍ਰਿਤਸਰ ਕਾਂਡ' ਦੀ ਮੂਲ ਯੋਜਨਾ ਪਿੰਡ ਲੋਪੋਕੇ ਵਿੱਚ ਬਾਬਾ ਬ੍ਰਹਮਾ ਸਿੰਘ ਦੀ ਨਿਗ਼ਰਾਨੀ ਹੇਠ ਬਣੀ ਜਾਪਦੀ ਹੈ।

**ਪ੍ਰਚਾਰ ਵਿੱਚ ਤਿੱਖਾਪਨ**

ਸੰਨ 1871 ਵਿੱਚ ਪਿੰਡ ਖੋਟੇ ਵਿਖੇ ਹੋਏ ਹੋਲੇ ਅਤੇ ਦਮਦਮੇ ਵੈਸਾਖੀ ਤੋਂ ਬਾਅਦ ਅੰਗਰੇਜ਼ਾਂ ਵਿਰੁੱਧ ਸੰਘਰਸ਼ ਲਈ ਤਿਆਰ ਹੋਣ ਦਾ ਪ੍ਰਚਾਰ ਜ਼ੋਰਾਂ ਨਾਲ ਹੋਣ ਲੱਗ ਪਿਆ ਸੀ। ਤਨ, ਮਨ ਅਤੇ ਧਨ ਕਰਕੇ ਨਾਮਧਾਰੀ ਸਿੱਖ ਆਉਂਦੇ ਸੰਘਰਸ਼ ਲਈ ਤਿਆਰ ਸਨ ਅਤੇ ਉਹ ਕੇਵਲ ਆਪਣੇ ਸਤਿਗੁਰੂ ਜੀ ਦੇ ਹੁਕਮ ਦੀ ਉਡੀਕ ਕਰਦੇ ਸਨ। ਸੂਬਾ ਬ੍ਰਹਮਾ ਸਿੰਘ ਜੀ ਨੇ ਵੀ ਸਿਆਲਕੋਟ ਅਤੇ ਗੁਜਰਾਂਵਾਲਾ ਇਲਾਕੇ ਵਿੱਚ ਨਾਮਧਾਰੀ ਸਿੰਘਾਂ ਨੂੰ ਤਿਆਰ-ਬਰ-ਤਿਆਰ ਰਹਿਣ ਲਈ ਪ੍ਰਚਾਰ ਕੀਤਾ। ਉਸ ਵਕਤ ਆਮ ਲੋਕਾਂ ਨੂੰ ਵੀ ਉਮੀਦ ਸੀ ਕਿ ਸੰਮਤ 1928 (ਸੰਨ 1871-72) ਵਿੱਚ 'ਖਾਲਸਾ ਰਾਜ' ਮੁੜ ਕਾਇਮ ਹੋ ਜਾਏਗਾ। ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਨੂੰ ਬ੍ਰਹਮਾ ਸਿੰਘ ਨੇ ਸੰਨ 1871 ਵਿੱਚ ਇਹ ਪ੍ਰਚਾਰ ਜ਼ੋਰਾਂ ਨਾਲ ਕੀਤਾ-

1) ਲੋਕ ਜ਼ਿਆਦਾ ਤੋਂ ਜ਼ਿਆਦਾ ਨਗਦੀ ਆਪਣੇ ਕੋਲ ਰੱਖਣ। ਸਮਾਂ ਨੇੜੇ ਆਉਣ ਵਾਲਾ ਹੈ ਅਤੇ ਮਾਇਆ ਦੀ ਲੋੜ ਪਵੇਗੀ। ਕੋਈ ਵੀ ਨਾਮਧਾਰੀ ਨਾ ਕਰਜ਼ਾ ਲੈਣ ਅਤੇ ਨਾ ਦੇਣ। ਨਵੇਂ ਮਕਾਨ ਨਾ ਬਣਾਓ।

2) ਇਸਤਰੀਆਂ ਕਛਹਿਰੇ ਸਜਾਉਣ ਅਤੇ ਆਉਂਦੇ ਸੰਘਰਸ਼ ਲਈ ਤਿਆਰ ਰਹਿਣ ਕਿਉਂਕਿ ਉਨ੍ਹਾਂ ਨੇ ਵੀ ਮਰਦਾਂ ਨਾਲ ਸੰਘਰਸ਼ ਵਿੱਚ ਸ਼ਾਮਲ ਹੋਣਾ ਹੈ।

3) ਨਵਾਂ ਰਾਜ ਛੇਤੀ ਹੀ "ਜ਼ੋਰ ਦੇ ਤਾਣ 'ਤੇ" ਕਾਇਮ ਹੋਣ ਵਾਲਾ ਹੈ। ਹਥਿਆਰਬੰਦ ਸੰਘਰਸ਼ ਨਾਲ ਹੀ "ਖ਼ਾਲਸਾ ਰਾਜ" ਕਾਇਮ ਹੋਵੇਗਾ।

ਪੁਲਿਸ ਦੀਆਂ ਸਭ ਤੋਂ ਜ਼ਿਆਦਾ ਰਿਪੋਰਟਾਂ ਵਿਚ ਸੂਬਾ ਬ੍ਰਹਮਾ ਸਿੰਘ ਦਾ ਨਾਂ ਦਰਜ ਹੈ। ਪਰ ਉਨ੍ਹਾਂ ਦੇ ਕੰਮ ਕਰਨ ਦਾ ਢੰਗ ਬਿਲਕੁਲ ਖ਼ੁਫ਼ੀਆ ਮਿਲਟਰੀ ਅਫ਼ਸਰਾਂ ਵਾਲਾ ਸੀ, ਇਸੇ ਕਾਰਨ ਅੰਗਰੇਜ਼ ਅਫ਼ਸਰ ਬ੍ਰਹਮਾ ਸਿੰਘ ਜੀ ਨੂੰ 'ਧਾਰਮਕ ਜ਼ਿਆਦਾ ਅਤੇ ਰਾਜਨੀਤਕ ਘੱਟ' ਮੰਨਦੇ ਰਹੇ। ਸ਼ਾਇਦ ਏਸੇ ਲਈ ਹੀ ਇਲਾਹਾਬਾਦ ਜਾਂਚ ਪੜਤਾਲ ਕਰ ਰਹੇ ਮੈਕਨਬ ਨੇ ਜਿੱਥੇ ਸੂਬਾ ਸਾਹਿਬ ਸਿੰਘ, ਲੱਖਾ ਸਿੰਘ ਆਦਿ ਨੂੰ 'ਉਮਰ ਕੈਦ' ਦੀ ਸਜ਼ਾ ਤਜਵੀਜ ਕੀਤੀ ਸੀ, ਉਥੇ ਬ੍ਰਹਮਾ ਸਿੰਘ ਨੂੰ ਕੇਵਲ 10 ਸਾਲ ਕੈਦ ਦੀ ਸਿਫਾਰਸ਼ ਕੀਤੀ। ਲੇਕਿਨ ਮੈਕਨਬ ਦੀਆਂ ਸਿਫਾਰਸ਼ਾਂ ਬਾਰੇ ਟਿੱਪਣੀ ਕਰਦਿਆਂ ਸੈਕਟਰੀ, ਨੇ ਲਿਖਿਆ-

"He appears to be the most boldly seditious, active and persistent of all the Subhas."

ਅਤੇ ਫਿਰ ਲਿਖਦਾ ਹੈ- "To my view he is only the more dangerous, because he is more sincere, and, I think, he should be placed in exactly the same category of Lakha Singh, Kahn Singh, Sahib Singh and, in fact, in the class of those who are scarcely (if at all) less dangerous than Ram Singh himself."

ਸੈਕਟਰੀ ਦੇ ਉਪਰੋਕਤ ਸ਼ਬਦ ਸੂਬਾ ਬ੍ਰਹਮਾ ਸਿੰਘ ਦੀ ਮਹੱਤਤਾ ਦਰਸਾਉਂਦੇ ਹਨ।

15 ਜੁਲਾਈ ਸੰਨ 1871 ਦੀ Confidential Report 'A' ਵਿੱਚ ਗੁਜਰਾਂਵਾਲਾ ਪੁਲੀਸ ਸੁਪਰਡੈਂਟ, ਪੰਜਾਬ ਪੁਲੀਸ ਦੇ ਇੰਸਪੈਕਟਰ ਜਨਰਲ ਨੂੰ ਲਿਖਦਾ ਹੈ- ਬ੍ਰਹਮਾ ਸਿੰਘ ਨੇ ਸ਼ੇਖੂਪੁਰੇ ਜ਼ਿਲ੍ਹੇ ਵਿੱਚ 'ਵਰੁਣ' ਪਿੰਡ ਆ ਕੇ ਬਹੁਤ ਨਾਮਧਾਰੀ ਸਜਾਏ ਅਤੇ (ਗੁਰੂ) ਰਾਮ ਸਿੰਘ ਦੇ ਇਹ ਆਦੇਸ਼ ਸੁਣਾਏ-

1) ਉਹ ਹਰ ਇਸਤਰੀ ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੈ, ਗੁੱਤਾਂ ਨਹੀਂ ਕਰਨਗੀਆਂ।

2) ਸਭ ਔਰਤਾਂ ਕਛਹਿਰੇ ਸਜਾਉਣ।

3) ਹਰ ਨਾਮਧਾਰੀ ਇਸਤਰੀ ਪੁਰਸ਼ ਨੂੰ ਹਿਦਾਇਤ ਹੈ ਕਿ ਆਪਣੇ ਹਿਸਾਬ-ਕਿਤਾਬ, ਕਰਜ਼ੇ ਠੀਕ ਕਰ ਲੈਣ। ਭਵਿੱਖ ਵਿੱਚ ਕਿਸੇ ਤੋਂ ਵੀ ਨਾ ਉਧਾਰ ਲਵੋ ਅਤੇ ਨਾ ਦੇਵੋ।

4) ਸਾਰਿਆਂ ਨੂੰ ਹਿਦਾਇਤਾਂ ਹਨ ਕਿ ਅਗਲੇ ਹੁਕਮ ਤੱਕ ਮਕਾਨ ਨਾ ਬਣਾਓ ਸਗੋਂ ਨਗਦ ਮਾਇਆ ਕੋਲ ਰੱਖੋ।

ਇਸ ਰਿਪੋਰਟ ਦੇ ਨਾਲ ਨਾਲ ਮਹਾਰਾਣਾ ਨਿਪਾਲ ਨਾਲ ਸੰਬੰਧ ਅਤੇ ਅੰਮ੍ਰਿਤਸਰ ਬੁੱਚੜਾਂ ਬਾਰੇ ਵੀ ਜ਼ਿਕਰ ਕੀਤਾ ਹੈ।

ਗੱਲ ਕੀ ਇੱਕ ਸੰਘਰਸ਼ਮਈ ਅੰਦੋਲਨ ਆਪਣੀ ਸਿਖਰਾਂ ਤੇ ਪੁੱਜ ਚੁੱਕਾ ਸੀ। ਇਨ੍ਹਾਂ ਬਾਰੇ ਗੁੱਜਰਾਂਵਾਲਾ ਪੁਲੀਸ ਸੁਪਰਡੈਂਟ ਚੇਤਾਵਨੀ ਦਿੰਦਾ ਹੈ-

ਸੂਬਾ ਬ੍ਰਹਮਾ ਸਿੰਘ ਖ਼ੁਦ ਗ਼ਦਰੀ ਸਿਪਾਹੀ ਰਹਿ ਚੁੱਕੇ ਸਨ। ਉਹ ਇੱਕ ਠੋਸ ਨੀਤੀ ਅਧੀਨ ਹੌਲੀ ਹੌਲੀ ਲੋਕਾਂ ਨੂੰ ਅੰਗਰੇਜ਼ਾਂ ਵਿਰੁੱਧ ਸੰਘਰਸ਼ ਲਈ ਤਿਆਰ ਕਰ ਰਹੇ ਸਨ। ਇਹ ਵੀ ਜਾਣਕਾਰੀ ਮਿਲਦੀ ਹੈ ਕਿ 'ਕੂਕਿਆਂ ਨੂੰ ਸੋਟਿਆਂ ਦੀ ਕਵਾਇਦ ਕਰਵਾਉਣ ਵਿੱਚ ਸੂਬਾ ਬ੍ਰਹਮਾ ਸਿੰਘ ਦੀ ਵੀ ਸਲਾਹ ਸੀ। ਏਨਾਂ ਜ਼ਿਆਦਾ ਪ੍ਰਚਾਰ ਕਰਨ ਦੇ ਬਾਵਜੂਦ ਅਜੇ ਤੀਕ ਸੂਬਾ ਬ੍ਰਹਮਾ ਸਿੰਘ ਬਾਰੇ ਪੂਰੇ ਤੌਰ ਤੇ ਨਹੀਂ ਲਿਖਿਆ ਜਾ ਸਕਿਆ। ਅੰਗਰੇਜ਼ ਸਰਕਾਰ ਵੀ ਕੋਈ ਇੱਕ ਰਾਏ ਕਾਇਮ ਨਾ ਕਰ ਸਕੀ। ਪੂਰੇ ਭਰੋਸੇਯੋਗ ਪ੍ਰਮਾਣ ਨਾ ਮਿਲਣ ਕਾਰਨ Col. Baillee Insp. General of Police, Lahore ਲਿਖਦਾ ਹੈ-

"The accounts received of this man's previous history and antecedents are very conflicting and unreliable; he himself usually gives a different account on each occasion being interrogated."

ਐਸੇ ਸਿਆਣੇ ਗੁਰੂ ਕੇ ਲਾਲ ਬਾਰੇ ਅੰਗਰੇਜ਼ਾਂ ਨੂੰ ਤਾਂ ਪੂਰੀ ਜਾਣਕਾਰੀ ਕੀ ਹੋਣੀ ਸੀ,

ਉਨ੍ਹਾਂ ਆਪਣੇ ਨਿਜੀ ਸੇਵਕਾਂ, ਸਾਥੀਆਂ ਨੂੰ ਵੀ ਆਪਣੇ ਬਾਰੇ ਠੋਸ ਜਾਣਕਾਰੀ ਨਹੀਂ ਸੀ ਦਿੱਤੀ। ਜਨਮ, ਬਚਪਨ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਆਉਣ ਤੋਂ ਪਹਿਲਾਂ ਬਾਰੇ ਅਲੱਗ ਅਲੱਗ ਥਾਵਾਂ ਤੇ ਅਲੱਗ ਅਲੱਗ ਜਾਣਕਾਰੀਆਂ ਦੇਣ ਬਾਬਤ ਉਪਰ ਦੱਸ ਚੁੱਕੇ ਹਾਂ। ਹੁਣ ਇੱਕ ਪੁਲੀਸ ਸੁਪਰਡੈਂਟ ਦੇ ਵਿਚਾਰ ਦੱਸ ਰਹੇ ਹਾਂ, ਇਨ੍ਹਾਂ ਨੂੰ ਪੜ੍ਹਕੇ ਤੁਸੀਂ ਉਸ ਮਹਾਨ ਪ੍ਰਚਾਰਕ ਸੂਬੇ ਦੀ ਸਿਆਣਪ ਅਤੇ ਯੋਗਤਾ ਬਾਰੇ ਧਾਰਨਾ ਬਣਾਓ-

"His antecedents are altogether doubtful, and enclosed depositions indicate that he was at some pains to conceal his birth place and parentage from even his own followers and favorite personal attendents. It has, therefore been, surmised or suspected that he is perhaps one of the mutinous sepoys or Sowars of 1857, who adopted a religious disguise in order to escape identification. At all events, he is said to be a good horseman and to have a knowledge of drill and military tactics, accomplishments which are equally possessed by Ram Singh himself, and the Sooba Lukha Singh."

ਅੰਤਕਾ-ਇਸ ਤਰ੍ਹਾਂ ਸੂਬਾ ਬ੍ਰਹਮਾ ਸਿੰਘ 'ਕੂਕਾ ਅੰਦੋਲਨ' ਦੇ ਮਹਾਨ ਸੰਗਰਾਮ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਧ-ਚੜ੍ਹ ਕੇ ਸਾਥ ਦਿੰਦੇ ਰਹੇ। ਉਹ ਜਨਵਰੀ 1872 ਵਿੱਚ ਇਲਾਹਾਬਾਦ ਭੇਜੇ ਜਾਣ ਤੋਂ ਬਾਅਦ ਸੰਨ 1873 ਤੋਂ 1887 ਤੱਕ ਮੌਲਮੀਨ ਵਿਖੇ ਅੰਗਰੇਜ਼ਾਂ ਦੀ ਨਜ਼ਰਬੰਦੀ ਵਿੱਚ ਰਹੇ। ਮੌਲਮੀਨ (ਬਰਮਾ) ਜੇਲ੍ਹ ਵਿੱਚ ਸੂਬਾ ਬ੍ਰਹਮਾ ਸਿੰਘ ਦੇ ਨਾਲ ਬਾਬਾ ਜਵਾਹਰ ਸਿੰਘ ਅਤੇ ਬਾਬਾ ਲੱਖਾ ਸਿੰਘ ਜੀ ਵੀ ਸਨ। ਬਾਬਾ ਜਵਾਹਰ ਸਿੰਘ ਜੀ 29 ਨਵੰਬਰ 1882 ਨੂੰ ਜੇਲ੍ਹ ਵਿੱਚ ਹੀ ਚੜ੍ਹਾਈ ਕਰ ਗਏ ਸਨ ਅਤੇ ਸੰਨ 1887 ਵਿੱਚ ਸੂਬਾ ਬ੍ਰਹਮਾ ਸਿੰਘ ਜੀ ਨੂੰ ਸ਼ਰਤਾਂ ਲਾ ਕੇ ਪੰਜਾਬ ਭੇਜ ਦਿੱਤਾ ਗਿਆ ਸੀ। ਤੀਸਰੇ ਕੈਦੀ ਬਾਬਾ ਲੱਖਾ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਨਾ ਛੱਡਿਆ ਅਤੇ ਇਸ ਤਰ੍ਹਾਂ ਉਹ 'ਕੂਕਾ ਬੀਰ' ਸੰਨ 1903 ਈ. ਵਿੱਚ ਮੌਲਮੀਨ ਵਿਖੇ ਹੀ ਚੜ੍ਹਾਈ ਕਰ ਗਿਆ।

ਸੂਬਾ ਬ੍ਰਹਮਾ ਸਿੰਘ ਜੀ ਬਾਬਤ ਹੋਰ ਵੀ ਬਹੁਤ ਸਾਰੀ ਜਾਣਕਾਰੀ ਖਿੱਲਰੀ ਪਈ ਹੈ। ਇਹ ਸਾਰੀ ਸਮੱਗਰੀ ਇੱਕ ਥਾਂ 'ਤੇ ਰੱਖਣ ਦੀ ਲੋੜ ਹੈ, ਤਾਂ ਜੁ ਇਸ ਗੁਰੂ ਕੇ ਲਾਲ ਦੀ ਕੀਤੀ ਘਾਲਣਾ ਨੂੰ ਯੋਗ ਥਾਂ ਦਿੱਤੀ ਜਾ ਸਕੇ।



# ਸੂਬਾ ਲੱਖਾ ਸਿੰਘ

ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ ਦੇ ਰਾਜ-ਗੱਦੀ 'ਤੇ ਬੈਠਣ ਦੇ ਪੰਜਾਹ ਸਾਲ ਪੂਰੇ ਹੋਣ ਦੀ ਖੁਸ਼ੀ ਵਿੱਚ ਅੰਗਰੇਜ਼ਾਂ ਨੇ 1881-88 ਵਿੱਚ ਬਹੁਤ ਸਾਰੇ ਐਸੇ ਕੈਦੀ ਰਿਹਾਅ ਕਰ ਦਿੱਤੇ ਸਨ, ਜੋ ਉਹਨਾਂ ਦੀਆਂ ਨਜ਼ਰਾਂ ਵਿੱਚ ਹੁਣ 'ਖ਼ਤਰਨਾਕ' ਨਹੀਂ ਸਨ। ਇਸ ਦੌਰਾਨ ਕੁਝ ਰਾਜਸੀ ਕੈਦੀ, ਜੋ ਅੰਗਰੇਜ਼ਾਂ ਨੇ ਗ੍ਰਿਫ਼ਤਾਰ ਕਰਕੇ ਅਲੱਗ ਅਲੱਗ ਥਾਂਵਾਂ 'ਤੇ ਨਜ਼ਰਬੰਦ ਕੀਤੇ ਹੋਏ ਸਨ, ਵੀ ਕੁਝ ਸ਼ਰਤਾਂ ਲਗਾ ਕੇ ਰਿਹਾਅ ਕਰ ਦਿੱਤੇ ਗਏ। ਸਾਲ 1872 ਈ. ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਉਨ੍ਹਾਂ ਦੇ ਪ੍ਰਭਾਵਸ਼ਾਲੀ ਸੂਬੇ, ਸਾਹਿਬ ਸਿੰਘ, ਕਾਹਨ ਸਿੰਘ, ਰੂੜ ਸਿੰਘ, ਮਲੂਕ ਸਿੰਘ, ਹੁਕਮਾ ਸਿੰਘ, ਮਾਨ ਸਿੰਘ, ਜਵਾਹਰ ਸਿੰਘ, ਲੱਖਾ ਸਿੰਘ, ਬ੍ਰਹਮਾ ਸਿੰਘ ਅਤੇ ਪਹਾੜਾ ਸਿੰਘ ਗਰਿਫ਼ਤਾਰ ਕਰ ਕੇ ਅਲੱਗ ਅਲੱਗ ਥਾਵਾਂ 'ਤੇ ਨਜ਼ਰਬੰਦ ਕਰ ਦਿੱਤੇ ਗਏ ਸਨ ਤਾਂ ਜੁ ਅੰਗਰੇਜ਼ਾਂ ਤੋਂ ਸੁਤੰਤਰਤਾ ਲਈ ਚਲਾਇਆ ਜਾ ਰਹੇ 'ਕੂਕਾ ਅੰਦੋਲਨ' ਨੂੰ ਖ਼ਤਮ ਕੀਤਾ ਜਾ ਸਕੇ। ਇਹਨਾਂ ਵਿੱਚੋਂ ਸੂਬਾ ਸਾਹਿਬ ਸਿੰਘ, ਪਹਾੜਾ ਸਿੰਘ, ਜਵਾਹਰ ਸਿੰਘ ਅਤੇ ਰੂੜ ਸਿੰਘ ਨਜ਼ਰਬੰਦੀ ਦੇ ਦੌਰਾਨ ਹੀ ਚੜ੍ਹਾਈ ਕਰ ਗਏ ਸਨ। ਸੂਬਾ ਕਾਹਨ ਸਿੰਘ, ਬ੍ਰਹਮਾ ਸਿੰਘ, ਹੁਕਮਾ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ ਨੂੰ ਕੁਝ ਸ਼ਰਤਾਂ ਲਗਾ ਕੇ 1887-88 ਈ. ਵਿੱਚ ਵਾਪਸ ਪੰਜਾਬ ਘਰੋ-ਘਰੀਂ ਭੇਜ ਦਿੱਤਾ ਗਿਆ। ਇਹਨਾਂ ਕੂਕੇ ਰਾਜਸੀ ਕੈਦੀਆਂ ਦੀ ਰਿਹਾਈ ਕਰਨ ਤੋਂ ਪਹਿਲਾਂ ਭਾਰਤ ਸਰਕਾਰ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਪਾਸੋਂ ਨਜ਼ਰਬੰਦ ਕੂਕੇ ਕੈਦੀਆਂ ਬਾਰੇ ਰਾਇ ਮੰਗੀ ਸੀ। ਪੰਜਾਬ ਦਾ ਲੈਫਟੀਨੈਂਟ ਗਵਰਨਰ ਉੱਪਰ ਦੱਸੇ ਪੰਜ ਕੂਕੇ ਰਾਜਸੀ ਕੈਦੀਆਂ ਨੂੰ ਕੁਝ ਸ਼ਰਤਾਂ ਅਧੀਨ ਰਿਹਾਅ ਕਰਕੇ ਪੰਜਾਬ ਭੇਜ ਦੇਣ ਲਈ ਸਹਿਮਤ ਹੋ ਗਿਆ, ਪਰ ਸੂਬਾ ਲੱਖਾ ਸਿੰਘ ਨੂੰ ਰਿਹਾਅ ਕਰਕੇ ਪੰਜਾਬ ਭੇਜ ਦੇਣ ਤੋਂ ਉਸਨੇ ਸਾਫ 'ਨਾਂਹ' ਕਰ ਦਿੱਤੀ। ਪੰਜਾਬ ਦੇ ਲੈਫਟੀਨੈਂਟ ਗਵਰਨਰ ਅਨੁਸਾਰ ਸੂਬਾ ਲੱਖਾ ਸਿੰਘ ਉਹਨਾਂ ਦੇ ਰਾਜ ਲਈ 'ਬਹੁਤ ਖ਼ਤਰਨਾਕ' ਵਿਅਕਤੀ ਸੀ ਅਤੇ ਉਸ ਨੂੰ ਡਰ ਸੀ ਕਿ ਲੱਖਾ ਸਿੰਘ ਦੇ ਪੰਜਾਬ ਵਿੱਚ ਵਾਪਸ ਆ ਜਾਣ ਨਾਲ ਉਹਨਾਂ ਦੀਆਂ ਪਰੇਸ਼ਾਨੀਆਂ ਹੋਰ ਵੀ ਵੱਧ ਜਾਣਗੀਆਂ। ਇਸ ਕਾਰਨ ਸੂਬਾ ਲੱਖਾ ਸਿੰਘ ਦੀ ਰਿਹਾਈ ਸੰਭਵ ਨਾ ਹੋ ਸਕੀ, ਜਾਂ ਇਹ ਕਹਿ ਲਵੋ ਕਿ ਸੂਬਾ ਲੱਖਾ ਸਿੰਘ, ਜਿਸ ਨੂੰ ਬ੍ਰਿਟਿਸ਼ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦਾ 'ਮਿਲਟਰੀ ਸੈਕਟਰੀ' ਸਮਝਦੀ ਹੁੰਦੀ ਸੀ, ਦਾ ਡਰ ਨਜ਼ਰਬੰਦੀ ਦੇ 16 ਸਾਲ ਬਾਅਦ ਵੀ ਅੰਗਰੇਜ਼ਾਂ ਉੱਤੇ ਉਸੇ ਤਰ੍ਹਾਂ ਹੀ ਹਾਵੀ ਸੀ।

ਸੂਬਾ ਲੱਖਾ ਸਿੰਘ ਦਾ ਜਨਮ 1836 ਈ. (1893 ਬਿਕਰਮੀ) ਵਿੱਚ ਮਲੌਦ, ਜ਼ਿਲ੍ਹਾ

ਲੁਧਿਆਣਾ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਰਣ ਸਿੰਘ ਸੀ। ਜਵਾਨੀ ਵਿੱਚ ਲੱਖਾ ਸਿੰਘ ਖ਼ਾਲਸਾ ਫੌਜ ਦੀ 'ਸ਼ੇਰਦਿਲ ਰੈਜੀਮੈਂਟ' ਵਿੱਚ ਭਰਤੀ ਹੋ ਗਿਆ ਅਤੇ ਕੁਝ ਸਮੇਂ ਬਾਅਦ ਜਦੋਂ ਇਹ ਰੈਜੀਮੈਂਟ ਤੋੜ ਦਿੱਤੀ ਗਈ ਤਾਂ ਲੱਖਾ ਸਿੰਘ ਨੂੰ ਪੁਲਿਸ ਵਿੱਚ ਭਰਤੀ ਕਰ ਲਿਆ ਗਿਆ। ਆਪ ਦਾ ਕੱਦ ਮਧਰਾ ਅਤੇ ਸੁਭਾਅ ਕੁੱਝ ਗੁੱਸੇ ਵਾਲਾ ਸੀ। ਲੱਖਾ ਸਿੰਘ ਹੁਰੀਂ ਅੰਗਰੇਜ਼ਾਂ ਨੂੰ ਚੰਗੇ ਨਹੀਂ ਸਨ ਸਮਝਦੇ। ਇਸ ਲਈ ਪਹਿਲਾਂ ਫੌਜ ਅਤੇ ਫੇਰ ਪੁਲਿਸ ਦੇ ਅੰਗਰੇਜ਼ ਅਫ਼ਸਰਾਂ ਨਾਲ ਇਹਨਾਂ ਦੀ ਕਦੇ ਨਾ ਬਣੀ। ਪੁਲਿਸ ਦੀ ਨੌਕਰੀ ਦੇ ਦੌਰਾਨ ਹੀ ਲਗਪਗ 1859 ਈਸਵੀ (1916 ਬਿਕਰਮੀ) ਵਿੱਚ ਲੱਖਾ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕ ਵਿੱਚ ਆ ਕੇ ਕੂਕੇ ਬਣੇ ਅਤੇ ਫੇਰ ਛੇਤੀ ਹੀ 1861 ਈ. (1918 ਬਿ.) ਵਿੱਚ ਨੌਕਰੀ ਛੱਡ ਕੇ ਜਲੰਧਰ ਨੇੜੇ ਪਿੰਡ ਮਾਲ੍ਹਪੁਰ ਵਿਖੇ ਥੋੜ੍ਹੀ ਜਿਹੀ ਜ਼ਮੀਨ ਲੈ ਕੇ ਖੇਤੀ ਕਰਨ ਲੱਗ ਪਏ। ਆਪ ਨੇ ਲਗਪਗ 18 ਕੁ ਮਹੀਨੇ ਖੇਤੀ ਕੀਤੀ ਪਰ ਮਨ ਨਾ ਲੱਗਾ। ਖਿੱਚ ਸਤਿਗੁਰੂ ਰਾਮ ਸਿੰਘ ਜੀ ਵੱਲ ਲੱਗੀ ਹੋਈ ਸੀ। ਇਸ ਲਈ ਸਭ ਕੰਮ ਛੱਡ-ਨਬੇੜ ਕੇ ਆਪ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਆ ਗਏ। ਉਸ ਵਕਤ ਆਪ ਦੀ ਉਮਰ 25 ਕੁ ਸਾਲ ਦੀ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿੱਖੀ ਦੀ ਪੁਨਰ-ਸਥਾਪਨਾ ਕਰਕੇ ਪੰਜਾਬ ਦੇ ਲੋਕਾਂ ਵਿੱਚ ਜਾਗ੍ਰਿਤੀ ਲਿਆਉਣ ਲਈ ਥਾਂ-ਥਾਂ ਤੇ ਦੌਰੇ ਕਰ ਰਹੇ ਸਨ। ਨਵ-ਚੇਤਨ ਦਾ ਸੰਚਾਰ ਲੋਕਾਂ ਦੇ ਮਨਾਂ ਵਿੱਚ ਮੁੜ ਆ ਪਿਆ ਸੀ। ਵੱਡੀ ਗਿਣਤੀ ਵਿੱਚ ਪੰਜਾਬ ਦੇ ਲੋਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸ ਆ ਕੇ 'ਨਾਮ' ਦੀ ਬਖਸ਼ਿਸ਼ ਲੈ ਕੇ ਨਾਮਧਾਰੀ ਸਿੱਖ ਸਜਦੇ ਜਾ ਰਹੇ ਸਨ। ਪਿੰਡਾਂ ਦੇ ਪਿੰਡ ਸਤਿਗੁਰੂ ਜੀ ਦੇ ਪ੍ਰਭਾਵ ਨੂੰ ਕਬੂਲ ਕਰਦੇ ਹੋਏ ਦੇਸ਼ ਦੀ ਸੁਤੰਤਰਤਾ ਲਈ ਚਲਾਏ ਜਾ ਰਹੇ ਪ੍ਰੋਗਰਾਮ ਵਿੱਚ ਸ਼ਾਮਲ ਹੋਣ ਲੱਗ ਪਏ। ਉਸ ਸਮੇਂ ਲੋੜ ਸੀ ਚੰਗੇ ਪ੍ਰਚਾਰਕਾਂ ਅਤੇ ਸੇਵਕਾਂ ਦੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਜਾ ਰਹੇ ਪ੍ਰੋਗਰਾਮਾਂ ਨੂੰ ਤੇਜ਼ੀ ਨਾਲ ਅੱਗੇ ਵਧਾ ਸੱਕਣ। ਲੱਖਾ ਸਿੰਘ ਦੇ ਪੂਰਬਲੇ ਕਰਮਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ। ਇਸ ਲਈ ਨੌਜਵਾਨ ਲੱਖਾ ਸਿੰਘ ਨੂੰ ਵੀ ਸ੍ਰੀ ਸਤਿਗੁਰੂ ਜੀ ਨੇ 'ਸੂਬਾ' ਥਾਪ ਦਿੱਤਾ।

ਸੂਬਾ ਲੱਖਾ ਸਿੰਘ ਜੀ ਦੌਰਿਆਂ ਸਮੇਂ ਸ੍ਰੀ ਸਤਿਗੁਰੂ ਜੀ ਨਾਲ ਹੀ ਰਹਿੰਦੇ ਸਨ। ਕਈ ਵਾਰੀ ਜਦੋਂ ਕਿਸੇ ਨਾ ਕਿਸੇ ਢੰਗ ਨਾਲ ਅੰਗਰੇਜ਼ ਅਫ਼ਸਰ ਦੌਰਿਆਂ ਵਿੱਚ ਵਿਘਨ ਪਾਉਣ ਦਾ ਯਤਨ ਕਰਦੇ ਸਨ ਤਾਂ ਸੂਬਾ ਲੱਖਾ ਸਿੰਘ ਰੋਹ ਵਿੱਚ ਆ ਜਾਂਦੇ ਸਨ ਅਤੇ ਉਨ੍ਹਾਂ ਨਾਲ ਉਲਝ ਜਾਂਦੇ ਸਨ। ਸਰਕਾਰੀ ਰਿਕਾਰਡਾਂ ਵਿੱਚੋਂ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ।ਗੱਲ ਕੀਹ- ਸੂਬਾ ਲੱਖਾ ਸਿੰਘ ਜੀ ਅੰਗ੍ਰੇਜ਼ਾਂ ਦਾ ਕਿਸੇ ਤਰ੍ਹਾਂ ਦਾ ਵੀ ਦਖਲ ਬਰਦਾਸ਼ਤ ਨਹੀਂ ਸਨ ਕਰਦੇ।

ਸਾਰੇ ਸੂਬੇ ਸਾਹਿਬਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਤਿਕਾਰ ਅਤੇ ਕਿਰਪਾ ਦੇ ਪਾਤਰ ਤਾਂ ਸਨ ਹੀ, ਸੂਬਾ ਲੱਖਾ ਸਿੰਘ ਦੀ ਗੱਲ 'ਕੁਝ ਹੋਰ' ਹੀ ਸੀ। ਸੰਤ ਸੰਤੋਖ ਸਿੰਘ ਜੀ (ਕਰਤਾ- 'ਸਤਿਗੁਰੂ ਬਿਲਾਸ') ਅਨੁਸਾਰ- "ਸ੍ਰੀ ਸਤਿਗੁਰੂ ਜੀ ਬਚਨ ਕਰਿਆ ਕਰਦੇ ਸਨ ਕਿ ਲੱਖਾ ਸਿੰਘ ਜਦੋਂ ਮੇਰੇ ਸਾਹਮਣੇ ਆਉਂਦੈ ਤਾਂ ਮੈਂ ਠੰਢਾ-ਠਾਰ ਹੋ ਜਾਂਦਾ ਹਾਂ। ਇਹ

ਸੁਣ ਕੇ ਬਾਬਾ ਲਾਲ ਸਿੰਘ ਲਤਾਲੀਏ ਨੇ ਕਹਿਆ ਭਾਈ ਦੇਖੀਏ ਤਾਂ ਸਹੀ ਕਿਸ ਤਰ੍ਹਾਂ ਠੰਢੇ ਹੁੰਦੇ ਹਨ। ਇੱਕ ਦੌਰੇ ਵਿੱਚ ਲੱਖਾ ਸਿੰਘ ਨੇ ਬਾਬੇ ਬ੍ਰਹਮਾ ਸਿੰਘ 'ਤੇ ਹੱਥ ਚੁੱਕਿਆ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਨਾਰਾਜ਼ ਹੋ ਕੇ ਬਾਬੇ ਸਾਹਿਬ ਸਿੰਘ ਨੂੰ ਭੇਜਿਆ ਕਿ ਜਾ ਕੇ ਲੱਖੇ ਨੂੰ ਕਹੋ ਏਥੋਂ ਤੁਰ ਜਾਏ। ਬਾਬਾ ਸਾਹਿਬ ਸਿੰਘ ਜੀ ਬਾਬਾ ਲੱਖਾ ਸਿੰਘ ਨੂੰ ਜਾ ਕੇ ਕਹਿਆ- ਭਾਈ ਲੱਖਾ ਸਿੰਘ, ਸਤਿਗੁਰੂ ਜੀ ਕਹਿੰਦੇ ਹਨ ਤੁਸੀਂ ਚਾਰ ਦਿਨ ਏਧਰ ਓਧਰ ਤੁਰ ਫਿਰ ਆਓ। ਬਾਬੇ ਲੱਖਾ ਸਿੰਘ ਕਹਿਆ- ਮੈਂ ਪੁੱਛਦਾ ਹਾਂ ਬਾਪੂ ਨੂੰ ਜਾ ਕੇ। ਇਹ ਸੁਣ ਕੇ ਕੋਲੋਂ ਬਾਬਾ ਲਾਲ ਸਿੰਘ ਦੌੜ ਕੇ ਸਤਿਗੁਰੂ ਪਾਸ ਪਹੁੰਚ ਗਏ ਕਿ ਦੇਖਾਂ ਹੁਣ ਕਿਸ ਤਰ੍ਹਾਂ ਬੋਲਦੇ ਹੈਨ। ਸਤਿਗੁਰੂ ਜੀ ਉਸ ਵਕਤ ਬਾਹਰ ਗਏ ਹੋਏ ਸਨ। ਜਿਸ ਵਕਤ ਬਾਬਾ ਲੱਖਾ ਸਿੰਘ ਬਾਹਰ ਨਿਕਲੇ ਤਾਂ ਸਤਿਗੁਰਾਂ ਨੇ ਦੇਖੇ। ਅਤਰ ਸਿੰਘ ਨੂੰ ਪੁੱਛਿਆ- ਮਿਸਰੀ ਹੈ? ਲੱਖਾ ਸਿੰਘ ਆਉਂਦਾ ਹੈ, ਜਲ ਛਕਾਉਣਾ ਹੈ। ਤਾਂ ਅਤਰ ਸਿੰਘ ਨੇ ਕਹਿਆ- ਜੀ ਖੰਡ ਹੈ। ਸਤਿਗੁਰਾਂ ਬਚਨ ਕੀਤਾ- ਜਾ ਕੇ ਮਿਸਰੀ ਲੈ ਆਓ। ਇਤਨੇ ਚਿਰ ਨੂੰ ਲੱਖਾ ਸਿੰਘ ਆਇ ਗਿਆ ਤਾਂ ਸਤਿਗੁਰੂ ਜੀ ਨੇ ਉਹ ਬਚਨ ਹੀ ਨਹੀਂ ਛੇੜਿਆ। ਸਗੋਂ ਪੁੱਛਣ ਲੱਗੇ ਕਿ ਧੁਆਡੇ ਘੋੜੇ ਦਾ ਕੀ ਹਾਲ ਹੈ? ਹੋਰ ਘੋੜੀਆਂ ਦਾ ਕੀ ਹਾਲ ਹੈ? ਏਸ ਤਰ੍ਹਾਂ ਬਚਨ ਪੁੱਛਦੇ ਰਹੇ, ਕੋਈ ਗੱਲ ਨਹੀਂ ਜਣਾਈ ਨਰਾਜ਼ਗੀ ਦੀ। ਸਿੰਘਾਂ ਪੁੱਛਿਆ- ਸੱਚੇ ਪਾਤਸ਼ਾਹ ਜੀ, ਇਹ ਕੀ? ਬਚਨ ਹੋਇਆ ਕਿ ਏਸ ਦਾ ਏਕ ਕਰਮ ਕੀਤਾ ਹੋਇਆ ਹੈ, ਸੋ ਮੇਰੇ ਮੋਹ੍ਰੇ ਆਇ ਖੜੋਂਦਾ ਹੈ। ਪੁਛਿਆ ਜੀ ਕੀ ਕਰਮ ਹੈ? ਬਚਨ ਹੋਇਆ- ਛੇਵੀਂ ਪਾਤਸ਼ਾਹੀ ਕੇ ਵਕਤ ਗਵਾਲੀਅਰ ਕੇ ਕਿਲ੍ਹੇ ਵਿੱਚ ਏਹ ਦਰੋਗਾ ਸੀ। ਹਰਦਾਸ ਏਸ ਦਾ ਨਾਂ ਸੀ। ਉਸ ਵਕਤ ਏਸ ਨੇ ਸਾਡੀ ਬੜੀ ਸੇਵਾ ਕੀਤੀ ਸੀ।"

ਸੂਬਾ ਲੱਖਾ ਸਿੰਘ ਲੁਧਿਆਣੇ ਜ਼ਿਲ੍ਹੇ ਦੇ ਜੰਮਪਲ ਸਨ। ਉਹਨਾਂ ਦਾ ਪ੍ਰਭਾਵ-ਖੇਤਰ ਭਾਵੇਂ ਨਿਸਚਿਤ ਨਹੀਂ ਸੀ ਕੀਤਾ ਹੋਇਆ, ਫੇਰ ਵੀ ਅੰਬਾਲਾ ਜ਼ਿਲ੍ਹੇ ਵਿੱਚ, ਖ਼ਾਸ ਕਰਕੇ ਮਢੌਰ ਉਹਨਾਂ ਦਾ ਵਿਸ਼ੇਸ਼ ਪ੍ਰਭਾਵ ਸੀ। ਅੰਗਰੇਜ਼ਾਂ ਦਾ ਵਿਚਾਰ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਲੋਕਾਂ ਦਾ ਭਲਾ ਕਰਨ ਵਾਲੇ ਅਤੇ ਬਹੁਤ ਚੰਗੇ ਹਨ, ਪਰ ਉਹਨਾਂ ਦੇ ਸੂਬਿਆਂ ਦੇ ਵਿਚਾਰ 'ਖ਼ਤਰਨਾਕ' ਹਨ। ਇਸ ਪੱਖੋਂ ਸੂਬਾ ਲੱਖਾ ਸਿੰਘ ਉੱਤੇ ਉਹਨਾਂ ਦੀ ਵਿਸ਼ੇਸ਼ ਨਜ਼ਰ ਰਹਿੰਦੀ ਸੀ। ਅੰਗਰੇਜ਼ਾਂ ਦਾ ਵਿਚਾਰ ਸੀ ਕਿ ਸੂਬਾ ਲੱਖਾ ਸਿੰਘ ਸਤਿਗੁਰੂ ਜੀ ਦਾ ਫ਼ੌਜੀ-ਮਾਮਲਿਆਂ ਵਿੱਚ ਪ੍ਰਮੁੱਖ-ਸਲਾਹਕਾਰ ਹੈ ਅਤੇ ਉਹ ਸਦਾ ਹੀ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰਦਾ ਰਹਿੰਦਾ ਹੈ। 'ਕੂਕਾ ਰਾਜ' ਦੀ ਸਥਾਪਨਾ ਬਾਰੇ, ਪੰਜਾਬ ਸਰਕਾਰ ਦੀਆਂ ਖ਼ੁਫ਼ੀਆਂ ਰਿਪੋਰਟਾਂ ਅਨੁਸਾਰ, ਸੂਬਾ ਲੱਖਾ ਸਿੰਘ ਹੀ ਸਭ ਤੋਂ ਜ਼ਿਆਦਾ ਖੁੱਲ੍ਹ ਕੇ ਬੋਲਦੇ ਸਨ। 1867 ਈ. ਵਿੱਚ ਅਨੰਦਪੁਰ ਸਾਹਿਬ ਦੇ ਹੋਲੇ 'ਤੇ ਜਾਣ ਲਈ, ਅੰਗਰੇਜ਼ ਅਧਿਕਾਰੀਆਂ ਨਾਲ ਗੱਲ-ਬਾਤ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਵੱਲੋਂ ਸੂਬਾ ਲੱਖਾ ਸਿੰਘ ਪ੍ਰਮੁੱਖ ਸਨ। ਏਸੇ ਤਰ੍ਹਾਂ 1869 ਈ. ਵਿੱਚ ਥਰਾਜ ਵਾਲੇ ਦੀ ਘਟਨਾ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਜਵਾਹਰ ਸਿੰਘ, ਗਿਆਨੀ ਸਿੰਘ ਦੇ ਨਾਲ ਲੋਕਾਂ ਦੀ ਮਦਦ ਕਰਨ ਅਤੇ ਸਮਝਾਉਣ ਲਈ ਸੂਬਾ ਲੱਖਾ ਸਿੰਘ ਨੂੰ ਵੀ ਭੇਜਿਆ ਸੀ। ਰਾਇਕੋਟ ਦੀ ਘਟਨਾ ਵਿੱਚ ਵੀ ਸੂਬਾ ਲੱਖਾ ਸਿੰਘ ਦਾ ਨਾਂ ਲਿਆ ਜਾਂਦਾ ਰਿਹਾ ਸੀ। ਸਰਕਾਰ ਸਮਝਦੀ ਸੀ ਕਿ ਰਾਇਕੋਟ ਵਿਖੇ ਬੁੱਚੜਾਂ ਨੂੰ

ਸੋਧਣ ਵਾਲਿਆਂ ਨੇ ਘਟਨਾ ਤੋਂ ਕੁਝ ਦਿਨ ਪਹਿਲਾਂ ਸ੍ਰੀ ਭੈਣੀ ਸਾਹਿਬ ਵਿੱਚ ਸੂਬਾ ਲੱਖਾ ਸਿੰਘ ਨਾਲ ਸਲਾਹ ਕੀਤੀ ਸੀ।ਦਸੰਬਰ 1871 ਵਿੱਚ ਪੰਜਾਬ ਸਰਕਾਰ ਪਾਸ ਨਿਕਟ ਭਵਿੱਖ ਵਿੱਚ ਕੂਕਿਆਂ ਵੱਲੋਂ ਕਿਸੇ ਤਰ੍ਹਾਂ ਦੀ ਕਾਰਵਾਈ ਕੀਤੇ ਜਾਣ ਦੀ ਸੰਭਾਵਨਾ ਬਾਰੇ ਖ਼ਬਰਾਂ ਪਹੁੰਚੀਆਂ ਸਨ। ਨਤੀਜੇ ਵਜੋਂ ਜਨਵਰੀ 1872 ਈ. ਦੇ ਪਹਿਲੇ ਦਿਨਾਂ ਵਿੱਚ ਹੀ ਕੂਕਿਆਂ ਦੀਆਂ ਗਤੀਵਿਧੀਆਂ ਉੱਤੇ ਫੇਰ ਤੋਂ ਪਾਬੰਦੀਆਂ ਲਗਾਉਣ ਬਾਰੇ 'ਹਿਦਾਇਤ-ਪੱਤਰ' ਜਾਰੀ ਕਰ ਦਿੱਤਾ ਗਿਆ ਸੀ। ਸ੍ਰੀ ਭੈਣੀ ਸਾਹਿਬ ਮਾਘੀ ਦੇ ਮੇਲੇ ਤੋਂ ਕੁਝ ਦਿਨ ਪਹਿਲਾਂ ਫ਼ਿਲੌਰ ਵਿਖੇ ਸੂਬਾ ਲੱਖਾ ਸਿੰਘ ਗ੍ਰਿਫ਼ਤਾਰ ਕਰ ਲਏ ਗਏ ਸਨ ਪਰ ਉਹਨਾਂ ਦੇ ਵਿਰੁੱਧ ਕੋਈ ਦੋਸ਼ ਸਾਬਤ ਨਾ ਹੋਣ ਕਰਕੇ ਛੇਤੀ ਹੀ ਰਿਹਾਅ ਕਰ ਦਿੱਤਾ ਗਿਆ।

ਜਨਵਰੀ 1872 ਈ. ਨੂੰ ਮਾਘੀ ਦੇ ਮੇਲੇ ਤੋਂ ਬਾਅਦ ਮਲੌਦ ਅਤੇ ਮਲੇਰਕੋਟਲੇ 'ਤੇ ਹਮਲਾ ਕਰਨ ਲਈ ਮਸਤਾਨਿਆਂ ਨੂੰ ਉਕਸਾਉਣ ਅਤੇ ਪਿੱਛੋਂ ਮਦਦ ਕਰਨ ਦੀ ਹਾਮੀ ਭਰਨ ਦਾ ਦੋਸ਼ ਵੀ ਸੂਬਾ ਲੱਖਾ ਸਿੰਘ ਜੀ 'ਤੇ ਅੰਗਰੇਜ਼ਾਂ ਨੇ ਲਗਾਇਆ ਸੀ। ਅੰਗਰੇਜ਼ਾਂ ਨੂੰ ਵਿਸ਼ਵਾਸ ਸੀ ਕਿ ਉਹਨਾਂ ਦੇ ਵਿਰੁੱਧ ਚਲਾਏ ਜਾ ਰਹੇ 'ਕੂਕਾ ਅੰਦੋਲਨ' ਪਿੱਛੇ ਵਿਸ਼ੇਸ਼ ਤੌਰ ਤੇ ਸੂਬਾ ਲੱਖਾ ਸਿੰਘ ਦੇ ਵਿਚਾਰ ਹੀ ਕੰਮ ਕਰ ਰਹੇ ਸਨ, ਕਿਉਂਕਿ ਇਹਨਾਂ ਦੀ ਭਾਵਨਾ ਅੰਗਰੇਜ਼ੀ ਰਾਜ ਦੇ ਵਿਰੁੱਧ ਸੀ, ਇਸ ਲਈ ਜਦੋਂ ਤੱਕ ਸੂਬਾ ਲੱਖਾ ਸਿੰਘ ਪੰਜਾਬ ਵਿੱਚ ਸਰਗਰਮ ਰਹਿਣਗੇ, ਅੰਗਰੇਜ਼ਾਂ ਦੇ ਆਪਣੇ ਰਾਜ ਲਈ ਖ਼ਤਰਾ ਬਣਿਆ ਹੀ ਰਹੇਗਾ। ਮੈਕਨਬ ਨੇ ਆਪਣੀ ਰਿਪੋਰਟ ਵਿੱਚ ਉਪਰੋਕਤ ਡਰ ਨੂੰ ਸਪਸ਼ਟ ਕਰਕੇ ਲਿਖਿਆ ਸੀ। ਉਸਨੇ ਤਜਵੀਜ ਦਿਤੀ ਸੀ ਕਿ ਸੂਬਾ ਲੱਖਾ ਸਿੰਘ ਬਹੁਤ ਹੀ ਖ਼ਤਰਨਾਕ ਵਿਅਕਤੀ ਹੈ ਅਤੇ ਇਸ ਨੂੰ ਮੁੜ ਕੇ ਵਾਪਸ ਪੰਜਾਬ ਵਿੱਚ ਨਾ ਆਉਣ ਦਿੱਤਾ ਜਾਵੇ।

ਮਸਤਾਨਿਆਂ ਦੇ ਸ੍ਰੀ ਭੈਣੀ ਸਾਹਿਬ ਤੋਂ ਤੁਰਨ ਤੋਂ ਪਹਿਲਾਂ ਡਿਊਟੀ 'ਤੇ ਹਾਜ਼ਰ ਪੁਲਿਸ ਵਾਲੇ ਨੂੰ ਸ੍ਰੀ ਸਤਿਗੁਰੂ ਜੀ ਨੇ ਸੁਚੇਤ ਕਰ ਦਿੱਤਾ ਸੀ ਅਤੇ ਕੁਝ ਮਸਤਾਨਿਆਂ ਦੇ ਨਾਂ ਵੀ ਲਿਖਵਾ ਦਿੱਤੇ ਸਨ ਜੋਂ ਸਤਿਗੁਰੂ ਜੀ ਦੀ ਰਜ਼ਾ ਤੋਂ ਬਾਹਰ ਰੋਕੇ ਜਾ ਰਹੇ ਸਨ। ਪਰ ਜਦੋਂ ਮਸਤਾਨੇ ਮਲੇਰਕੋਟਲੇ ਨੂੰ ਤੁਰ ਹੀ ਪਏ ਤਾਂ ਸਤਿਗੁਰੂ ਜੀ ਨੇ ਸੂਬਾ ਲੱਖਾ ਸਿੰਘ ਨੂੰ ਲੁਧਿਆਣੇ ਡੀ.ਸੀ. ਨੂੰ ਖਬਰ ਦੇਣ ਲਈ ਭੇਜ ਦਿੱਤਾ ਸੀ। ਅੰਗਰੇਜ਼ ਤਾਂ ਘਟਨਾ ਨੂੰ ਹੋ ਲੈਣ ਦੇਣਾ ਚਾਹੁੰਦੇ ਸਨ ਤਾਂ ਕਿ ਉਹਨਾਂ ਨੂੰ 'ਕੂਕਿਆਂ ਵਿਰੁੱਧ' ਕਾਰਵਾਈ ਕਰਨ ਦਾ ਮੌਕਾ ਮਿਲ ਸਕੇ। ਸੋ ਕੁਛ ਸਮੇ ਬਾਅਦ ਸੂਬਾ ਲੱਖਾ ਸਿੰਘ ਜੀ ਨੂੰ ਖ਼ਬਰ ਦੇਣ ਗਿਆਂ ਲੁਧਿਆਣੇ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ 18 ਜਨਵਰੀ ਸਵੇਰੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਅਲਾਹਾਬਾਦ ਰਵਾਨਾ ਕਰ ਦਿੱਤਾ। ਸੂਬਾ ਲੱਖਾ ਦੇ ਨਾਲ ਸੂਬਾ ਜਵਾਹਰ ਸਿੰਘ ਤੇ ਸੂਬਾ ਬ੍ਰਹਮਾ ਸਿੰਘ ਨੂੰ ਬਰਮਾ ਦੇ ਇੱਕ ਸ਼ਹਿਰ ਮੌਲਮੀਨ ਵਿਖੇ ਭੇਜ ਦਿੱਤਾ ਗਿਆ, ਜਿੱਥੇ ਉਹ 30 ਦਸੰਬਰ 1872 ਈ. ਨੂੰ ਪਹੁੰਚੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਵਿਖੇ ਰੱਖਿਆ ਗਿਆ ਸੀ। ਮੌਲਮੀਨ ਸ਼ਹਿਰ ਸਮੁੰਦਰ ਦੇ ਕੰਢੇ 'ਤੇ ਵਸਿਆ ਹੋਇਆ ਹੈ। ਏਥੇ ਹੀ ਜੇਲ੍ਹ ਦੇ ਨੇੜੇ ਇਕ ਥਾ ਚੌਟਾਨ ਵਿਖੇ ਬਗ਼ੀਚੇ ਵਿੱਚ ਇੱਕ ਮਕਾਨ, ਜਿਸਦੇ ਆਸੇ ਪਾਸੇ ਬਾਗ਼ ਸੀ, ਵਿੱਚ ਉਹਨਾਂ ਨੂੰ ਰੱਖਿਆ ਗਿਆ।

ਜਾਪਦਾ ਹੈ ਸੂਬਾ ਲੱਖਾ ਸਿੰਘ ਜੀ ਦਾ ਵਿਆਹ ਨਹੀਂ ਸੀ ਹੋਇਆ ਕਿਉਂਕਿ ਉਹਨਾਂ

ਦੇ ਪਰਵਾਰ ਬਾਰੇ ਕਿਤੇ ਵੀ ਜ਼ਿਕਰ ਨਹੀਂ ਮਿਲਦਾ। ਮੌਲਮੀਨ ਵਿੱਚ ਰਹਿੰਦਿਆਂ ਤਿੰਨਾਂ ਸੂਬਿਆਂ ਦਾ ਖੱਤ-ਪੱਤਰਾਂ ਰਾਹੀਂ ਸੰਪਰਕ ਰੰਗੂਨ ਵਿਖੇ ਸਤਿਗੁਰੂ ਰਾਮ ਸਿੰਘ ਜੀ ਨਾਲ ਬਣਿਆ ਰਹਿੰਦਾ ਸੀ। ਕਈ ਸਿੰਘ ਜੋ ਦਰਸ਼ਨ ਕਰਨ ਰੰਗੂਨ ਸਤਿਗੁਰੂ ਜੀ ਪਾਸ ਜਾਂਦੇ ਸਨ, ਉਹ ਮੌਲਮੀਨ ਜਾ ਕੇ ਓਥੇ ਨਜ਼ਰਬੰਦ ਸੂਬਿਆਂ ਨੂੰ ਵੀ ਮਿਲ ਆਉਂਦੇ ਸਨ।

ਸੂਬਾ ਜਵਾਹਰ ਸਿੰਘ ਜੀ 29 ਨਵੰਬਰ 1882 ਈ. ਨੂੰ ਮੌਲਮੀਨ ਵਿਖੇ ਹੀ ਚੜ੍ਹਾਈ ਕਰ ਗਏ ਸਨ। 1887 ਈ. ਵਿੱਚ ਸੂਬਾ ਬ੍ਰਹਮਾ ਸਿੰਘ ਜੀ ਨੂੰ ਕੁਝ ਸ਼ਰਤਾਂ ਅਧੀਨ ਪੰਜਾਬ ਭੇਜ ਦਿੱਤਾ ਗਿਆ ਪਰ ਪੰਜਾਬ ਦੇ ਲੈਂਫਟੀਨੈਂਟ ਗਵਰਨਰ ਨੇ ਸੂਬਾ ਲੱਖਾ ਸਿੰਘ ਨੂੰ ਪੰਜਾਬ ਪਰਤਣ ਦੀ ਆਗਿਆ ਨਹੀਂ ਦਿੱਤੀ। ਲੈਫਟੀਨੈਂਟ ਗਵਰਨਰ ਦਾ ਵਿਚਾਰ ਸੀ ਕਿ ਸੂਬਾ ਲੱਖਾ ਸਿੰਘ ਦੇ ਆਉਂਦਿਆਂ ਹੀ 'ਕੂਕਾ ਅੰਦੋਲਨ' ਫਿਰ ਤੋਂ ਜ਼ੋਰ ਫੜ ਲਵੇਗਾ। ਸਰਕਾਰ ਅੰਗਰੇਜ਼ੀ ਨੂੰ ਇਹ ਵੀ ਖ਼ਬਰਾਂ ਮਿਲ ਰਹੀਆਂ ਸਨ ਕਿ ਨਾਮਧਾਰੀ ਸਮਾਜ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਿਉਂਦਿਆਂ ਹੋਣ ਦੀ ਚਰਚਾ ਹੈ। ਇਸ ਹਾਲਾਤ ਵਿੱਚ ਬ੍ਰਿਟਿਸ਼ ਰਾਜ ਲਈ ਖ਼ਤਰਾ ਜਾਣਦਿਆਂ ਹੋਇਆ ਗਵਰਨਰ ਪੰਜਾਬ ਨੇ, ਲੱਖਾ ਸਿੰਘ ਦਾ ਵਿਹਾਰ ਨਜ਼ਰਬੰਦੀ ਦੌਰਾਨ ਤਸੱਲੀਬਖ਼ਸ਼ ਹੋਣ ਦੇ ਬਾਵਜੂਦ, ਉਹਨੂੰ ਰਿਹਾਅ ਕਰਨ ਅਤੇ ਪੰਜਾਬ ਵਾਪਸ ਭੇਜਣ ਤੋਂ ਮਨ੍ਹਾ ਕਰ ਦਿੱਤਾ। ਸੂਬਾ ਲੱਖਾ ਸਿੰਘ ਦਾ ਡਰ 16 ਸਾਲ ਬਾਅਦ ਵੀ ਅੰਗਰੇਜ਼ਾਂ 'ਤੇ ਉਸੇ ਤਰ੍ਹਾਂ ਹੀ ਕਾਇਮ ਰਿਹਾ।

**ਚੁਨਾਰ ਭੇਜਣ ਦੀ ਪੇਸ਼ਕਸ਼**

ਸੂਬਾ ਬ੍ਰਹਮਾ ਸਿੰਘ ਦੇ ਪੰਜਾਬ ਵਾਪਸ ਆ ਜਾਣ ਕਰਕੇ ਹੁਣ ਸੂਬਾ ਲੱਖਾ ਸਿੰਘ ਕੋਇੰਕਟਨ (ਚੌਟਾਨ) ਜੇਲ੍ਹ ਦੇ ਨਾਲ ਲੱਗਦੇ ਬਾਗ਼ ਵਾਲੇ ਬੰਗਲੇ ਵਿੱਚ ਇਕੱਲੇ ਰਹਿ ਗਏ ਸਨ ਕਿਉਂਕਿ ਬਾਬਾ ਜਵਾਹਰ ਸਿੰਘ ਤਾਂ 1882 ਵਿੱਚ ਹੀ ਚੜ੍ਹਾਈ ਕਰ ਗਏ ਸਨ, ਇਸ ਲਈ ਸਾਲ 1888 ਵਿੱਚ ਸੂਬਾ ਲੱਖਾ ਸਿੰਘ ਨੇ ਸਰਕਾਰ ਨੂੰ ਲਿਖਿਆ ਕਿ ਉਸ ਦੀ ਬਦਲੀ ਚੁਨਾਰ ਵਿਖੇ ਕਰ ਦਿੱਤੀ ਜਾਵੇ, ਪਰ ਸਰਕਾਰ ਨੇ ਇਹ ਗੱਲ ਪ੍ਰਵਾਨ ਨਹੀਂ ਕੀਤੀ । ਮੁੱਖ ਕਾਰਨ ਸੀ ਕਿ ਚੁਨਾਰ ਵਿਖੇ ਸਾਰੇ ਕੂਕੇ ਕੈਦੀ ਸ਼ਰਤਾਂ ਲਗਾ ਕੇ ਪੰਜਾਬ ਭੇਜੇ ਜਾ ਚੁਕੇ ਸਨ, ਇਸ ਲਈ ਸੂਬਾ ਲੱਖਾ ਸਿੰਘ ਨੂੰ ਚੁਨਾਰ ਕਿਲੇ ਵਿਚ ਇੱਕਲਿਆਂ ਰੱਖਣ ਦਾ ਕੋਈ ਅਰਥ ਨਹੀਂ ਸੀ।

**ਮੌਲਮੀਨ ਵਿਖੇ ਮੁਕਤ ਰਹਿਣ ਦੀ ਮੰਗ**

ਮੌਲਮੀਨ ਤੋਂ ਚੁਨਾਰ ਵਿਖੇ ਭੇਜ ਦੇਣ ਦੀ ਸੂਬਾ ਲੱਖਾ ਸਿੰਘ ਦੀ ਮੰਗ ਸਰਕਾਰ ਨੇ ਇਸ ਲਈ ਨਹੀਂ ਸੀ ਮੰਨੀ ਕਿ ਭਾਰਤ ਵਿੱਚ ਚੁਨਾਰ ਵਿਖੇ ਉਹਦੇ ਰਹਿਣ ਦੀ ਸੂਰਤ ਵਿੱਚ ਉਹਨਾਂ ਨੂੰ ਆਪਣੇ ਲਈ ਜ਼ਿਆਦਾ ਖ਼ਤਰਾ ਨਜ਼ਰ ਆਉਂਦਾ ਸੀ। ਉਹਨਾਂ ਨੂੰ ਯਕੀਨ ਸੀ ਕਿ ਉਹ ਏਥੋਂ ਪੰਜਾਬ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ ਨਾਲ ਸੰਪਰਕ ਬਣਾ ਲਵੇਗਾ ਅਤੇ ਇੰਞ ਉਹਨਾਂ ਲਈ ਮੁਸੀਬਤ ਖੜ੍ਹੀ ਹੋ ਜਾਵੇਗੀ। ਮੌਲਮੀਨ ਦੇ ਜੇਲ੍ਹ ਅਫ਼ਸਰ 'ਕੂਕੇ ਰਾਜਸੀ ਕੈਦੀਆਂ' ਦੇ ਆਚਰਣ ਤੋਂ ਬੜੇ ਪ੍ਰਸੰਨ ਸਨ ਪਰ ਸਰਕਾਰੀ ਮਜਬੂਰੀਆਂ ਕਾਰਨ ਉਹ ਉਨ੍ਹਾਂ ਵਾਸਤੇ ਕੁਝ ਕਰ ਨਹੀਂ ਸਨ ਸਕਦੇ।'ਕੂਕਾ ਕੈਦੀਆਂ' ਬਾਰੇ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਦਾ ਰਵੱਈਆ ਬਹੁਤ ਹੀ ਕਠੋਰ ਸੀ। ਸੂਬਾ ਲੱਖਾ ਸਿੰਘ ਨੂੰ ਚੁਨਾਰ ਵਿਖੇ ਭੇਜ

ਦੇਣ ਤੋਂ 'ਨਾਂਹ' ਹੋਣ ਤੋਂ ਉਪਰੰਤ ਮੌਲਮੀਨ ਜੇਲ੍ਹ ਦੇ ਅਫ਼ਸਰਾਂ ਨੇ ਗਵਰਨਰ ਜਨਰਲ ਨੂੰ 1888 ਈ. ਵਿੱਚ ਲਿਖਿਆ ਕਿ ਰਾਜਸੀ ਕੈਦੀ ਦੀ ਮੰਗ ਹੈ ਕਿ ਉਸ ਨੂੰ ਮੌਲਮੀਨ ਸ਼ਹਿਰ ਵਿੱਚ ਨਜ਼ਰਬੰਦੀ ਤੋਂ ਮੁਕਤ ਹੋ ਕੇ ਰਹਿਣ ਦੀ ਆਗਿਆ ਦਿੱਤੀ ਜਾਵੇ। ਇਹ ਮੰਗ ਮੰਨ ਲੈਣ ਨਾਲ ਸਰਕਾਰ ਨੂੰ ਵੀ ਖ਼ਰਚੇ ਤੋਂ ਕਾਫੀ ਬੱਚਤ ਹੋ ਸਕੇਗੀ। ਇਸ ਵਾਰ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਤਾਂ ਮੰਨ ਗਿਆ ਪਰ ਭਾਰਤ ਦੇ ਗਵਰਨਰ ਜਨਰਲ ਨੇ ਉਸ ਫ਼ਾਈਲ ਉਤੇ ਲਿਖ ਦਿੱਤਾ ਕਿ ਕੁਛ ਸਮਾਂ ਹੋਰ ਰਾਜਸੀ ਕੈਦੀ ਲੱਖਾ ਸਿੰਘ ਨੂੰ ਨਜ਼ਰਬੰਦੀ ਹੇਠ ਰਹਿਣ ਦਿਓ।

**ਨਜ਼ਰਬੰਦੀ ਤੋਂ ਮੁਕਤੀ**

ਸੂਬਾ ਲੱਖਾ ਸਿੰਘ ਜੀ ਦੀ ਸਿਹਤ ਢਿੱਲੀ ਹੋਣ ਲੱਗ ਪਈ। ਜੋੜਾਂ ਵਿੱਚ ਦਰਦਾਂ ਕਰਕੇ ਉਹਨਾਂ ਨੂੰ ਬਹੁਤ ਤਕਲੀਫ਼ ਰਹਿੰਦੀ ਸੀ। ਭਾਵੇਂ ਨਜ਼ਰਬੰਦੀ ਦੌਰਾਨ ਉਹਨਾਂ 'ਤੇ ਕੋਈ ਖਾਸ ਪਾਬੰਦੀਆਂ ਨਹੀਂ ਸਨ ਲੱਗੀਆਂ ਹੋਈਆਂ ਪਰ ਨਜ਼ਰਬੰਦੀ ਤਾਂ ਨਜ਼ਰਬੰਦੀ ਹੀ ਸੀ ਜਿਸਦਾ ਪ੍ਰਭਾਵ ਇਕੱਲੇ ਰਹਿ ਜਾਣ ਕਰਕੇ ਸਰੀਰ 'ਤੇ ਪੈਣ ਲੱਗ ਪਿਆ। ਜੇਲ੍ਹ ਅਫ਼ਸਰਾਂ ਨੇ 1892 ਈ. ਵਿੱਚ ਫੇਰ ਯਤਨ ਕਰਕੇ ਸਰਕਾਰ ਨੂੰ ਲਿਖਿਆ ਕਿ ਲੱਖਾ ਸਿੰਘ ਦੀ ਸਿਹਤ ਖ਼ਰਾਬ ਰਹਿੰਦੀ ਹੈ। ਉਹਨਾਂ ਨੂੰ ਡਰ ਹੈ ਕਿ ਨਜ਼ਰਬੰਦੀ ਦਾ ਅਸਰ ਉਸ ਦੀ ਸਿਹਤ ਵਾਸਤੇ ਨੁਕਸਾਨਦੇਹ ਨਾ ਬਣ ਜਾਵੇ। ਇਸ ਦੇ ਨਾਲ  ਨਾਲ ਗਵਰਨਰ ਜਨਰਲ ਦਾ ਧਿਆਨ ਪਿਛਲੀ ਗੱਲ 'ਕੁਛ ਸਮਾਂ ਹੋਰ ਨਜ਼ਰਬੰਦ ਰੱਖਣ' ਵੱਲ ਦਿਵਾ ਕੇ ਉਸ ਨੂੰ ਮੌਲਮੀਨ ਵਿਖੇ ਹੀ ਰਹਿਣ ਦੀ ਆਗਿਆ ਦੇਣ ਲਈ ਕਿਹਾ। ਨਵੰਬਰ 1892 ਈ. ਵਿੱਚ ਗਵਰਨਰ ਜਨਰਲ ਨੇ ਕੁਝ ਸ਼ਰਤਾਂ ਲਗਾ ਕੇ ਮੌਲਮੀਨ ਵਿਖੇ ਨਜ਼ਰਬੰਦੀ ਤੋਂ ਮੁਕਤ ਰਹਿ ਸਕਣ ਦੀ ਮੰਜ਼ੂਰੀ ਦੇ ਦਿੱਤੀ। ਮੁੱਖ ਸ਼ਰਤਾ ਇਹ ਸਨ-

1. ਮੌਲਮੀਨ ਦੇ ਦੋ ਚੰਗੇ ਰਸੂਖ ਵਾਲੇ ਵਿਅਕਤੀਆਂ ਵਲੋਂ ਸਕਿਉਰਟੀ ਬਾਂਡ ਭਰਾ ਲਿਆ ਜਾਵੇ।
2. ਡਿਪਟੀ ਕਮਿਸ਼ਨਰ ਦੀ ਆਗਿਆ ਦੇ ਬਿਨਾਂ ਉਹ ਸ਼ਹਿਰ ਤੋਂ ਬਾਹਰ ਨਹੀਂ ਜਾ ਸਕੇਗਾ।
3. ਉਹ ਪੰਜਾਬ ਵਿੱਚ ਕਿਸੇ ਨਾਲ ਖ਼ਤ-ਪੱਤਰ ਨਹੀਂ ਕਰੇਗਾ।
4. ਹਰ ਹਫਤੇ ਜੇਲ੍ਹ-ਅਧਿਕਾਰੀਆਂ ਪਾਸ ਉਸਨੂੰ ਹਾਜ਼ਰੀ ਦੇਣੀ ਪਵੇਗੀ।

ਇਸ ਤਰ੍ਹਾਂ ਦੋ ਬਾਂਡ ਭਰਨ ਤੋਂ ਬਾਅਦ 7 ਅਪ੍ਰੈਲ 1893 ਨੂੰ ਸੂਬਾ ਲੱਖਾ ਸਿੰਘ ਨੂੰ ਮੌਲਮੀਨ ਸ਼ਹਿਰ ਵਿੱਚ ਹੀ ਨਜ਼ਰਬੰਦੀ ਤੋਂ ਮੁਕਤ ਰਹਿਣ ਦੀ ਇਜਾਜ਼ਤ ਮਿਲ ਗਈ।

**ਪੈਨਸ਼ਨ ਲੱਗੀ**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਜ਼ਰਬੰਦ ਸਾਰੇ ਕੂਕੇ 'ਰਾਜਸੀ ਕੈਦੀਆਂ' ਨੂੰ 1818 ਈ. ਦੀ ਬੰਗਾਲ ਰੈਗੂਲੇਸ਼ਨ ਦੀ ਧਾਰਾ ਤਿੰਨ ਅਧੀਨ ਗ੍ਰਿਫ਼ਤਾਰ ਕਰਕੇ ਰੱਖਿਆ ਗਿਆ ਸੀ। ਇਸ ਅਨੁਸਾਰ, ਇਨ੍ਹਾਂ 'ਰਾਜਸੀ ਕੈਦੀਆਂ'  'ਤੇ ਹੁੰਦਾ ਸਾਰਾ ਖ਼ਰਚਾ ਸਰਕਾਰ ਦੇ ਖਜ਼ਾਨੇ ਵਿੱਚੋਂ ਹੀ ਕੀਤਾ ਜਾਣਾ ਹੁੰਦਾ ਸੀ। ਭਾਵੇਂ ਸੂਬਾ ਲੱਖਾ ਸਿੰਘ ਨਜ਼ਰਬੰਦੀ ਤੋਂ ਮੁਕਤ ਹੋ ਚੁੱਕੇ ਸਨ, ਪਰ ਫਿਰ ਵੀ ਇੱਕ ਤਾਂ ਉਹ ਬਿਰਧ ਅਤੇ ਕਮਜ਼ੋਰ ਹੋ ਚੁੱਕੇ ਸੀ, ਕੰਮ-ਕਾਜ

ਨਹੀਂ ਸਨ ਕਰ ਸਕਦੇ। ਦੂਸਰਾ, ਕੰਮ-ਕਾਜ ਕਰਨ ਦੇ ਸਿਲਸਿਲੇ ਵਿੱਚ ਸ਼ਹਿਰ ਤੋਂ ਬਾਹਰ ਨਹੀਂ ਸਨ ਜਾ ਸਕਦੇ ਅਥਵਾ ਪੰਜਾਬ ਵਿੱਚ ਕਿਸੇ ਰਿਸ਼ਤੇਦਾਰ ਪਾਸ ਵੀ ਨਹੀਂ ਸਨ ਜਾ ਸਕਦੇ। ਇਸ ਲਈ ਉਹਨਾਂ ਨੂੰ ਖ਼ਰਚੇ ਦੀ ਲੋੜ ਸੀ। ਨਜ਼ਰਬੰਦੀ ਦੌਰਾਨ ਮਕਾਨ ਅਤੇ ਸੇਵਾਦਾਰ ਸਰਕਾਰ ਨੇ ਦਿਤੇ ਹੋਏ ਸਨ, ਬਸਤਰਾਂ ਅਤੇ ਖਾਣ-ਪੀਣ ਦਾ ਖ਼ਰਚ ਵੀ ਸਰਕਾਰ ਦੇ ਜ਼ਿੰਮੇ ਹੁੰਦਾ ਸੀ। ਪਰ ਹੁਣ ਸਾਰਾ ਖ਼ਰਚ ਵੀ ਉਹਨਾਂ ਨੂੰ ਆਪ ਕਰਨਾ ਪੈਣਾ ਸੀ। ਜਿਸ ਦੇ ਪਿਛੋਕੜ ਵਿੱਚ 1818 ਈ. ਦਾ ਬੰਗਾਲ ਰੈਗੂਲੇਸ਼ਨ ਐਕਟ- III ਖੜੋਤਾ ਹੋਇਆ ਸੀ। ਇੱਕ ਗੱਲ ਹੋਰ ਵੀ ਸੀ, ਜਿਸ ਕਰਕੇ ਖ਼ਰਚੇ ਵਲੋਂ ਪਿੱਠ ਨਹੀਂ ਸੀ ਕੀਤੀ ਜਾ ਸਕਦੀ। ਕੁਝ ਸਮਾਂ ਪਹਿਲਾਂ ਸੂਬਾ ਲੱਖਾ ਸਿੰਘ ਨੇ ਇੱਕ ਬਰਮੀ ਔਰਤ ਨਾਲ ਵਿਆਹ ਕਰ ਲਿਆ ਸੀ। ਪਹਿਲਾਂ ਉਸ ਦੇ ਮਾਂ-ਬਾਪ ਮਦਦ ਕਰਿਆ ਕਰਦੇ ਸਨ। ਪਰ ਹੁਣ ਇਹ ਸਭ ਔਖਾ ਹੋ ਚੁੱਕਾ ਸੀ। ਦੋ ਛੋਟੀਆਂ ਬੱਚੀਆਂ ਵੀ ਸਨ। ਇਹਨਾਂ ਸਭ ਗੱਲਾਂ ਵੱਲ ਜਦੋਂ ਸੂਬਾ ਲੱਖਾ ਸਿੰਘ ਨੇ ਸਰਕਾਰ ਦਾ ਧਿਆਨ ਦਿਵਾਇਆ ਤਾਂ ਸਰਕਾਰ ਨੇ ਉਸ ਦੇ ਜਿਉਂਦੇ ਰਹਿਣ ਤੱਕ 25 ਰੁਪਏ ਮਹੀਨਾ ਪੈਨਸ਼ਨ ਲਗਾ ਦਿੱਤੀ। ਜਿਸ ਨੂੰ ਤਿੰਨ ਸਾਲ ਬਾਅਦ 5 ਰੁਪਏ ਵਧਾ ਕੇ 30 ਰੁਪਏ ਮਹੀਨਾ ਕਰ ਦਿੱਤਾ।

**ਸੂਬਾ ਲੱਖਾ ਸਿੰਘ ਦੀ ਚੜ੍ਹਾਈ**

ਨਜ਼ਰਬੰਦੀ ਦੇ ਦੌਰਾਨ ਹੀ ਸੂਬਾ ਲੱਖਾ ਸਿੰਘ ਦੀ ਸਿਹਤ ਕਾਫ਼ੀ ਖਰਾਬ ਹੋ ਗਈ ਸੀ। ਜੋੜਾਂ ਦੀਆਂ ਦਰਦਾਂ ਵੀ ਸਦਾ ਪਰੇਸ਼ਾਨ ਕਰਦੀਆਂ ਰਹਿੰਦੀਆਂ ਸਨ। ਵਤਨ ਤੋਂ ਦੂਰ ਰਹਿੰਦਿਆਂ ਹੋਇਆਂ 1903 ਈ. ਵਿੱਚ 5 ਫ਼ਰਵਰੀ ਨੂੰ ਸੂਬਾ ਲੱਖਾ ਸਿੰਘ ਜੀ ਚੜ੍ਹਾਈ ਕਰ ਗਏ। ਉਸ ਸਮੇਂ ਉਹਨਾਂ ਦੀ ਉਮਰ 67 ਸਾਲ ਦੀ ਸੀ।

ਸਾਲ 1999 ਈ. ਵਿਚ ਲੇਖਕ (ਜਸਵਿੰਦਰ ਸਿੰਘ ਹਿਸਟੋਰੀਅਨ) ਨੇ ਮੌਸਮੀਨ 'ਸਿਖ ਟੈਂਪਲ' ਗੁਰਦੁਆਰੇ ਵਿਚ ਦੋਨਾਂ ਨਾਮਧਾਰੀ ਦੇਸ਼ ਭਗਤ ਸੂਬਿਆਂ ਬਾਬਾ ਜਵਾਹਰ ਸਿੰਘ ਅਤੇ ਲੱਖਾ ਸਿੰਘ ਨਮਿਤ ਪਾਠ ਦੇ ਭੋਗ ਪਵਾਏ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 'ਪ੍ਰਮੁੱਖ ਸੇਵਕ ਅਤੇ ਸੂਬਾ' ਲੱਖਾ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਸ੍ਰੀ ਸਤਿਗੁਰੂ ਜੀ ਦੇ ਆਦਰਸ਼ਾਂ 'ਤੇ ਫੁੱਲ ਚੜ੍ਹਾਉਂਦਿਆਂ ਹੋਇਆ ਭਾਰਤ ਦੀ ਸੁਤੰਤਰਤਾ ਲਈ ਅਰਪਤ ਕਰ ਦਿੱਤਾ ਅਤੇ ਵਤਨ ਤੋਂ ਦੂਰ ਰਹਿ ਕੇ ਵਤਨ ਲਈ ਆਪਣੀ ਜਾਨ ਨਿਛਾਵਰ ਕਰ ਦਿੱਤੀ। ਦੇਸ਼ ਸਦਾ ਹੀ ਐਸੇ ਸੂਰਬੀਰ ਅਤੇ ਦੇਸ਼-ਭਗਤ ਸਿੱਖ, ਸੂਬਾ ਲੱਖਾ ਸਿੰਘ ਦਾ ਰਿਣੀ ਰਹੇਗਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਦੀ ਖੋਜ ਦਾ ਬਹੁਤ ਕੰਮ ਕਰਵਾਇਆ ਹੈ।ਅਨੇਕਾਂ ਥਾਵਾਂ ਤੇ ਜਾ ਜਾ ਕੇ ਇਤਿਹਾਸਕ ਸਾਮਗਰੀ ਅਤੇ ਜਾਣਕਾਰੀ ਇਕੱਠੀ ਕੀਤੀ ਗਈ ਹੈ।ਸ਼ਹੀਦੀ-ਅਸਥਾਨਾਂ ਦੀ ਸੇਵਾ- ਸੰਭਾਲ ਅਤੇ ਉਸਾਰੀ ਵੀ ਹੋਈ ਹੈ। ਬਰਮਾ ਦੇਸ਼ ਦੇ ਰੰਗੂਨ, ਮਰਗੋਈ ਅਤੇ ਮੌਲਮੀਨ ਸ਼ਹਿਰਾਂ ਵਿਚ ਖੋਜ ਕਰਨ ਦੇ ਉਪਰਾਲੇ ਕੀਤੇ ਗਏ ਹਨ ਅਤੇ ਹੋਰ ਵੀ ਕੀਤੇ ਜਾ ਰਹੇ ਹਨ। ਆਓ, ਅਸੀਂ ਸਾਰੇ ਰਲ਼ ਕੇ ਸੂਬਾ ਲੱਖਾ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਵਾਲੇ ਦਿਨ 5 ਫ਼ਰਵਰੀ ਨੂੰ ਸਾਰੇ ਨਾਮਧਾਰੀ ਸ਼ਹੀਦਾਂ ਨੂੰ ਯਾਦ ਕਰਦੇ ਹੋਏ ਨਮਨ ਕਰਕੇ ਆਪਨੀ ਸ਼ਰਧਾਂਜਲੀ ਅਰਪਣ ਕਰੀਏ।

# ਭਾਈ ਰਾਏ ਸਿੰਘ

ਭਾਈ ਰਾਏ ਸਿੰਘ ਨੂੰ ਸ਼ੇਰ ਤੋਂ ਬਚਾਉਣ ਦੀ ਸਾਖ਼ੀ ਬਾਰੇ ਲਗਪਗ ਹਰ ਨਾਮਧਾਰੀ ਚੰਗੀ ਤਰ੍ਹਾਂ ਜਾਣੂ ਹੈ। ਪੰਜਾਬ ਦੀ ਧਰਤੀ ਤੋਂ ਦੂਰ ਮੱਧ-ਪ੍ਰਦੇਸ਼ ਦੇ ਜੰਗਲ ਵਿੱਚੋਂ ਦੀ ਲੰਘਦਿਆਂ ਭਾਈ ਰਾਏ ਸਿੰਘ ਨੇ ਇੱਕ ਮਨ ਅਤੇ ਇਕ ਚਿਤ ਹੋ, ਸ੍ਰੀ ਸਤਿਗੁਰੂ ਰਾਮ ਸਿੰਘ ਅੱਗੇ ਸ਼ੇਰ ਤੋਂ ਰੱਖਿਆ ਕਰਨ ਲਈ ਅਰਦਾਸ ਕੀਤੀ। ਸੇਵਕ ਦੀ ਅਰਦਾਸ ਵਕਤ ਦੇ ਮਾਲਿਕ ਨੇ ਸੁਣੀ ਅਤੇ ਆਪ ਸਹਾਈ ਹੋ ਪ੍ਰਤੱਖ ਦਰਸ਼ਨ ਦੇ ਕੇ ਰੱਖਿਆ ਕੀਤੀ ਸੀ।

ਪੰਜਾਬ ਵਿੱਚ ਸਿੱਖ ਰਾਜ ਦੇ ਖੁੱਸ ਜਾਣ ਤੋਂ ਬਾਅਦ ਸੰਨ 1857 ਦੀ ਵੈਸਾਖੀ (12 ਅਪ੍ਰੈਲ) ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਦਸਮੇਸ਼ ਦੀ ਲੁਪਤ ਹੁੰਦੀ ਜਾ ਰਹੀ ਸਿੱਖੀ ਨੂੰ- ਖੰਡੇ ਦਾ ਅੰਮ੍ਰਿਤ ਤਿਆਰ ਕਰ, ਸਿੰਘਾਂ ਨੂੰ ਛਕਾਅ- ਮੁੜ ਸੁਰਜੀਤ ਕੀਤਾ। ਲੋਕਾਂ ਨੂੰ ਅਕਾਲ ਪੁਰਖ ਦੇ ਨਾਂ ਨਾਲ ਜੋੜਨ ਅਤੇ ਮਾੜੇ ਕੰਮਾਂ ਤੋਂ ਹਟਾਉਣ ਲਈ 'ਨਾਮ ਬਾਣੀ' ਦਾ ਪ੍ਰਵਾਹ ਪੰਜਾਬ ਵਿੱਚ ਖੋਲ੍ਹ ਦਿੱਤਾ। ਸਿੰਘਾਂ ਨੂੰ ਬਾਣੀ ਪੜ੍ਹਨ, ਪਾਠ ਕਰਨ, ਸੁੱਚ-ਸੋਧ ਅਤੇ ਸਵੱਛ ਰਹਿਣੀ ਬਹਿਣੀ ਦੇ ਧਾਰਨੀ ਕਰਨ ਹਿਤ ਆਪ ਨੇ ਥਾਂ-ਥਾਂ ਦੌਰੇ ਕਰਕੇ ਲੋਕਾਂ ਨੂੰ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ। ਸੰਨ 1857 ਦੀ ਵੈਸਾਖੀ ਤੋਂ ਬਾਅਦ ਸਤਿਗੁਰੂ ਜੀ ਨੇ ਪੰਜਾਬ ਭਰ ਦੇ ਦੌਰੇ ਕੀਤੇ ਅਤੇ ਮਲੇਛ ਹੋਈ ਜਾਂਦੇ ਲੋਕਾਂ ਨੂੰ ਪੂਰਵ ਗੁਰੂਆਂ ਦੇ ਉਪਦੇਸ਼ਾਂ ਵਾਲੇ ਰਾਹ ਪਾਇਆ।

ਸਿੱਖ ਰਾਜ ਤੌਂ ਪਹਿਲਾਂ ਸਿੱਖਾਂ 'ਤੇ ਔਕੜਾਂ ਹਾਵੀ ਰਹੀਆਂ ਅਤੇ ਸਿੱਖ ਰਾਜ ਆਉਣ 'ਤੇ ਗ਼ਫ਼ਲਤ ਨੇ ਆਣ ਘੇਰਿਆ। ਗੱਲ ਕੀ- ਗੁਰੂ ਦਸਮੇਸ਼ ਵਾਲੀ ਸਿੱਖੀ, ਰਹਿਤ-ਮਰਯਾਦਾ ਲਗਪਗ ਅਲੋਪ ਹੋ ਗਈ ਸੀ। ਇਨ੍ਹਾਂ ਦਿਨਾਂ ਵਿੱਚ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਦਸਮੇਸ਼ ਵਾਲੀ ਸਿੱਖੀ, ਰਹਿਤ ਮਰਯਾਦਾ ਦੀ ਜਾਣਕਾਰੀ ਲੈਣ ਲਈ ਆਪਣੇ ਸੇਵਕ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਭੇਜਿਆ। ਏਸੇ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਜਾਂਦਿਆਂ ਰਸਤੇ ਵਿੱਚ ਸ਼ੇਰ ਤੋਂ, ਚੀਨੀ ਘੋੜੀ 'ਤੇ ਸਵਾਰ ਹੋ, ਸਤਿਗੁਰੂ ਰਾਮ ਸਿੰਘ ਜੀ ਨੇ ਰੱਖਿਆ ਕਰ, ਸੇਵਕ ਦੇ ਸਦਾ ਅੰਗ-ਸੰਗ ਰਹਿਣ ਦਾ ਬਚਨ ਪੂਰਾ ਕੀਤਾ।

ਇਹ ਭਾਈ ਰਾਏ ਸਿੰਘ ਕੌਣ ਸਨ ਅਤੇ ਕਿੱਥੋਂ ਦੇ ਸਨ? ਇਹਨਾਂ ਦਾ ਜਨਮ ਕਦੋਂ ਹੋਇਆ? ਅਤੇ ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਕਿਵੇਂ ਬਣੇ? ਇਸ ਬਾਰੇ ਅਜੇ ਤੱਕ ਬਹੁਤ ਘੱਟ ਜਾਣਕਾਰੀ ਪੜਨ ਵੇਖਣ ਵਿੱਚ ਆਈ ਹੈ।

ਭਾਈ ਰਾਏ ਸਿੰਘ ਬਾਰੇ ਜਾਣਕਾਰੀ ਇਕੱਠੀ ਕਰਨ ਦਾ ਵਿਚਾਰ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਸੰਨ 1980 ਈ. ਵਿੱਚ ਆਇਆ। ਇਹ ਜਾਣਕਾਰੀ ਮਿਲਣ 'ਤੇ ਕਿ ਪਿੰਡ

ਮਲੋਟ ਵਿੱਚ ਭਾਈ ਰਾਏ ਸਿੰਘ ਦਾ ਪੋਤਰਾ ਰਹਿੰਦਾ ਹੈ, ਲੇਖਕ 14 ਮਾਰਚ 1982 ਨੂੰ ਨਾਮਧਾਰੀ ਧਰਮਸ਼ਾਲਾ ਮੁਕਤਸਰ ਪੁੱਜਾ ਅਤੇ ਅਗਲੇ ਦਿਨ ਸੰਤ ਕਰਮ ਸਿੰਘ ਦੂਹੇਵਾਲ ਅਤੇ ਮਸਤਾਨਾ ਜੀ ਨੂੰ ਨਾਲ ਲੈ ਕੇ ਮਲੋਟ ਦੇ 'ਗੁਰਦੁਆਰਾ ਮਾਨਾਵਾਲ' ਪੁੱਜ ਗਏ। ਉਥੇ ਭਾਈ ਰਾਏ ਸਿੰਘ ਦੇ ਪੋਤਰੇ ਬਿਸ਼ਨ ਸਿੰਘ ਨਿਹੰਗ ਨੂੰ ਮਿਲੇ। ਬਿਸ਼ਨ ਸਿੰਘ ਨਿਹੰਗ ਤੋਂ ਭਾਈ ਰਾਏ ਸਿੰਘ ਅਤੇ ਉਸਦੇ ਪਰਵਾਰ ਬਾਰੇ ਮਿਲੀ ਜਾਣਕਾਰੀ ਪਾਠਕਾਂ ਦੇ ਗਿਆਨ-ਹਿਤ ਦਿੱਤੀ ਜਾ ਰਹੀ ਹੈ।

ਭਾਈ ਰਾਏ ਸਿੰਘ ਦਾ ਜਨਮ ਸੰਨ 1820-21 ਈ. ਵਿੱਚ ਮੁਕਤਸਰ ਦੇ ਨੇੜੇ ਮਦੀਰ ਪਿੰਡ ਵਿੱਚ ਹੋਇਆ ਸੀ। ਉਸ ਵਕਤ ਮਦੀਰ ਪਿੰਡ ਅੰਬਾਲਾ ਸਰਕਲ ਹੇਠ ਜ਼ਿਲ੍ਹਾ ਫਿਰੋਜ਼ਪੁਰ ਦੇ 'ਕੋਟ ਭਾਈ' ਪੁਲਿਸ ਥਾਣੇ ਵਿੱਚ ਆਉਂਦਾ ਸੀ। ਰਾਏ ਸਿੰਘ ਦਾ ਪਹਿਲਾ ਨਾਉਂ ਭੂਪ ਸਿੰਘ ਸੀ, ਜਿਸ ਦੀ ਜਾਣਕਾਰੀ ਬਹੁਤ ਘੱਟ ਲੋਕਾਂ ਨੂੰ ਹੈ। ਇੰਵ ਪ੍ਰਤੀਤ ਹੁੰਦਾ ਹੈ ਕਿ ਭੂਪ ਸਿੰਘ ਦਾ ਨਾਂ ਰਾਏ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਤੋਂ ਬਾਅਦ ਰੱਖਿਆ। ਭੂਪ ਸਿੰਘ (ਰਾਏ ਸਿੰਘ) ਦੇ ਮਾਤਾ ਪਿਤਾ ਬਾਰੇ ਜਾਣਕਾਰੀ ਬਾਬਾ ਬਿਸ਼ਨ ਸਿੰਘ ਨਿਹੰਗ ਤੋਂ ਨਹੀਂ ਮਿਲ ਸਕੀ।

ਪਿੰਡ ਮਦੀਰ ਵਿੱਚ ਭਾਈ ਭੂਪ ਸਿੰਘ ਦੇ ਪਿਤਾ ਕੋਲ ਲਗਪਗ 40 ਘੁਮਾਂ ਜ਼ਮੀਨ ਸੀ ਅਤੇ ਉਹ ਖੇਤੀ ਕਰਦੇ ਸਨ। ਬਚਪਨ ਤੋਂ ਹੀ ਭੂਪ ਸਿੰਘ ਜਗਿਆਸੂ ਸੁਭਾਵ ਦੇ ਸਨ ਅਤੇ ਸਾਧਾਂ ਸੰਤਾਂ ਨੂੰ ਵੇਖ ਉਨ੍ਹਾਂ ਕੋਲ ਕਿੰਨਾ-ਕਿੰਨਾ ਚਿਰ ਬੈਠੇ ਰਹਿੰਦੇ। ਇਸ ਸਮੇਂ ਲਾਹੌਰ 'ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਪਰ ਸਿੱਖਾਂ ਵਿੱਚ ਰਹਿਤ-ਮਰਯਾਦਾ ਅਤੇ ਗੁਰਬਾਣੀ ਦਾ ਅਭਿਆਸ-ਸਤਿਕਾਰ ਅਲੋਪ ਹੋ ਚੁੱਕਾ ਸੀ। ਭੂਪ ਸਿੰਘ ਦਾ ਮਨ ਸਦਾ ਅਸ਼ਾਂਤ ਰਹਿੰਦਾ ਅਤੇ ਮੁਕਤੀ ਦੀ ਖੋਜ ਲਈ ਇਧਰ ਉਧਰ ਭਟਕਦਾ। 25-26 ਸਾਲ ਦੀ ਭਰ ਜਵਾਨੀ ਵਿੱਚ ਭੂਪ ਸਿੰਘ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਲੜਾਈ ਕਾਰਨ ਪਈ ਹਫੜਾ-ਦਫੜੀ ਦੇ ਦੌਰਾਨ ਸ੍ਰੀ ਅੰਮ੍ਰਿਤਸਰ ਨੂੰ ਗਿਆਨ ਪ੍ਰਾਪਤੀ ਲਈ ਚਲਾ ਗਿਆ।

ਭੂਪ ਸਿੰਘ ਅੰਮ੍ਰਿਤਸਰ ਲਗਪਗ 10-12 ਸਾਲ ਰਿਹਾ ਅਤੇ ਸਿੱਖ ਇਤਿਹਾਸ ਅਤੇ ਗੁਰਬਾਣੀ ਦਾ ਅਧਿਐਨ ਕੀਤਾ। ਰੋਜ਼ ਸ੍ਰੀ ਦਰਬਾਰ ਸਾਹਿਬ ਦਾ ਦਰਸ਼ਨ ਕਰ ਕੀਰਤਨ ਸੁਣਦਾ ਅਤੇ ਫਿਰ ਸਾਰਾ ਦਿਨ ਵਿਦਵਾਨਾਂ ਪਾਸੋਂ ਗੁਰਬਾਣੀ ਦੇ ਅਰਥ ਅਤੇ ਧਾਰਮਕ ਪੁਸਤਕਾਂ ਦੀ ਜਾਣਕਾਰੀ ਲੈਂਦਾ ਰਹਿੰਦਾ, ਪਰ ਮਨ ਨੂੰ ਸ਼ਾਂਤੀ ਨਾ ਆਈ। ਅਜੇ ਵੀ ਦਿਲ ਐਸੇ ਮਹਾਂਪੁਰਸ਼ ਦੀ ਭਾਲ ਵਿੱਚ ਸੀ, ਜੋ ਉਸਦੇ ਤਪਦੇ ਹਿਰਦੇ ਨੂੰ ਗਿਆਨ ਅੰਮ੍ਰਿਤ ਦੀ ਵਰਖਾ ਕਰ ਠਾਰਦਾ। ਭੂਪ ਸਿੰਘ ਦੀ ਇਹ ਲਾਲਸਾ ਦਿਨੋ-ਦਿਨ ਵਧਦੀ ਗਈ ਅਤੇ ਮਨ ਵਿਆਕੁਲ ਰਹਿਣ ਲੱਗਾ। ਕਿੰਨਾ-ਕਿੰਨਾ ਚਿਰ ਆਪ ਉਦਾਸ ਬਿਰਤੀ ਵਿੱਚ ਭਟਕਦੇ ਰਹਿੰਦੇ।

'ਖ਼ਾਲਸਾ ਰਾਜ' ਦੇ ਖ਼ਤਮ ਹੋ ਜਾਣ ਤੋਂ ਬਾਅਦ ਗੁਰੂ ਦਸਮੇਸ਼ ਦੀ ਅਲੋਪ ਹੋ ਰਹੀ ਸਿੱਖੀ ਅਤੇ ਰਹਿਤ-ਮਰਯਾਦਾ ਨੂੰ ਨਵੇਂ ਸਿਰੇ ਤੋਂ ਸੁਰਜੀਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਨ 1857 ਈ. ਦੀ ਵਸਾਖੀ ਨੂੰ ਭੈਣੀ ਆਲਾ (ਲੁਧਿਆਣਾ) ਵਿਖੇ ਸੰਤ-ਖ਼ਾਲਸਾ ਸਾਜਿਆ। ਸਿੱਖਾਂ ਵਿੱਚ ਲੁਪਤ ਹੋ ਰਹੇ ਗੁਰਬਾਣੀ-ਪ੍ਰੇਮ ਅਤੇ ਪੂਰਵ ਗੁਰੂਆਂ

ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨ ਲਈ ਸ੍ਰੀ ਸਤਿਗੁਰੂ ਜੀ ਨੇ ਪੰਜਾਬ ਦੇ ਦੌਰੇ ਸ਼ੁਰੂ ਕਰ ਦਿੱਤੇ। ਲਗਪਗ 1858 ਈ. ਦੀ ਗੱਲ ਹੈ ਕਿ ਸ੍ਰੀ ਸਤਿਗੁਰੂ ਜੀ ਹਜ਼ਰੋਂ ਤੋਂ ਵਾਪਸ ਆਉਂਦਿਆਂ ਕੁਝ ਦਿਨਾਂ ਲਈ ਸ੍ਰੀ ਅੰਮ੍ਰਿਤਸਰ ਰੁਕੇ ਅਤੇ ਥਾਂ-ਥਾਂ ਧਰਮ ਪ੍ਰਚਾਰ ਕੀਤਾ।

ਭੂਪ ਸਿੰਘ ਜੀ ਅਜੇ ਅੰਮ੍ਰਿਤਸਰ ਹੀ ਸਨ। ਇਕ ਦਿਨ ਪੜ੍ਹਿਆ-

*"ਮਤ ਕੋ ਭਰਮ ਭੁਲੈ ਸੰਸਾਰ॥ ਗੁਰ ਬਿਨ ਕੋਇ ਨ ਉਤਰਸਿ ਪਾਰ॥*

ਅਜੇ ਤੱਕ ਭੂਪ ਸਿੰਘ ਨੇ 'ਗੁਰੂ' ਧਾਰਨ ਨਹੀਂ ਸੀ ਕੀਤਾ। ਇਨ੍ਹਾਂ ਤੁਕਾਂ ਨੂੰ ਪੜ੍ਹਦਿਆਂ ਅਚਾਨਕ ਮਨ ਵਿੱਚ ਖਲਬਲੀ ਮੱਚ ਗਈ। ਸੋਚਿਆ-"ਜਦ ਗੁਰੂ ਬਿਨਾਂ ਕੋਈ ਪਾਰ ਨਹੀਂ ਹੋ ਸਕਦਾ" ਤਾਂ ਮੇਰਾ ਕੀ ਹੋਵੇਗਾ? ਮੈਂ ਤਾਂ ਅਜੇ ਤੀਕ ਕੋਈ ਗੁਰੂ ਧਾਰਨ ਨਹੀਂ ਕੀਤਾ। ਕੀਹ ਮੇਰਾ ਪਾਰ ਉਤਾਰਾ ਨਹੀਂ ਹੋਵੇਗਾ? ਸ਼ਾਇਦ ਏਸੇ ਲਈ ਮੇਰਾ ਮਨ ਅਜੇ ਤੀਕ ਟਿਕਦਾ ਨਹੀਂ, ਹਿਰਦੇ ਵਿੱਚ ਸ਼ਾਂਤੀ ਨਹੀਂ ਆਉਂਦੀ ।"

ਭੂਪ ਸਿੰਘ ਦਾ ਮਨ ਉਬਲਣ ਲੱਗ ਪਿਆ। ਦਿਲ 'ਗੁਰੂ' ਦੀ ਭਾਲ ਵਿੱਚ ਭਟਕਣ ਲੱਗਾ। ਕਿਸੇ ਦੀ ਵੀ ਗੱਲ 'ਤੇ ਉਸ ਦਾ ਮਨ ਨਹੀਂ ਸੀ ਟਿਕਦਾ। ਉਸ ਸੋਚਿਆ : ਜੋ ਤਪਦੇ ਹਿਰਦੇ ਨੂੰ ਸ਼ਾਂਤ ਦੇਵੇਗਾ ਉਹੀ 'ਸੱਚਾ ਗੁਰੂ' ਹੋ ਸਕਦਾ ਹੈ। ਇਸੇ ਦਸ਼ਾ ਵਿੱਚ ਭਾਈ ਸਾਹਿਬ ਅੰਮ੍ਰਿਤਸਰ ਦੀਆਂ ਗਲੀਆਂ ਵਿੱਚ ਵੈਰਾਗੀ ਹੋ ਫਿਰਦੇ ਰਹਿੰਦੇ।

ਇੱਕ ਦਿਨ ਭਾਈ ਸਾਹਿਬ ਬੈਰਾਗੀ ਅਵਸਥਾ ਵਿੱਚ ਅੰਮ੍ਰਿਤਸਰ ਦੀਆਂ ਗਲੀਆਂ ਵਿੱਚ ਕਟੜਾ ਹਰੀ ਸਿੰਘ ਵਿੱਚ ਫਿਰ ਰਹੇ ਸਨ, ਉਨ੍ਹਾਂ ਨੂੰ ਸਫ਼ੈਦ-ਬਸਤਰਧਾਰੀ ਉੱਚੀ ਲੰਮੀ ਮੂਰਤ ਦੇ ਦਰਸ਼ਨ ਹੋਏ। ਉਹ ਮੂਰਤ ਕਿਸੇ ਮਹਾਂਪੁਰਸ਼ ਦੀ ਜਾਪਦੀ ਸੀ- ਸਫ਼ੈਦ ਲਿਬਾਸ, ਗਲ਼ ਵਿੱਚ ਮਾਲਾ, ਪੈਰੀਂ ਪਊਏ। ਇਹ ਦੇਵ-ਮੂਰਤ ਭੂਪ ਸਿੰਘ ਦੇ ਮਨ ਨੂੰ ਟੁੰਬ ਗਈ। ਉਹ ਸੋਚੀਂ ਪੈ ਗਿਆ- ਇਹ ਮੂਰਤ ਕੈਸੀ ਹੈ? ਕੌਣ ਹੈ? ਕੀਹ ਮੈਂ ਜਾਗਦਾ ਹਾਂ ਜਾਂ ਕੋਈ ਸੁਪਨਾ ਦੇਖ ਰਿਹਾ ਹਾਂ? ਉਸ ਮੂਰਤ ਦੀ ਖਿੱਚ ਨਾਲ ਮਨ ਨੂੰ ਸ਼ਾਂਤੀ ਜੇਹੀ ਆ ਰਹੀ ਸੀ। ਭੂਪ ਸਿੰਘ ਦਾ ਦਿਲ ਬਦੋਬਦੀ ਉਸ ਮਹਾਂਪੁਰਸ਼ ਵੱਲ ਖਿੱਚਿਆ ਗਿਆ। ਪੁੱਛਿਆ- "ਆਪ ਜੀ ਕੌਣ ਹੋ ਅਤੇ ਕਿੱਥੇ ਨਿਵਾਸ ਰੱਖਦੇ ਹੋ?"

ਦੇਵ ਮੂਰਤ- "ਤੂੰ ਆਪਣੇ ਦਿਲ ਨੂੰ ਟੋਹ, ਤੂੰ ਕਿਸ ਦੀ ਭਾਲ ਵਿੱਚ ਗਵਾਚਾ ਫਿਰਦਾ ਹੈਂ?"

ਭੂਪ ਸਿੰਘ- "ਮੇਰਾ ਮਨ 'ਗੁਰੂ' ਦੀ ਭਾਲ ਵਿੱਚ ਬੈਰਾਗੀ ਹੈ। ਮੈਨੂੰ ਅਜੇ ਤੀਕ ਕਿਸੇ ਐਸੇ ਮਹਾਂਪੁਰਸ਼ ਦੀ ਭਾਲ ਹੈ, ਜੋ ਮੇਰੇ ਤਪਦੇ ਹਿਰਦੇ ਨੂੰ ਠਾਰੇ ਅਤੇ ਮੈਨੂੰ ਠੀਕ ਸੇਧ ਦੇਵੇ।"

ਦੇਵ ਮੂਰਤ- "ਤਾਂ ਫਿਰ ਵਕਤ ਆ ਗਿਆ ਹੈ। ਤੂੰ ਸਮੇ ਦੇ ਮਾਲਿਕ ਦਾ ਦਰਸ਼ਨ ਕਰ- ਲੁਧਿਆਣੇ ਦੇ ਨੇੜੇ ਭੈਣੀ ਪਿੰਡ ਵਿੱਚ ਜਾਹ- ਤੇਰੇ ਮਨ ਦੀ ਆਸ ਪੂਰੀ ਹੋਵੇਗੀ, ਤੇਰੇ ਮਨ ਨੂੰ ਸ਼ਾਂਤੀ ਆਵੇਗੀ।"

ਅਜੇ ਭੂਪ ਸਿੰਘ ਨੇ ਉਸ 'ਦੇਵ ਮੂਰਤ' ਤੋਂ ਹੋਰ ਵੀ ਕਈ ਸਵਾਲ ਪੁੱਛਣੇ ਸਨ ਪਰ ਉਹ ਮੂਰਤ ਤਾਂ ਭੈਣੀ ਪੁੱਜਣ ਦੀ ਤਾਕੀਦ ਕਰ, ਅਲੋਪ ਹੋ ਗਈ ਸੀ ।

ਮਨ ਫੇਰ ਬੇਚੈਨ ਹੋ ਗਿਆ। ਭਾਈ ਸਾਹਿਬ ਜਿਵੇਂ ਨੀਂਦ ਤੋਂ ਜਾਗੇ- ਉਨ੍ਹਾਂ ਨੂੰ ਜਾਪਿਆ ਕਿ ਜਿੰਨਾ ਚਿਰ ਸਫ਼ੈਦ ਜਾਮੇ ਵਿੱਚ 'ਮਹਾਂਪੁਰਸ਼' ਦੇ ਦਰਸ਼ਨ ਹੁੰਦੇ ਰਹੇ, ਉਤਨਾ ਚਿਰ ਉਸ

ਦੇ ਮਨ ਦੀ ਭਟਕਣ ਸ਼ਾਂਤ ਰਹੀ, ਚਿੱਤ ਵੀ ਠੰਡਾ-ਠਾਰ ਹੋਇ ਰਹਿਆ। ਉਨ੍ਹਾਂ ਨੂੰ ਇਉਂ ਜਾਪਿਆ ਜਿਵੇਂ ਕੁਝ ਚਿਰ ਲਈ ਤਪਦੇ ਰੇਗਿਸਤਾਨ ਵਿੱਚ ਕਿਸੇ ਰੁੱਖ ਦੀ ਠੰਡੀ ਛਾਂ ਦਾ ਆਸਰਾ ਮਿਲਿਆ ਹੈ।

ਭਾਈ ਭੂਪ ਸਿੰਘ ਉਸ 'ਦੇਵ ਮੂਰਤ' ਵਲੋਂ ਦੱਸੀ ਥਾਂ 'ਤੇ ਪੁੱਛਦਾ ਪੁੱਛਦਾ ਪੁੱਜ ਗਿਆ। ਦੀਵਾਨ ਵਿੱਚ ਉਹੀ ਦੇਵ-ਮੂਰਤ ਦੇ ਦਰਸ਼ਨ ਕੀਤੇ ਅਤੇ ਓਥੋਂ ਦਾ ਹੀ ਹੋ ਕੇ ਰਹਿ ਗਿਆ। ਵਕਤ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਸਾਹਿਬ ਨੂੰ ਖੰਡੇ ਦਾ ਅੰਮ੍ਰਿਤ ਛਕਾਅ ਉਸ ਦਾ ਨਾਮ 'ਰਾਏ ਸਿੰਘ' ਰੱਖ ਦਿੱਤਾ। ਪਿੱਛੇ ਦੀ ਮੈਲ ਧੋ ਦਿੱਤੀ ਅਤੇ ਹੁਣ ਭਾਈ ਸਾਹਿਬ ਜੀ 'ਸਤਿਜੁਗੀ ਦਰਬਾਰ' ਵਿੱਚ ਰਹਿਣ ਲੱਗ ਪਏ।

ਸ੍ਰੀ ਭੈਣੀ ਸਾਹਿਬ ਰਾਏ ਸਿੰਘ ਜੀ 'ਸ੍ਰੀ ਗ੍ਰੰਥ ਸਾਹਿਬ' ਦੀਆਂ ਬੀੜਾਂ, ਗੁਟਕੇ ਲਿਖਣ ਅਤੇ ਗੁਰਬਾਣੀ ਪੜ੍ਹਨ ਆਦਿ ਦਾ ਕੰਮ ਕਰਦੇ ਸਨ ਕਿਉਂਕਿ ਇਸ ਪਾਸੇ ਉਨ੍ਹਾਂ ਦੀ ਰੁਚੀ ਵੀ ਸੀ ਅਤੇ ਸ੍ਰੀ ਅੰਮ੍ਰਿਤਸਰ ਰਹਿੰਦਿਆਂ ਇਹ ਕੰਮ ਕਰਨ ਦਾ ਤਜੁਰਬਾ ਵੀ ਹੋ ਚੁੱਕਾ ਸੀ।

ਸੰਨ 1858 ਈ.(ਸੰਮਤ 1915 ਬਿ.) ਤੋਂ ਸ੍ਰੀ ਸਤਿਗੁਰੂ ਜੀ ਨੇ ਪ੍ਰਚਾਰ-ਹਿਤ ਦੌਰੇ ਸ਼ੁਰੂ ਕਰ ਦਿੱਤੇ ਸਨ। ਲੋਕ ਦਸਮੇਸ਼ ਪਿਤਾ ਦੀ ਖ਼ਾਲਸਾ ਰਹੁ-ਰੀਤ ਅਤੇ ਸਿੱਖੀ ਨੂੰ ਬਹੁਤ ਹੱਦ ਤਕ ਵਿਸਾਰ ਚੁੱਕੇ ਸਨ। ਲੋਕ ਨਾਮ-ਬਾਣੀ ਤੋਂ ਦੂਰ ਹੋ ਮਨਮੱਤ ਵੱਲ ਧਸੇ ਪਏ ਸਨ। ਸ੍ਰੀ ਆਦਿ ਗ੍ਰੰਥ ਦੀਆਂ ਬੀੜਾਂ, ਬਾਣੀ-ਪੋਥੀਆਂ ਪਈਆਂ ਪਈਆਂ ਸਿਊਂਕ ਦੇ ਕੰਮ ਆ ਰਹੀਆਂ ਸਨ। ਗੁਰਬਾਣੀ ਪੜ੍ਹਨ ਅਤੇ ਸੁਣਨ, ਸਿੱਖੀ ਰਹਿਤ-ਮਰਯਾਦਾ ਅਤੇ ਪ੍ਰਚਾਰ ਖੰਭ ਲਾ ਕੇ ਉੱਡ ਚੁੱਕੇ ਸਨ। ਸ੍ਰੀ ਸਤਿਗੁਰੂ ਜੀ ਦੌਰਿਆਂ ਵਿੱਚ ਸਿੱਖੀ ਰੀਤ ਦਾ ਪ੍ਰਚਾਰ ਕਰਦੇ ਅਤੇ ਲੋਕਾਂ ਨੂੰ ਗੁਰਬਾਣੀ ਪੜ੍ਹਨ ਵੱਲ ਲਾਉਂਦੇ। ਥਾਂ ਥਾਂ ਪੁਜਾਰੀ ਮਹੰਤ ਲੋਕ ਅਲੱਗ ਅਲੱਗ ਢੰਗ ਦੀ ਮਰਯਾਦਾ ਕਾਇਮ ਕਰੀ ਬੈਠੇ ਸਨ।

ਸੰਨ 1862 ਈ. ਦੀ ਮਾਘੀ ਮੁਕਤਸਰ ਮਨਾਉਣ ਤੋਂ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ ਤੋਂ ਖ਼ਾਲਸੇ ਦੀ ਰਹੁ-ਰੀਤ ਦੀ ਜਾਣਕਾਰੀ ਹਾਸਲ ਕਰਨ ਲਈ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਭੇਜਿਆ।ਭਾਈ ਰਾਏ ਸਿੰਘ ਨੇ ਰਸਤਿਆਂ ਦੇ ਖ਼ਤਰਿਆਂ ਤੋਂ ਬਚਾਅ ਦੀ ਸਤਿਗੁਰੂ ਜੀ ਨੂੰ ਅਰਜ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਕਿ ਕਿਸੇ ਵੀ ਔਕੜ ਸਮੇਂ ਜਦੋਂ ਤੁੰ ਯਾਦ ਕਰੇਗਾ, ਮੈਂ ਤੇਰੀ ਰੱਖਿਆ/ ਸਹਾਇਤਾ ਕਰਾਂਗਾ ਹਜ਼ੂਰ ਸਾਹਿਬ ਨੂੰ ਜਾਂਦਿਆਂ ਹੋਇਆਂ ਰਸਤੇ ਵਿਚ ਹੀ ਭਾਈ ਰਾਏ ਸਿੰਘ ਨੂੰ ਮੱਧ ਪ੍ਰਦੇਸ਼ ਦੇ ਜੰਗਲਾਂ ਵਿੱਚ ਸ਼ੇਰ ਤੋਂ ਬਚਾਅ ਕੇ "ਰਾਖਤ ਹੈ ਦੇ ਕਰਿ ਅਪਨੋਂ ਕੋ" ਦੇ ਵਾਕਾਂ ਨੂੰ ਪੂਰਿਆਂ ਕੀਤਾ। ਇਹ ਕੌਤਕ ਹਰ ਨਾਮਧਾਰੀ ਨੂੰ ਚੰਗੀ ਤਰ੍ਹਾਂ ਯਾਦ ਹੈ।

ਭਾਈ ਸਾਹਿਬ ਲਗਪਗ ਤਿੰਨ ਕੁ ਮਹੀਨੇ ਸ੍ਰੀ ਹਜ਼ੂਰ ਸਾਹਿਬ ਰਹੇ ਅਤੇ ਗੁਰਬਾਣੀ ਦਾ ਕੀਰਤਨ ਅਤੇ ਕਥਾ ਕਰਦੇ ਰਹੇ।

ਇਸ ਤਰ੍ਹਾਂ ਅਕਤੂਬਰ, ਸੰਨ 1862 ਈ. ਦੇ ਕਰੀਬ ਭਾਈ ਸਾਹਿਬ ਵਾਪਸ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਪੁੱਜ ਗਏ ਅਤੇ ਸ੍ਰੀ ਹਜ਼ੂਰ ਸਾਹਿਬ ਦੀ ਸਾਰੀ ਰਹਿਤ-ਮਰਯਾਦਾ ਦੱਸੀ। ਛੇਤੀ ਹੀ ਸ੍ਰੀ ਸਤਿਗੁਰੂ ਜੀ ਦੀਵਾਲੀ 'ਤੇ ਸ੍ਰੀ ਅੰਮ੍ਰਿਤਸਰ ਚਲੇ

ਗਏ ਅਤੇ ਫਿਰ ਸਤਿਗੁਰੂ ਬਾਲਕ ਸਿੰਘ ਜੀ ਵੱਲੋਂ ਖ਼ਤ ਮਿਲਣ ਅਤੇ ਨਾਲ ਨਾਲ ਹੀ ਉਨ੍ਹਾਂ ਦੇ ਜੋਤੀ-ਜੋਤ ਸਮਾਉਣ ਦੀ ਖ਼ਬਰ ਮਿਲਣ 'ਤੇ ਹਜ਼ਰੋਂ ਨੂੰ ਚਲੇ ਗਏ। ਭਾਈ ਮੰਨਾ ਸਿੰਘ ਜੀ 'ਫੁੱਲ' ਲਈ ਆਉਂਦੇ ਵਜ਼ੀਰਾਬਾਦ ਹੀ ਮਿਲ ਪਏ। ਇਸ ਤਰ੍ਹਾਂ ਜਨਵਰੀ, 1863 ਤੋਂ ਸਿਆਲਕੋਟ ਦਾ ਦੌਰਾ ਕਰਦੇ ਸੰਮਤ 1920 ਬਿ. (ਸੰਨ 1863 ਈ.) ਦੀ ਵੈਸਾਖੀ ਸ੍ਰੀ ਅੰਮ੍ਰਿਤਸਰ ਮਨਾ ਕੇ, ਮਈ ਮਹੀਨੇ ਵਿਚ ਵਾਪਸ ਸ੍ਰੀ ਭੈਣੀ ਸਾਹਿਬ ਪੁੱਜ ਗਏ।

ਇਨ੍ਹਾਂ ਦਿਨਾਂ ਵਿੱਚ ਹੀ ਸ੍ਰੀ ਹਜ਼ੂਰ ਸਾਹਿਬ ਤੋਂ ਲਿਆਂਦੀ ਮਰਯਾਦਾ ਜਾਣਕਾਰੀ ਲੈਣ ਤੋਂ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸੰਗਤ ਲਈ 'ਰਹਿਤਨਾਮਾ' ਜਾਰੀ ਕੀਤਾ ਜੋ 'ਨਾਮਧਾਰੀ ਨਿਤਨੇਮ' ਗੁਟਕੇ ਵਿਚ ਅਤੇ 'ਜੁਗ ਪਲਟਾਊ ਸਤਿਗੁਰੂ' ਪੁਸਤਕ ਵਿੱਚ ਦੇਖਿਆ ਅਤੇ ਪੜ੍ਹਿਆਂ ਜਾ ਸਕਦਾ ਹੈ। ਸੋ, ਸ੍ਰੀ ਹਜ਼ੂਰ ਸਾਹਿਬ ਤੋਂ ਰਹਿਤ-ਮਰਯਾਦਾ ਬਾਰੇ ਜਾਣਕਾਰੀ ਲਿਆਉਣ ਵਾਲੇ ਭਾਈ ਰਾਏ ਸਿੰਘ ਹੀ ਸਨ। ਸ੍ਰੀ ਸਤਿਗੁਰੂ ਜੀ ਦੀ ਨਜ਼ਰਬੰਦੀ (1863-67 ਈ.) ਦੇ ਦੌਰਾਨ ਹੀ ਭਾਈ ਸਾਹਿਬ ਵਾਪਸ ਆਪਣੇ ਪਿੰਡ ਮਦੀਰ ਆ ਗਏ ਸਨ ਅਤੇ ਖੇਤੀਬਾੜੀ ਕਰਦੇ ਰਹੇ ਅਤੇ ਉਨ੍ਹਾਂ ਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਪਰਕ ਵੀ ਬਣਿਆ ਰਿਹਾ। ਪਿੰਡ ਵਿੱਚ ਹੀ ਭਾਈ ਸਾਹਿਬ ਨੇ ਲਗਪਗ 86 ਕੁ ਸਾਲ ਦੀ ਉਮਰ ਵਿਚ ਕੇ 1906 ਈ. ਵਿੱਚ ਚੜ੍ਹਾਈ ਕੀਤੀ।

ਭਾਈ ਰਾਏ ਸਿੰਘ ਦੇ ਪੋਤਰੇ ਬਾਬਾ ਬਿਸ਼ਨ ਸਿੰਘ ਜੀ 'ਨਿਹੰਗ' ਦੇ ਦੱਸਣ ਅਨੁਸਾਰ ਭਾਈ ਰਾਏ ਸਿੰਘ ਦੇ ਚੜ੍ਹਾਈ ਕਰਨ ਵੇਲੇ ਉਨ੍ਹਾਂ ਦੀ ਉਮਰ ਲਗਪਗ ਢਾਈ-ਤਿੰਨ ਸਾਲ ਦੀ ਸੀ। ਭਾਈ ਰਾਏ ਸਿੰਘ ਬਾਰੇ ਬਿਸ਼ਨ ਸਿੰਘ ਨਿਹੰਗ ਤੋਂ ਮਿਲੀ ਕੁਝ ਜਾਣਕਾਰੀ ਇਸ ਪ੍ਰਕਾਰ ਹੈ-

- ਭਾਈ ਸਾਹਿਬ ਪਿੰਡ ਵਾਪਸ ਆ ਕੇ ਖੇਤੀ ਕਰਦੇ ਅਤੇ ਮਾਲ ਚਾਰਦੇ ਸਨ ਅਤੇ ਵੱਛੇ ਸ੍ਰੀ ਭੈਣੀ ਸਾਹਿਬ ਭੇਜ ਦਿੰਦੇ ਸਨ। ਪਿੰਡ ਵਿੱਚ ਉਨ੍ਹਾਂ ਦਾ ਘਰ 'ਕੂਕਿਆਂ ਦਾ ਘਰ' ਵੱਜਦਾ ਸੀ।

- ਭਾਈ ਸਾਹਿਬ ਨੇ ਸਾਰੀ ਉਮਰ ਸੋਧ-ਮਰਯਾਦਾ ਰੱਖੀ ਅਤੇ ਉਹ ਬੱਚਿਆਂ ਨੂੰ ਵੀ ਆਪਣੀ ਕਿਸੇ ਵਸਤੂ ਨੂੰ ਹੱਥ ਨਹੀਂ ਸਨ ਲਾਉਣ ਦਿੰਦੇ।

- ਕਾਫ਼ੀ ਬਿਰਧ ਹੋ ਕੇ ਸਰੀਰ ਛੱਡਿਆ। ਕੁਝ ਚਿਰ ਬਿਮਾਰ ਰਹੇ ਅਤੇ ਅੰਤਮ ਸਮੇਂ ਦਸਤ ਲੱਗੇ ਰਹੇ। ਉਸ ਵਕਤ (ਬਿਸ਼ਨ ਸਿੰਘ ਦੀ) ਆਯੂ ਲਗਪਗ ਢਾਈ ਕੁ ਸਾਲ ਦੀ ਸੀ। ਬਿਸ਼ਨ ਸਿੰਘ ਜੀ ਨੇ ਭਾਈ ਸਾਹਿਬ ਦੇ ਦਰਸ਼ਨ ਕੀਤੇ ਸਨ।

ਭਾਈ ਰਾਏ ਸਿੰਘ ਦੇ ਦੋ ਲੜਕੇ ਸਨ- ਈਸ਼ਰ ਸਿੰਘ ਅਤੇ ਹੀਰਾ ਸਿੰਘ। ਈਸ਼ਰ ਸਿੰਘ ਦੀ ਔਲਾਦ ਪਿੰਡ ਮਦੀਰ ਵਿੱਚ ਰਹਿੰਦੀ ਹੈ।

ਹੀਰਾ ਸਿੰਘ ਦੇ ਤਿੰਨ ਲੜਕੇ ਸਨ- ਬਿਸ਼ਨ ਸਿੰਘ, ਮਹਾਂ ਸਿੰਘ ਅਤੇ ਹਰਨਾਮ ਸਿੰਘ। ਭਾਈ ਮਹਾਂ ਸਿੰਘ ਬਿਹੰਗਮ ਸਾਧ ਸਨ। ਹਰਨਾਮ ਸਿੰਘ ਦੇ ਦੋ ਲੜਕੇ ਅਤੇ ਪੰਜ ਲੜਕੀਆਂ ਸਨ। ਪਤਨੀ ਦਾ ਨਾਂ ਬੀਬੀ ਬਲਬੀਰ ਕੌਰ ਹੈ।

-ਬਿਸ਼ਨ ਸਿੰਘ ਨਿਹੰਗ ਦੇ ਦੋ ਲੜਕੇ ਅਵਤਾਰ ਸਿੰਘ ਅਤੇ ਉਪਕਾਰ ਸਿੰਘ ਅਤੇ ਦੋ ਬੇਟੀਆਂ ਅਮਰ ਕੌਰ ਅਤੇ ਅਮਰੀਕ ਕੌਰ ਹਨ। ਬੀਬੀ ਅਮਰ ਕੌਰ ਪਿੰਡ ਰੱਖੜੀਆਂ

(ਮਲੋਟ ਦੇ ਨੇੜੇ) ਵਿਆਹੀ ਹੈ ਅਤੇ ਅਮਰੀਕ ਕੌਰ ਪਿੰਡ ਆਸਾ ਬੁੱਟਰ (ਕੈਤੋ ਵਾਲੀ ਸੜਕ 'ਤੇ) ਵਿਆਹੀ ਹੈ। ਬਿਸ਼ਨ ਸਿੰਘ ਦੀ ਪਤਨੀ ਦਾ ਨਾਂ ਦਲਬੀਰ ਕੌਰ ਹੈ।

-ਇਸ ਵੇਲੇ (ਸੰਨ 1981) ਤੱਕ, ਉਪਕਾਰ ਸਿੰਘ ਕੁਆਰਾ ਸੀ ਅਤੇ ਵੱਡਾ ਲੜਕਾ ਅਵਤਾਰ ਸਿੰਘ ਹਿਮਾਚਲ ਪ੍ਰਦੇਸ਼ ਦੇ ਸੁੰਦਰ ਨਗਰ ਬਿਜਲੀ ਘਰ ਵਿੱਚ ਨੌਕਰ ਸੀ। ਅਵਤਾਰ ਸਿੰਘ ਦੀ ਪਤਨੀ ਦਾ ਨਾਂ ਕੁਲਜੀਤ ਕੌਰ ਹੈ। ਇਨ੍ਹਾਂ ਦੇ ਇੱਕ ਲੜਕਾ ਅਤੇ ਇੱਕ ਲੜਕੀ ਹੈ।

-ਬਾਬਾ ਬਿਸ਼ਨ ਸਿੰਘ ਨਿਹੰਗ ਨੇ ਫ਼ੌਜ ਵਿੱਚ ਬਾਈ ਸਾਲ ਗ੍ਰੰਥੀ ਦੀ ਨੌਕਰੀ ਕੀਤੀ ਸੀ। ਇਨ੍ਹਾਂ ਜੈਤੋ ਦੇ ਮੋਰਚੇ ਵਿੱਚ ਸਾਢੇ ਤਿੰਨ ਸਾਲ ਨਾਭੇ ਜੇਲ੍ਹ ਕੱਟੀ ਅਤੇ ਅਟਕ ਵਿਖੇ ਵੀ ਇੱਕ ਦੂਸਰੇ ਅੰਦੋਲਨ ਵਿੱਚ ਤਿੰਨ ਕੁ ਸਾਲ ਕੈਦ ਕੱਟੀ। ਸੰਨ 1962 ਵਿੱਚ ਪੰਜਾਬੀ ਸੂਬੇ ਦੇ ਮੋਰਚੇ ਦੌਰਾਨ 9 ਮਹੀਨੇ ਦਿੱਲੀ ਦੀ ਤਿਹਾੜ ਜੇਲ੍ਹ ਵਿੱਚ ਰਹੇ। ਬਿਸ਼ਨ ਸਿੰਘ ਜੀ ਨੂੰ ਜਨਰਲ ਮੋਹਨ ਸਿੰਘ ਦੇ ਉੱਦਮ ਨਾਲ 50/- ਰੁਪੈ ਮਹੀਨਾ ਪੈਨਸ਼ਨ ਲੱਗੀ।

-ਬਿਸ਼ਨ ਸਿੰਘ ਦੇ ਪਿਤਾ ਹੀਰਾ ਸਿੰਘ, ਦੂਸਰੇ ਸ਼ਬਦਾਂ ਵਿੱਚ ਭਾਈ ਰਾਏ ਸਿੰਘ ਦੇ ਲੜਕੇ ਹੀਰਾ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਭੇਜਣ ਕਰਕੇ ਅੰਗਰੇਜ਼ਾਂ ਤੋ ਬਹੁਤ ਗੁੱਸੇ ਸਨ। ਉਹ ਚਾਹੁੰਦੇ ਸਨ ਕਿ ਅੰਗਰੇਜ਼ਾਂ ਨੂੰ ਭਾਰਤ ਤੋਂ ਬਾਹਰ ਕੱਢਿਆ ਜਾਵੇ। ਜਿੱਥੇ ਕਿਤੇ ਵੀ ਅੰਗਰੇਜ਼ਾਂ ਵਿਰੁੱਧ ਮੋਰਚਾ ਲੱਗਦਾ, ਸਰਦਾਰ ਹੀਰਾ ਸਿੰਘ ਜੀ ਉਸ ਵਿੱਚ ਹਿੱਸਾ ਲੈਂਦੇ। ਇਸ ਜੁਝਾਰੂ ਕੰਮ ਵਿੱਚ ਉਨ੍ਹਾਂ ਦੀ ਪਿੰਡ ਦੀ ਜਾਇਦਾਦ ਖ਼ਰਾਬ ਹੋ ਗਈ। ਹੀਰਾ ਸਿੰਘ ਜੀ ਨੇ ਅਕਾਲੀ ਮੋਰਚਿਆਂ ਵਿੱਚ ਵੀ ਹਿੱਸਾ ਲਿਆ। ਲਗਪਗ 1941 ਈ. ਵਿੱਚ ਹੀਰਾ ਸਿੰਘ ਜੀ ਨੇ ਸਰੀਰ ਛੱਡਿਆ।

-ਬਿਸ਼ਨ ਸਿੰਘ ਜੀ ਨਿਹੰਗ ਲਗਪਗ ਪਿਛਲੇ ਤੀਹ ਕੁ ਸਾਲਾਂ ਤੋਂ ਮਲੋਟ ਵਿੱਚ ਰਹਿੰਦੇ ਸਨ, ਜਿੱਥੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਉਨ੍ਹਾਂ ਨਾਲ ਮੁਲਾਕਾਤ ਕੀਤੀ। ਬਿਸ਼ਨ ਸਿੰਘ ਜੀ ਨਿਹੰਗ ਸੰਨ 1981 ਈ. ਵਿੱਚ ਅੱਸੂ ਦੇ ਮੇਲੇ 'ਤੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ ਸਨ ਅਤੇ ਮੈਂ (ਜਸਵਿੰਦਰ ਸਿੰਘ) ਵੀ ਉਹਨਾਂ ਦੇ ਨਾਲ ਸਾਂ।



# ਅਨੰਦਪੁਰ ਸਾਹਿਬ ਦਾ ਦੂਸਰਾ ਹੋਲਾ

ਦਿੱਲੀ ਤੋਂ ਛਪਦੇ ਸਪਤਾਹਕ 'ਵਰਤਮਾਨ ਹਿੰਦੁਸਤਾਨ' ਵਿੱਚ ਮੇਰਾ ਇੱਕ ਲੇਖ ਛਪਿਆ ਸੀ 'ਕੂਕਾ ਅੰਦੋਲਨ ਅਤੇ ਲੇਖਕ'। ਚਾਰ ਕਿਸ਼ਤਾਂ ਵਿੱਚ ਛਪੇ ਇਸ ਲੇਖ ਵਿੱਚ ਮੈਂ 'ਕੂਕਾ ਅੰਦੋਲਨ' ਅਤੇ ਨਾਮਧਾਰੀ ਪੰਥ ਦੇ ਇਤਿਹਾਸ ਬਾਰੇ ਲੇਖਕਾਂ ਦੇ ਦ੍ਰਿਸ਼ਟੀਕੋਣ ਅਤੇ ਪ੍ਰਯਾਸਾਂ ਬਾਰੇ ਆਪਣੇ ਵਿਚਾਰ ਲਿਖੇ ਸਨ। ਮੈਂ ਪਿਛਲੇ ਚਾਲ੍ਹੀ ਸਾਲਾਂ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ, ਨਾਮਧਾਰੀ ਇਤਿਹਾਸ ਦੀ ਖੋਜ ਬਾਰੇ ਕੰਮ ਕਰ ਰਿਹਾ ਹਾਂ। ਜੋ ਜਾਣਕਾਰੀਆਂ ਮੈਨੂੰ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਦੇ ਅਧਾਰ 'ਤੇ ਜੋ ਮੈਂ ਮਹਿਸੂਸ ਕੀਤਾ ਸੀ, ਆਪਣੇ ਉਪਰੋਕਤ ਲੇਖ ਵਿੱਚ 'ਵਰਤਮਾਨ ਹਿੰਦੁਸਤਾਨ' ਰਾਹੀਂ ਪਾਠਕਾਂ ਦੇ ਸਾਹਮਣੇ ਰੱਖ ਦਿੱਤਾ। ਉਸ ਲੇਖ ਨੂੰ ਪੜ੍ਹਕੇ ਅਨੇਕਾਂ ਪਾਠਕਾਂ ਦੇ ਵਿਚਾਰ ਮੇਰੇ ਤੱਕ ਪਹੁੰਚੇ। ਪ੍ਰਸ਼ੰਸਾ ਵੀ ਆਈ ਅਤੇ ਕੁਝ 'ਕਿੰਤੂ' ਵੀ ਹੋਏ। ਵਿਅਕਤੀਗਤ ਰੂਪ ਵਿੱਚ ਕਈਆਂ ਨੇ ਮੈਨੂੰ ਮਿਲ ਕੇ ਕਿਹਾ ਕਿ ਜੋ ਨਵੇਂ ਤੱਥ ਉਪਲਬੱਧ ਹੋਏ ਹਨ ਅਤੇ ਜਿਨ੍ਹਾਂ ਦੇ ਆਧਾਰ 'ਤੇ ਗੱਲ ਕੀਤੀ ਗਈ ਹੈ, ਉਨ੍ਹਾਂ ਨੂੰ ਵਿਸਤ੍ਰਿਤ ਲੇਖ ਦਾ ਰੂਪ ਦੇ ਕੇ ਲਿਖੋ ਤਾਂ ਜੋ ਆਮ ਲੋਕਾਂ ਨੂੰ ਜਾਣਕਾਰੀ ਉਪਲਬੱਧ ਹੋ ਸਕੇ। 'ਕਿੰਤੂ' ਕਰਨ ਵਾਲਿਆਂ ਨੇ ਸ਼ੰਕਾ ਪ੍ਰਗਟ ਕੀਤੀ ਸੀ ਕਿ ਜੋ ਕੁਝ ਮੈਂ ਆਪਣੇ ਲੇਖ ਵਿੱਚ ਕਿਹਾ ਹੈ, ਉਨ੍ਹਾਂ ਬਾਰੇ ਨਾਮਧਾਰੀ ਪੁਸਤਕਾਂ ਪੁਸ਼ਟੀ ਨਹੀਂ ਕਰਦੀਆਂ। ਇਸ ਲਈ ਪ੍ਰਮਾਣੀਕ ਲੇਖ ਲਿਖੇ ਜਾਣੇ ਚਾਹੀਦੇ ਹਨ।

'ਕੂਕਾ ਅੰਦੋਲਨ ਅਤੇ ਲੇਖਕ' ਲੇਖ ਵਿੱਚ ਹੋਰਨਾਂ ਗੱਲਾਂ ਤੋਂ ਇਲਾਵਾ ਮੈਂ ਅਨੰਦਪੁਰ ਸਾਹਿਬ ਦੇ ਦੂਸਰੇ ਹੋਲੇ ਬਾਰੇ ਵੀ ਵਿਚਾਰ ਪ੍ਰਗਟ ਕੀਤਾ ਸੀ ਕਿ ਇਹ ਹੋਲਾ 1871 ਈ. (1927 ਬਿ.) ਵਿੱਚ ਨਹੀਂ ਸਗੋਂ 1870 ਈ. (1926 ਬਿ.) ਵਿੱਚ ਹੋਇਆ ਸੀ। ਇਸ ਤੱਥ ਬਾਰੇ ਵੀ ਕਈਆਂ ਨੇ ਸ਼ੰਕੇ ਪ੍ਰਗਟ ਕਰਕੇ ਪ੍ਰਮਾਣਾਂ ਸਹਿਤ ਜਾਣਕਾਰੀ ਦੇਣ ਲਈ ਕਿਹਾ ਸੀ। ਸੰਨ 1993 ਈ. ਦੇ ਸ਼ੁਰੂ ਵਿੱਚ ਮੈਨੂੰ ਇੰਗਲੈਂਡ ਜਾਣ ਦਾ ਸਬੱਬ ਬਣ ਗਿਆ। ਇੰਗਲੈਂਡ ਪ੍ਰਵਾਸ ਦੇ ਦੌਰਾਨ ਤਿੰਨ ਕੁ ਦਿਨ ਮੈਂ ਸੰਤ ਸੁਰਜੀਤ ਸਿੰਘ 'ਜੀਤ' ਨਾਲ 'ਇੰਡੀਆ ਆਫਿਸ ਲਾਇਬਰੇਰੀ' ਵੀ ਗਿਆ, ਜਿੱਥੇ ਰਿਕਾਰਡਾਂ ਦਾ ਅਮੁੱਕ ਭੰਡਾਰ ਹੈ। ਇਸ ਲਾਇਬਰੇਰੀ ਵਿਖੇ ਰਿਸਰਚ ਕਰਨ ਤੋਂ ਬਿਨਾਂ 'ਰਿਸਚਰ ਵਰਕ' ਅਧੂਰਾ ਹੀ ਜਾਪਦਾ ਰਹਿੰਦਾ ਹੈ। ਸੰਤ ਸੁਰਜੀਤ ਸਿੰਘ 'ਜੀਤ' ਫੋਰੈਸਟ ਗੇਟ ਵਿਖੇ ਰਹਿੰਦੇ ਸਨ ਅਤੇ ਖੋਜੀ ਪ੍ਰਵਿਰਤੀ ਦੇ ਸਨ ਅਤੇ ਇਸ ਮਹੱਤਵਪੂਰਨ ਲਾਇਬਰੇਰੀ ਵਿੱਚ ਅਕਸਰ ਜਾਂਦੇ ਹੀ ਰਹਿੰਦੇ ਸਨ। ਉਹਨਾਂ ਪਾਸ ਦਸਤਾਵੇਜ਼ਾਂ ਦਾ ਕਾਫ਼ੀ ਖਜ਼ਾਨਾ ਇਕੱਠਾ ਹੋ ਗਿਆ ਹੋਇਆ ਸੀ। ਇੰਡੀਆ ਆਪਿਸ ਲਾਈਬ੍ਰੇਰੀ ਰਿਕਾਰਡਾਂ ਦੀ ਫੋਲਾ-ਫਾਲੀ ਦੇ ਦੌਰਾਨ ਮੈਨੂੰ ਅਨੰਦਪੁਰ ਦੇ

ਦੂਸਰੇ ਹੋਲੇ ਬਾਰੇ ਇੱਕ ਮਹੱਤਵਪੂਰਨ ਪ੍ਰਮਾਣ ਹੋਰ ਲੱਭ ਪਿਆ। ਭਾਵੇਂ ਮੇਰੇ ਪਾਸ ਪਹਿਲਾਂ ਹੀ ਬਹੁਤ ਸਾਰੇ ਪ੍ਰਮਾਣ ਉਪਲਬੱਧ ਸਨ, ਪਰ ਇਸ ਪ੍ਰਮਾਣ ਦੇ ਮੇਰੇ ਪਾਸ ਆ ਜਾਣ ਕਰਕੇ ਪਿਛਲੇ ਕੁਝ ਸਮੇਂ ਤੋਂ ਵਿਸਰ ਮੁੜ ਗਏ ਵਿਚਾਰ ਉੱਘੜ ਪਏ। ਮਨ ਬਣਾ ਲਿਆ ਕਿ ਅਨੰਦਪੁਰ ਦੇ ਦੂਸਰੇ ਹੋਲੇ ਬਾਰੇ ਇੱਕ ਲੇਖ ਲਿਖਾਂਗਾ, ਜਿਸ ਵਿੱਚ ਪ੍ਰਮਾਣਾਂ ਸਹਿਤ ਵਿਚਾਰ ਪੇਸ਼ ਕੀਤੇ ਜਾਣਗੇ। ਮੈਨੂੰ ਖੁਸ਼ੀ ਹੈ ਕਿ ਮੈਂ ਆਪਣੀ ਗੱਲ ਪਾਠਕਾਂ ਸਾਹਮਣੇ ਰੱਖ ਰਿਹਾ ਹਾਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੋਲੇ–

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸਥਾਪਨਾ ਕੀਤੀ ਸੀ ਅਤੇ ਇਸ ਪੰਥ ਵਿੱਚ ਹੋਲਿਆਂ ਦੀ ਪ੍ਰਾਚੀਨ ਪ੍ਰੰਪਰਾ ਨੂੰ ਮਨਾਏ ਜਾਣ ਦੀ ਸ਼ੁਰੂਆਤ ਵੀ ਕੀਤੀ। ਅੱਜ ਤੱਕ ਉਪਲੱਬਧ ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ, ਬਸੰਤ ਅੰਕ ਅਤੇ ਲੇਖਾਂ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ 'ਛੇ ਹੋਲੇ' ਮਨਾਏ ਜਾਣ ਦੀ ਜਾਣਕਾਰੀ ਮਿਲਦੀ ਹੈ। ਮੈਨੂੰ ਅੱਜ ਤੱਕ ਦੀ ਖੋਜ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ 'ਪੰਜ ਹੋਲੇ' ਮਨਾਏ ਜਾਣ ਦੀ ਪੁਸ਼ਟੀ ਹੁੰਦੀ ਹੈ। ਅਗਲੀ ਗੱਲ ਕਰਨ ਤੋਂ ਪਹਿਲਾਂ ਪਾਠਕਾਂ ਦੀ ਸਹੂਲਤ ਲਈ ਸਾਰੇ ਹੋਲਿਆਂ ਦਾ ਵੱਖ ਵੱਖ ਵੇਰਵਾ ਇੱਕੋ ਥਾਈਂ ਪੇਸ਼ ਕਰਦਾ ਹਾਂ, ਤਾਂ ਜੋ ਸਥਿੱਤੀ ਛੇਤੀ ਸਪਸ਼ਟ ਹੋ ਸਕੇ–

| | **ਹੋਲਿਆਂ ਦੇ ਸਾਲ, ਸੰਮਤ** | **ਕਿੱਥੇ ਮਨਾਏ ਗਏ** (ਪੁਸਤਕਾਂ ਅਨੁਸਾਰ) | **ਮੇਰੇ ਵਿਚਾਰ ਅਨੁਸਾਰ–** |
|---|---|---|---|
| 1) | 1866 ਈ. (1922 ਬਿ.) ਦਾ ਹੋਲਾ | ਖੋਟੇ, ਜ਼ਿਲ੍ਹਾ ਫਿਰੋਜ਼ਪੁਰ | ਇਸ ਸਾਲ ਹੋਲਾ ਹੋਇਆ ਹੀ ਨਹੀਂ |
| 2) | 1867 ਈ. (1923 ਬਿ). ਦਾ ਹੋਲਾ | ਅਨੰਦਪੁਰ ਸਾਹਿਬ | ਅਨੰਦਪੁਰ ਸਾਹਿਬ |
| 3) | 1868 ਈ. (1924 ਬਿ.) ਦਾ ਹੋਲਾ | ਸ੍ਰੀ ਭੈਣੀ ਸਾਹਿਬ | ਸ੍ਰੀ ਭੈਣੀ ਸਾਹਿਬ |
| 4) | 1869 ਈ. (1925 ਬਿ.) ਦਾ ਹੋਲਾ | ਮਾਨਾਂਵਾਲੇ (ਜ਼ਿਲ੍ਹਾ ਸਿਆਲਕੋਟ) | ਮਾਨਾਂਵਾਲੇ |
| 5) | 1870 ਈ. (1926 ਬਿ.) ਦਾ ਹੋਲਾ | ਸ੍ਰੀ ਭੈਣੀ ਸਾਹਿਬ | ਅਨੰਦਪੁਰ ਸਾਹਿਬ |
| 6) | 1871 ਈ. (1927 ਬਿ.) ਦਾ ਹੋਲਾ | ਅਨੰਦਪੁਰ ਸਾਹਿਬ | ਖੋਟੇ, ਜ਼ਿਲਾ ਫ਼ਿਰੋਜ਼ਪੁਰ (ਅੱਜਕਲ,ਜ਼ਿਲਾ ਮੋਗਾ) |

**ਵਾਸਤਵਿਕਤਾ ਕੀ ਹੈ**

ਵਾਸਤਵਿਕਤਾ ਇਹ ਹੈ ਕਿ ਖੋਟਿਆਂ ਵਿਖੇ ਹੋਲਾ 1866 ਈ. ਸਾਲ ਵਿੱਚ ਨਹੀਂ ਸਗੋਂ 1871 ਈ. ਵਿੱਚ ਮਨਾਇਆ ਗਿਆ ਸੀ। ਨਾਮਧਾਰੀ ਇਤਿਹਾਸ ਦਾ ਮੂਲ ਸਰੋਤ ਭਾਈ ਸੰਤੋਖ ਸਿੰਘ ਦਾ ਲਿਖਿਆ 'ਸਤਿਗੁਰੂ ਬਿਲਾਸ' ਹੈ। ਭਾਈ ਸਾਹਿਬ ਉਨ੍ਹੀਵੀਂ ਸਦੀ ਦੇ ਨੌਵੇਂ

ਦਹਾਕੇ ਦੇ ਸ਼ੁਰੂ ਵਿੱਚ ਸ੍ਰੀ ਭੈਣੀ ਸਾਹਿਬ ਆਏ ਸਨ। ਸ੍ਰੀ ਸਤਿਗੁਰੂ ਹਰੀ ਸਿੰਘ ਦੇ ਹੁਕਮ ਨਾਲ ਇਸ ਕਰਮੱਠ ਸਿੰਘ ਨੇ ਸਾਧਾਂ, ਸੰਤਾਂ, ਵਾਪਸ ਆਏ ਸੂਬਿਆਂ ਆਦਿ ਪਾਸੋਂ ਪੁੱਛ-ਪੁੱਛ ਕੇ 'ਗੁਰੂ ਜੱਸ' ਲਿਖਣਾ ਸ਼ੁਰੂ ਕੀਤਾ ਸੀ। ਬਹੁਤ ਮਿਹਨਤ ਕੀਤੀ ਸੀ ਇਸ ਸੇਵਕ ਨੇ। ਗੋਹੇ ਕੂੜੇ ਦੀ ਸੇਵਾ ਕਰਨੀ, ਲੰਗਰ ਵਿੱਚ ਵੀ ਲੱਗਣਾ ਅਤੇ ਫਿਰ ਇਸ਼ਨਾਨ ਪਾਣੀ ਕਰਕੇ ਸਾਧਾਂ, ਸੰਤਾਂ ਪਾਸੋਂ ਪੁੱਛ-ਪੁੱਛ ਕੇ ਸਤਿਗੁਰਾਂ ਬਾਰੇ ਲਿਖਣਾ- ਨਿਸਚੇ ਹੀ ਬੜੀ ਕਰੜੀ ਘਾਲ ਸੀ ਭਾਈ ਸੰਤੋਖ ਸਿੰਘ ਦੀ। ਬਹੁਤ ਸਮੱਗਰੀ ਇਕੱਤਰ ਕੀਤੀ ਸੀ ਇਨ੍ਹਾਂ ਨੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕੀਤੀ ਹੈ, ਹੁਣ ਇਹ ਗ੍ਰੰਥ ਛਪ ਕੇ ਪਾਠਕਾਂ ਤੱਕ ਪਹੁੰਚਿਆ ਹੈ।

ਸਮੇਂ ਸਮੇਂ ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ ਨੂੰ ਸੋਧ ਕੇ ਲਿਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਸ ਗ੍ਰੰਥ ਦੀ ਕਾਫ਼ੀ ਸੁਧਾਈ ਕੀਤੀ ਤੇ ਕਰਵਾਈ ਸੀ। ਫਿਰ ਵੀ ਕਾਫ਼ੀ ਘਟਨਾਵਾਂ ਸਿਲਸਲੇਵਾਰ ਹੋਣਾ ਮੰਗਦੀਆਂ ਸਨ। ਅੱਜ ਸਾਡੇ ਪਾਸ ਸਰਕਾਰੀ ਰਿਕਾਰਡਾਂ ਨੂੰ ਘੋਖਣ-ਦੇਖਣ, ਰਿਸਰਚ ਕਰਨ ਦੀ ਸਮਰੱਥਾ ਅਤੇ ਸਾਧਨ ਹਨ। ਹੁਣ ਅਸੀਂ ਸੁਤੰਤਰ ਵੀ ਹਾਂ। ਪਰ ਕਿਸੇ ਵਕਤ ਜਦੋਂ ਗ਼ੁਲਾਮ ਸਾਂ, ਕੂਕਿਆਂ ਬਾਰੇ ਸਰਕਾਰੀ ਰਿਕਾਰਡਾਂ ਨੂੰ ਪ੍ਰਾਪਤ ਕਰਨਾ ਬਹੁਤ ਔਖਾ ਤਾਂ ਸੀ ਹੀ, ਸਰਕਾਰ ਦੀ ਕਰੋਪੀ ਸਹੇੜਨ ਵਾਲੀ ਗੱਲ ਵੀ ਸੀ।

ਐਸੇ ਹਾਲਾਤਾਂ ਵਿੱਚ ਬੀਤੇ ਸਮੇਂ ਵਿੱਚ ਸਿਰਜੇ ਇਤਿਹਾਸ ਦੀਆਂ ਕਈ ਕੜੀਆਂ ਲੱਭਣੀਆਂ ਜਾਂ ਵਿਸਤ੍ਰਿਤ ਅਤੇ ਪ੍ਰਮਾਣੀਕ ਜਾਣਕਾਰੀ ਪ੍ਰਾਪਤ ਕਰਨਾ ਬੜਾ ਕਠਿਨ ਹੁੰਦਾ ਹੈ। ਫੇਰ ਵੀ ਨਾਮਧਾਰੀ ਲੇਖਕਾਂ, ਪ੍ਰਚਾਰਕਾਂ ਨੇ ਉਪਲੱਬਧ ਸਾਮਗਰੀ ਨਾਲ ਉਨ੍ਹਾਂ ਹਾਲਾਤਾਂ ਵਿੱਚ ਵੀ ਡੱਟ ਕੇ ਪ੍ਰਚਾਰ ਕੀਤਾ ਜਿਨ੍ਹਾਂ ਵਿੱਚ ਗੱਲ ਕਰਨੀ ਵੀ ਔਖੀ ਜਾਪਦੀ ਸੀ। ਉਨ੍ਹਾਂ ਦੇ ਕੀਤੇ ਕੰਮਾਂ ਦੀ ਕੋਈ ਕੀਮਤ ਨਹੀਂ ਦਿੱਤੀ ਜਾ ਸਕਦੀ। ਹੁਣ ਸਾਡਾ ਫ਼ਰਜ਼ ਬਣਦਾ ਹੈ ਕਿ ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਪ੍ਰਾਪਤ ਕੀਤੀ ਗਈ ਪ੍ਰਮਾਨੀਕ ਸਮੱਗਰੀ ਅਨੁਸਾਰ ਘੋਖ ਕੇ, ਦੇਖਭਾਲ ਕਰਕੇ ਇਤਿਹਾਸ ਨੂੰ ਠੀਕ ਕਰੀਏ। ਸਰਕਾਰੀ ਰਿਕਾਰਡਾਂ ਵਿੱਚ ਬਹੁਤ ਸਾਰੇ ਪ੍ਰਮਾਣ ਉਪਲਬਧ ਹਨ। ਇਨ੍ਹਾਂ ਨੂੰ ਘੋਖਣ ਤੋਂ ਵੀ ਏਹੀ ਪਤਾ ਲੱਗਦਾ ਹੈ ਕਿ ਉਹ ਹੋਲਾ, ਜਿਸ ਵਿੱਚ ਭਾਈ ਹੀਰਾ ਸਿੰਘ ਵੱਲੋਂ ਆਪਣੀ ਪਤਨੀ ਦੀ ਗੁੱਤ ਵੱਢ ਕੇ ਬਾਂਸ ਤੇ 'ਟੰਗੀ ਫਿਰਨ' ਵਾਲੀ ਘਟਨਾ ਹੋਈ ਸੀ, ਖੋਟਿਆਂ ਵਿਖੇ ਸਾਲ 1871 ਈ. ਅਰਥਾਤ 1927 ਬਿਕਰਮੀ ਵਿੱਚ ਹੋਇਆ ਸੀ, ਸਾਲ 1866 ਈ. ਵਿੱਚ ਨਹੀਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਜਲਾਵਤਨ ਹੋਏ ਸੂਬਿਆਂ ਦੇ ਬਿਆਨ ਵੀ ਸਾਡੀ ਮਦਦ ਕਰਦੇ ਹਨ।

**ਸੂਬਿਆਂ ਦੇ ਬਿਆਨ**

ਮਿਸਟਰ ਮੈਕਨਬ ਨੂੰ ਅੰਗਰੇਜ਼ ਸਰਕਾਰ ਨੇ ਜਲਾਵਤਨ ਕੀਤੇ ਗਏ ਕੂਕਾ ਸੂਬਿਆਂ ਬਾਰੇ ਪੂਰੀ ਪੜਤਾਲ ਕਰਨ ਲਈ ਨਿਯੁਕਤ ਕੀਤਾ ਸੀ। ਉਸ ਇਨਕੁਆਰੀ ਦੀ ਰਿਪੋਰਟ ਕਾਫ਼ੀ ਵਿਸਤ੍ਰਿਤ ਹੈ, ਲਗਪਗ ਡੇਢ ਕੁ ਸੌ ਸਫਿਆਂ ਦੀ। ਇਸ ਵਿੱਚ ਸੂਬਿਆਂ ਦੇ ਬਿਆਨ ਵੀ ਦਰਜ ਹਨ, ਜੋ ਉਨ੍ਹਾਂ ਨੇ ਮਿਸਟਰ ਮੈਕਨਬ ਨੂੰ ਅਪ੍ਰੈਲ 1872 ਈ. ਦੇ ਅਖ਼ੀਰਲੇ ਹਫ਼ਤੇ ਇਲਾਹਾਬਾਦ ਵਿਖੇ ਦਿੱਤੇ ਸਨ। ਇਹ ਫਾਈਲ ਨੈਸ਼ਨਲ ਆਰਕਾਈਵਜ਼ ਨਵੀਂ ਦਿੱਲੀ ਵਿੱਚ

ਸੁਰੱਖਿਅਤ ਪਈ ਹੈ। ਇਹ ਮੈਕਨਬ ਰਿਪੋਰਟ 'ਕੂਕਾ ਮੂਵਮੈਂਟ ਐਂਡ ਦੀ ਮੈਕਨਬ ਰਿਪੋਰਟ' ਪੁਸਤਕ ਦੇ ਰੂਪ ਵਿੱਚ ਛਪ ਚੁੱਕੀ ਹੈ। ਇਸਦਾ ਨੰਬਰ ਹੈ- Home Deptt. Judicial Proccedings, Agusut 1872 Nos 273-284 .

**ਪੇਸ਼ ਹਨ ਸੂਬਿਆਂ ਦੇ ਬਿਆਨਾਂ ਦੀਆਂ ਕੁਝ ਟੂਕਾਂ-**

1) ਸੂਬਾ ਲੱਖਾ ਸਿੰਘ : "I was present at the Holi Mela at Kotha in Firozpur last March; also at the Baisakhi at Dumduma Sahib..........Lehna Singh & Hira Singh, as Jawahar Singh was passing, hit him with their elbows........"

"ਮੈਂ ਪਿਛਲੀ ਮਾਰਚ ਨੂੰ ਫਿਰੋਜ਼ਪੁਰ ਵਿੱਚ ਕੋਠਾ (ਖੋਟਿਆਂ ਦੇ) ਹੋਲੀ ਮੇਲੇ ਵਿੱਚ ਹਾਜ਼ਰ ਸਾਂ ਅਤੇ ਦਮਦਮੇ ਸਾਹਿਬ- ਵੈਸਾਖੀ 'ਤੇ ਵੀ। .........ਲਹਿਣਾ ਸਿੰਘ ਅਤੇ ਹੀਰਾ ਸਿੰਘ ਨੇ, ਜਦੋਂ ਜਵਾਹਰ ਸਿੰਘ ਕੋਲੋਂ ਦੀ ਲੰਘਣ ਲੱਗਾ, ਉਸਨੂੰ ਕੂਹਣੀਆਂ ਮਾਰੀਆਂ.......।" (ਪੰਨਾ 2426)

2) ਸੂਬਾ ਜਵਾਹਰ ਸਿੰਘ : "There was a disturbance at the Holi at Kothi. At Pithou, Hira Singh of Sakraudi was walking about with his wife's hair in his hand, and I had it throw away, in consequence of which he hit me with his knee at the Holi Mela, and the people being angry at this, a row began.........."

"ਕੋਥੀ (ਖੋਟੇ) ਦੇ ਹੋਲੇ ਝਗੜਾ ਹੋਇਆ (ਅੰਗਰੇਜ਼ਾਂ ਨੇ ਖੋਟੇ (ਖਹੋਟਏ) ਨੂੰ (ਖੋਟਹੀ) ਲਿਖਿਆ ਸੀ)। ਪਿੱਥੋ ਵਿਖੇ ਸਕਰੌਦੀ ਦਾ ਹੀਰਾ ਸਿੰਘ ਆਪਣੀ ਇਸਤਰੀ ਦੇ ਕੇਸ ਹੱਥ ਵਿੱਚ ਫੜੀ ਫਿਰ ਰਿਹਾ ਸੀ। ਮੈਂ ਇਸਨੂੰ ਸੁਟਵਾ ਦਿੱਤਾ। ਜਿਸਦੇ ਕਾਰਨ ਹੋਲੀ ਮੇਲੇ ਸਮੇਂ ਦੌਰਾਨ ਉਸਨੇ ਮੈਨੂੰ ਗੋਡੇ ਮਾਰੇ। ਇਸ ਕਾਰਨ ਲੋਗ ਬਹੁਤ ਗੁੱਸੇ ਹੋਏ ਅਤੇ ਰੌਲਾ ਪੈ ਗਿਆ।"

3) ਸੂਬਾ ਹੁਕਮਾ ਸਿੰਘ : "I was present at the Holi Mela at Kothi. There was a disturbance. Hira Singh of Sakraudi hit Jawahar Singh with a stick. I don't know why........"

"ਮੈਂ ਕੋਠੀ (ਖੋਟੇ) ਵਿਖੇ ਹੋਲੀ ਮੇਲੇ ਵਿੱਚ ਹਾਜ਼ਰ ਸਾਂ, ਉਥੇ ਕੁਛ ਰੌਲਾ ਪਿਆ। ਹੀਰਾ ਸਿੰਘ ਸਕਰੌਦੀ ਨੇ ਜਵਾਹਰ ਸਿੰਘ ਨੂੰ ਸੋਟੀ ਮਾਰੀ। ਮੈਨੂੰ ਪਤਾ ਨਹੀਂ ਕਿਉਂ.......।"

(ਪੰਨਾ 2437)

4) ਸੂਬਾ ਗਿਆਨੀ ਰਤਨ ਸਿੰਘ ਦੀ ਗਵਾਹੀ : ਸੂਬਾ ਰਤਨ ਸਿੰਘ ਗਿਆਨੀ ਦੀ 'ਰਾਏਕੋਟ ਬੁੱਚੜ ਕੇਸ' ਵਿੱਚ ਗਵਾਹੀ ਦੇ ਕੁਝ ਅੰਸ਼ ਬਹੁਤ ਹੀ ਮਹੱਤਵਪੂਰਨ ਹਨ। 21 ਸਤੰਬਰ 1871 ਈ. ਦੀ ਇਸ ਗਵਾਹੀ ਵਿੱਚ ਸਾਲ 1871 ਅਤੇ 1870 ਦੋਨਾਂ ਹੋਲਿਆਂ ਬਾਰੇ ਜ਼ਿਕਰ ਆਉਂਦਾ ਹੈ-

".....I was in the Anundpure affray in the "Holee" two years ago,

but was not arrested....." "…. I was at the Khota Mela in March last. Ram Singh was there. One Heera Singh beat his wife, because she would not conform to Kooka customs. He cut off her hair, and carried it through the mela at the end of a bamboo. Jowahir Singh Soooba, remonstrated with Heera Singh, who beat Jowahir Singh and there was a row...."

"ਮੈਂ ਦੋ ਸਾਲ ਪਹਿਲਾਂ (1870 ਈ.) ਅਨੰਦਪੁਰ ਵਿਖੇ ਹੋਲੇ ਮੇਲੇ ਵਿੱਚ ਹਾਜ਼ਰ ਸਾਂ, ਪਰ ਮੈਨੂੰ ਗ੍ਰਿਫ਼ਤਾਰ ਨਹੀਂ ਸੀ ਕੀਤਾ ਗਿਆ।"…. "ਮੈਂ ਪਿਛਲੇ ਸਾਲ (1871 ਈ.) ਮਾਰਚ ਵਿਚ ਖੋਟਿਆਂ ਵਿਖੇ 'ਹੋਲਾ ਮੇਲੇ' ਵਿਚ ਵੀ ਹਾਜ਼ਰ ਸਾਂ। (ਗੁਰੂ) ਰਾਮ ਸਿੰਘ (ਜੀ) ਵੀ ਓਥੇ ਸਨ। ਹੀਰਾ ਸਿੰਘ ਨੇ ਆਪਣੀ ਪਤਨੀ ਨੂੰ ਕੁੱਟਿਆ ਸੀ ਕਿਉਂਕਿ ਉਹ ਕੂਕਿਆਂ ਦੀ ਮਰਯਾਦਾ ਨਹੀਂ ਸੀ ਮੰਨਦੀ। ਉਹ ਪਤਨੀ ਦੇ ਵਾਲ ਕੱਟਕੇ ਬਾਂਸ 'ਤੇ ਟੰਗ ਕੇ ਮੇਲੇ ਵਿੱਚ ਫਿਰਦਾ ਸੀ। ਸੂਬਾ ਜਵਾਹਰ ਸਿੰਘ ਨੇ ਹੀਰਾ ਸਿੰਘ ਦਾ ਵਿਰੋਧ ਕੀਤਾ, ਜਿਸ ਕਰਕੇ (ਉਸਨੇ) ਜਵਾਹਰ ਸਿੰਘ ਨੂੰ ਕੁੱਟਿਆ ਅਤੇ ਇੰਜ ਰੌਲਾ ਪੈ ਗਿਆ...." (ਪੰਨਾ 2541)

ਕੁਝ ਹੋਰ ਪ੍ਰਮਾਣ : ਨਰੈਣ ਸਿੰਘ ਅਸਿਸਟੈਂਟ ਕਮਿਸ਼ਨਰ ਦੀ ਸੂਬਾ ਲੱਖਾ ਸਿੰਘ ਬਾਰੇ ਗਵਾਹੀ (3 ਅਪ੍ਰੈਲ 1872 ਦਾ ਪੱਤਰ)-

"..........In March last (1871) at village Khota, Zillah Ferozepore, on the Holi fair, it is said he ordered the Kookas to kill the butchers........."

".......... ਪਿਛਲੀ ਮਾਰਚ (1871 ਈ.) ਵਿੱਚ ਪਿੰਡ ਖੋਟੇ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ, ਹੋਲੀ ਮੇਲੇ 'ਤੇ ਇਹ ਦੱਸਿਆ ਗਿਆ ਹੈ ਕਿ ਉਸਨੇ (ਸਤਿਗੁਰੂ ਰਾਮ ਸਿੰਘ ਜੀ ਨੇ - ਲੇਖਕ) ਕੂਕਿਆਂ ਨੂੰ ਹੁਕਮ ਦਿੱਤਾ ਸੀ ਕਿ ਬੁੱਚੜਾਂ ਨੂੰ ਖ਼ਤਮ ਕਰ ਦਿਓ........"

(ਪੰਨਾ 2476)

ਸੂਬਾ ਜਵਾਹਰ ਸਿੰਘ ਬਾਰੇ ਗਵਾਹੀ : "He was with Ram Singh in March last at the Khota and Holi fairs.........At the Khota fair held in March 1871, there were about 6,000 Kookas present..........."

"ਉਹ ਪਿਛਲੀ ਮਾਰਚ ਵਿੱਚ ਖੋਟਿਆਂ ਵਿਖੇ ਹੋਏ ਹੋਲੀ ਮੇਲੇ ਵਿੱਚ (ਗੁਰੂ) ਰਾਮ ਸਿੰਘ ਨਾਲ ਹਾਜ਼ਰ ਸੀ.........ਪਿਛਲੇ ਮਾਰਚ 1871 ਨੂੰ ਖੋਟਿਆਂ ਵਿਖੇ ਮੇਲੇ ਵਿੱਚ ਲਗਪਗ 6,000 ਕੂਕੇ ਹਾਜ਼ਰ ਸਨ।" (ਪੰਨਾ 2477 ਇਹ ਸਾਰੇ ਪੰਨਾ ਨੰ. ਸਰਕਾਰ ਦੀ ਰਿਪਰੋਟ ਦੇ ਹਨ।)

'ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਸ' ਪੁਸਤਕ ਦੇ ਪੰਨਾ 152 ਤੇ 153 'ਤੇ ਲੈਫਟੀਨੈਂਟ ਕਰਨਲ ਮੈਕ- ਐਂਡਰੀਯੂ, ਡਿਪਟੀ ਇੰਸਪੈਕਟਰ ਜਨਰਲ ਆਫ ਪੋਲੀਸ, ਅੰਬਾਲਾ ਸਰਕਲ ਦੀ 20 ਨਵੰਬਰ 1871 ਈ. ਦੀ ਮੈਮੋਰੰਡਮ ਛਪੀ ਹੋਈ ਹੈ। ਇਸ ਅਨੁਸਾਰ ਵੀ ਮਾਰਚ 1871 ਈ. ਖੋਟਿਆਂ ਵਿਖੇ (ਅਨੰਦਪੁਰ ਸਾਹਿਬ ਨਹੀਂ) ਮੇਲਾ (ਹੋਲਾ) ਹੋਇਆ ਸੀ ਅਤੇ ਇੱਕ ਇਸਤਰੀ ਦੇ ਵਿਵਹਾਰ ਕਾਰਨ ਝਗੜਾ ਹੋਇਆ ਸੀ। ਇਸ

ਮਹੱਤਵਪੂਰਨ ਰਿਪੋਰਟ ਦਾ ਇੱਕ ਅੰਸ਼ ਪੇਸ਼ ਹੈ-

ਲੈਫਟੀਨੈਂਟ ਕਰਨਲ ਮੈਕ-ਐਂਡਰੀਯੂ ਦੀ ਰਿਪੋਰਟ

"....In March last, Ram Singh made a progress through the Ludhiana and Firozepur Districts to the Dam-Dama Temple. On his return he held a mela or gathering at the village of Khota, in the Firozepur District, on which occasion a disturbance took place among the assembled Kookas, on a question regarding the conduct of a woman....... "

"........ਪਿਛਲੀ ਮਾਰਚ ਵਿੱਚ (ਗੁਰੂ) ਰਾਮ ਸਿੰਘ (ਜੀ) ਲੁਧਿਆਣਾ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਦਾ ਦੌਰਾ ਕਰਦੇ ਹੋਏ ਦਮਦਮੇ ਸਾਹਿਬ ਗਏ। ਵਾਪਸੀ 'ਤੇ ਉਨ੍ਹਾਂ ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਮੇਲਾ ਕੀਤਾ, ਜਿਸ ਅਵਸਰ 'ਤੇ ਇੱਕ ਇਸਤਰੀ ਦੇ ਵਤੀਰੇ ਦੇ ਕਾਰਨ ਕੂਕਿਆਂ ਵਿਚਕਾਰ ਝਗੜਾ ਹੋ ਗਿਆ.........।"

ਅਸਿਸਟੈਂਟ ਕਮਿਸ਼ਨਰ ਨਰੈਣ ਸਿੰਘ ਨੇ ਸੂਬਾ ਲੱਖਾ ਸਿੰਘ ਤੇ ਸੂਬਾ ਜਵਾਹਰ ਸਿੰਘ ਵਿਰੁੱਧ ਗਵਾਹੀ ਵਿੱਚ ਖੋਟਿਆਂ ਦੇ ਮੇਲੇ ਦਾ ਸਾਲ (1871 ਈ.)- ਸਪਸ਼ਟ ਰੂਪ ਵਿੱਚ ਹੀ ਦੇ ਦਿੱਤਾ ਹੈ। ਇਸ ਤੋਂ ਵੱਧ ਹੋਰ ਕੀ ਪ੍ਰਮਾਣ ਹੋਵੇ। ਏਸੇ ਤਰ੍ਹਾਂ ਗਿਆਨੀ ਰਤਨ ਸਿੰਘ ਨੇ ਆਪਣੇ 21 ਮਾਰਚ 1871 ਈ. ਦੇ ਬਿਆਨ ਵਿੱਚ 1870 ਈ. ਵਿਚ ਅਨੰਦਪੁਰ ਅਤੇ 1871 ਈ. ਵਿਚ ਖੋਟਿਆਂ ਦੇ ਹੋਲਿਆਂ ਦਾ ਜ਼ਿਕਰ ਕਰ ਕੇ ਗੱਲ ਸਪਸ਼ਟ ਕਰ ਦਿੱਤੀ ਹੈ।

**ਅਨੰਦਪੁਰ ਦਾ ਦੂਸਰਾ ਹੋਲਾ**

ਪਿੱਛੇ ਅਸੀਂ ਦੇਖ ਆਏ ਹਾਂ ਕਿ ਖੋਟਿਆਂ ਵਿਖੇ ਹੋਲਾ 1866 ਈ. ਵਿੱਚ ਨਹੀਂ, ਬਲਕਿ 1871 ਵਿੱਚ ਹੋਇਆ ਸੀ, ਤੇ ਫੇਰ ਜੇ ਇਹ ਕਿਹਾ ਜਾਂਦਾ ਹੈ ਅਤੇ ਲਿਖਿਆ ਮਿਲਦਾ ਹੈ ਕਿ 1871 ਈ. ਵਿੱਚ ਅਨੰਦਪੁਰ ਵਿਖੇ ਹੋਲਾ ਹੋਇਆ ਸੀ, ਉਹ ਕਿਵੇਂ ਗੱਲ ਹੋ ਸਕਦੀ ਹੈ? ਇੱਕੋ ਤਾਰੀਖ ਵਿੱਚ ਦੋ ਥਾਈਂ ਹੋਲੇ ਨਹੀਂ ਹੋ ਸਕਦੇ। ਅਗਰ 1871 ਈ. ਦਾ ਹੋਲਾ ਖੋਟਿਆਂ ਵਿਖੇ ਹੋਇਆ ਹੈ ਤਾਂ ਅਨੰਦਪੁਰ ਦਾ ਹੋਲਾ ਕਿਸ ਸਾਲ ਵਿੱਚ ਹੋਇਆ ਸੀ?

**ਸੂਬਾ ਰਤਨ ਸਿੰਘ ਗਿਆਨੀ ਦੀ ਗਵਾਹੀ :** ਗਿਆਨੀ ਰਤਨ ਸਿੰਘ ਨੂੰ 'ਰਾਏਕੋਟ ਬੁੱਚੜ-ਬੱਧ ਕੇਸ' ਵਿੱਚ 26 ਨਵੰਬਰ 1871 ਈ. ਨੂੰ ਉਸਦੇ ਇੱਕ ਸਾਥੀ ਸਣੇ, ਲੁਧਿਆਣੇ ਜੇਲ੍ਹ ਵਿਚ ਫ਼ਾਂਸੀ ਦੇ ਦਿੱਤੀ ਗਈ ਸੀ। 21 ਸਤੰਬਰ 1871 ਈ. ਨੂੰ ਉਸ ਵਲੋਂ ਦਿੱਤੇ ਗਏ ਬਿਆਨ ਦੇ ਕੁਝ ਅੰਸ਼ ਪਿੱਛੇ ਦੇ ਆਏ ਹਾਂ। ਪਾਠਕ ਉਸਨੂੰ ਗ਼ੌਰ ਨਾਲ ਪੜ੍ਹਨ। ਉਸਦੇ ਬਿਆਨ ਮੁਤਾਬਿਕ ਦੋ ਸਾਲ ਪਹਿਲਾਂ, ਅਨੰਦਪੁਰ ਵਿਖੇ ਹੋਲੇ ਮੇਲੇ ਸਮੇਂ ਕੁਝ ਝਗੜਾ ਹੋਇਆ ਸੀ, ਜਿਸ ਵਿੱਚ ਉਸਨੂੰ ਗ੍ਰਿਫਤਾਰ ਨਹੀਂ ਸੀ ਕੀਤਾ ਗਿਆ। ਦੋ ਸਾਲ ਪਹਿਲਾਂ ਦਾ ਅਰਥ ਹੈ ਮਾਰਚ 1870 ਈ. ਦਾ ਹੋਲਾ, ਤੇ ਝਗੜੇ ਬਾਰੇ ਕੀਹ ਗੱਲ ਸੀ? ਇਸ ਬਾਰੇ ਭਾਈ ਸੰਤੋਖ ਸਿੰਘ ਦਾ ਗ੍ਰੰਥ 'ਸਤਿਗੁਰੂ ਬਿਲਾਸ' ਹੀ ਸਾਡੀ ਮਦਦ ਕਰਦਾ ਹੈ।

ਅਨੰਦਪੁਰ ਦੇ ਦੂਸਰੇ ਹੋਲੇ ਬਾਰੇ ਬਹੁਤ ਘੱਟ ਲਿਖਿਆ ਮਿਲਦਾ ਹੈ। 'ਜੁਗ ਪਲਟਾਊ ਸਤਿਗੁਰੂ' ਵਿੱਚ ਇਸ ਹੋਲੇ ਦਾ ਕੋਈ ਵਰਣਨ ਨਹੀਂ ਹੈ। ਭਾਈ ਨਾਹਰ ਸਿੰਘ ਹੁਰਾਂ ਵੀ 'ਨਾਮਧਾਰੀ ਇਤਿਹਾਸ-ਹਿੱਸਾ ਪਹਿਲਾ' ਵਿੱਚ ਅਨੰਦਪੁਰ ਵਿਖੇ ਹੋਏ ਦੂਸਰੇ ਹੋਲੇ ਬਾਰੇ ਕੁਝ

ਨਹੀਂ ਲਿਖਿਆ ਹੈ। ਭਾਈ ਸੰਤੋਖ ਸਿੰਘ ਜੀ ਨੇ (ਸਤਿਗੁਰੂ ਬਿਲਾਸ ਅਣ ਛਪੇ) ਇਸ ਹੋਲੇ ਦਾ ਵਰਨਣ ਪੰਨਾ 330 ਤੇ ਸ਼ੁਰੂ ਕਰਦਿਆਂ ਸੰਮਤ 1927 ਦਿੱਤਾ ਹੈ- 'ਸੰਮਤ 1927 ਸਾਲ ਮੈ ਸ੍ਰੀ ਸਤਿਗੁਰੂ ਜੀ ਅਨੰਦਪੁਰ ਦੇ ਹੋਲੇ ਚਲੇ।' ਪੰਨਾ 333 ਤੋਂ 335 ਤੱਕ ਅਨੰਦਪੁਰ ਵਿਖੇ ਨਾਮਧਾਰੀ ਸਿੰਘਾਂ ਨਾਲ ਸੋਢੀਆਂ ਅਤੇ ਸਿਪਾਹੀਆਂ ਦੀ ਲੜਾਈ ਦਾ ਜ਼ਿਕਰ ਕੀਤਾ ਗਿਆ ਹੈ। ਪੰਨਾ 334 ਤੇ ਸਿੰਘਾਂ ਨੂੰ ਕੈਦ ਦੀ ਸਜ਼ਾ ਬਾਰੇ ਭਾਈ ਸਾਹਿਬ ਨੇ ਸੰਮਤ 1927 ਬਿਕਰਮੀ ਨਹੀਂ, 1926 ਬਿਕਰਮੀ ਲਿਖ ਦਿੱਤਾ ਹੈ। ਲਿਖਿਆ ਹੈ-

"ਉਨ੍ਹਾਂ ਸਿਪਾਹੀਆਂ ਦੀਆਂ ਗਵਾਹੀਆਂ ਲੈ ਲਈਆਂ ਤੇ ਵਰ੍ਹੇ ਵਰ੍ਹੇ ਦੀ ਕੈਦ ਕੀਤੀ। ਉਨੀ ਸੌ ਛੱਬੀ ਸੰਮਤ ਵਿੱਚ ਕੈਦ ਹੋਈ।" ਵਿਚਾਰ ਹੈ ਕਿ ਭਾਈ ਸੰਤੋਖ ਸਿੰਘ ਜੀ ਅਨੁਸਾਰ ਅਨੰਦਪੁਰ ਦਾ ਦੂਸਰਾ ਹੋਲਾ ਹੁੰਦਾ ਤਾਂ ਹੈ 1927 ਬਿਕਰਮੀ (1871 ਈ.) ਵਿੱਚ। ਉਸ ਹੋਲੇ ਵਿੱਚ ਲੜਾਈ ਹੋ ਜਾਣ ਕਰਕੇ ਸਿੰਘਾਂ ਨੂੰ ਸਜ਼ਾ ਹੁੰਦੀ ਹੈ 1926 ਬਿਕਰਮੀ ਵਿੱਚ। ਇਹ ਕਿਵੇਂ ਹੋ ਸਕਦਾ ਹੈ ਕਿ ਜਿਸ ਸਾਲ ਗੁਨਾਹ ਹੋਵੇ, ਸਜ਼ਾ ਉਸ ਤੋਂ ਇੱਕ ਸਾਲ ਪਹਿਲਾਂ ਸੁਣਾ ਦਿੱਤੀ ਜਾਵੇ? ਦਰਅਸਲ ਏਥੇ ਵੀ ਸੰਮਤ ਗ਼ਲਤੀ ਨਾਲ 1927 ਲਿਖ ਦਿੱਤਾ ਗਿਆ ਹੈ, ਜਦਕਿ ਅਸੀਂ ਪਿੱਛੇ ਵੇਖ ਹੀ ਆਏ ਹਾਂ ਕਿ 1927 ਸੰਮਤ ਦਾ ਹੋਲਾ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ ਸੀ। ਇਹ ਸੰਮਤ 1926 (1870 ਈ.) ਹੀ ਹੋਣਾ ਚਾਹੀਦਾ ਹੈ, ਜਿਸ ਦੌਰਾਨ ਸਿੰਘਾਂ ਨੂੰ ਸਜ਼ਾਵਾਂ ਹੋਈਆਂ ਸਨ।

ਹੁਣ ਮੈਂ ਅਨੰਦਪੁਰ ਦੇ ਦੂਸਰੇ ਹੋਲੇ ਬਾਰੇ ਦੋ ਕੁ ਪ੍ਰਮਾਣ ਪੇਸ਼ ਕਰਦਾ ਹਾਂ। ਪਾਠਕ ਗ਼ੌਰ ਕਰਨ।

ਕੁਝ ਪ੍ਰਮਾਣ : ਸੂਬਾ ਕਾਹਨ ਸਿੰਘ ਜੀ ਬਾਰੇ ਡਿਪਟੀ ਇੰਸਪੈਕਟਰ ਜਨਰਲ, ਪੁਲਿਸ 16 ਅਪ੍ਰੈਲ ਸੰਨ ........... ਦੇ ਪੱਤਰ ਵਿੱਚ ਇਕ ਥਾਂ ਲਿਖਦਾ ਹੈ-

"One of his personal attendents behaved in a most outrageous manner at Anandpore fair in 1870, assaulting a man and cutting open his hand severly with a knife because he found him- smoking a hooka."

"ਉਸ ਦੇ (ਸੂਬਾ ਕਾਹਨ ਸਿੰਘ ਦੇ) ਨਿਜੀ-ਸੇਵਕਾਂ ਵਿੱਚੋਂ ਇੱਕ ਨੇ 1870 ਈ. ਅਨੰਦਪੁਰ ਮੇਲੇ ਵਿਚ ਹੁੱਕਾ ਪੀ ਰਹੇ ਇੱਕ ਆਦਮੀ ਦੇ ਹੱਥ 'ਤੇ ਚਾਕੂ (ਟਕੂਏ) ਨਾਲ ਹਮਲਾ ਕਰ ਕੱਟ ਕੇ, ਬੁਰੀ ਤਰ੍ਹਾਂ ਸਲੂਕ ਕੀਤਾ ।"

-(ਮੈਨਕਬ ਇਨਕੁਆਰੀ ਰਿਪੋਰਟ ਪੰਨਾ 2489)

**ਡਿਪਟੀ-ਕਮਿਸ਼ਨਰ ਲੁਧਿਆਣਾ ਦਾ ਪੱਤਰ :**

ਇਹ ਇੱਕ ਅਤਿਅੰਤ ਮਹੱਤਵਪੂਰਨ ਪ੍ਰਮਾਣ ਹੈ- ਅਨੰਦਪੁਰ ਦੇ ਦੂਸਰੇ ਹੋਲੇ ਬਾਰੇ। ਇਸ ਪ੍ਰਮਾਣ ਨੂੰ ਪੜ੍ਹਕੇ ਅਨੰਦਪੁਰ ਦੇ ਦੂਸਰੇ ਹੋਲੇ ਦੇ ਸਾਲ 1870 ਈ. ਵਿੱਚ ਹੋਣ ਬਾਰੇ ਸ਼ੰਕਾ ਨਹੀਂ ਰਹਿ ਜਾਂਦੀ। ਡਿਪਟੀ ਕਮਿਸ਼ਨਰ ਦੇ ਇਸ ਪੱਤਰ ਵਿੱਚ ਸਾਲ 1870 ਈ. ਦੇ ਅਨੰਦਪੁਰ ਹੋਲੇ ਮੇਲੇ ਦੌਰਾਨ ਕੂਕਿਆਂ ਦੇ ਵਿਵਹਾਰ ਬਾਰੇ ਸੰਖੇਪ ਰੂਪ ਵਿੱਚ ਲਿਖਿਆ ਹੈ। ਇਹ ਰਿਕਾਰਡ ਮੈਨੂੰ India Office library, London ਤੋਂ ਪ੍ਰਾਪਤ ਹੋਇਆ ਸੀ। ਇਹ ਦਸਤਾਵੇਜ਼ ਫਰੋਚਚਦਦਨਿਗਸ ਟਚਦਿਚਿੋਲ,ੱਚਟੋਬਰ 1970 ਈ. ਦਾ ਹੈ ਅਤੇ ਫਾਈਲ

ਦਾ ਹੈਡਿੰਗ ਹੈ– Conduct of kuka Sikhs at the Anandpur Feir ਇਸ ਦਸਤਾਵੇਜ਼ ਤੋਂ ਵੀ ਪਤਾ ਲਗਦਾ ਹੈ ਕਿ ਸ੍ਰੀ ਅਨੰਦਪੁਰ ਸਾਹਿਬ 1870 ਈ. ਵਿਚ ਹੋਲਾ ਹੋਇਆ ਸੀ। ਇਹ ਹੋਲਾ ਅਨੰਦਪੁਰ ਸਾਹਿਬ ਦਾ ਦੂਸਰਾ ਹੋਲਾ ਸੀ।

ਵਿਚਾਰ ਕਰੋ ਕਿ ਅਗਰ ਅਨੰਦਪੁਰ ਦਾ ਹੋਲਾ ਸਾਲ 1871 ਈ. ਵਿੱਚ ਹੋਇਆ ਹੁੰਦਾ, ਤਾਂ ਇਸ ਬਾਰੇ 1870 ਈ. ਦੇ ਸਰਕਾਰੀ ਰਿਕਾਰਡਾਂ ਵਿੱਚ ਕਿਵੇਂ ਲਿਖਿਆ ਜਾ ਸਕਦਾ ਸੀ।



# 'ਕੂਕਾ ਅੰਦੋਲਨ' - ਇੱਕ ਰਾਜਨੀਤਕ ਅੰਦੋਲਨ

ਕੁਝ ਸਮਾਂ ਪਹਿਲਾਂ ਇਹ ਜਾਣਕਾਰੀ ਉਜਾਗਰ ਹੋਈ ਸੀ ਕਿ ਭਾਰਤ ਸਰਕਾਰ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਦੇਣ ਲਈ ਜੋ 'ਸਕੀਮ' ਬਣਾਈ ਹੋਈ ਹੈ ਅਤੇ ਇਸ ਅਨੁਸਾਰ ਜਿਨ੍ਹਾਂ ਜਿਨ੍ਹਾਂ ਲਹਿਰਾਂ ਨੂੰ 'ਸੁਤੰਤਰਤਾ ਦੀਆਂ ਲਹਿਰਾਂ' ਮੰਨਿਆ ਗਿਆ ਹੈ, ਉਸ ਵਿੱਚ ਕੂਕਾ (ਨਾਮਧਾਰੀ) ਲਹਿਰ ਦਾ ਨਾਂ ਨਹੀਂ ਹੈ ਅਤੇ ਸਰਕਾਰ ਨੇ ਨਾਮਧਾਰੀ ਮੂਵਮੈਂਟ ਨੂੰ ਕੇਵਲ ਧਾਰਮਿਕ ਲਹਿਰ ਮੰਨਦਿਆਂ ਹੋਇਆਂ ਇਸ ਨੂੰ ਪੈਨਸ਼ਨ ਸਕੀਮ ਦੀ ਯੋਗਤਾ ਤੋਂ ਬਾਹਰ ਰੱਖਿਆ ਹੋਇਆ ਹੈ। ਇਸ ਨਿਰਨੇ ਅਨੁਸਾਰ ਕੂਕਾ (ਨਾਮਧਾਰੀ) ਮੂਵਮੈਂਟ ਹੇਠ ਦੇਸ਼ ਦੀ ਸੁਤੰਤਰਤਾ ਦੇ ਸੰਘਰਸ਼ ਵਿੱਚ ਭਾਗ ਲੈ ਕੇ 'ਯੋਗਤਾ' ਰੱਖਣ ਵਾਲੇ ਅਥਵਾ ਉਹਨਾਂ ਦੇ ਵਾਰਸ ਪੈਨਸ਼ਨ ਲੈਣ ਦੇ ਹੱਕਦਾਰ ਨਹੀਂ ਹੋ ਸਕਦੇ। ਇਸ ਤੱਥ ਦਾ ਪ੍ਰਗਟਾਵਾ ਕੇਂਦਰੀ ਸਰਕਾਰ ਦੇ ਗ੍ਰਹਿ-ਵਿਭਾਗ ਵਲੋਂ ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਿੱਚ ਵਕੀਲ ਸ. ਮਲਵਿੰਦਰਜੀਤ ਸਿੰਘ ਵੜੈਚ ਦੀ ਰਿਟ-ਯਾਚਿਕਾ ਦੇ ਜੁਆਬ ਵਿੱਚ ਦਿੱਤੇ ਲਿਖ਼ਤੀ ਉੱਤਰ ਰਾਹੀਂ ਕੀਤਾ ਗਿਆ ਹੈ।

ਸ. ਮਲਵਿੰਦਰਜੀਤ ਸਿੰਘ ਵੜੈਚ ਪੰਜਾਬ ਅਤੇ ਹਰਿਆਣਾ ਹਾਈਕੋਰਟ ਚੰਡੀਗੜ੍ਹ ਵਿੱਚ ਸੀਨੀਅਰ ਵਕੀਲ ਹਨ ਅਤੇ ਉਹਨਾਂ ਨੇ ਇਸ ਕੋਰਟ ਵਿੱਚ ਰਿਟ-ਪੀਟੀਸ਼ਨ ਦਰਜ ਕਰਵਾਈ ਸੀ ਕਿ 'ਕੂਕਾ ਅੰਦੋਲਨ ਨੂੰ 'ਸੁਤੰਤਰਤਾ ਸੈਨਾਨੀ' ਪੈਨਸ਼ਨ ਸਕੀਮ ਹੇਠ ਨਹੀਂ ਲਿਆ ਗਿਆ ਹੈ। ਇਹ ਰਿਟ-ਪੀਟੀਸ਼ਨ ਮਲਵਿੰਦਰਜੀਤ ਸਿੰਘ ਵੜੈਚ 'ਬਨਾਮ' ਭਾਰਤ ਦੀ ਕੇਂਦਰੀ ਸਰਕਾਰ ਹੈ, ਜਿਸਦੇ ਜੁਆਬ ਵਿੱਚ ਮਾਰਚ 2004 ਨੂੰ ਗ੍ਰਹਿ-ਵਿਭਾਗ ਵਲੋਂ ਉਪਰੋਕਤ ਜਾਣਕਾਰੀ ਦਿੱਤੀ ਗਈ ਸੀ।

ਅਗਲੀ ਗੱਲ ਕਰਨ ਤੋਂ ਪਹਿਲਾਂ ਮੈਂ ਭਾਰਤ ਸਰਕਾਰ ਵਲੋਂ ਬਣਾਈ ਗਈ 'ਸੁਤੰਤਰਤਾ ਸੈਨਾਨੀ ਪੈਨਸ਼ਨ ਸਕੀਮ' ਬਾਰੇ ਕੁਛ ਦੱਸ ਦੇਣਾ ਯੋਗ ਸਮਝਦਾ ਹਾਂ। ਭਾਰਤ ਦੀ ਸੁਤੰਤਰਤਾ ਦੇ 25 ਸਾਲ ਪੂਰੇ ਹੋਣ 'ਤੇ ਉਸ ਸਮੇਂ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਦੇਸ਼ ਦੇ ਸੁਤੰਤਰਤਾ ਸੰਘਰਸ਼ ਦੌਰਾਨ ਜੇਲ੍ਹਾਂ ਕੱਟਣ ਅਥਵਾ ਜਾਨਾਂ ਵਾਰਨ ਵਾਲਿਆਂ ਦੇ ਯੋਗ ਵਾਰਸਾਂ ਨੂੰ ਪੈਨਸ਼ਨ ਦੇਣ ਦੀ ਸਕੀਮ ਬਣਾਈ ਸੀ ਜਿਸਨੂੰ 'ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਸਕੀਮ-1972' ਦਾ ਨਾਂ ਦਿੱਤਾ ਗਿਆ ਸੀ। ਇਸ ਅਨੁਸਾਰ ਭਾਰਤ ਦੀਆਂ ਜੇਲ੍ਹਾਂ ਵਿੱਚ ਘਟੋ ਘੱਟ 6 ਮਹੀਨੇ ਦੀ ਕੈਦ ਕੱਟਣ ਵਾਲਿਆਂ ਅਥਵਾ ਉਹਨਾਂ ਦੇ ਯੋਗ ਵਾਰਸਾਂ ਨੂੰ ਪੈਨਸ਼ਨ ਦਿੱਤੀ ਜਾਣੀ ਸੀ। 1980 ਈ. ਵਿੱਚ ਇਸ ਪੈਨਸ਼ਨ ਸਕੀਮ ਨੂੰ ਕੁਝ ਹੋਰ ਨਰਮ ਕੀਤਾ ਗਿਆ ਅਤੇ ਇਸ ਨੂੰ 'ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਸਕੀਮ-1980' ਨਾਂ

ਦਿੱਤਾ ਗਿਆ। ਇਸ ਪੈਨਸ਼ਨ ਸਕੀਮ -1980 ਵਿੱਚ ਕਈ ਲਹਿਰਾਂ, ਅੰਦੋਲਨ ਕਰਨ ਵਾਲੀਆਂ ਜਥੇਬੰਦੀਆਂ ਦੀ ਸੂਚੀ ਬਣਾਈ ਗਈ ਸੀ, ਜਿਸਨੂੰ ਭਾਰਤ ਸਰਕਾਰ 'ਸਮਝਦੀ' ਸੀ ਕਿ ਇਹ ਲਹਿਰਾਂ ਦੇਸ਼ ਦੀ ਸੁਤੰਤਰਤਾ ਲਈ ਸਨ ਅਤੇ ਇਹਨਾਂ ਵਿੱਚ ਜੱਦੋ-ਜਹਿਦ ਕਰਨ ਵਾਲੇ ਪੈਨਸ਼ਨ ਸਕੀਮ ਦੀ 'ਯੋਗ ਪਾਤਰਤਾ' ਪੂਰੀ ਕਰਨ ਦੀ ਸ਼ਰਤ ਵਿੱਚ ਪੈਨਸ਼ਨ ਦੇ ਹੱਕਦਾਰ ਬਣਦੇ ਸਨ। ਇਸ ਵਿੱਚ ਇਹ ਵੀ ਵਿਵਸਥਾ ਸੀ ਕਿ ਅਗਰ ਯੋਗ ਪਾਤਰ 'ਸੁਤੰਤਰਤਾ-ਸੰਗਰਾਮੀ' ਜਿਉਂਦਾ ਨਹੀਂ ਹੈ ਤਾਂ ਉਸ ਹਾਲਤ ਵਿੱਚ ਉਸਦੀ ਵਿਧਵਾ ਅਥਵਾ ਅਣਵਿਆਹੇ ਬੱਚੇ ਪੈਨਸ਼ਨ ਦਾ ਲਾਭ ਲੈਣ ਦੇ ਹੱਕਦਾਰ ਹੋ ਸਕਦੇ ਸਨ।

ਕੁਝ ਰਹਿ ਗਈਆਂ ਲਹਿਰਾਂ ਬਾਰੇ ਵਿਚਾਰ ਕਰਨ ਲਈ ਉਸ ਸਮੇਂ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਹੇਠ ਇੱਕ ਸਬ-ਕਮੇਟੀ ਬਣਾਈ ਗਈ, ਜਿਸ ਦੀ ਮੀਟਿੰਗ 18 ਜੂਨ 1981 ਨੂੰ ਗਿਆਨੀ ਜੀ ਦੀ ਪ੍ਰਧਾਨਗੀ ਹੇਠ ਹੋਈ। ਇਸ ਸਬ-ਕਮੇਟੀ ਨੇ ਆਪਣੀ ਸਿਫਾਰਸ਼ ਜੋ ਕੈਬਨਿਟ ਨੂੰ ਭੇਜੀ ਸੀ, ਵਿੱਚ ਸੁਝਾਅ ਦਿੱਤੇ ਸਨ, ਉਹਨਾਂ ਬਾਰੇ ਉਸ ਸਮੇਂ ਜਾਰੀ 'ਪ੍ਰੈਸ ਨੋਟ' ਵਿੱਚ ਦਰਜ ਕੀਤਾ ਕਿ ਆਈ.ਐਨ.ਏ. ਵਲੋਂ ਲੜਦੇ ਹੋਏ ਮਾਰੇ ਗਏ ਸਿਪਾਹੀਆਂ ਦੀਆਂ ਵਿਧਵਾਵਾਂ ਨੂੰ ਅਤੇ ਛੇ ਮਹੀਨੇ ਕੈਦ ਦੀ ਸ਼ਰਤ ਔਰਤਾਂ ਅਤੇ ਅਨੁਸੂਚਿਤ ਜਾਤੀਆਂ ਲਈ ਘਟਾ ਕੇ ਤਿੰਨ ਮਹੀਨੇ ਕਰ ਦਿੱਤੀ ਜਾਵੇ। ਸਬ-ਕਮੇਟੀ ਨੇ ਸਿਫਾਰਸ਼ ਕੀਤੀ ਕਿ 'ਕੂਕਾ ਮੂਵਮੈਂਟ' ਅਤੇ 'ਹੋਲਵੈਲ ਮੂਵਮੈਂਟ' ਨੂੰ ਵੀ ਦੇਸ਼ ਦੀ ਸੁਤੰਤਰਤਾ ਦੇ ਸੰਗਰਾਮ ਦੀ ਲਹਿਰ ਵਜੋਂ ਸ਼ਾਮਲ ਕਰ ਲਿਆ ਜਾਵੇ। (The committee also recommended that the Kuka Movement, Hollwell Movement. Removal Monument should be accepted as part of the National Freedom Struggle.)

ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਿੱਚ ਵਕੀਲ ਸ. ਵੜੈਚ ਦੀ ਦਾਇਰ ਯਾਚਿਕਾ ਦੇ ਉੱਤਰ ਵਿੱਚ ਜੋ ਲਿਖ਼ਤੀ ਜੁਆਬ ਦਿੱਤਾ ਗਿਆ ਸੀ, ਉਸ ਵਿੱਚ ਲਿਖਿਆ ਹੈ ਕਿ ਅਡਵਾਈਜ਼ਰੀ ਕਮੇਟੀ ਵਲੋਂ ਕੂਕਾ ਮੂਵਮੈਂਟ-1871 ਨੂੰ ਕੇਂਦਰ ਦੀ ਕੈਬਨਿਟ ਦੇ ਸਾਹਮਣੇ ਰੱਖਿਆ ਗਿਆ ਸੀ ਲੇਕਿਨ ਇਹ ਸੁਝਾਅ ਇਸ ਆਧਾਰ ਤੇ ਨਾ-ਮਨਜ਼ੂਰ ਕਰ ਦਿੱਤਾ ਗਿਆ ਹੈ ਕਿ ਇਹ ਮੂਵਮੈਂਟ 'ਧਾਰਮਿਕ' ਸੀ ਅਤੇ ਇਸ ਸਮੇਂ ਇਸ ਮੂਵਮੈਂਟ ਦਾ ਕੋਈ ਵੀ ਮੈਂਬਰ ਜਿਉਂਦਾ ਨਹੀਂ ਸੀ। (The proposal was not agreed to on the ground that the movement was of religious nature and no member of this movement was alive at that time.)

ਇਹੀ ਕਾਰਨ ਚੰਡੀਗੜ੍ਹ ਹਾਈਕੋਰਟ ਵਿੱਚ ਦਿੱਤੇ ਗਏ ਲਿਖ਼ਤੀ ਜੁਆਬ ਵਿੱਚ ਗ੍ਰਹਿ-ਵਿਭਾਗ ਨੇ ਕਈ ਥਾਈਂ ਦੋਹਰਾਏ ਹਨ ਕਿ-

-Kuka (Namdhari) Movement has been reported to have taken place much way back in 1871.

-Further, the said movement does not fail in the list of movements/ mutiny/strikes/conspiracies recognised under the 'Swatantrata Sainik

Sanmman Pension Scheme, 1980'.

-No participant of Kuka (Namdhari) Movement of 1871 is alive.

-The movement was of a religious nature.

ਉਪਰੋਕਤ ਜੋ ਤਰਕ ਭਾਰਤ ਸਰਾਕਰ ਵਲੋਂ ਕੋਰਟ ਵਿੱਚ ਦਿੱਤੇ ਗਏ ਹਨ, ਇਹਨਾਂ ਬਾਰੇ ਸੀਨੀਅਰ ਵਕੀਲ ਸ. ਮਲਵਿੰਦਰਜੀਤ ਸਿੰਘ ਵੜੈਚ ਆਪਣੇ ਢੰਗ ਨਾਲ ਕਾਰਵਾਈ ਕਰਨ ਵਿੱਚ ਲੱਗੇ ਹੋਏ ਸਨ, ਇਸ ਲਈ ਏਸ ਕਾਰਵਾਈ ਬਾਰੇ ਅਸੀਂ ਕੋਈ ਗੱਲ ਨਹੀਂ ਕਰਦੇ। ਲੇਕਿਨ ਭਾਰਤ ਸਰਕਾਰ ਦਾ ਪੈਨਸ਼ਨ ਸਕੀਮ ਬਾਰੇ ਜੋ ਨਜ਼ਰੀਆਂ 'ਕੂਕਾ ਅੰਦੋਲਨ' ਬਾਰੇ ਸੀ, ਉਸ ਬਾਰੇ ਸੰਖੇਪ ਵਿੱਚ ਕੁਝ ਕਹਿਣ ਨੂੰ ਜ਼ਰੂਰ ਜੀਅ ਕਰਦਾ ਹੈ।

ਦੇਸ਼ ਦੀ ਸੁਤੰਤਰਤਾ ਲਈ ਚੱਲੀਆਂ ਲਹਿਰਾਂ/ਅੰਦੋਲਨਾਂ ਦਾ ਜੋ ਦਾਇਰਾ ਫੋਕਸ ਕੀਤਾ ਗਿਆ ਸੀ ਪੈਨਸ਼ਨ ਸਕੀਮ ਵਾਸਤੇ, ਦੇਖਣ ਵਿੱਚ ਜਾਪਦਾ ਹੈ ਉਹ ਕੇਵਲ ਵੀਹਵੀਂ ਸਦੀ 'ਤੇ ਹੀ ਫੋਕਸ ਕੀਤਾ ਗਿਆ ਸੀ। ਸ਼ਾਇਦ ਇਸੇ ਲਈ 'ਕੂਕਾ ਅੰਦੋਲਨ' ਬਾਰੇ ਸਰਕਾਰੀ ਨਜ਼ਰੀਏ ਅਨੁਸਾਰ- 'ਕਿਉਂਕਿ ਕੂਕਾ ਅੰਦੋਲਨ ਕਾਫੀ ਸਮਾਂ ਪਹਿਲਾਂ 1872 ਵਿੱਚ ਵਾਪਰਿਆ ਸੀ, ਇਸ ਲਈ ਇਸ ਅੰਦੋਲਨ ਨਾਲ ਸੰਬੰਧਤ ਬਣਦੇ ਪੈਨਸ਼ਨ ਦੇ ਯੋਗ ਹੱਕਦਾਰ ਅਤੇ ਉਹਨਾਂ ਦੇ ਯੋਗ ਸੰਬੰਧੀਆਂ ਦਾ ਇਸ ਸਕੀਮ ਦੇ ਸ਼ੁਰੂ ਹੋਣ ਵੇਲੇ ਤੀਕ ਜੀਉਂਦੇ ਹੋਣਾ ਸੰਭਵ ਨਹੀਂ ਸੀ- ਇਸ ਲਈ ਇਸ ਅੰਦੋਲਨ ਨੂੰ ਪੈਨਸ਼ਨ ਸਕੀਮ ਵਿੱਚ ਸ਼ਾਮਲ ਨਹੀਂ ਸੀ ਕੀਤਾ ਗਿਆ।' ਅਗਰ ਐਸੀ ਸੋਚ ਹੁੰਦੀ ਸਰਕਾਰ ਦੀ ਤਾਂ ਵੀ ਕੋਈ ਸ਼ੰਕਾ ਵਾਲੀ ਗੱਲ ਨਾ ਬਣਦੀ ਪਰ ਜਦੋਂ 'ਕੂਕਾ ਅੰਦੋਲਨ' ਦਾ ਜ਼ਿਕਰ ਕੀਤਾ ਗਿਆ ਸੀ, ਇਸ ਅੰਦੋਲਨ ਨੂੰ 'ਧਾਰਮਿਕ' ਕਹਿਣ ਦੀ ਬਜਾਏ 'ਰਾਜਨੀਤਕ' ਅਥਵਾ 'ਸੁਤੰਤਰਤਾ ਲਹਿਰ' ਤਾਂ ਕਿਹਾ ਹੀ ਜਾ ਸਕਦਾ ਸੀ, ਜੋ ਨਹੀਂ ਕਿਹਾ ਅਥਵਾ ਲਿਖਿਆ ਗਿਆ। ਨਾਮਧਾਰੀ ਸਮਾਜ ਨੂੰ ਪੈਨਸ਼ਨ ਬਾਰੇ ਕੋਈ ਵਿਸ਼ੇਸ਼ ਲਗਾਓ ਨਹੀਂ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਆਪ ਕਿਰਪਾ ਕਰਕੇ ਕਈ ਗੈਰ-ਨਾਮਧਾਰੀ ਸੁਤੰਤਰਤਾ ਸੰਗਰਾਮੀਆਂ ਨੂੰ ਆਰਥਕ ਸਹਾਇਤਾ ਦਿੰਦੇ ਰਹੇ ਹਨ, ਜਿਨ੍ਹਾਂ ਵਿੱਚ ਦੇਸ਼- ਭਗਤ ਪੰਡਤ ਸੁੰਦਰ ਲਾਲ ਦਾ ਨਾਂ ਵਿਸ਼ੇਸ਼ ਵਰਣਨਯੋਗ ਹੈ। ਇਤਰਾਜ਼ ਹੈ ਤਾਂ ਇਹ ਕਿ ਪੰਜਾਬ ਵਿੱਚ ਸਭ ਤੋਂ ਪਹਿਲਾਂ ਅੰਗਰੇਜ਼ੀ ਸਾਮਰਾਜ ਵਿਰੁੱਧ ਸ਼ੁਰੂ ਹੋਏ 'ਕੂਕਾ ਅੰਦੋਲਨ', ਜਿਸਨੂੰ ਖ਼ੁਦ ਅੰਗਰੇਜ਼ ਆਪਣੇ ਸਾਮਰਾਜ ਲਈ ਖ਼ਤਰਾ ਸਮਝਦੇ ਸਨ, ਭਾਰਤ ਸਰਕਾਰ ਦੇ ਦਸਤਾਵੇਜ਼ਾਂ ਵਿੱਚ ਅਨੇਕਾਂ ਥਾਈਂ 'ਕੂਕਾ ਅੰਦੋਲਨ' ਨੂੰ ਕੇਵਲ 'ਧਾਰਮਿਕ ਲਹਿਰ' ਕਹਿ ਦੇਣਾ ਇਸ ਅੰਦੋਲਨ ਲਈ ਅਪਮਾਨਜਨਕ ਗੱਲ ਹੈ। ਇਤਰਾਜ਼ ਇਸੇ ਗੱਲ ਦਾ ਹੈ। ਇਸ ਅੰਦੋਲਨ ਨੂੰ ਕਾਫ਼ੀ ਸਮਾਂ ਪਹਿਲਾਂ ਹੋਇਆ ਕਹਿ ਕੇ ਪੈਨਸ਼ਨ ਸਕੀਮ ਵਿੱਚ ਸ਼ਾਮਲ ਨਾ ਕਰਦੇ, ਪਰ 'ਕੂਕਾ ਅੰਦੋਲਨ' ਦੇ ਉਦੇਸ਼ਾਂ ਨੂੰ 'ਰਾਜਨੀਤਕ' ਤਾਂ ਮੰਨਦੇ।

ਕੈਸੀ ਹੈਰਾਨੀ ਦੀ ਗੱਲ ਹੈ ਕਿ ਬਦੇਸ਼ੀ ਸਰਕਾਰ ਤਾਂ 'ਕੂਕਾ ਅੰਦੋਲਨ' ਨੂੰ 'ਰਾਜਨੀਤਕ' ਮੰਨਦੀ ਹੋਈ ਇਸ 'ਤੇ ਸਖ਼ਤੀਆਂ ਕਰਦੀ ਹੈ, ਪਾਬੰਦੀਆਂ ਲਗਾਉਂਦੀ ਹੈ, ਦੇਸ਼-ਨਿਕਾਲੇ, ਕੈਦਾਂ ਅਤੇ ਜੁਰਮਾਨੇ ਕਰਦੀ ਹੈ, ਸਰਕਾਰੀ ਫ਼ਾਈਲਾਂ ਵਿੱਚ (ਜੋ ਕਿ ਅੱਜ ਵੀ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਖੇ ਪਈਆਂ ਹੋਈਆਂ ਹਨ) ਇਸ ਮੂਵਮੈਂਟ ਨੂੰ 'The

Kuka Rising', 'Kuka Outbreak in Punjab', 'Distrubance created by bodies of Kukas in the Ludhiana District' ਲਿਖਦੀ ਹੈ ਪਰ ਭਾਰਤ ਦੀ ਸੁਤੰਤਰ ਅਤੇ ਆਪਣੀ ਸਰਕਾਰ ਆਪਣੇ ਨਿਰਣੇ ਵਿੱਚ ਬੜੀ ਤੰਗਦਿਲੀ ਨਾਲ ਇਹ ਲਿਖਦੀ ਹੈ-

'The said movement does not fail in the list of movements/mutiny/ strikes/conspiracies recognised under the 'Swatantrata Sainik Sanmman Pension Scheme, 1980.'

ਅੰਗਰੇਜ਼ ਸਰਕਾਰ ਦੀਆਂ 'ਕੂਕਾ ਮੂਵਮੈਂਟ' ਬਾਰੇ ਆਪਣੀਆਂ ਫ਼ਾਈਲਾਂ ਦੇ ਸਿਰਲੇਖ, ਜੋ ਉਪਰ ਦੱਸੇ ਗਏ ਹਨ, ਕੀ ਉਹਨਾਂ ਦਾ ਅਰਥ 'ਧਾਰਮਿਕ' ਨਿਕਲ ਸਕਦਾ ਹੈ? 'ਕੂਕਾ ਅੰਦੋਲਨ' ਕਰਨ ਵਾਲੇ ਪ੍ਰਮੁੱਖ ਸੂਬਿਆਂ ਅਤੇ ਖ਼ੁਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਤੇ ਸੰਨ 1818 ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ-III ਲਗਾ ਕੇ ਕਾਰਵਾਈ ਕੀਤੀ ਗਈ ਸੀ, State Prisoner (ਫ੍ਰੀਡਮ ਫ਼ਾਈਟਰਜ਼) ਦੇ ਤੌਰ ਤੇ ਦੇਸ਼-ਨਿਕਾਲਾ ਅਤੇ ਕੈਦਾਂ ਦਿੱਤੀਆਂ ਅਤੇ ਵਾਰੰਟ ਕੱਢੇ ਗਏ ਸਨ। ਸਾਲ 1818 ਦਾ ਬੰਗਾਲ ਰੈਗੂਲੇਸ਼ਨ ਐਕਟ- ਰਾਜਨੀਤਕ ਕੈਦੀਆਂ ਉਤੇ ਹੀ ਅੰਗਰੇਜ਼ ਸਰਕਾਰ ਲਾਗੂ ਕਰਦੀ ਸੀ। ਭਾਈ ਮਹਾਰਾਜ ਸਿੰਘ, ਬਹਾਦਰ ਸ਼ਾਹ 'ਜ਼ਫ਼ਰ' ਉਤੇ ਵੀ 1818 ਈ. ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ - III ਲਗਾ ਕੇ ਕਾਰਵਾਈ ਕੀਤੀ ਗਈ ਸੀ। ਕੀ ਭਾਰਤ ਦਾ ਗ੍ਰਹਿ-ਵਿਭਾਗ ਦੱਸ ਸਕਦਾ ਹੈ ਕਿ ਉਪਰੋਕਤ 'ਬੰਗਾਲ ਰੈਗੂਲੇਸ਼ਨ' ਕਿਸੇ ਧਾਰਮਿਕ ਸੰਸਥਾ ਉਤੇ ਲਾਗੂ ਕੀਤਾ ਗਿਆ ਸੀ? ਇਸ ਰੈਗੂਲੇਸ਼ਨ ਦਾ ਮਨੋਰਥ 'ਧਾਰਮਿਕ' ਹੁੰਦਾ ਸੀ ਜਾਂ 'ਰਾਜਨੀਤਕ'? ਕੀ ਕਿਸੇ ਧਾਰਮਿਕ ਮੂਵਮੈਂਟ ਲਈ ਵਾਰੰਟ ਕੱਢਕੇ State Prisoner ਵਜੋਂ ਕਿਸੇ ਨੂੰ ਕੈਦ ਕੀਤਾ ਗਿਆ ਸੀ? ਨਿਸਚੇ ਹੀ ਨਹੀਂ। ਕੂਕਾ ਮੂਵਮੈਂਟ ਉਤੇ ਸਾਲ 1818 ਦਾ ਬੰਗਾਲ ਰੈਗੂਲੇਸ਼ਨ -III ਲਗਾਉਣਾ ਖ਼ੁਦ ਹੀ ਸਾਬਤ ਕਰ ਦਿੰਦਾ ਹੈ ਕਿ ਇਸ ਮੂਵਮੈਂਟ ਦਾ ਮਨੋਰਥ ਰਾਜਨੀਤਕ ਸੀ ਧਾਰਮਿਕ ਨਹੀਂ- ਜਿਵੇਂ ਕਿ ਸੁਤੰਤਰ ਭਾਰਤ ਦੀ ਸਰਕਾਰ ਲਿਖਦੀ ਹੈ। ਇਸ ਲਈ, ਹੈਰਾਨ ਹੋਏ ਬਿਨਾਂ ਨਹੀਂ ਰਿਹਾ ਜਾਂਦਾ ਕਿ ਜੋ ਮੂਵਮੈਂਟ ਬਦੇਸ਼ੀ ਹੁਕਮਰਾਨ ਸਰਕਾਰ ਨੂੰ 'ਰਾਜਨੀਤਕ' ਲਗਦੀ ਸੀ, ਸਾਡੀ ਆਪਣੀ ਸਰਕਾਰ ਨੂੰ ਕੇਵਲ 'ਧਾਰਮਿਕ' ਨਜ਼ਰ ਆਉਂਦੀ ਰਹੀ ਹੈ।

ਮੈਂ ਇੱਕ ਵਾਰੀ ਫੇਰ ਭਾਰਤ ਸਰਕਾਰ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਗੁਲਾਮੀ ਦੇ ਦੌਰ ਦੌਰਾਨ (1860-1890 ਦੇ ਸਮੇਂ ਦੌਰਾਨ) ਦੂਸਰੀਆਂ ਰਿਆਸਤਾਂ ਵਿੱਚ ਕੂਕਾ ਪਲਟਨਾਂ ਖੜ੍ਹੀਆਂ ਕਰਨਾ 'ਧਾਰਮਿਕ' ਕੰਮ ਸੀ? ਕੀ ਰੂਸ, ਨੇਪਾਲ ਅਤੇ ਕਸ਼ਮੀਰ ਨਾਲ ਸ਼ਸਤਰਧਾਰੀ ਸੈਨਿਕਾਂ ਵਾਲਾ ਸੰਬੰਧ ਕਾਇਮ ਕਰਨਾ 'ਧਾਰਮਿਕ' ਕੰਮ ਸੀ ? ਫ਼ਰਵਰੀ, 1872 ਦੀ ਇੱਕ Political - A ਫ਼ਾਈਲ ਦਾ ਹੈਡਿੰਗ ਹੈ 'Establishmenr of Kukas in the Nepal and Cashmere Armies' - ਇਸ ਦਾ ਧਰਮ ਨਾਲ ਕੀ ਸੰਬੰਧ ਹੈ? ਜਦੋਂ ਕਿ ਬਦੇਸ਼ੀ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਪ੍ਰਯਤਨ ਬਾਰੇ ਲਿਖਦੀ ਹੈ-

'This attempt of Ram Singh to get a party of his followers under arms in Kashmir, also a similar move in Nepal, goes to show that he is

working outside the sphere of a mere Guru or religious leader'.

ਇਸੇ ਤਰ੍ਹਾਂ ਨੇਪਾਲ ਵਿੱਚ 'ਕੂਕਾ ਰੈਜੀਮੈਂਟ' ਖੜ੍ਹੀ ਕਰਨ ਦੇ ਨਾਮਧਾਰੀ ਲਹਿਰ ਦੇ ਯਤਨਾਂ ਬਾਰੇ ਰੈਜ਼ੀਡੈਂਟ, ਨਿਪਾਲ- C. Lawrence ਨੇ 22 ਨਵੰਬਰ 1871 ਦੇ ਆਪਣੇ ਪੱਤਰ ਵਿੱਚ ਲਿਖਿਆ ਸੀ-

'This new sect which has so recently appeared in the Punjab already numbering about 300,000 followers, all professing implicit belief in their Guru and ready to do his bidding, whether for good or evil'.

ਐਸੇ ਵਿਚਾਰ ਸਨ ਭਾਰਤੁ ਉਤੇ ਹੁਕਮਰਾਨ ਅੰਗਰੇਜ਼ੀ ਸਰਕਾਰ ਦੇ 'ਕੂਕਾ ਅੰਦੋਲਨ' ਦੇ ਚਰਿਤ੍ਰ ਬਾਰੇ। ਇਸ ਤਰ੍ਹਾਂ ਦੇ ਹੋਰ ਅਨੇਕਾਂ ਪ੍ਰਮਾਣ ਹਨ, ਜਿਨ੍ਹਾਂ ਵਿੱਚ 'ਕੂਕਾ' ਅੰਦੋਲਨਕਾਰੀਆਂ ਦੇ ਰੂਸ, ਕਸ਼ਮੀਰ ਅਤੇ ਕਾਬੁਲ ਨਾਲ ਅੰਗਰੇਜ਼ਾਂ ਖਿਲਾਫ਼ ਗਠਜੋੜ ਕੀਤੇ ਜਾਣਾ ਸਿੱਧ ਹੁੰਦਾ ਹੈ। ਇਹ ਸਾਰੇ ਯਤਨ ਬਦੇਸ਼ੀ ਸਰਕਾਰ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਹੀ ਸਨ, ਧਾਰਮਿਕਤਾ ਦਾ ਇਹਨਾਂ ਨਾਲ ਕੋਈ ਵਾਸਤਾ ਨਹੀਂ ਸੀ ਜਿਸ ਤਰ੍ਹਾਂ ਸਾਡੀ ਆਪਣੀ (ਆਜ਼ਾਦ ਭਾਰਤ ਦੀ) ਸਰਕਾਰ ਦਾ ਨਜ਼ਰੀਆ ਦਰਸਾਉਂਦਾ ਹੈ। ਹੋਰ ਵਧੇਰੇ ਪ੍ਰਮਾਣ ਨਾ ਦਿੰਦਿਆਂ ਹੋਇਆਂ ਅਸੀਂ ਦੋ ਕੁ ਸਰਕਾਰੀ ਦਸਤਾਵੇਜ਼ਾਂ ਦੇ ਪ੍ਰਮਾਣ ਦੇ ਕੇ ਅਗਲੀ ਗੱਲ ਕਰਾਂਗੇ। -

ਅੰਬਾਲੇ ਦਾ ਕਮਿਸ਼ਨਰ ਮੈਕਨਬ 4 ਨਵੰਬਰ 1871 ਨੂੰ ਸਰਕਾਰ ਨੂੰ ਲਿਖੀ ਇੱਕ ਰਿਪੋਰਟ ਵਿੱਚ ਜ਼ਿਕਰ ਕਰਦਾ ਹੈ-

"I think the natural deduction from the above is that the movement has become a political and not a purely religious movement."

ਇਸ ਰਿਪੋਰਟ ਦੇ ਸ਼ੁਰੂ ਵਿੱਚ ਕਮਿਸ਼ਨਰ ਮੈਕਨਬ ਨੇ ਲਿਖਿਆ ਸੀ-

"A perusal of that correspondence and a consideration of the grounds on which it was formed, I confirm my own view that; whatever may have been the intentions of the leaders of the sect at the beginning, its tendency is distinctly political."

ਥੋੜ੍ਹਾ ਜਿਹਾ ਅੱਗੇ ਇਸੇ ਰਿਪੋਰਟ ਵਿੱਚ ਗੱਲ ਬਿਲਕੁਲ ਹੀ ਸਪਸ਼ਟ ਕਰਦਿਆਂ ਕਮਿਸ਼ਨਰ ਨੇ ਲਿਖਿਆ-

"The political case against Ram Singh stands thus- He is the actual as well as nominal leader of a sect which in its nature, as a revival of the Khalsa, is antagonistic to the British power".

ਪਾਠਕ ਉਪਰੋਕਤ ਰਿਪੋਰਟਾਂ ਨੂੰ ਗ਼ੌਰ ਨਾਲ ਪੜ੍ਹਨ। ਇਹਨਾਂ ਵਿੱਚ ਉਸ ਸਮੇਂ ਦੀ ਅੰਗਰੇਜ਼ ਸਰਕਾਰ ਸਪਸ਼ਟ ਰੂਪ ਵਿੱਚ 'ਕੂਕਾ ਅੰਦੋਲਨ' ਨੂੰ 'ਰਾਜਨੀਤਕ' ਮੰਨਦੀ ਹੈ। ਆਪਣੀ ਸਰਕਾਰ- ਸੁਤੰਤਰ ਭਾਰਤ ਦੀ ਸਰਕਾਰ ਨੂੰ ਇਹ ਸਭ ਕੇਵਲ 'ਧਾਰਮਿਕ' ਹੀ ਨਜ਼ਰ ਆਉਂਦਾ ਹੈ। ਅੰਬਾਲੇ ਦੇ ਕਮਿਸ਼ਨਰ ਮੈਕਨਬ, ਜਿਸਦਾ 'ਕੂਕਾ ਮੂਵਮੈਂਟ' ਨਾਲ

ਲਗਾਤਾਰ ਅਤੇ ਸਿੱਧਾ ਵਾਸਤਾ ਪਿਆ ਰਿਹਾ ਸੀ, ਉਹ ਵੀ ਇਸ 'ਐਟਾਗੋਨਿਸਟਿਕ ਟੂ ਦੀ ਬ੍ਰਿਟਿਸ਼ ਪਾਵਰ' ਇਸਨੂੰ ਆਪਣੀ ਸਰਕਾਰ ਦਾ ਵਿਰੋਧੀ ਅਨਟਓਗੋਨਸਿਟਚਿ ਟੋ ਟਹਏ ਭਰਟਿਸਿਹ ਫੋਾਇਰ ਲਿਖਦਾ ਹੈ। 'ਕੂਕਾ ਅੰਦੋਲਨ' ਦੇ ਰਾਜਨੀਤਕ ਹੋਣ ਦਾ ਇਸ ਤੋਂ ਵੱਡਾ ਹੋਰ ਸਬੂਤ ਕੀ ਹੋ ਸਕਦਾ ਹੈ?

ਜਨਵਰੀ 1872 ਵਿੱਚ ਮਲੇਰਕੋਟਲੇ ਦੀ ਘਟਨਾ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਸੰਨ 1818 ਦੇ ਬੰਗਾਲ ਰੈਗੂਲੇਸ਼ਨ ਦੀ ਧਾਰਾ – III ਅਧੀਨ ਵਾਰੰਟ ਜਾਰੀ ਕਰਕੇ ਭੇਜ ਦਿੱਤਾ ਗਿਆ ਸੀ। ਪੰਜਾਬ ਵਿੱਚ ਸਾਰੇ ਕੂਕਿਆਂ ਉਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਸਨ ਅਤੇ ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜ਼ੇ 'ਤੇ ਇੱਕ ਪੁਲਿਸ ਚੌਕੀ 'ਕੂਕਾ ਅੰਦੋਲਨ' ਦੇ ਪ੍ਰਚਾਰ ਨੂੰ ਰੋਕਣ ਲਈ ਬਿਠਾ ਦਿੱਤੀ ਗਈ ਸੀ- ਜੋ ਲਗਾਤਾਰ 51 ਸਾਲ ਓਥੇ ਬੈਠੀ ਰਹੀ। ਭਾਰਤ ਦੇ ਸੁਤੰਤਰਤਾ-ਸੰਗਰਾਮ ਦੇ ਇਤਿਹਾਸ ਵਿੱਚ ਹੋਰ ਕੋਈ ਅੰਦੋਲਨਕਾਰੀ ਹੈਡ-ਕੁਆਰਟਰ ਐਸਾ ਨਹੀਂ ਹੈ ਜਿੱਥੇ ਪੁਲਿਸ-ਚੌਕੀ ਇਸ ਤਰ੍ਹਾਂ ਨਾਲ ਬਿਠਾਈ ਗਈ ਹੋਵੇ। ਕੀ ਭਾਰਤ ਸਰਕਾਰ ਐਸਾ ਕੋਈ ਹੋਰ ਉਦਾਹਰਣ ਦੇ ਸਕਦੀ ਹੈ ਪੁਲਿਸ-ਗਾਰਦ ਤਾਇਨਾਤ ਕਰਨ ਦਾ? ਕੀ ਇਹ ਪੁਲਿਸ-ਗਾਰਦ ਕੂਕਿਆਂ ਦੀ ਧਾਰਮਿਕ-ਵਿਚਾਰਧਾਰਾ ਦਾ ਵਿਰੋਧ ਕਰਨ ਲਈ ਬਿਠਾਈ ਗਈ ਸੀ? ਨਿਸਚੇ ਹੀ ਨਹੀਂ। 'ਕੂਕਾ ਅੰਦੋਲਨ' ਬਦੇਸ਼ੀ ਹਕੂਮਤ ਨੂੰ ਦੇਸ਼ ਤੋਂ ਬਾਹਰ ਕੱਢ ਕੇ ਸੁਦੇਸ਼ੀ ਰਾਜ ਕਾਇਮ ਕਰਨਾ ਚਾਹੁੰਦਾ ਸੀ ਅਤੇ ਇਸ ਬਾਰੇ ਦਸਤਾਵੇਜ਼ਾਂ ਵਿੱਚ ਅਨੇਕਾਂ ਥਾਈਂ ਜ਼ਿਕਰ ਆਉਂਦਾ ਹੈ। 'ਕੂਕਾ ਅੰਦੋਲਨ' ਦੇ ਪ੍ਰਚਾਰਕਾਂ ਬਾਰੇ ਪੜਤਾਲੀਆ- ਕਮੇਟੀ ਦੀ ਜੋ ਫ਼ਾਈਲ ਗਵਰਨਰ-ਜਨਰਲ ਵੱਲ ਭੇਜੀ ਗਈ ਸੀ, ਉਸਦੇ ਪੈਰ੍ਹਾ 17 ਵਿੱਚ 22 ਜੁਲਾਈ 1872 ਨੂੰ ਸਕੱਤਰ ਨੇ ਦਰਜ ਕੀਤਾ ਸੀ-

"The character of the language attributed to the various persons does not vary very materially. It is to the effect that the British Raj will soon be suppressed in favour of Kookas or Khalsa Raj, and that Kookas will then receive rewards".

ਬਦੇਸ਼ੀ ਸਰਕਾਰ ਨੇ ਕੂਕਿਆਂ ਨੂੰ ਅਥਵਾ 'ਕੂਕਾ ਲਹਿਰ' ਨੂੰ ਰਿਵਾਰਡ ਅਰਥਾਤ ਇਨਾਮ ਦਿੱਤਾ ਉਹਨਾਂ ਦੇ ਹੈਡ-ਕੁਆਰਟਰ ਸ੍ਰੀ ਭੈਣੀ ਸਾਹਿਬ ਦੇ ਦਰਵਾਜ਼ੇ ਮੂਹਰੇ ਇੱਕ ਸਥਾਈ ਪੁਲਿਸ ਚੌਕੀ ਕਾਇਮ ਕਰਕੇ, ਜੋ ਉੱਥੇ ਲਗਾਤਾਰ 52 ਸਾਲ ਬੈਠੀ ਰਹੀ ਤਾਂ ਜੁ ਕੂਕਿਆਂ ਨੂੰ ਦੇਸ਼ ਦੀ ਸੁਤੰਤਰਤਾ ਦਾ ਪ੍ਰਚਾਰ ਕਰਨੋਂ ਰੋਕਿਆ ਜਾ ਸਕੇ। ਐਸਾ ਇਨਾਮ ਭਾਰਤ ਵਿੱਚ ਕਿਸੇ ਵੀ ਹੋਰ ਸੁਤੰਤਰਤਾ ਲਈ ਸੰਘਰਸ਼ ਕਰ ਰਹੇ ਲੋਕਾਂ ਨੂੰ ਨਹੀਂ ਸੀ ਦਿੱਤਾ ਗਿਆ। ਲੇਕਿਨ ਇਹ ਤੱਥ ਸਾਡੀ ਸੁਤੰਤਰ ਸਰਕਾਰ ਨੂੰ ਨਜ਼ਰ ਨਹੀਂ ਆਉਂਦੇ ਅਤੇ ਉਹ 'ਕੂਕਾ ਅੰਦੋਲਨ' ਨੂੰ 'ਧਾਰਮਿਕ' ਹੀ ਜਾਣਦੀ ਹੈ। ਭਲਾ ਇਹਨਾਂ ਤੋਂ ਕੋਈ ਪੁੱਛੇ ਕਿ ਧਾਰਮਿਕ ਲਹਿਰਾਂ ਉਤੇ ਇਸ ਤਰ੍ਹਾਂ ਦੀ ਪਾਬੰਦੀ ਦੀ ਲੋੜ ਹੁੰਦੀ ਹੈ?

ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਲਈ ਖ਼ਤਰਾ ਸਮਝਦਿਆਂ ਹੋਇਆਂ 'ਕੂਕਾ ਅੰਦੋਲਨ' ਦੇ ਪ੍ਰਚਾਰ ਨੂੰ ਰੋਕਣ ਲਈ ਜਿਸ ਤਰ੍ਹਾਂ ਸਥਾਈ ਪੁਲਿਸ ਚੌਕੀ ਪੰਜਾਹ ਸਾਲ ਤੋਂ

ਉਪਰ ਸਮਾਂ ਕੂਕਾ ਹੈਡ-ਕੁਆਰਟਰ ਦੇ ਦਰਵਾਜ਼ੇ ਅੱਗੇ ਬਿਠਾਈ ਰੱਖੀ ਸੀ, ਭਾਰਤ ਦੇ ਸੁਤੰਤਰਤਾ ਦੇ ਇਤਿਹਾਸ ਵਿੱਚ ਕੇਵਲ ਇਹ ਇੱਕ ਹੀ ਮਿਸਾਲ ਹੈ, ਜਿਸ ਨੂੰ ਸੁਨਹਿਰੇ ਅੱਖਰਾਂ ਵਿੱਚ ਦਰਜ ਕੀਤਾ ਜਾਣਾ ਚਾਹੀਦਾ ਹੈ। ਬਦੇਸ਼ੀ ਹਾਕਮ ਸਮਝ ਗਏ ਸਨ ਕਿ 'ਕੂਕੇ' ਉਹਨਾਂ ਦੇ ਸਾਮਰਾਜ ਪ੍ਰਤੀ ਵਫ਼ਾਦਾਰ ਨਹੀਂ ਹੋ ਸਕਦੇ। ਇੱਕ ਹੋਰ ਸਰਟੀਫਿਕੇਟ ਦਿੱਤਾ ਇਹਨਾਂ ਹਾਕਮਾਂ ਨੇ ਕੂਕਿਆਂ ਨੂੰ, ਜੋ ਹੋਰ ਕਿਸੇ ਵੀ ਸੁਤੰਤਰਤਾ ਲਹਿਰ ਨੂੰ ਨਹੀਂ ਮਿਲਿਆ। 1888-89 ਵਿੱਚ ਹੀ ਉਸ ਸਮੇਂ ਦੀ ਸਰਕਾਰ ਨੇ ਲੁਧਿਆਣਾ ਗਜ਼ਟੀਅਰ ਵਿੱਚ ਲਿਖ ਦਿੱਤਾ ਸੀ ਕਿ ਸਚਾਈ ਇਹ ਹੈ ਕਿ ਕੂਕੇ ਬ੍ਰਿਟਿਸ਼ ਸਰਕਾਰ ਦੇ ('ਬ੍ਰਿਟਿਸ਼ ਸਾਮਰਾਜ ਦੇ' -ਲੇਖਕ) ਵਫ਼ਾਦਾਰ ਨਹੀਂ ਹੋ ਸਕਦੇ - **The truth is that it is not possible for a Kuka to be a 'loyal subject' of the British Govt.**

ਉਪਰੋਕਤ ਸਾਰੇ ਪ੍ਰਮਾਣ ਵਿਲੱਖਣ ਹਨ, ਜੋ ਸਪਸ਼ਟ ਕਰਦੇ ਹਨ ਕਿ 'ਕੂਕਾ ਅੰਦੋਲਨ' ਰਾਜਨੀਤਕ ਸੀ ਅਤੇ ਇਸ ਦਾ ਮਨੋਰਥ ਆਪਣੀ ਮਾਤਭੂਮੀ ਨੂੰ ਬਦੇਸ਼ੀ ਹਾਕਮਾਂ ਤੋਂ ਸੁਤੰਤਰ ਕਰਵਾਉਣਾ ਸੀ। ਹੁਣ ਭਾਵੇਂ ਭਾਰਤ ਸਰਕਾਰ ਅਗਿਆਨਤਾ ਵਿੱਚ ਕੁਝ ਵੀ ਕਹੇ ਪਰ ਉਹਨਾਂ ਦੇ ਉੱਘੇ-ਨੇਤਾ ਜਦੋਂ ਦੇਸ਼ ਨੂੰ ਆਜ਼ਾਦ ਕਰਵਾਉਣ ਵਿੱਚ ਜੁਟੇ ਹੋਏ ਸਨ, 'ਕੂਕਾ ਅੰਦੋਲਨ' ਅਤੇ ਇਸ ਨੂੰ ਚਲਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਉਨ੍ਹਾਂ ਦੇ ਵਿਚਾਰ ਕੀ ਸਨ, ਇਹ ਜਾਣ ਲੈਣਾ ਵੀ ਉਚਿਤ ਹੋਵੇਗਾ।

ਸਾਲ 1938 ਈ. (22 ਮਾਘ 1994 ਬਿਕਰਮੀ) ਦੇ ਬਸੰਤ ਨੰਬਰ ਪੰਨਾ 2 ਉਤੇ ਉਸ ਸਮੇਂ ਪੰਡਿਤ ਜਵਾਹਰ ਲਾਲ ਨਹਿਰੂ ਦਾ ਉਚੇਚਾ ਸੰਦੇਸ਼ ਛਪਿਆ ਹੋਇਆ ਸੀ, ਜਿਸ ਵਿੱਚ ਨਹਿਰੂ ਜੀ ਨੇ ਲਿਖਿਆ ਸੀ-

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰ-ਭੂਮੀ ਨੂੰ ਸੁਤੰਤਰਤਾ ਦਿਵਾਣ ਲਈ, ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਾਲੀ ਪਰੀਸ਼੍ਰਮ ਕੀਤਾ ਸੀ, ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ।..... ਮੈਨੂੰ ਵਿਸ਼ਵਾਸ ਹੈ ਕਿ ਜੇਕਰ ਸਿੱਖ ਮਾਤ੍ਰ ਉਸ ਮਾਰਗ ਉੱਤੇ, ਜੋ ਆਪਨੇ ਵਿਖਾਇਆ ਸੀ, ਚੱਲ ਪਵੇ ਤਾਂ ਹਿੰਦੁਸਤਾਨ ਦੇ ਸੁਤੰਤਰਤਾ ਯੁੱਧ ਵਿੱਚ ਬੇਹੱਦ ਸਰਗਰਮੀ ਪੈਦਾ ਹੋ ਜਾਵੇ...... ਦੇਸ਼ ਦੀਆਂ ਜੰਜ਼ੀਰਾਂ ਬਹੁਤ ਛੇਤੀ ਟੁੱਟ ਜਾਣ।"

ਸ੍ਰੀ ਨਹਿਰੂ ਜੀ ਨੇ 1938 ਈ, ਵਿੱਚ ਕਿਹਾ ਸੀ- "ਕੂਕਾ-ਲਹਿਰ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ" ਪਰ ਸੁਤੰਤਰਤਾ ਪ੍ਰਾਪਤੀ ਬਾਅਦ 'ਇਨਕਾਰ' ਹੋ ਹੀ ਗਿਆ। 'ਕੂਕਾ ਅੰਦੋਲਨ' ਦੇ ਉਸ ਮਹਾਨ ਗੌਰਵਸ਼ਾਲੀ ਪਰੀਸ਼੍ਰਮ ਨੂੰ 'ਧਾਰਮਿਕ' ਕਹਿ ਕੇ ਨਹਿਰੂ ਜੀ ਦੇ ਕਥਨ ਨੂੰ ਰੱਦ ਕਰ ਦਿੱਤਾ ਗਿਆ। ਕਾਸ਼! ਇਸ ਤਰ੍ਹਾਂ ਨਾ ਹੁੰਦਾ।

1939 ਈ. (12 ਮਾਘ 1995 ਬਿਕਰਮੀ) ਦੇ ਬਸੰਤ ਨੰਬਰ ਦੇ ਪੰਨਾ 17 ਉਤੇ ਨੇਤਾਜੀ ਸੁਭਾਸ਼ ਚੰਦਰ ਬੋਸ ਨੇ ਆਪਣੇ ਸੰਦੇਸ਼ ਵਿੱਚ ਲਿਖਿਆ-

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ, ਉਹਨਾਂ ਦਾ ਦੇਸ਼ ਨੂੰ ਸਦਾ ਮਾਣ ਰਹੇਗਾ। ਪੌਣੀ ਸਦੀ ਤੋਂ

ਸ਼ਾਂਤਮਈ ਅਸਹਿਯੋਗ ਅੰਦੋਲਨ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਹੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ਼ ਦੇ ਅੱਗੇ ਅੱਗੇ ਚੱਲਦੇ ਦਿੱਸਣ ਤੇ ਦੂਸਰੇ ਦੇਸ਼-ਵਾਸੀਆਂ ਨੂੰ ਵੀ ਕੁਰਬਾਨੀ ਲਈ ਉਤਸ਼ਾਹਿਤ ਕਰਨ।"

ਉਪਰੋਕਤ ਵਿਚਾਰ ਹੀ ਕਾਫ਼ੀ ਹਨ- ਸਾਡੇ ਦੇਸ਼ ਦੇ ਚੋਟੀ ਦੇ ਦੋ ਨੇਤਾਵਾਂ ਦੇ- 'ਕੂਕਾ ਅੰਦੋਲਨ' ਦੇ 'ਰਾਜਨੀਤਕ' ਹੋਣ ਬਾਰੇ। ਇਹ ਕੈਸੀ ਵਿਡੰਬਨਾ ਹੈ, ਕੈਸਾ ਅਸਚਰਜ ਹੈ ਕਿ ਸੁਤੰਤਰ ਸਰਕਾਰ ਦਾ ਨਜ਼ਰੀਆ ਹੀ ਕੁਝ ਹੋਰ ਹੋ ਗਿਆ ਹੈ। ਆਪਣੀਆਂ ਹੀ ਕਹੀਆਂ ਹੋਈਆਂ ਗੱਲਾਂ ਵਿਸਾਰੀ ਜਾਂਦੇ ਹਨ। ਸੁਤੰਤਰਤਾ ਪ੍ਰਾਪਤੀ ਬਾਅਦ ਦੇਸ਼ ਦੀ ਸੁਤੰਤਰਤਾ ਬਾਰੇ ਲਿਖਣ ਲਈ ਜਿਨ੍ਹਾਂ ਜਿਨ੍ਹਾਂ ਅੰਦੋਲਨਾਂ ਬਾਰੇ ਸਰਕਾਰ ਨੇ ਉਚੇਚਾ ਲਿਖਵਾਇਆ ਸੀ, 'ਕੂਕਾ ਅੰਦੋਲਨ' ਵੀ ਉਹਨਾਂ ਵਿੱਚੋਂ ਇੱਕ ਸੀ। ਇਸੇ ਤਰ੍ਹਾਂ ਕਾਂਗਰਸ ਨੇ ਆਪਣੀ ਸਥਾਪਨਾ ਦੇ 100 ਸਾਲਾਂ ਬਾਰੇ ਇਤਿਹਾਸ ਲਿਖਵਾਇਆ ਸੀ- Indian Council of Historical Research by Dr. P. N. Chopra ਪਾਸੋਂ, ਉਸ ਵਿੱਚ ਵੀ 'ਕੂਕਾ ਅੰਦੋਲਨ' ਦੇ ਰਾਜਸੀ-ਪੱਖ ਦਾ ਜ਼ਿਕਰ ਆਇਆ ਹੈ। ਪਰ ਕੇਂਦਰ ਦੀ ਕੈਬਨਿਟ ਨੇ ਪੈਨਸ਼ਨ ਸਕੀਮ ਬਾਰੇ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਹੇਠ ਬਣੀ ਸਬ-ਕਮੇਟੀ ਦੀ ਉਸ ਰਿਪੋਰਟ ਨੂੰ ਰੱਦ ਕਰਕੇ, ਜਿਸ ਵਿੱਚ 'ਕੂਕਾ ਅੰਦੋਲਨ' ਨੂੰ 'ਰਾਜਨੀਤਕ ਲਹਿਰਾਂ' ਵਿੱਚ ਸ਼ਾਮਲ ਕਰਨ ਦੀ ਸਿਫਾਰਸ਼ ਕੀਤੀ ਗਈ ਸੀ, 'ਧਾਰਮਿਕ' ਕਹਿ ਕੇ ਦੇਸ਼ ਦੀ ਸੁਤੰਤਰਤਾ ਲਈ ਕੰਮ ਕਰਨ ਵਾਲਿਆਂ ਦਾ ਅਪਮਾਨ ਕੀਤਾ ਹੈ। ਇਸ ਨਜ਼ਰੀਏ ਨੂੰ ਜਿੰਨੀ ਛੇਤੀ ਹੋ ਸਕੇ ਸੁਧਾਰ ਲਿਆ ਜਾਣਾ ਚਾਹੀਦਾ ਹੈ ਹੁਣ ਸੁਧਾਰ ਕਰ ਲਿਆ ਗਿਆ ਹੈ।

'ਕੂਕਾ ਅੰਦੋਲਨ' ਅਤੇ ਇਸ ਨੂੰ ਚਲਾਉਣ ਵਾਲੇ ਯੁਗ-ਪੁਰਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੰਜਾਬ ਸਰਕਾਰ ਦੀ ਨਜ਼ਰ ਅਪ੍ਰੈਲ 1863 ਈ. ਵਿੱਚ ਪਹਿਲੀ ਵਾਰੀ ਪਈ ਸੀ। ਭਾਵੇਂ ਇਹ ਲਹਿਰ 12 ਅਪ੍ਰੈਲ 1857 ਈ. ਨੂੰ ਵਸਾਖੀ ਵਾਲੇ ਦਿਨ ਹੀ ਗੁਰੂ ਜੀ ਨੇ ਸ਼ੁਰੂ ਕਰ ਦਿੱਤੀ ਸੀ ਪਰ ਇਸ ਲਹਿਰ ਬਾਰੇ ਸਰਕਾਰ ਨੂੰ ਪਹਿਲੀ ਰਿਪੋਰਟ 5 ਅਪ੍ਰੈਲ 1863 ਈ. ਨੂੰ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਵਲੋਂ ਮਿਲੀ ਸੀ, ਜਿਸ ਵਿਚ ਕਿਹਾ ਗਿਆ ਸੀ ਕਿ ਲੁਧਿਆਣੇ ਦਾ ਵੱਡੀ ਉਮਰ ਦਾ ਵਿਅਕਤੀ ਉਸ ਇਲਾਕੇ ਵਿੱਚ ਵਿਚਰ ਰਿਹਾ ਹੈ, ਜੋ ਕਿਸੇ ਦੀ ਈਨ ਨਹੀਂ ਮੰਨਦਾ। ਇਸ ਰਿਪੋਰਟ ਨੂੰ ਡਿਪਟੀ ਕਮਿਸ਼ਨਰ ਸਿਆਲਕੋਟ ਮੈਕਨਬ ਨੇ ਅਸਾਧਾਰਣ (Of unusual nature) ਦੱਸਿਆ ਸੀ ਅਤੇ ਇਸਦੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਉਤੇ ਲਗਾਤਾਰ ਨਜ਼ਰ ਰੱਖੀ ਜਾਣ ਲੱਗ ਪਈ। ਸਰਕਾਰ ਨੇ ਗੁਰੂ ਜੀ ਦੇ ਅਸਲੀ ਮਨੋਰਥ ਦੀ ਜਾਣਕਾਰੀ ਹਾਸਲ ਕਰਨ ਲਈ ਗੁਪਤਚਰ ਲਗਾ ਦਿੱਤੇ। 7 ਜੂਨ ਦੀ ਰਿਪੋਰਟ ਵਿੱਚ ਦਰਜ ਹੈ ਕਿ 4 ਜੂਨ ਨੂੰ ਪਿੰਡ ਖੋਟੇ ਦੇ ਚੌਂਕੀਦਾਰ ਨੇ ਰਿਪੋਰਟ ਕੀਤੀ ਕਿ ਗੁਰੂ ਰਾਮ ਸਿੰਘ ਉਸ ਇਲਾਕੇ ਵਿੱਚ ਕੁਝ ਦਿਨਾਂ ਤੋਂ ਵਿਚਰ ਰਿਹਾ ਹੈ ਅਤੇ ਉਹ ਸਰਕਾਰ ਵਿਰੁੱਧ ਪ੍ਰਚਾਰ ਕਰਦਾ ਹੈ ਅਤੇ ਕਹਿੰਦਾ ਹੈ ਛੇਤੀ ਹੀ ਸਾਰਾ ਮੁਲਕ ਉਸਦਾ ਹੋ ਜਾਵੇਗਾ। (They talked sedition, said the country would soon be theirs, and they would speedily have 1,25000 armed men to back) ਐਸੀਆਂ ਖ਼ਬਰਾਂ ਦੀ ਤੁਰੰਤ ਪੜਤਾਲ ਕਰਵਾਈ ਜਾਣ 'ਤੇ ਖ਼ਬਰਾਂ ਸੱਚ ਮਿਕਲੀਆਂ। ਇਸ ਦੇ ਨਤੀਜੇ

ਵਜੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਘਰ, ਸ੍ਰੀ ਭੈਣੀ ਸਾਹਿਬ ਵਿਖੇ, ਹੀ ਨਜ਼ਰਬੰਦ ਕਰ ਦਿੱਤਾ ਗਿਆ ਸੀ, ਜੋ ਲਗਾਤਾਰ ਚਾਰ ਸਾਲ ਜਾਰੀ ਰਿਹਾ।

ਇੱਥੇ ਸੋਚਣ ਵਾਲੀ ਗੱਲ ਹੈ ਕਿ ਅਗਰ ਸਤਿਗੁਰੂ ਜੀ ਦਾ ਚਲਾਇਆ ਹੋਇਆ 'ਕੂਕਾ ਅੰਦੋਲਨ' ਧਾਰਮਿਕ ਹੁੰਦਾ (ਜਿਸ ਤਰ੍ਹਾਂ ਸਾਡੀ ਸਰਕਾਰ ਦਾ ਕਹਿਣਾ ਹੈ) ਤਾਂ ਬਦੇਸ਼ੀ ਸਰਕਾਰ ਨੂੰ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਉਹਨਾਂ ਨੂੰ ਲਗਾਤਾਰ ਚਾਰ ਸਾਲ ਨਜ਼ਰਬੰਦ ਰੱਖਣ ਦੀ ਕਿਉਂ ਲੋੜ ਪੈ ਗਈ ਸੀ? ਧਾਰਮਿਕ ਵਿਚਾਰਧਾਰਾ ਵਾਲੀ ਲਹਿਰ ਦੇ ਬਾਰੇ ਤਾਂ ਇਸ ਤਰ੍ਹਾਂ ਦਾ ਰਵੱਈਆ ਹੋ ਹੀ ਨਹੀਂ ਸਕਦਾ। ਇਸ ਲਈ, ਸ਼ੁਰੂ ਤੋਂ ਹੀ ਇਹ ਸਪਸ਼ਟ ਸੀ ਕਿ 'ਕੂਕਾ ਅੰਦੋਲਨ' ਵਿਦੇਸ਼ੀ-ਸਰਕਾਰ ਦੇ ਵਿਰੁੱਧ ਸੁਤੰਤਰਤਾ ਦੀ ਭਾਵਨਾ ਪੈਦਾ ਕਰਨ ਵਾਲਾ ਜਨ-ਅੰਦੋਲਨ ਸੀ ਅਤੇ ਇਸ ਦੇ ਪ੍ਰਚਾਰ ਨੂੰ ਉਹ ਰੋਕਣਾ ਚਾਹੁੰਦੇ ਸਨ। ਇਸ ਲਈ ਪੰਜਾਬ ਦੇ ਡਿਪਟੀ ਇੰਸਪੈਕਟਰ ਜਨਰਲ ਨੇ 9 ਜੂਨ 1863 ਦੀ ਆਪਣੀ ਰਿਪੋਰਟ ਵਿੱਚ ਸਪਸ਼ਟ ਕਰਕੇ ਲਿਖਿਆ ਸੀ- The preaching of Ram Singh is just now creating a good deal of sensation in the Punjab ਅਤੇ ਬਟਾਲੇ ਦੇ ਨੇਟਿਵ ਅਸਿਸਟੈਂਟ ਕਮਿਸ਼ਨਰ ਅਨੁਸਾਰ- He is dangerous and should be arrested. 8 ਜੂਨ 1863 ਈ. ਨੂੰ ਆਪਣੇ ਗੁਪਤਚਰਾਂ ਦੇ ਹਵਾਲੇ ਨਾਲ ਜਲੰਧਰ ਦਾ ਡਿਪਟੀ ਕਮਿਸ਼ਨਰ ਸਰਕਾਰ ਨੂੰ ਲਿਖਦਾ ਹੈ- 'Ram Singh wishes their rule back again. ਇਹਨਾਂ ਹੀ ਦਿਨਾਂ ਵਿੱਚ ਪੰਜਾਬ ਸਰਕਾਰ ਦਾ ਆਫੀਸ਼ੇਟਿੰਗ ਸਕੱਤਰ ਆਪਣੇ ਮੈਮੋ ਵਿੱਚ ਲਿਖਦਾ ਹੈ ਕਿ (ਸਤਿਗੁਰੂ) ਰਾਮ ਸਿੰਘ ਦੇ ਪ੍ਰਚਾਰਕ ਸਰਕਾਰ ਵਿਰੁੱਧ ਪ੍ਰਚਾਰ ਕਰਦੇ ਹਨ ਅਤੇ ਲੋਕਾਂ ਵਿੱਚ ਉਹ ਆਪਣੇ ਆਪ ਨੂੰ ਹੋਣ ਵਾਲਾ ਸ਼ਾਸਕ ਦੱਸਦਾ ਹੈ ਜੋ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕੱਢ ਦੇਵੇਗਾ (Some of Ram Singh's followers have been reported as speaking seditious words, and there is undoubtedly an impression abroad that he is setting himself as a future king, who is to drive the British out of the Punjab).

ਉਪਰੋਕਤ ਸਾਰੀਆਂ ਸੂਚਨਾਵਾਂ ਜੋ ਪੰਜਾਬ ਸਰਕਾਰ ਪਾਸ ਭੇਜੀਆਂ ਗਈਆਂ ਸਨ, ਜੂਨ 1863 ਤੱਕ ਦੀਆਂ ਸਨ। ਇੱਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ 'ਕੂਕਾ ਅੰਦੋਲਨ' ਬਾਰੇ ਸਰਕਾਰ ਨੂੰ ਪਹਿਲੀ ਖ਼ਬਰ ਅਪ੍ਰੈਲ 1863 ਨੂੰ ਮਿਲਦੀ ਹੈ ਅਤੇ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਉੱਪਰ ਦੱਸੇ ਹਾਲਾਤ ਸਰਕਾਰ ਪਾਸ ਪੁੱਜ ਜਾਂਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਉਤੇ 'ਨਜ਼ਰਬੰਦੀ' ਵੀ ਸ਼ੁਰੂ ਹੋ ਜਾਂਦੀ ਹੈ। ਇਸ ਤੋਂ 'ਕੂਕਾ ਅੰਦੋਲਨ' ਦੇ 'ਰਾਜਨੀਤਕ' ਹੋਣ ਦਾ ਸਪੱਸ਼ਟ ਪਤਾ ਲੱਗਦਾ ਹੈ।

ਇੱਥੇ ਹੀ ਬਸ ਨਹੀਂ, 1866 ਸਾਲ ਆਉਂਦਿਆਂ ਹਾਲਾਤ ਦੀ ਗੰਭੀਰਤਾ ਹੋਰ ਵਧ ਜਾਂਦੀ ਹੈ ਅਤੇ ਨਾਲ ਹੀ ਪੰਜਾਬ ਸਰਕਾਰ ਦੀ ਚਿੰਤਾ ਵੀ।ਅੰਬਾਲੇ ਦੇ ਕਮਿਸ਼ਨਰ R.G. Taylor ਨੇ ਪੰਜਾਬ ਸਰਕਾਰ ਨੂੰ 11 ਸਤੰਬਰ, 1866 ਦੇ ਮੈਮੋਰੰਡਮ ਵਿੱਚ ਸੰਭਾਵਿਤ ਖ਼ਤਰੇ ਬਾਰੇ ਦੱਸਦਿਆਂ ਜੋ ਲਿਖਿਆ ਸੀ, ਉਸ ਦੇ ਖ਼ਾਸ-ਖ਼ਾਸ ਅੰਸ਼ ਘੋਖ ਕਰਨ ਲਈ ਪੇਸ਼ ਹਨ-

"The result has been the same throughout, namely, that the

'opinion of one and all' has been that the sect is a mischievious one, and that its existence will create disturbance sooner or later."

"It is my thorough belief that those lads mean war sooner or later, and I strongly recommend my Government to be beforehand with them."

'Ludhiana fort be occupied with safe troops at this juncture. It is an important little fortress, and sits on the head of headquarters of Kukaism'

'The impression I get from the whole is that the new Gooroo has no genuine religious sentiments. The whole drift of his reformation being apparently to consolidate the power of Sikhism with view of political ends.'

'Ram Singh may have commenced as a mild religious reformer on the fashion of Nanak, but his stirring Lieutenants are hurrying him into a more near imitation of the warlike Gooroo Gobind.'

ਟੇਲਰ ਨੇ ਲਿਖਿਆ ਸੀ ਕਿ ਇਸ ਪੰਥ ਦੇ ਵਧਦੇ ਪ੍ਰਭਾਵ ਕਾਰਨ ਇਹ ਸਰਕਾਰ ਲਈ ਖ਼ਤਰਾ ਹਨ ਅਤੇ ਕਦੇ ਵੀ ਪਰੇਸ਼ਾਨੀ ਖੜ੍ਹੀ ਕਰ ਸਕਦੇ ਹਨ। ਇਹਨਾਂ ਨਾਲ ਦੇਰ ਸਵੇਰ ਦੋ ਦੋ ਹੱਥ ਕਰਨੇ ਹੀ ਪੈਣਗੇ। ਬਚਾਅ ਲਈ ਕੂਕਾ ਹੈਡਕੁਅਰਟਰ ਦੇ ਕੋਲ ਲੁਧਿਆਣੇ ਫ਼ੌਜ ਰੱਖੀ ਜਾਵੇ। ਇਸ ਨਵੇਂ ਗੁਰੂ ਦੀਆਂ ਧਾਰਮਿਕ ਨਹੀਂ ਰਾਜਸੀ ਇਛਾਵਾਂ ਹਨ ਅਤੇ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਜੋਧਾ ਸਰੂਪ ਬਣ ਰਿਹਾ ਹੈ। ਆਪਣੇ ਪੱਤਰ ਵਿੱਚ ਕਮਿਸ਼ਨਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਕਿਤੇ ਦੂਰ ਭੇਜ ਦੇਣ ਦਾ ਸੁਝਾਅ ਵੀ ਸਰਕਾਰ ਨੂੰ ਦਿੱਤਾ। ਇਸ ਦੇ ਸਿੱਟੇ ਵਜੋਂ ਲੁਧਿਆਣੇ ਫ਼ੌਜ ਰੱਖੀ ਜਾਣੀ ਅਤੇ ਖ਼ੁਫ਼ੀਆ ਨਜ਼ਰ ਰੱਖੀ ਜਾਣੀ ਹੋਰ ਵਧਾ ਦਿੱਤੀ ਗਈ ਸੀ। ਸਾਡੀ ਕੇਂਦਰੀ ਸਰਕਾਰ ਇਹਨਾਂ ਖ਼ਬਰਾਂ ਵੱਲ ਅਗਰ ਧਿਆਨ ਦਿੰਦੀ ਤਾਂ ਨਿਸਚੇ ਹੀ ਉਹ 'ਕੂਕਾ ਅੰਦੋਲਨ' ਨੂੰ ਧਾਰਮਿਕ ਨਹੀਂ ਸੀ ਕਹਿ ਸਕਦੀ।

ਅਗਲੇ ਸਾਲ, ਯਾਨੀ 1867 ਈ. ਵਿੱਚ, ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਮੈਮੋ ਵਿੱਚ ਮੇਜਰ ਪਰਕਿਨਜ਼ ਦੇ ਹਵਾਲੇ ਨਾਲ ਲਿਖਿਆ ਹੈ– 'ਕੂਕੇ ਦੇਸ਼ ਦੇ ਮਾਲਕ ਹੋਣ ਬਾਰੇ ਖੁੱਲ੍ਹੇ ਤੌਰ ਤੇ ਬੋਲ ਰਹੇ ਹਨ।'

"Reports have reached Major Perkins that the Kukas openly talk of being Masters of their Country"

31 ਮਈ 1867 ਨੂੰ Secretary of State for India ny Government of India ਨੂੰ ਇੱਕ ਥਾਂ ਲਿਖਿਆ ਸੀ ਕਿ ਤੁਸੀਂ (ਸਰਕਾਰ ਨੇ) ਜੋ ਰਿਪੋਰਟ (ਇੰਗਲੈਂਡ) ਭੇਜੀ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਕੂਕੇ ਦੂਰਗਾਮੀ ਰਾਜਨੀਤਕ ਮਨੋਰਥ ਰੱਖਦੇ ਹਨ (This

report which you have forwarded without remark appears to show that the Kookas have ulterior Political objects of a dangerous character).

21 ਸਤੰਬਰ 1868 ਈ. ਦੇ ਪੱਤਰ ਵਿੱਚ ਗਵਰਨਰ-ਜਨਰਲ ਦੇ ਸਕੱਤਰ ਨੇ ਜੋ ਲਿਖਿਆ ਸੀ, ਉਸ ਤੇ ਵੀ ਗ਼ੌਰ ਕੀਤਾ ਜਾਣਾ ਚਾਹੀਦਾ ਹੈ। ਉਸ ਨੇ ਲਿਖਿਆ- ਕੂਕਾ ਪੰਥ ਦੀ ਹੋਂਦ ਪੰਜਾਬ ਵਿੱਚ ਬ੍ਰਿਟਿਸ਼ ਹਕੂਮਤ ਦੇ ਵਿਰੁੱਧ ਹੈ।-- (Existence of a new sect named 'Kookas', whose intentions are represented to be hostile to British rule in the Punjab).

ਸਰਕਾਰੀ ਦਸਤਾਵੇਜ਼ਾਂ ਵਿੱਚ ਹੋਰ ਅਨੇਕਾਂ ਪ੍ਰਮਾਣ ਮੌਜੂਦ ਹਨ, ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਗਏ 'ਕੂਕਾ ਅੰਦੋਲਨ' ਦਾ ਮਨੋਰਥ 'ਰਾਜਨੀਤਕ' ਸੀ- ਬਦੇਸ਼ੀ ਹਕੂਮਤ ਤੋਂ ਆਪਣੇ ਮੁਲਕ ਨੂੰ ਸੁਤੰਤਰ ਕਰਵਾਉਣਾ। ਇਸ ਮਨੋਰਥ ਦੀ ਪੂਰਤੀ ਲਈ ਪੰਜਾਬ ਭਰ ਵਿੱਚ ਪ੍ਰਚਾਰ ਕਰਕੇ ਜਾਗ੍ਰਤੀ ਲਿਆਂਦੀ ਅਤੇ ਰੂਸ, ਨੇਪਾਲ, ਕਸ਼ਮੀਰ ਅਤੇ ਕਾਬੁਲ ਨਾਲ ਸੈਨਿਕ-ਸੰਪਰਕ ਕਾਇਮ ਕੀਤੇ ਗਏ, ਕੂਕਾ ਪਲਟਨਾਂ ਤਿਆਰ ਕੀਤੀਆਂ ਗਈਆਂ ਅਤੇ ਕ੍ਰਾਂਤੀਕਾਰੀਆਂ ਨਾਲ ਸੰਪਰਕ ਸਥਾਪਤ ਕੀਤੇ ਗਏ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪ ਉਪਰੋਕਤ ਪ੍ਰਮਾਣਾਂ ਦੀ ਘੋਖ ਕਰਵਾ ਲਵੇ- 'ਸੱਚ ਸਾਹਮਣੇ ਆ ਜਾਵੇਗਾ'।

ਏਥੇ ਹੀ ਬਸ ਨਹੀਂ, 1871 ਅਤੇ ਜਨਵਰੀ 1872 ਦੀਆਂ ਘਟਨਾਵਾਂ ਨੂੰ ਸਰਕਾਰ ਨੇ ਖੁੱਲ੍ਹੀ ਬਗਾਵਤ ਦੇ ਰੂਪ ਵਿੱਚ ਲਿਆ ਸੀ, ਤਾਂ ਹੀ ਉਸ ਨੂੰ ਸਖ਼ਤੀਆਂ ਕਰਨੀਆਂ ਪਈਆਂ ਸਨ। ਲੇਕਿਨ ਗ੍ਰਹਿ-ਵਿਭਾਗ ਨੇ ਆਪਣੇ ਉੱਤਰ ਵਿੱਚ ਇੱਕ ਪੈਰ੍ਹੇ ਵਿੱਚ ਲਿਖਿਆ ਹੈ-

'The said movement (Kuka Movement) does not fall in the list of movement / mutiny / strikes / conspiracies recognized under the 'Swatantarta Sainik Samman Pension Scheme-1980'

'ਕੂਕਾ ਅੰਦੋਲਨ' ਦੇ ਦਸਤਾਵੇਜ਼ਾਂ ਅਤੇ ਸਰਕਾਰੀ ਫ਼ਾਈਲਾਂ ਵਿੱਚ ਅਨੇਕਾਂ ਥਾਵਾਂ 'ਤੇ ਜ਼ਿਕਰ ਆਇਆ ਹੈ ਕਿ ਸਰਕਾਰ ਦੇ ਵਿਰੁੱਧ ਬਗਾਵਤ ਦੀ ਤਿਆਰੀ ਚੱਲ ਰਹੀ ਹੈ। ਜਾਪਦਾ ਹੈ 'ਕੂਕਾ ਅੰਦੋਲਨ' ਬਾਰੇ ਨਿਰਣਾ ਕਰਦਿਆਂ ਹੋਇਆਂ ਕੇਂਦਰ ਦੀ ਕੈਬਨਿਟ ਨੇ ਜਾਂ ਤਾਂ ਇਹਨਾਂ ਪ੍ਰਮਾਣਾਂ ਉਤੇ ਗ਼ੌਰ ਨਹੀਂ ਕੀਤਾ ਜਾਂ ਉਹਨਾਂ ਕਿਸੇ ਯੋਗ ਇਤਿਹਾਸਕਾਰ ਅਥਵਾ ਮਾਹਿਰ ਵਿਅਕਤੀ ਦਾ ਸਹਿਯੋਗ ਨਹੀਂ ਲਿਆ ਜਦੋਂ ਕਿ ਦਸਤਾਵੇਜ਼ ਐਸੇ ਪ੍ਰਮਾਣਾਂ ਵੱਲ ਗੰਭੀਰਤਾ ਨਾਲ ਇਸ਼ਾਰਾ ਕਰਦੇ ਹਨ।

ਸਰ ਅਤਰ ਸਿੰਘ ਭਦੌੜ ਅੰਗਰੇਜ਼ਾਂ ਦਾ ਸ਼ੁਭਚਿੰਤਕ ਅਤੇ ਜਾਸੂਸੀ ਕਰਨ ਵਾਲਾ ਜਗੀਰਦਾਰ ਸੀ, ਜਿਸਨੇ ਕੂਕਾ ਅੰਦੋਲਨ ਦੀ ਜਾਸੂਸੀ ਸਰਕਾਰ ਲਈ ਤਾਂ ਕੀਤੀ ਹੀ ਸੀ. ਉਹ ਮੁਹੱਮਡਨ ਐਜ਼ੀਟੇਸ਼ਨ, ਮਹਾਰਾਜਾ ਦਲੀਪ ਸਿੰਘ ਅਤੇ ਆਰੀਆ ਸਮਾਜ ਬਾਰੇ ਵੀ ਖ਼ਬਰਾਂ ਸਰਕਾਰ ਤੱਕ ਪਹੁੰਚਾਉਂਦਾ ਰਿਹਾ। ਅਤਰ ਸਿੰਘ ਆਪ ਲੁਧਿਆਣੇ ਭਦੌੜ-ਹਾਊਸ ਵਿੱਚ ਰਹਿੰਦਾ ਸੀ ਅਤੇ ਇਸ ਨੇ ਨਾਮਧਾਰੀ ਭੇਸ ਵਿੱਚ ਜਾਸੂਸ ਕੂਕਾ ਅੰਦੋਲਨ ਦੇ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਪੈਸੇ ਦੇ ਕੇ ਰੱਖੇ ਹੋਏ ਸਨ ਅਤੇ ਇਸ ਅੰਦੋਲਨ ਦੀ ਖ਼ਬਰ

ਉਹ ਸਿੱਧੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਅਤੇ ਸਕੱਤਰ ਨੂੰ ਦਿੰਦਾ ਹੁੰਦਾ ਸੀ। ਅੰਗਰੇਜ਼ਾਂ ਪ੍ਰਤੀ ਐਸੀ ਮਹਾਨ ਸੇਵਾ ਦੀ ਉਸਨੇ ਇੱਕ ਪੁਸਤਕ ਵੀ ਸੰਕਲਿਤ ਕੀਤੀ ਹੋਈ ਸੀ, ਜਿਸਦਾ ਨਾਂ ਸੀ Political Suggestions, Information And Other Services of Sardar Sir Atar Singh K. C. I. E. Chief of Bhadour ਇਸ ਪੁਸਤਕ ਨੂੰ ਉਹ Very Private and Confidential ਦਰਜਾ ਦਿੰਦਾ ਹੈ।

ਇਸ ਪੁਸਤਕ ਦੇ Part II, page 49 'ਤੇ ਅਤਰ ਸਿੰਘ ਨੇ ਬੜੇ ਮਾਣ ਨਾਲ ਲਿਖਿਆ ਹੈ-

"I may be pardoned for claiming that the intelligence furnished was at the most of valuable kind , as well as most timely, as striking instance being the warning as to the Kuka Outbreak, which occurred within two months of the Government being imformed by me. The intelligence was of the most complete kind, comprising not only leading facts but also the smallest details"

ਅਤਰ ਸਿੰਘ ਭਦੌੜ ਨੇ Kuka Outbreck ਦੀ ਜੋ ਖ਼ਬਰ ਸਰਕਾਰ ਨੂੰ ਨਵੰਬਰ 1871 ਵਿੱਚ ਦਿੱਤੀ ਸੀ, ਸ਼ਾਇਦ ਇਸੇ ਕਰਕੇ ਹੀ ਦਸੰਬਰ 1871 ਵਿੱਚ ਇੰਸਪੈਕਟਰ ਜਨਰਲ ਪੁਲਿਸ ਨੇ ਦਸੰਬਰ ਦੇ ਅਖ਼ੀਰ ਵਿੱਚ ਲਾਹੌਰ ਮੀਟਿੰਗ ਕਰਕੇ ਗੁਰੂ ਰਾਮ ਸਿੰਘ ਜੀ 'ਤੇ ਵਿਸ਼ੇਸ਼ ਨਜ਼ਰ ਰੱਖਣ ਅਤੇ ਉਹਨਾਂ ਨੂੰ ਬਿਨਾਂ ਆਗਿਆ ਪਿੰਡ ਤੋਂ ਬਾਹਰ ਜਾਣ, ਮੇਲਾ ਕਰਨ 'ਤੇ ਪਾਬੰਦੀ ਲਗਾ ਦਿੱਤੀ ਸੀ। ਪਰ ਫੇਰ ਵੀ ਮਲੇਰਕੋਟਲੇ ਦੀ ਘਟਨਾ ਵਾਪਰ ਹੀ ਗਈ, ਜਿਸ ਦੇ ਨਤੀਜੇ ਵਜੋਂ 66 ਕੂਕਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਉਤੇ ਸਾਲ 1818 ਦੇ ਬੰਗਾਲ ਰੈਗੂਲੇਸ਼ਨ-III ਅਧੀਨ ਕਾਰਵਾਈ ਕਰਕੇ ਦੂਰ ਦੂਰ ਭੇਜ ਦਿੱਤਾ ਗਿਆ।

ਜਨਵਰੀ 1872 ਵਿੱਚ ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਦੀ ਜਥੇਬੰਦੀ ਹੇਠ ਕੂਕਿਆਂ ਦੇ ਜਥੇ ਨੇ ਪਹਿਲਾਂ ਹਥਿਆਰ ਇਕੱਠੇ ਕਰਨ ਲਈ ਮਲੌਂਦ 'ਤੇ ਹਮਲਾ ਕੀਤਾ ਅਤੇ ਅਗਲੇ ਦਿਨ 16 ਜਨਵਰੀ ਨੂੰ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ। ਅੰਗਰੇਜ਼ਾਂ ਵਿਰੁੱਧ ਖੁੱਲ੍ਹੀ ਬਗ਼ਾਵਤ ਦੇ ਪ੍ਰਮਾਣ ਲਈ ਕੁਝ ਤੱਥ ਪੇਸ਼ ਕੀਤੇ ਜਾ ਰਹੇ ਹਨ। ਏਥੇ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਸਰਕਾਰ ਵਿਰੁੱਧ ਬਗ਼ਾਵਤ ਕਰਨ ਦੀ ਇਕ ਵੱਡੀ ਯੋਜਨਾ ਬਣਾਈ ਹੋਈ ਸੀ ਮਾਰਚ/ਅਪ੍ਰੈਲ 1872 ਨੂੰ, ਲੇਕਿਨ ਕੂਕਿਆਂ ਦੇ ਕਾਹਲੀ ਨਾਲ ਮਲੇਰਕੋਟਲੇ 'ਤੇ ਹਮਲੇ ਨੇ ਸਾਰੀ ਯੋਜਨਾ ਨਾਕਾਮ ਕਰ ਦਿੱਤੀ ਸੀ, ਜਿਸ ਤਰ੍ਹਾਂ ਕਿ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ 21 ਜਨਵਰੀ 1872 ਦੇ ਪੱਤਰ ਵਿੱਚ ਜ਼ਿਕਰ ਕੀਤਾ ਹੈ। ਡੀ. ਸੀ. ਕਾਵਨ ਲਿਖਦਾ ਹੈ "ਬਾਅਦ ਵਿੱਚ ਜੋ ਖਬਰਾਂ ਮਿਲੀਆਂ, ਉਸ ਨਾਲ ਇਹ ਵਿਸ਼ਵਾਸ ਹੋਰ ਪੱਕਾ ਹੋ ਜਾਂਦਾ ਹੈ ਕਿ ਬਹੁਤ ਹੀ ਖ਼ਤਰਨਾਕ ਬਗ਼ਾਵਤ ਹੋਣ ਦਾ ਇਰਾਦਾ ਬਣਿਆ ਹੋਇਆ ਸੀ ਪਰ ਇਸ ਦੇ ਪੂਰਾ ਹੋਣ ਤੋਂ ਪਹਿਲਾਂ ਹੀ ਜਨੂੰਨੀ ਜਥੇ ਦੀ ਕਾਹਲੀ ਕਾਰਨ, ਆਗੂਆਂ ਵਲੋਂ ਸਾਰੇ ਪ੍ਰਬੰਧ ਪੂਰੇ ਨਾ ਹੋਣ ਕਾਰਨ ਇਹ ਸਿਰੇ ਨਾ ਚੜ੍ਹ

ਸਕੀ।''--

'The later information received confirms the belief that a serious outbreak was intended, and that matters were precipitated by the hasty action of this fanatical party before the arrangements of the leaders were fully matured for several days '

ਇਸੇ ਤਰ੍ਹਾਂ ਦੇ ਵਿਚਾਰਾਂ ਦੀ ਪੁਸ਼ਟੀ Lt. Col. Perkins, Supdt. Of Police 6 ਫ਼ਰਵਰੀ 1872 ਦੇ ਪੱਤਰ ਵਿੱਚ ਕਰਦਾ ਹੋਇਆ ਲਿਖਦਾ ਹੈ ਕਿ ਪਿਛਲੇ ਕੁਝ ਸਮੇਂ ਤੋਂ ਕੂਕੇ ਸ਼ਾਂਤ ਸਨ ਅਤੇ ਪਿਛਲੀ ਬਗ਼ਾਵਤ ਪੁਖ਼ਤਾ ਹੋਣ ਤੋਂ ਪਹਿਲਾਂ ਹੀ, ਮੈਂ ਸਮਝਦਾ ਹਾਂ ਕਿ (ਗੁਰੂ) ਰਾਮ ਸਿੰਘ ਦੀ ਇੱਛਾ ਦੇ ਵਿਰੁੱਧ ਹੋਈ ਸੀ, ਜਿਨ੍ਹਾਂ ਦੀ ਯੋਜਨਾ ਇਸ ਤੋਂ ਵੀ ਜ਼ੋਰਦਾਰ ਬਗ਼ਾਵਤ ਕਰਨ ਦੀ ਸੀ-

'The Kukas , however were particularly quite persvious to the late outbreak, which appears to have been quite a premature affair, and I believe, against the wishes of Ram Singh, whose plans for a far more serious disturbance than this were, as it turned out, fortunately anticipated'

ਸਰਕਾਰੀ ਅਫ਼ਸਰਾਂ ਦੇ ਉਪਰੋਕਤ ਵਿਚਾਰ ਬਿਕਲੁਲ ਠੀਕ ਸਨ ਕਿਉਂਕਿ ਆਉਂਦੇ ਚੇਤ ਅਰਥਾਤ ਮਾਰਚ/ਅਪ੍ਰੈਲ 1872 ਵਿੱਚ ਅੰਗਰੇਜ਼ਾਂ ਦੇ ਸਾਮਰਾਜ ਵਿਰੁੱਧ ਬਗ਼ਾਵਤ ਦੀ ਤਿਆਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੋਈ ਸੀ। ਲੋਕਾਂ ਨੂੰ ਨਵੇਂ ਮਕਾਨ ਬਨਾਉਣ, ਜ਼ਮੀਨਾਂ-ਜਾਇਦਾਦਾਂ ਖਰੀਦਣ ਤੋਂ ਵਰਜਿਆ ਹੋਇਆ ਸੀ ਅਤੇ ਇਹ ਹੁਕਮ ਕੀਤਾ ਹੋਇਆ ਸੀ ਕਿ ਨਕਦ ਮਾਇਆ ਕੋਲ ਰੱਖੋ, ਸਮੇਂ ਸਿਰ ਲੋੜ ਪਵੇਗੀ। ਚੜ੍ਹਦੇ ਚੇਤ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਹੀ ਸ੍ਰੀ ਭੈਣੀ ਸਾਹਿਬ ਮਸਤਾਨਿਆਂ ਨੂੰ ਸਤਿਗੁਰੂ ਜੀ ਨੇ ਕੁਝ ਸਮੇਂ ਲਈ 'ਰੁਕਣ' ਨੂੰ ਕਿਹਾ ਸੀ ਪਰ ਭਾਣਾ ਵਰਤ ਕੇ ਹੀ ਰਿਹਾ, ਮਲੇਰਕੋਟਲੇ ਦੀ ਘਟਨਾ ਵਾਪਰ ਹੀ ਗਈ। ਮਸਤਾਨਿਆਂ ਦੇ ਏਸ ਕਦਮ ਬਾਰੇ 17 ਜਨਵਰੀ 1872 ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਬਚਨ ਕੀਤੇ ਸਨ- ਸਿਆੜ੍ਹ ਬੇਲਾ ਸਿੰਘ ਬਾਮਧਾਰੀ ਦੇ ਘਰ- ਉਨ੍ਹਾਂ ਬਾਰੇ ਪਿੰਡ ਰਾਮਗੜ੍ਹ ਦੇ ਸਰਦਾਰ ਉੱਤਮ ਸਿੰਘ ਨੇ ਸਰਕਾਰ ਨੂੰ ਦੱਸਿਆ ਸੀ ਕਿ ਉਹ 17 ਜਨਵਰੀ ਨੂੰ ਬੇਲਾ ਸਿੰਘ ਦੇ ਘਰ ਗੁਰੂ ਰਾਮ ਸਿੰਘ ਪਾਸ ਗਿਆ ਸੀ- ਦਰਸ਼ਨ ਕਰਨ। ਉਸ ਸਮੇਂ ਉਨ੍ਹਾਂ ਕਿਹਾ ਸੀ ਕਿ ਮਸਤਾਨਿਆਂ ਨੇ ਮੇਰਾ ਹੁਕਮ ਨਹੀਂ ਮੰਨਿਆ, ਮੈਂ ਉਨ੍ਹਾਂ ਨੂੰ ਚੇਤ ਮਹੀਨੇ ਤੱਕ ਦੀ ਉਡੀਕ ਕਰਨ ਨੂੰ ਕਿਹਾ ਸੀ। (They disobeyed my order. I had ordered them to wait till the next month of Chait)

ਚੇਤ ਮਹੀਨੇ ਬਾਰੇ ਕੋਈ ਯੋਜਨਾ ਬਣੀ ਹੋਈ ਸੀ, ਇਸ ਬਾਰੇ ਆਪਣੇ ਬਿਆਨ ਵਿੱਚ ਪਿੰਡ ਰਾਏਪੁਰ ਦੇ ਦਰਬਾਰਾ ਸਿੰਘ ਨੇ ਕਿਹਾ ਸੀ-

'You will see what will happen in the next Chait. If you are not a Kooka, it will go badly with you.'

ਇਸ ਤੋਂ ਬਾਅਦ ਸੱਦਾ ਸਿੰਘ ਆਪਣੇ ਬਿਆਨ ਵਿੱਚ ਦੱਸਦਾ ਹੈ ਕਿ ਦਰਬਾਰਾ ਸਿੰਘ ਨੇ ਉਸਨੂੰ ਕਿਹਾ ਸੀ-ਅਗਰ ਮੈਂ ਆਉਂਦੇ ਚੇਤ 1928 ਤੱਕ ਕੂਕਾ ਨਹੀਂ ਬਣਿਆ ਤਾਂ ਮੈਨੂੰ ਮਾਰ ਦਿੱਤਾ ਜਾਵੇਗਾ (If I did not become a Kooka before Chait 1928, I should be killed.)

ਮੈਂ ਪਿੱਛੇ ਦੱਸ ਹੀ ਆਇਆ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਨੁਸਾਰ ਸੂਬੇ ਅਤੇ ਪ੍ਰਚਾਰਕਾਂ ਨੇ ਪਿਛਲੇ ਦੋ-ਤਿੰਨ ਸਾਲਾਂ ਤੋਂ ਲਗਾਤਾਰ ਪ੍ਰਚਾਰ ਕੀਤੀ ਰੱਖਿਆ ਸੀ ਕਿ ਕੋਈ ਜ਼ਮੀਨ-ਜਾਇਦਾਦ ਨਾ ਖ਼ਰੀਦੀ ਜਾਵੇ, ਸਗੋਂ ਨਗਦ ਮਾਇਆ ਆਪਣੇ ਪਾਸ ਰੱਖੋ, ਲੋੜ ਪਵੇਗੀ। ਇਸ ਪ੍ਰਚਾਰ ਬਾਰੇ ਸਰਕਾਰ ਪਾਸ ਅਨੇਕਾਂ ਰਿਪੋਰਟਾਂ ਪੁੱਜਦੀਆਂ ਰਹੀਆਂ ਸਨ। 1869 ਵਿੱਚ ਥਰਾਜਵਾਲੇ ਦੀ ਘਟਨਾ ਸਮੇਂ ਵੀ ਕਈ ਨਾਮਧਾਰੀ ਸਿੱਖ ਜ਼ਮੀਨਾਂ ਵੇਚ ਕੇ ਨਗਦ ਰੁਪਿਆ ਇਕੱਠਾ ਕਰਕੇ ਬਦੇਸ਼ੀ ਹਾਕਮਾਂ ਵਿਰੁੱਧ ਖੁੱਲ੍ਹੇਆਮ ਬੋਲਦਿਆਂ ਘਰ-ਬਾਰ ਛੱਡ ਕੇ ਤੁਰ ਪਏ ਸਨ। ਅਨੇਕਾਂ ਨਾਮਧਾਰੀ ਸਿੰਘਾਂ ਨੇ ਜ਼ਮੀਨਾਂ ਵੇਚ ਕੇ ਆਉਂਦੇ ਸਮੇਂ ਲਈ ਤਿਆਰੀਆਂ ਕਰ ਲਈਆਂ ਸਨ। ਗੁਰਮੁਖ ਸਿੰਘ ਫ਼ਰਵਾਹੀ ਵਾਲਾ ਵੀ ਆਪਣੀ ਜ਼ਮੀਨ ਵੇਚ ਕੇ ਮਾਲੀਆ ਦੇਣ ਮਲੇਰਕੋਟਲੇ ਜਾ ਰਿਹਾ ਸੀ, ਜਦੋਂ ਬੈਲ ਉਤੇ ਚੜ੍ਹੇ ਮੁਸਲਮਾਨ ਨਾਲ ਉਸਦੀ ਝੜਪ ਹੋ ਗਈ ਸੀ। ਰਾਏਪੁਰ ਦੇ ਨੰਬਰਦਾਰ ਦਰਬਾਰਾ ਸਿੰਘ ਨੇ ਵੀ ਆਪਣੀ ਜ਼ਮੀਨ ਵੇਚ ਦਿੱਤੀ ਸੀ। ਐਸੇ ਕਦਮਾਂ ਬਾਰੇ ਜਾਣਕਾਰੀ ਦੱਸਦਿਆਂ ਡਿਪਟੀ ਕਮਿਸ਼ਨਰ ਲੁਧਿਆਣਾ, ਕਾਵਨ ਨੇ 31 ਜਨਵਰੀ 1872 ਦੇ ਪੱਤਰ ਵਿੱਚ ਲਿਖਿਆ ਸੀ ਕਿ ਕੂਕਿਆਂ ਵਲੋਂ ਜ਼ਮੀਨਾਂ ਵੇਚਣ ਦੇ ਅਨੇਕਾਂ ਕੇਸ ਹੋਏ ਹਨ ਅਤੇ ਜ਼ਮੀਨਾਂ ਦੀ ਰਕਮ, ਜਿਵੇਂ ਕਿ ਦੱਸਿਆ ਗਿਆ ਹੈ, (ਗੁਰੂ) ਰਾਮ ਸਿੰਘ ਅਤੇ ਛੋਟੇ ਛੋਟੇ ਜਥਿਆਂ ਨੂੰ ਛਕਣ-ਛਕਾਉਣ ਲਈ ਦਿੱਤੀ ਗਈ ਸੀ ਅਤੇ ਉਹਨਾਂ ਖੁਲ੍ਹੇਆਮ ਕਹਿ ਦਿੱਤਾ ਸੀ ਕਿ ਛੇਤੀ ਹੀ ਉਨ੍ਹਾਂ ਦਾ ਰਾਜ ਸ਼ੁਰੂ ਹੋਣ ਵਾਲਾ ਹੈ।

'There have been several cases of sale of all their property lately by Kukas in the district. The money realized by the sale has, I am told, been either given to Ram Singh, or expended in feeding small gangs of Kukas, and the Kukas who have sold their property have openly declared that their Raj is soon to commence '

ਇਸੇ ਤਰ੍ਹਾਂ ਦੀ ਜਾਣਕਾਰੀ ਅੰਬਾਲੇ ਦਾ ਕਮਿਸ਼ਨਰ ਮੈਕਨਬ, ਸਕੱਤਰ ਪੰਜਾਬ ਨੂੰ ਲਿਖੇ 1 ਫਰਵਰੀ 1872 ਦੇ ਪੱਤਰ ਵਿੱਚ ਦਿੰਦਾ ਹੈ ਕਿ ਕੂਕਿਆਂ ਨੇ ਆਪਣੀਆਂ ਜ਼ਮੀਨਾਂ ਅਤੇ ਜਾਇਦਾਦਾਂ ਨੂੰ ਵੇਚ ਕੇ ਛੁਟਕਾਰਾ ਇਸ ਲਈ ਪਾਇਆ ਹੈ ਕਿ ਆਉਣ ਵਾਲੇ ਸਮੇਂ, ਜੋ ਕਿ ਚੇਤ (ਅਪ੍ਰੈਲ) ਵਿੱਚ ਵਿਦਰੋਹ ਹੋਣਾ ਹੈ, ਭਾਗ ਲਿਆ ਜਾ ਸਕੇ। (Kukas sold their land and got rid of their property so as to be free to take part in the coming strife, which was expected to take place in (Cheyt) April)

ਇਸ ਤੋਂ ਪਹਿਲਾਂ ਪਟਿਆਲਾ ਦੇ ਵਕੀਲਾਂ ਵਲੋਂ ਭੇਜੀਆਂ ਗਈ ਜਾਣਕਾਰੀਆਂ ਅਨੁਸਾਰ ਡੀ.ਸੀ. ਕਾਵਨ ਨੇ 19 ਜਨਵਰੀ 1872 ਨੂੰ ਲਿਖਿਆ ਸੀ ਕਿ ਪਟਿਆਲਾ ਦੇ ਵਕੀਲਾਂ ਦੀ

ਦਿੱਤੀ ਖ਼ਬਰ ਅਨੁਸਾਰ ਸਕਰੌਦੀ ਦੇ 23 ਕੂਕਿਆਂ ਨੇ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਹਨ ਅਤੇ ਉਨ੍ਹਾਂ ਦਾ ਇਰਾਦਾ ਆਪਣੇ ਗੁਰੂ ਨਾਲ ਜਾ ਰਲਣ ਦਾ ਹੈ। ਜੀਂਦ ਦੇ ਵਕੀਲ ਦੀ ਜਾਣਕਾਰੀ ਅਨੁਸਾਰ ਦੇਵਾ ਸਿੰਘ ਨੇ ਆਪਣੀ ਜ਼ਮੀਨ ਵੇਚ ਦਿੱਤੀ ਹੈ ਅਤੇ ਪੁੱਛਣ 'ਤੇ ਉਸ ਨੇ ਦੱਸਿਆ ਹੈ ਕਿ ਉਹ ਆਪਣੇ ਗੁਰੂ ਨਾਲ ਸ਼ਾਮਲ ਹੋਣ ਜਾ ਰਿਹਾ ਹੈ ਕਿਉਂਕਿ ਆਉਂਦੇ ਚੇਤ (ਅਪ੍ਰੈਲ) ਵਿੱਚ ਵਿਦਰੋਹ ਹੋਵੇਗਾ।

'The reports furnished by the Patiala Vakil of 23 Kukas in Sekroudee selling their lands and throwing their property, expressing ther intentions of joining the Guru.'

'The Jeend Vakil gives the statement of one man Dewa Singh, who was observed to sell his land and throw away his property, who on being interrogated, said that he was to join his Guru, and in the next April (Cheyt) there was to be a disturbance.'

ਏਥੇ ਇਹ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਮਲੇਰਕੋਟਲੇ ਹਮਲਾ ਕਰਨ ਵਾਲੇ ਹੀਰਾ ਸਿੰਘ ਅਤੇ ਲਹਿਣਾ ਸਿੰਘ ਪਿੰਡ ਸਕਰੌਦੀ ਦੇ ਹੀ ਸਨ।

ਇਹਨਾਂ ਜਾਣਕਾਰੀਆਂ ਦਾ ਨਿਰਣਾ ਕਰਦਿਆਂ ਹੋਇਆਂ ਇਸੇ 19 ਜਨਵਰੀ 1872 ਦੇ ਪੱਤਰ ਵਿੱਚ ਮੈਕਨਬ ਕਮਿਸ਼ਨਰ ਨੇ ਲਿਖਿਆ–That there was some idea of a rising in Cheyt (April) is clear....... ਅਤੇ ਕੋਟਲੇ 'ਤੇ ਹਮਲਾ ਹੀ ਦੂਰ ਤੱਕ ਦਾ ਨਿਸ਼ਾਨਾ ਨਹੀਂ ਸਗੋਂ ਘੋੜੇ ਅਤੇ ਹਥਿਆਰ ਪ੍ਰਾਪਤ ਕਰਨ ਲਈ ਪਹਿਲਾਂ ਤੋਂ ਮੰਨਿਆ ਹੋਇਆ ਨਿਸ਼ਾਨਾ ਸੀ ।–

'The attack on Kotla was not the ulterior object; it was confessedly only the first step so as to supply them with arms and horses.'

ਮਲੇਰਕੋਟਲੇ 'ਤੇ ਹਮਲਾ ਕਰਨ ਤੋਂ ਪਹਿਲਾਂ ਨਾਮਧਾਰੀ ਸਿੰਘਾਂ ਨੇ ਹਥਿਆਰ ਪ੍ਰਾਪਤ ਕਰਨ ਦੇ ਮਨੋਰਥ ਨਾਲ ਮਲੌਦ ਦੇ ਸਰਦਾਰ 'ਤੇ ਹਮਲਾ ਕੀਤਾ ਸੀ– 15 ਜਨਵਰੀ, 1872 ਨੂੰ। ਇਸ ਝੜਪ ਵਿੱਚ ਜ਼ਖਮੀ ਹਾਲਤ ਵਿੱਚ ਪਕੜੇ ਗਏ ਭਗਵਾਨ ਸਿੰਘ ਨੇ ਪੜਤਾਲ ਕਰਦੇ ਅਫ਼ਸਰ ਕਾਵਨ ਨੂੰ ਜੋ ਦੱਸਿਆ, ਉਸ ਬਾਰੇ ਉਸਨੇ ਆਪਣੇ ਸੀਨੀਅਰ ਅਫ਼ਸਰ ਫੋਰਸਿਥ ਨੂੰ ਜਾਣਕਾਰੀ ਦਿੰਦੇ ਹੋਏ 26 ਜਨਵਰੀ 1872 ਨੂੰ ਲਿਖਿਆ ਸੀ ਕਿ ਅਗਰ ਕੂਕਿਆਂ ਦਾ ਮਲੇਰਕੋਟਲੇ ਉਤੇ ਹਮਲਾ ਸਫ਼ਲ ਹੋ ਜਾਂਦਾ, ਹਥਿਆਰ ਮਿਲ ਜਾਂਦੇ ਤਾਂ ਵੱਡੀ ਗਿਣਤੀ ਵਿੱਚ ਲੋਕਾਂ ਨੇ ਨਾਲ ਹੋ ਜਾਣਾ ਸੀ ਅਤੇ ਮੁੱਖ ਜਥੇ ਨੇ ਨਾਭੇ ਅਤੇ ਦੂਸਰਿਆਂ ਨੇ ਅੰਬਾਲਾ ਮੇਨ-ਲਾਈਨ ਨੂੰ ਤੋੜਨਾ ਸੀ ਤਾਂ ਜੁ ਦਿੱਲੀ ਤੋਂ ਸਹਾਇਤਾ ਨਾ ਆ ਸਕੇ ਅਤੇ ਕੁਝ ਪ੍ਰਚਾਰਕ ਫ਼ਿਰੋਜ਼ਪੁਰ ਅਤੇ ਲਾਹੌਰ ਨੂੰ ਭੇਜੇ ਜਾਣੇ ਸਨ।

'Had they been successful in procuring arms in Kotla, they expected to be joined by large numbers. Then the main body was to proceed to attack Nabha, one detachement was to tearup the rails on this side of

Ambala to prevent reinforcements arriving from Delhi and agents were to have been dispatched to Ferozepur and Lahore to endeavour to effect rising in those places.'

ਪਟਿਆਲੇ ਦੇ ਮਹਾਰਾਜੇ ਨੇ ਵੀ ਇਸੇ ਤਰ੍ਹਾਂ ਦੀ ਗੱਲ ਜ਼ਾਹਰ ਕੀਤੀ ਸੀ। ਕੂਕਿਆਂ ਦੇ 16 ਜਨਵਰੀ 1872 ਨੂੰ ਮਲੌਦ ਅਤੇ ਮਲੇਰਕੋਟਲੇ 'ਤੇ ਹਮਲੇ ਬਾਰੇ 12 ਫਰਵਰੀ ਦੇ ਪੱਤਰ ਵਿੱਚ ਮਹਾਰਾਜੇ ਨੇ ਲਿਖਿਆ ਸੀ ਕਿ ਅਗਰ ਕੂਕਿਆਂ ਦਾ ਹਮਲਾ ਕੁਝ ਵੀ ਸਫ਼ਲ ਹੋ ਜਾਂਦਾ ਤਾਂ ਹਰ ਪਾਸੇ ਤੋਂ ਇਸ ਪੰਥ ਨੇ ਰਾਖਸ਼ਾਂ ਵਾਂਗੂ ਕੁੱਦ ਪੈਣਾ ਸੀ, ਜੋ ਇਸ ਹਮਲੇ ਦੇ ਨਤੀਜੇ ਨੂੰ ਚੁੱਪ ਕਰਕੇ ਦੇਖ ਰਹੇ ਸਨ-

'Had the Kookas had even a meager success in their attacks at Malodh and Kotla the whole sect would have sprung like fiends from all sides who were eagerly watching the result of these pantomimic attacks.'

ਪੰਜਾਬ ਸਰਕਾਰ ਦੇ ਸਕੱਤਰ ਨੇ 14 ਫ਼ਰਵਰੀ ਦੇ ਪੱਤਰ ਵਿੱਚ ਵੀ ਇਹਨਾਂ ਵਿਚਾਰਾਂ ਦੀ ਹੀ ਪੁਸ਼ਟੀ ਕੀਤੀ ਸੀ। ਉਸ ਅਨੁਸਾਰ- 'ਇੰਜ ਜਾਪਦਾ ਹੈ ਕਿ ਸਭ ਤੋਂ ਪਹਿਲਾਂ ਮਲੇਰਕੋਟਲੇ 'ਤੇ ਹਮਲਾ ਇਸ ਲਈ ਮਿਥਿਆ ਗਿਆ ਸੀ ਕਿ ਉਥੋਂ ਧਨ, ਹਥਿਆਰ ਅਤੇ ਘੋੜੇ ਪ੍ਰਾਪਤ ਹੋਣਗੇ ਕਿਉਂਕਿ ਉੱਥੇ ਦਾ ਨਵਾਬ ਪਿੱਛੇ ਜਿਹੇ ਹੀ ਚੜ੍ਹਾਈ ਕਰ ਚੁੱਕਾ ਸੀ ਅਤੇ ਗੱਦੀ ਦਾ ਮਸਲਾ ਅਜੇ ਚੱਲ ਰਿਹਾ ਸੀ। ਇਹ ਆਸ ਸੀ ਕਿ ਪ੍ਰਸ਼ਾਸਨ ਕਮਜ਼ੋਰ ਹੋਵੇਗਾ।

'It appears that Malerkotla was selected as the first point of attack, because money, arms and horses would, it was expected, be found there and because the chief has recently died and the succession being disputed, it was hoped that the administration would be found weak and off their guard. '

ਕੂਕਾ ਅੰਦੋਲਨ ਦੇ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਤੋਂ ਹੀ 13 ਜਨਵਰੀ ਨੂੰ ਮਸਤਾਨੇ ਸਿੰਘਾਂ ਦਾ ਜਥਾ ਮਲੇਰਕੋਟਲੇ 'ਤੇ ਹਮਲਾ ਕਰਨ ਨੂੰ ਇਕੱਠਾ ਹੋ ਕੇ ਤੁਰਿਆ ਸੀ। ਉਸ ਸਮੇਂ ਪਿੰਡ ਦੇ ਨੰਬਰਦਾਰ (ਜੋ ਸਰਕਾਰ ਲਈ ਮੁਖ਼ਬਰੀ ਵੀ ਕਰਦਾ ਸੀ) ਸੁੱਖੂ ਨੇ ਗਵਾਹੀ ਵਿੱਚ ਦੱਸਿਆ ਸੀ ਕਿ ਮਸਤਾਨੇ ਖੁੱਲ੍ਹੇਆਮ ਕਹਿੰਦੇ ਸਨ ਕਿ ਮੁਲਕ 'ਤੇ ਉਹਨਾਂ ਦਾ ਰਾਜ ਹੋ ਜਾਵੇਗਾ। ਪਹਿਲਾਂ ਨਾਭਾ, ਜੀਂਦ, ਪਟਿਆਲਾ ਅਤੇ ਫ਼ਿਰੋਜ਼ਪੁਰ ਨੂੰ ਲਿਆ ਜਾਵੇਗਾ, ਫੇਰ ਦਿੱਲੀ ਦੇ ਤਖ਼ਤ ਨੂੰ। ਮਾਝੇ ਦੇ ਕੂਕੇ ਲਾਹੌਰ 'ਤੇ ਕਬਜ਼ਾ ਕਰਨਗੇ। ਉਸਨੇ ਆਪਣੇ ਕੰਨੀਂ ਸੁਣਿਆ ਸੀ ਕਿ (ਗੁਰੂ) ਰਾਮ ਸਿੰਘ ਕੂਕਿਆਂ ਨੂੰ ਕਹਿ ਰਹੇ ਸਨ ਕਿ ਉਹ ਯਕੀਨਨ ਹੀ ਰਾਜ ਕਰਨਗੇ ਅਤੇ ਉਹ ਮਦਦ ਕਰਨਗੇ।

'The Mastanas often said they were to rule the country. First Nabha, Jeend, Patiala and Ferozpur would be taken and then the throne of

Delhi. The Kookas of Majha were to take Lahore. I have heard with my own ears Ram Singh telling the Kookas that they should surely reign and he would assist them. '

ਭੈਣੀ ਸਾਹਿਬ ਦੇ ਨੇੜੇ ਹੀ ਇੱਕ ਪਿੰਡ ਹੈ ਕਟਾਣੀ ਕਲਾਂ। ਉੱਥੋਂ ਦੇ ਜ਼ਿਮੀਦਾਰ ਦੇਵਾ ਸਿੰਘ ਨੇ 'ਕੂਕਾ ਅੰਦੋਲਨ' ਕਰਨ ਵਾਲਿਆਂ ਦੀ ਮਨਸ਼ਾ ਬਾਰੇ 11 ਅਪ੍ਰੈਲ 1872 ਨੂੰ ਗਵਾਹੀ ਦਿੰਦਿਆਂ ਕਿਹਾ ਸੀ ਕਿ ਉਹ (ਕੂਕੇ) ਲਗਾਤਾਰ ਸਰਕਾਰ ਦੇ ਵਿਰੁੱਧ ਪ੍ਰਚਾਰ ਕਰਦੇ ਸਨ ਅਤੇ ਆਪਣੇ ਦਰਬਾਰਾਂ ਵਿੱਚ ਇੰਗਲਿਸ਼ ਸਰਕਾਰ ਵਿਰੁੱਧ ਉੱਠ ਖੜ੍ਹੇ ਹੋਣ ਬਾਬਤ ਵਿਚਾਰਾਂ ਕਰਦੇ ਰਹਿੰਦੇ ਸਨ। ਵੱਡੀ ਗਿਣਤੀ ਵਿੱਚ ਕੂਕਿਆਂ ਨੇ ਆਪਣੀਆਂ ਜ਼ਮੀਨਾਂ-ਜਾਇਦਾਦਾਂ ਵੇਚ ਦਿੱਤੀਆਂ ਅਤੇ ਰਕਮ ਗੁਰੂ ਰਾਮ ਸਿੰਘ ਨੂੰ ਦੇ ਦਿੱਤੀ। ਉਹਨਾਂ ਨੂੰ ਸੂਬਿਆਂ ਨੇ ਯਕੀਨ ਕਰਵਾਇਆ ਹੋਇਆ ਸੀ ਕਿ ਛੇਤੀ ਹੀ ਰਾਜ ਗੁਰੂ ਰਾਮ ਸਿੰਘ ਦੇ ਹੱਥਾਂ ਵਿੱਚ ਹੋਵੇਗਾ।

'The constantly preached sedition against the British Government, and frequently consulted at their durbars concerning the proper time they ought to rise against the English Government. A large number of Kookas sold their lands and property and paid the proceeds to Ram Singh at the suggestion of his Soobas. They acted thus because they were assured by the Soobas that the Raj will soon fall into the hands of Ram Singh. '

ਉਪਰੋਕਤ ਸਾਰੇ ਪ੍ਰਮਾਣ ਸਰਕਾਰੀ ਦਸਤਾਵੇਜ਼ਾਂ 'ਚੋਂ ਦਿੱਤੇ ਗਏ ਹਨ, ਜੋ ਉਸ ਸਮੇਂ ਸਰਕਾਰ ਨਾਲ ਸੰਬੰਧਤ ਅਫ਼ਸਰਾਂ ਵਲੋਂ ਲਿਖੇ ਗਏ ਸਨ। ਇਹਨਾਂ ਪ੍ਰਮਾਣਾਂ ਤੋਂ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਪੰਜਾਬ ਵਿੱਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ ਕੀਤਾ ਗਿਆ 'ਕੂਕਾ ਅੰਦੋਲਨ' ਰਾਜਨੀਤਕ ਮਨੋਰਥ ਵਾਲਾ ਸੀ ਅਤੇ ਬਦੇਸ਼ੀ ਹਾਕਮਾਂ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਥਾਂ-ਥਾਂ ਪ੍ਰਚਾਰ ਵੀ ਕੀਤਾ ਗਿਆ ਸੀ ਅਤੇ ਇੱਕ ਵੱਡੇ ਵਿਦਰੋਹ ਦੀ ਰੂਪ-ਰੇਖਾ ਵੀ ਬਣਾ ਲਈ ਗਈ ਸੀ, ਜੋ ਕੁਝ ਲੋਕਾਂ ਦੀ ਕਾਹਲੀ ਕਾਰਨ ਪੂਰੀ ਨਾ ਹੋ ਸਕੀ। ਪਰ ਰਾਜਨੀਤਕ ਯਤਨ ਤਾਂ ਕੀਤੇ ਹੀ ਗਏ ਸਨ। ਸੁਤੰਤਰਤਾ ਪ੍ਰਾਪਤ ਕਰਨ ਦੇ ਇਨ੍ਹਾਂ ਯਤਨਾਂ ਨੂੰ ਕੇਂਦਰੀ ਸਰਕਾਰ ਵਲੋਂ 'ਧਾਰਮਿਕ' ਮੰਨ ਲੈਣਾ ਹਕੀਕਤ ਤੋਂ ਮੂੰਹ ਮੋੜਨਾ ਹੈ। ਬਦੇਸ਼ੀ ਸਰਕਾਰ ਤਾਂ ਖੁਲ੍ਹੇ ਰੂਪ ਵਿੱਚ 'ਕੂਕਾ ਅੰਦੋਲਨ' ਨੂੰ ਆਪਣੇ ਸਾਮਰਾਜ ਲਈ ਖ਼ਤਰਾ ਮੰਨਦੀ ਹੋਈ ਇਸਨੂੰ 'ਰਾਜਨੀਤਕ' ਮੰਨਦੀ ਹੈ, ਅੰਦੋਲਨ ਕਰਨ ਵਾਲੇ ਕੂਕਿਆਂ ਨੂੰ Open Rebles ਲਿਖਦੀ ਹੈ। ਮਲੇਰਕੋਟਲੇ 'ਤੇ ਕੂਕਿਆਂ ਨੇ ਹਮਲਾ 17 ਜਨਵਰੀ 1872 ਨੂੰ ਕੀਤਾ ਸੀ। ਇਸ ਹਮਲੇ ਦੇ ਉਦੇਸ਼ ਬਾਰੇ ਪਿੱਛੇ ਕਈ ਪ੍ਰਮਾਣ ਦਿੱਤੇ ਜਾ ਚੁੱਕੇ ਹਨ ਪਰ ਏਥੇ ਮੌਕੇ ਤੇ ਪੁੱਜੇ ਲੁਧਿਆਣੇ ਦੇ ਡੀ. ਸੀ. ਕਾਵਨ ਦੀ 16 ਜਨਵਰੀ ਦੀ ਹੀ ਰਿਪੋਰਟ ਦੀਆਂ ਕੁਝ ਲਾਈਨਾਂ 'ਤੇ ਵੀ ਗ਼ੌਰ ਕਰ ਲਿਆ ਜਾਣਾ ਚਾਹੀਦਾ ਹੈ। ਕਾਵਨ ਨੇ ਕਮਿਸ਼ਨਰ ਅੰਬਾਲਾ ਨੂੰ ਲਿਖਿਆ ਸੀ ਕਿ ਇਹਨਾਂ (ਕੂਕਿਆਂ ਦੇ ਮਲੇਰਕੋਟਲੇ 'ਤੇ ਹਮਲੇ) ਦਾ ਅਪਰਾਧ ਸਧਾਰਨ ਨਹੀਂ ਹੈ। ਇਹਨਾਂ ਕੇਵਲ ਡਕੈਤੀ ਅਤੇ ਹੱਤਿਆ ਹੀ ਨਹੀਂ ਕੀਤੀਆਂ ਸਗੋਂ, ਇਹ ਖੁੱਲ੍ਹੇ

ਬਾਗ਼ੀ ਹਨ, ਜਿਨ੍ਹਾਂ ਨੇ ਅਵੱਗਿਆ-ਭਰੇ ਕੰਮ ਵੈਧਾਨਿਕ ਸਰਕਾਰ ਵਿਰੁੱਧ ਕੀਤੇ ਹਨ। ਇਸ ਬਿਮਾਰੀ ਨੂੰ ਹੋਰ ਵਧਣ ਤੋਂ ਰੋਕਣ ਲਈ ਤੁਰੰਤ ਅਤੇ ਸਖ਼ਤ ਕਦਮ ਜ਼ਰੂਰੀ ਹਨ।

'Their offence is not an ordinary one. They have not committed mere murder and dacoity, they are open rebles offering contumacious resistance to constituted authority and to prevent the spreading of the disease, it is absolutedy necessary that, repressive measures should be prompt and stern.'

ਕੂਕਿਆਂ ਵਿਰੁੱਧ ਸਖ਼ਤ ਕਾਰਵਾਈ ਦਾ ਜ਼ਿਕਰ ਕਰਨ ਵਾਲੇ ਅਫ਼ਸਰ ਕਾਵਨ ਨੇ ਅਗਲੇ ਹੀ ਦਿਨ ਅਰਥਾਤ 17 ਜਨਵਰੀ ਨੂੰ ਬਿਨਾ ਕੋਈ ਦਲੀਲ ਸੁਣਿਆਂ, ਬਿਨਾ ਮੁਕੱਦਮਾ ਚਲਾਇਆਂ, 49 ਕੂਕਿਆਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤਾ ਅਤੇ ਇੱਕ ਬੱਚੇ ਨੂੰ ਤਲਵਾਰ ਨਾਲ ਮਰਵਾ ਦਿੱਤਾ। ਆਪਣੇ ਸਾਮਰਾਜ ਵਿਰੁੱਧ ਬਗ਼ਾਵਤ ਦਾ ਐਨਾ ਡਰ ਪੈ ਗਿਆ ਸੀ ਇਹਨਾਂ ਗੋਰੇ ਅਫ਼ਸਰਾਂ ਨੂੰ ਕਿ ਉਸ ਡਰ ਦੇ ਮਾਹੌਲ ਵਿੱਚ ਉਹ ਇਹ ਵੀ ਭੁੱਲ ਗਿਆ ਕਿ 'ਉਸਨੂੰ ਮੌਤ ਦੀ ਸਜ਼ਾ ਦੇਣ ਦਾ ਤਾਂ ਅਧਿਕਾਰ ਹੀ ਨਹੀਂ ਸੀ'। ਆਪਣੀ ਗ਼ਲਤ ਕਾਰਵਾਈ ਨੂੰ ਜਾਇਜ਼ ਦੱਸਦਾ ਹੋਇਆ ਇਹੀ ਅਫ਼ਸਰ 17 ਜਨਵਰੀ ਦੇ ਪੱਤਰ ਵਿੱਚ ਲਿਖਦਾ ਹੈ- 'ਇਹ ਲੋਗ ਸਾਧਾਰਨ ਅਪਰਾਧੀ ਨਹੀਂ ਹਨ, ਇਹ ਬਗਾਵਤੀ ਹਨ।'-

'These men are not ordinary criminals. They are rebels.'

ਮੈਂ ਇੱਕ ਵਾਰੀ ਫੇਰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਬਦੇਸ਼ੀ ਸਰਕਾਰ ਕੂਕਾ ਅੰਦੋਲਨਕਾਰੀਆਂ ਨੂੰ Open Rebels ਮੰਨਦੀ ਹੈ, The Kuka Rising, Kuka Outbreak in the Punjab ਮੰਨਦੀ ਹੈ ਤਾਂ ਸਾਡੀ ਆਪਣੀ ਸਰਕਾਰ ਦਾ ਨਜ਼ਰੀਆ ਸੌੜਾ ਕਿਉਂ ਹੈ? ਪੈਨਸ਼ਨ ਕਰਕੇ? ਪੈਨਸ਼ਨ ਨਾ ਦਿਓ, ਕਿਉਂਕਿ ਉਸ ਸਮੇਂ ਦਾ ਕੋਈ ਵੀ ਯੋਗ ਪੈਨਸ਼ਨ ਲੈਣ ਵਾਲਾ ਅੱਜ ਜੀਉਂਦਾ ਨਹੀਂ ਹੋ ਸਕਦਾ, ਪਰ ਇਸ ਲਹਿਰ ਨੂੰ ਸੁਤੰਤਰਤਾ ਦੀ ਲਹਿਰ ਤਾਂ ਮੰਨੋ। ਸਰਕਾਰ ਸੋਚੇ ਕਿ ਇਹਨਾਂ ਨੂੰ Open Rebels ਨੂੰ Bengal Regulation-III of 1818 ਲਾਗੂ ਕਰਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਾ-ਪ੍ਰਚਾਰਕਾਂ ਨੂੰ ਵਾਰੰਟ ਕੱਢ ਕੇ State Prisoners ਵਜੋਂ ਪੰਜਾਬ ਤੋਂ ਬਾਹਰ ਭੇਜ ਦਿੰਦੀ ਹੈ, ਤਾਂ ਕੂਕਾ ਅੰਦੋਲਨ ਧਾਰਮਿਕ ਕਿਵੇਂ ਹੋ ਗਿਆ? ਧਾਰਮਿਕ ਭਾਈਚਾਰੇ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾਇਆ ਨਹੀਂ ਜਾਂਦਾ, ਕੈਦਾਂ ਨਹੀਂ ਦਿੱਤੀਆਂ ਜਾਂਦੀਆਂ, ਪੁਲਿਸ ਚੌਕੀਆਂ ਬਿਠਾ ਕੇ ਪਾਬੰਦੀਆਂ ਨਹੀਂ ਲਗਾਈਆਂ ਜਾਂਦੀਆਂ ।

ਸਰਕਾਰੀ ਦਸਤਾਵੇਜ਼ਾਂ ਵਿੱਚੋਂ ਸੰਕੇਤ-ਮਾਤਰ ਪ੍ਰਮਾਣ ਦੇ ਕੇ ਇਹ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਚਲਾਇਆ ਹੋਇਆ 'ਕੂਕਾ ਅੰਦੋਲਨ ਰਾਜਨੀਤਕ ਸੀ ਅਤੇ ਇਸ ਦਾ ਸਪਸ਼ਟ ਮਨੋਰਥ ਬਦੇਸ਼ੀ ਹਕੂਮਤ ਤੋਂ ਛੁਟਕਾਰਾ ਪਾ ਕੇ ਆਪਣਾ ਸ਼ਾਸਨ ਕਾਇਮ ਕਰਨਾ ਸੀ।' ਆਸ ਕਰਦਾ ਹਾਂ ਕਿ ਇਹਨਾਂ ਪ੍ਰਮਾਣਾਂ ਉਤੇ ਸਾਡੀ ਕੇਂਦਰੀ ਸਰਕਾਰ ਮੁੜ ਤੋਂ ਗ਼ੌਰ ਕਰੇਗੀ। ਲੋੜ ਪੈਣ'ਤੇ ਹੋਰ ਵੀ ਪ੍ਰਮਾਣ ਪੇਸ਼ ਕੀਤੇ ਜਾ ਸਕਦੇ ਹਨ,ਪੁਰਾਣੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਦੇ ਵਿਚਾਰ ਦੱਸੇ ਜਾ ਸਕਦੇ ਹਨ।

ਏਥੇ ਇਹ ਵੀ ਦੱਸ ਦੇਣਾ ਮੈਂ ਯੋਗ ਸਮਝਦਾ ਹਾਂ ਕਿ 'ਕੂਕਾ ਅੰਦੋਲਨ' ਜੋ 1857 ਈ. ਤੋਂ ਸ਼ੁਰੂ ਹੋਇਆ ਸੀ, 1947 ਈ. ਤੱਕ ਚੱਲਦਾ ਰਿਹਾ ਹੈ। 'ਸੰਨ 1929 ਈ. ਦੇ ਇਤਿਹਾਸਕ ਲਾਹੌਰ ਕਾਂਗਰਸ ਅਧਿਵੇਸ਼ਨ' ਨੂੰ ਨਾਮਧਾਰੀ ਸਿੰਘਾਂ ਨੇ ਹੀ ਸਹਿਯੋਗ ਦੇ ਕੇ ਸਫ਼ਲ ਬਣਾਇਆ ਸੀ। ਇਸੇ ਤਰ੍ਹਾਂ 1939 ਈ. ਵਿੱਚ ਲੁਧਿਆਣੇ 'ਸਟੇਟ ਪੀਪਲਜ਼ ਕਾਨਫ੍ਰੰਸ' ਵਿੱਚ ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਕੂਕਿਆਂ ਨੂੰ ਨਾਲ ਲੈ ਕੇ ਪੰਡਤ ਜਵਾਹਰ ਲਾਲ ਨਹਿਰੂ ਨਾਲ ਜਲੂਸ ਵਿੱਚ ਸ਼ਾਮਲ ਹੋਏ ਸੀ। ਉਹਨਾਂ ਲਈ ਘੋੜਿਆਂ ਦਾ ਪ੍ਰਬੰਧ ਵੀ ਸਤਿਗੁਰੂ ਜੀ ਨੇ ਹੀ ਕੀਤਾ ਸੀ। ਪੰਡਤ ਨਹਿਰੂ ਅਤੇ ਹੋਰ ਉੱਘੇ ਕਾਂਗਰਸੀ ਲੀਡਰ ਭੈਣੀ ਸਾਹਿਬ ਵੀ ਆਉਂਦੇ ਰਹੇ ਹਨ ਅਤੇ ਉਹਨਾਂ ਦੀਆਂ ਉਸ ਸਮੇਂ ਦੀਆਂ ਤਸਵੀਰਾਂ ਵੀ ਉਪਲਭਧ ਹਨ।

ਸਰਕਾਰ ਨੂੰ ਆਪਣੇ ਰਵੱਈਏ ਬਾਰੇ ਮੁੜ ਤੋਂ ਸੋਚਣ ਦੀ ਜ਼ਰੂਰਤ ਸੀ। ਕੁਛ ਕਮੀ ਨਾਮਧਾਰੀ ਸਮਾਜ ਦੀ ਵੀ ਹੈ। 'ਕੂਕਾ ਅੰਦੋਲਨ' ਮੁੜ 'ਖਾਲਸਾ ਰਾਜ, ਸਿੱਖ ਰਾਜ' ਕਾਇਮ ਕਰਨ ਦੇ ਮਨੋਰਥ ਨਾਲ ਹੀ ਸ਼ੁਰੂ ਹੋਇਆ ਅਤੇ ਇਸ ਨਾਲ ਹੀ ਸਿੱਖਾਂ ਦੀ ਆਤਮਿਕ ਅਵਸਥਾ ਨੂੰ ਉੱਚਾ ਚੁੱਕਣ ਲਈ ਨਾਮਧਾਰੀ ਵਿਚਾਰਧਾਰਾ ਸ਼ੁਰੂ ਕੀਤੀ ਗਈ ਸੀ। ਇਸ ਤਰ੍ਹਾਂ ਇਸ ਅੰਦੋਲਨ ਦਾ 'ਮੁੱਢਲਾ ਸਰੂਪ' ਰਾਜਨੀਤਕ ਸੀ, ਪਰ ਬਾਦ ਵਿਚ ਲੇਖਕਾਂ, ਪ੍ਰਚਾਰਕਾਂ ਨੇ ਇਸ ਮੂਵਮੈਂਟ ਦੇ ਸਰੂਪ ਦੇ ਧਾਰਮਿਕ ਪ੍ਰਭਾਵ ਨੂੰ ਅਗੇ ਲਿਆ ਖੜ੍ਹਾ ਕੀਤਾ, ਜਿਸਦਾ ਅਸਰ ਇਹ ਹੋਇਆ ਕਿ ਲੋਕ ਅਤੇ ਸਰਕਾਰ 'ਕੂਕਾ ਮੂਵਮੈਂਟ' ਨੂੰ ਧਾਰਮਿਕ ਮੰਨਣ ਲਗ ਪਏ। ਇਸ ਬਾਰੇ ਵਿਚਾਰਨ ਦੀ ਲੋੜ ਹੈ।

ਨੋਟ- ਬਾਅਦ ਵਿਚ ਵੜੈਚ ਜੀ ਦੇ ਉੱਦਮ ਸਦਕਾ 'ਨਾਮਧਾਰੀ ਲਹਿਰ' ਨੂੰ ਭਾਰਤ ਸਰਕਾਰ ਨੇ ਰਾਜਨੀਤਕ ਲਹਿਰ ਵਜੋਂ ਸਵੀਕਾਰ ਕਰ ਲਿਆ ਗਿਆ ਹੈ।



# ਪੁਲਿਸ-ਗਾਰਦ ਉੱਠ ਗਈ

ਭਾਰਤ ਦੇ ਸੁਤੰਤਰਤਾ ਸੰਘਰਸ਼ ਦਾ ਇਤਿਹਾਸ ਨਿਰਪੱਖ ਅਤੇ ਪ੍ਰਮਾਣੀਕ ਤੌਰ ਤੇ ਅਜੇ ਤੀਕ ਲਿਖਿਆ ਜਾਣਾ ਬਾਕੀ ਹੈ। ਕਈ ਕਾਰਨ ਰਹੇ ਹਨ ਇਸ ਘਾਟ ਦੇ। ਸਮੇਂ ਸਮੇਂ ਸੰਸਥਾਵਾਂ ਅਤੇ ਅਖ਼ਬਾਰਾਂ ਵਿੱਚ ਇਸ ਘਾਟ ਬਾਰੇ ਬੋਲਿਆ ਅਤੇ ਲਿਖਿਆ ਜਾਂਦਾ ਰਿਹਾ ਹੈ। ਸੁਤੰਤਰਤਾ ਦਾ ਇਤਿਹਾਸ ਲਿਖਣ ਵਾਲੇ ਜਾਂ ਤਾਂ ਅਪੂਰਨ ਜਾਣਕਾਰੀ ਤੋਂ ਕੰਮ ਲੈਂਦੇ ਹਨ ਅਥਵਾ ਜਾਤੀ, ਪ੍ਰਦੇਸ ਅਤੇ ਰਾਜਨੀਤਕ ਵਿਚਾਰਧਾਰਾ ਦੇ ਪ੍ਰਭਾਵ ਹੇਠ ਕੰਮ ਕਰਦੇ ਹਨ। ਪੰਜਾਬ ਨੇ ਦੇਸ਼ ਦੀ ਅਜ਼ਾਦੀ ਲਈ ਸਭ ਤੋਂ ਪਹਿਲਾਂ ਸੁਤੰਤਰਤਾ ਸੰਘਰਸ਼ ਛੇੜਿਆ ਤੇ ਦੂਸਰੇ ਪ੍ਰਦੇਸਾਂ ਦੇ ਮੁਕਾਬਲੇ ਕਿਤੇ ਜ਼ਿਆਦਾ ਜਾਇਦਾਦਾਂ ਜ਼ਬਤ ਕਰਵਾਈਆਂ, ਫ਼ਾਂਸੀਆਂ 'ਤੇ ਚੜ੍ਹੇ ਅਤੇ ਜੇਲ੍ਹਾਂ ਦੀਆਂ ਸਜ਼ਾਵਾਂ ਭੁਗਤਦੇ ਹੋਏ ਸ਼ਹੀਦ ਹੋ ਗਏ ਪਰ ਇਹਨਾਂ ਤੱਥਾਂ ਨੂੰ ਇਤਿਹਾਸ ਲਿਖਣ ਸਮੇਂ ਜਾਂ ਤਾਂ ਓਪਰੇਪਨ ਤੋਂ ਕੰਮ ਲਿਆ ਜਾਂਦਾ ਹੈ ਜਾਂ ਕਮਜ਼ੋਰ ਕਰਕੇ ਲਿਖਿਆ ਜਾਂਦਾ ਹੈ।

'ਕੂਕਾ ਅੰਦੋਲਨ' ਪੰਜਾਬ ਵਿੱਚ ਅੰਗਰੇਜ਼ੀ ਸਾਮਰਾਜ ਵਿਰੁੱਧ ਸ਼ੁਰੂ ਹੋਇਆ ਸੀ- 12 ਅਪ੍ਰੈਲ 1857 ਈਸਵੀ ਨੂੰ। ਯਾਨੀ ਕਿ 'ਗ਼ਦਰ' ਅਥਵਾ 'ਹਿੰਦੁਸਤਾਨ ਦੇ ਪਹਿਲੇ ਸੁਤੰਤਰਤਾ ਸੰਘਰਸ਼-1857 ਈ.' ਤੋਂ ਵੀ ਇੱਕ ਮਹੀਨਾ ਪਹਿਲੇ। ਇਸ ਅੰਦੋਲਨ ਨੂੰ ਸ਼ੁਰੂ ਕਰਨ ਵਾਲੇ ਨਾਇਕ ਸਨ ਸਤਿਗੁਰੂ ਰਾਮ ਸਿੰਘ ਜੀ, ਜੋ ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦੇ ਇੱਕ ਛੋਟੇ ਜਿਹੇ ਪਿੰਡ ਭੈਣੀ ਆਲਾ ਦੇ ਵਸਨੀਕ ਸਨ। ਇਸ ਪਿੰਡ ਭੈਣੀ ਆਲਾ ਨੂੰ ਹੁਣ ਅਦਬ ਨਾਲ 'ਸ੍ਰੀ ਭੈਣੀ ਸਾਹਿਬ' ਅਖਿਆ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਆਪ ਖ਼ਾਲਸਾ ਫੌਜ ਵਿੱਚ, 1837 ਤੋਂ 1845 ਈ. ਦੌਰਾਨ, ਰਹਿ ਚੁੱਕੇ ਸਨ ਅਤੇ ਖ਼ਾਲਸਾ ਰਾਜ ਦਾ ਪਤਨ ਉਹਨਾਂ ਨੇ ਆਪਣੀਂ ਅੱਖੀਂ ਦੇਖਿਆ ਸੀ। ਹੋਰਨਾਂ ਪੰਜਾਬ-ਵਾਸੀਆਂ ਵਾਂਗੂੰ ਸਤਿਗੁਰੂ ਜੀ ਨੂੰ ਵੀ ਪੰਜਾਬ ਦੇ ਗ਼ੁਲਾਮ ਹੋ ਜਾਣ ਦਾ ਭਾਰੀ ਦੁੱਖ ਸੀ ਅਤੇ ਉਹ ਮੁੜ 'ਖ਼ਾਲਸਾ ਰਾਜ' ਕਾਇਮ ਹੁੰਦਿਆਂ ਦੇਖਣਾ ਚਾਹੁੰਦੇ ਸਨ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਫ਼ੌਜ ਤੋਂ ਵਾਪਸ ਘਰ ਆ ਕੇ ਘਰੇਲੂ ਕੰਮਕਾਰ ਕਰਨ ਦੇ ਨਾਲ ਨਾਲ ਪੰਜਾਬ 'ਚੋਂ ਬਦੇਸੀ ਹਕੂਮਤ ਨੂੰ ਬਾਹਰ ਕੱਢਣ ਦੇ ਉਪਰਾਲਿਆਂ ਬਾਰੇ ਗਹਿਰਾਈ ਨਾਲ ਸੋਚਿਆ ਵਿਚਾਰਿਆ। ਉਪਰੰਤ 12 ਅਪ੍ਰੈਲ 1857 ਈ. ਨੂੰ ਵਿਦੇਸ਼ੀ ਸਾਮਰਾਜ ਵਿਰੁੱਧ ਇੱਕ ਜਨ-ਅੰਦੋਲਨ ਸ਼ੁਰੂ ਕੀਤਾ, ਜਿਸ ਨੂੰ ਇਤਿਹਾਸ ਵਿੱਚ 'ਕੂਕਾ ਅੰਦੋਲਨ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

'ਕੂਕਾ ਅੰਦੋਲਨ' ਛੇਤੀ ਹੀ ਪੰਜਾਬ ਭਰ ਵਿੱਚ ਪ੍ਰਭਾਵਸ਼ਾਲੀ ਢੰਗ ਨਾਲ ਫੈਲਣ ਲੱਗ ਪਿਆ ਅਤੇ ਵੱਡੀ ਗਿਣਤੀ ਵਿੱਚ ਲੋਕ ਇਸ ਨਾਲ ਜੁੜਣ ਲਈ ਸਤਿਗੁਰੂ ਰਾਮ ਸਿੰਘ ਜੀ

ਦੇ ਝੰਡੇ ਹੇਠ ਇਕੱਠੇ ਹੋਣ ਲੱਗ ਪਏ। ਇੱਕ ਮਹਾਨ ਵਿਦਰੋਹ ਦੀ ਤਿਆਰੀ ਕੀਤੀ ਜਾਣ ਲੱਗ ਪਈ ਸੀ। ਰੂਸ, ਨਿਪਾਲ, ਕਾਬੁਲ, ਕਸ਼ਮੀਰ ਆਦਿ ਦੇਸ਼ਾਂ ਨਾਲ ਵੀ ਸੰਪਰਕ ਬਣਾਏ ਗਏ, ਕੁਝ ਘਟਨਾਵਾਂ ਵਾਪਰੀਆਂ ਅਤੇ ਬਹੁਤ ਸਾਰੇ ਕੂਕਿਆਂ ਨੂੰ ਤੋਪਾਂ ਅਤੇ ਫ਼ਾਂਸੀਆਂ ਨਾਲ ਸ਼ਹੀਦ ਕਰ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੁਝ ਪ੍ਰਭਾਵਸ਼ਾਲੀ ਪ੍ਰਚਾਰਕਾਂ ਨੂੰ ਪੰਜਾਬ ਤੋਂ ਬਾਹਰ ਲੈ ਜਾ ਕੇ 'ਰਾਜਸੀ ਕੈਦੀਆਂ' ਵਜੋਂ ਨਜ਼ਰਬੰਦ ਕਰ ਦਿੱਤਾ ਗਿਆ ਅਤੇ ਪੰਜਾਬ ਵਿੱਚ ਇਸ ਫ਼ਿਰਕੇ ਦੇ ਲੋਕਾਂ 'ਤੇ ਕਈ ਢੰਗਾਂ ਨਾਲ ਪਾਬੰਦੀਆਂ ਲਗਾ ਦਿੱਤੀਆਂ ਗਈਆਂ। 'ਕੂਕਾ ਅੰਦੋਲਨ' ਦੇ ਹੈੱਡ-ਕੁਆਰਟਰ ਸ੍ਰੀ ਭੈਣੀ ਸਾਹਿਬ ਵਿਖੇ ਜਨਵਰੀ 1872 ਈ. ਤੋਂ ਹੀ ਇੱਕ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਤਾਂ ਜੁ ਕੂਕੇ ਸਿੰਘ ਉੱਥੋਂ ਪ੍ਰੇਰਨਾ ਅਤੇ ਅਗਵਾਈ ਨਾ ਲੈ ਸਕਣ ਅਤੇ ਬਦੇਸ਼ੀ ਸਾਮਰਾਜ ਵਿਰੁੱਧ ਕੀਤੇ ਜਾ ਰਹੇ ਪ੍ਰਚਾਰ ਨੂੰ ਠੱਲ੍ਹ ਪਾਈ ਜਾ ਸੱਕੇ। ਜਨਵਰੀ 1872 ਈ. ਤੋਂ ਨਾਮਧਾਰੀ ਹੈਡ-ਕੁਆਰਟਰ ਦੇ ਦਰਵਾਜ਼ੇ 'ਤੇ ਬੈਠੀ ਪੁਲਿਸ ਗਾਰਦ 51 ਸਾਲ ਲਗਾਤਾਰ ਬੈਠੀ ਰਹੀ ਅਤੇ ਅਖ਼ੀਰ 1923 ਈ. ਨੂੰ ਜਾ ਕੇ ਪੂਰਨ ਤੌਰ ਤੇ ਚੁੱਕੀ ਗਈ। ਹਿੰਦੁਸਤਾਨ ਦੇ ਸੁਤੰਤਰਤਾ ਸੰਗਰਾਮ ਵਿੱਚ ਦੇਸ਼ ਦੇ ਕਿਸੇ ਵੀ ਇਲਾਕੇ ਵਿੱਚ, ਕਿਸੇ ਵੀ ਪ੍ਰਚਾਰ ਕੇਂਦਰ ਅਤੇ ਪਾਰਟੀ ਦੇ ਹੈੱਡ-ਕੁਆਰਟਰ ਉੱਤੇ ਇਸ ਤਰ੍ਹਾਂ ਅਤੇ ਏਨੇ ਲੰਮੇ ਸਮੇਂ ਤੱਕ ਪੁਲਿਸ-ਗਾਰਦ ਨਹੀਂ ਬਿਠਾਈ ਗਈ। ਇਹ ਇੱਕ ਵਿਲੱਖਣ ਤੱਥ ਹੈ, ਜੋ ਕੂਕਾ ਅੰਦੋਲਨ ਦੇ ਪ੍ਰਭਾਵ ਨੂੰ ਜ਼ਾਹਰ ਕਰਦਾ ਹੈ ਅਤੇ ਸੁਤੰਤਰਤਾ ਦੇ ਇਤਿਹਾਸ ਵਿੱਚ ਇਸ ਤੱਥ ਨੂੰ ਯੋਗ ਥਾਂ ਦਿੱਤੀ ਜਾਣੀ ਚਾਹੀਦੀ ਹੈ।

19 ਜਨਵਰੀ 1872 ਈ. ਨੂੰ ਪੁਲਿਸ-ਗਾਰਦ ਨਾਮਧਾਰੀ ਹੈੱਡ-ਕੁਆਰਟਰ ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜ਼ੇ 'ਤੇ ਬਿਠਾ ਦਿੱਤੀ ਗਈ ਤਾਂ ਜੋ ਅੰਗਰੇਜ਼ੀ ਸਾਮਰਾਜ ਵਿਰੁੱਧ ਕੀਤੇ ਜਾ ਰਹੇ ਪ੍ਰਚਾਰ ਨੂੰ ਰੋਕਿਆ ਜਾ ਸਕੇ। ਪੰਜਾਬ ਭਰ ਵਿੱਚ ਪੰਜ ਜਾਂ ਪੰਜ ਤੋਂ ਵੱਧ ਨਾਮਧਾਰੀ ਸਿੱਖਾਂ ਦੇ ਇਕੱਠਿਆਂ ਹੋਣ 'ਤੇ ਪਾਬੰਦੀ ਲਗਾ ਦਿੱਤੀ ਗਈ। ਇਹ ਪਾਬੰਦੀ ਡੇਰੇ ਆਉਣ ਵਾਲੇ ਸ਼ਰਧਾਲੂਆਂ 'ਤੇ ਵੀ ਲਾਗੂ ਹੁੰਦੀ ਸੀ ਅਤੇ ਇਕ ਦਿਨ ਵਿੱਚ ਕੇਵਲ ਪੰਜ ਨਾਮਧਾਰੀ ਕੁਛ ਸਮੇਂ ਬਾਦ ਦਸ ਸ਼ਰਧਾਲੂਆਂ ਨੂੰ ਹੀ ਡੇਰੇ ਅੰਦਰ ਜਾਣ ਦੀ ਆਗਿਆ ਦਿੱਤੀ ਜਾਂਦੀ ਸੀ, ਉਹ ਵੀ ਪੂਰਾ ਨਾਮ ਪਤਾ ਲਿਖ ਅਤੇ ਪੜਤਾਲ ਕਰਕੇ। ਇੱਕ ਵਾਰੀ ਆਉਣ ਵਾਲਾ ਸ਼ਰਧਾਲੂ ਫੇਰ ਛੇ ਮਹੀਨੇ ਡੇਰੇ ਨਹੀਂ ਸੀ ਆ ਸਕਦਾ। ਲਗਪਗ 40 ਸਾਲ ਗਾਰਦ ਦੇ ਸਿਪਾਹੀ ਡੇਰੇ ਰਹਿਣ ਵਾਲੇ ਅਤੇ ਦਰਸ਼ਨਾਂ ਲਈ ਆਉਣ ਵਾਲੇ ਸ਼ਰਧਾਲੂਆਂ ਉਤੇ ਸਖਤੀਆਂ ਅਤੇ ਅਤਿਆਚਾਰ ਕਰਦੇ ਰਹੇ। ਇਹਨਾਂ ਸਿੰਘਾਂ ਉਤੇ ਇੱਕ ਪਾਸੇ ਸਰਕਾਰ ਵਲੋਂ ਦਮਨ-ਚੱਕਰ ਚਲਾਇਆ ਜਾਂਦਾ ਸੀ ਅਤੇ ਦੂਸਰੇ ਪਾਸੇ ਡੇਰੇ ਦੀ ਗਾਰਦ ਦੇ ਸਿਪਾਹੀ ਤੰਗ ਅਤੇ ਪ੍ਰੇਸ਼ਾਨ ਕਰਦੇ। ਨਾਮਧਾਰੀ ਸਿੰਘਾਂ ਨੂੰ ਆਪਣੇ ਪਿੰਡਾਂ ਵਿੱਚ ਹੀ ਵਿਆਹ-ਸ਼ਾਦੀਆਂ, ਕਿਸੇ ਖੁਸ਼ੀ ਅਥਵਾ ਸੋਗ ਦੇ ਸਮੇਂ ਪਾਠ ਅਤੇ ਕੀਰਤਨ ਕਰਵਾਉਣ ਸਮੇਂ ਵੀ ਪੰਜ ਤੋਂ ਵੱਧ ਸਰੀਰਾਂ ਦਾ ਇਕੱਠ ਕਰਨ ਲਈ ਸਰਕਾਰੋਂ ਪੁੱਛਣਾ ਪੈਂਦਾ ਸੀ, ਮਨਜ਼ੂਰੀ ਲੈਣੀ ਪੈਂਦੀ ਸੀ। ਪਿੰਡ ਤੋਂ ਬਾਹਰ ਜਾਣ ਸਮੇਂ ਪਿੰਡ ਦੇ ਚੌਕੀਦਾਰ ਅਥਵਾ ਨੰਬਰਦਾਰ ਨੂੰ ਜਾਣ-ਆਉਣ ਦੇ ਸਮੇਂ ਅਤੇ ਜਿੱਥੇ ਜਾਣਾ ਹੋਵੇ ਉਸ ਥਾਂ ਬਾਰੇ ਦੱਸਣਾ ਜ਼ਰਸੂਰੀ ਸੀ। ਇਸੇ ਤਰ੍ਹਾਂ ਭੈਣੀ ਸਾਹਿਬ ਦੇ

ਲਾਗਲੇ ਪਿੰਡਾਂ ਵਿੱਚ ਕਿਸੇ ਨਾਮਧਾਰੀ ਸਿੰਘ ਨੂੰ ਰੁਕਣ ਨਹੀਂ ਸੀ ਦਿੱਤਾ ਜਾਂਦਾ। ਪਤਾ ਲੱਗਣ 'ਤੇ ਨੰਬਰਦਾਰਾਂ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ।

ਡੇਰੇ ਆਉਣ ਵਾਲੇ ਸਿੰਘਾਂ ਨੂੰ ਜ਼ਿਆਦਾ ਹੀ ਦੁਖੀ ਅਤੇ ਪ੍ਰੇਸ਼ਾਨ ਹੋਣਾ ਪੈਂਦਾ ਸੀ। ਕਿਸੇ ਪਿੰਡ ਹਨੇਰੇ-ਸਵੇਰੇ ਉਹ ਮੀਂਹ-ਕਣੀ ਸਮੇਂ ਵੀ ਨਹੀਂ ਸਨ ਰੁਕ ਸਕਦੇ। ਗਾਰਦ ਤਾਂ ਡੇਰੇ ਦੇ ਬੂਹੇ ਅੱਗੇ ਬਿਠਾਈ ਗਈ ਸੀ ਪਰ ਸਿਪਾਹੀ ਪਿੰਡ ਵਿਚ ਵੀ ਫਿਰ ਫਿਰ ਕੇ ਸ਼ਰਧਾਲੂਆਂ ਨੂੰ ਤੰਗ ਕਰਦੇ, ਮਾਰਦੇ ਅਤੇ ਗਾਲ੍ਹਾਂ ਕੱਢਦੇ। ਉੱਥੇ ਰੁਕਣ ਵੀ ਨਾ ਦਿੰਦੇ, ਪਰਸ਼ਾਦਾ ਹੋਰ ਭਾਵੇਂ ਡੇਰੇ ਤੋਂ ਕੋਈ ਛਕ ਜਾਵੇ, ਨਾਮਧਾਰੀ ਸ਼ਰਧਾਲੂਆਂ ਨੂੰ ਨਾ ਲੈਣ ਦਿੰਦੇ। ਡਰਾਅ-ਧਮਕਾਅ ਕੇ ਉਹਨਾਂ ਪਾਸੋਂ ਸਿਪਾਹੀ ਪੈਸੇ ਅਤੇ ਵਸਤਾਂ ਲੈ ਲੈਂਦੇ। ਇਸੇ ਤਰ੍ਹਾਂ ਡੇਰੇ ਅੰਦਰ ਸਤਿਗੁਰੂ ਹਰੀ ਸਿੰਘ ਜੀ 'ਤੇ ਵੀ ਪਾਬੰਦੀਆਂ ਸਨ। ਡੇਰੇ ਦੇ ਬਾਹਰ ਨਹੀਂ ਸੀ ਜਾਣ ਦਿੱਤਾ ਜਾਂਦਾ ਅਤੇ ਪਿੰਡ ਵਿੱਚ ਵੀ ਜਾਣ ਸਮੇਂ ਸਿਪਾਹੀ ਨੇੜੇ ਰਹਿੰਦੇ। ਡੇਰੇ ਵਿੱਚ ਅੰਨ-ਪਾਣੀ ਅਤੇ ਹੋਰ ਵਸਤਾਂ ਲਿਆਉਣ 'ਤੇ ਰੋਕ ਲਗਾਈ ਜਾਂਦੀ, ਅੜਿੱਕੇ ਲਗਾਏ ਜਾਂਦੇ ਅਤੇ ਇਸ ਬਹਾਨੇ ਪੈਸੇ, ਘਿਓ, ਸ਼ੱਕਰ, ਅੰਨ ਅਤੇ ਹੋਰ ਵਸਤਾਂ ਜ਼ੋਰ ਨਾਲ ਲੈ ਲਈਆਂ ਜਾਂਦੀਆਂ। ਡੇਰੇ ਸੇਵਾ ਕਰਨ ਵਾਲਿਆਂ ਨਾਲ ਗਾਰਦੀ-ਸਿਪਾਹੀ ਮਾਰ-ਕੁੱਟ ਕਰਦੇ, ਗਾਲ੍ਹਾਂ ਕੱਢਦੇ ਅਤੇ ਹੱਥੀਂ ਪੈਣ ਦਾ ਬਹਾਨਾ ਬਣਾ, ਕਈ ਵਾਰੀ ਥਾਣੇ ਲੈ ਜਾ ਕੇ ਕੈਦ ਕਰਵਾਉਂਦੇ। ਏਥੋਂ ਤੱਕ ਕਿ ਡੇਰੇ ਵਿੱਚ ਰਹਿਣ ਵਾਲਿਆਂ ਦੇ ਪਰਿਵਾਰ ਦੇ ਰਿਸ਼ਤੇਦਾਰਾਂ ਨੂੰ ਵੀ ਡੇਰੇ ਨਹੀਂ ਸੀ ਵੜਨ ਦਿੱਤਾ ਜਾਂਦਾ। ਸਤਿਗੁਰੂ ਹਰੀ ਸਿੰਘ ਜੀ ਦੇ ਮਾਮੇ ਦੀ ਨੂੰਹ ਭੋਲੀ ਲੁਧਿਆਣੇ ਰਹਿੰਦੀ ਹੁੰਦੀ ਸੀ ਅਤੇ ਇਸ ਘਰ ਨਾਲ ਉਸਦਾ ਵਿਸ਼ੇਸ਼ ਲਗਾਵ ਸੀ। ਉਸ ਨੂੰ ਵੀ ਡੇਰੇ ਆਉਣ ਲਈ 'ਮੰਗਤੀ' ਦਾ ਭੇਖ ਬਣਾ, 'ਰੋਟੀ ਮੰਗਣ ਦੇ ਬਹਾਨੇ' ਡੇਰੇ ਅੰਦਰ ਵੜਨਾ ਪਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦੇਣ ਉਪਰੰਤ ਉਹਨਾਂ ਦੇ ਛੋਟੇ ਭਾਈ ਬੁੱਧ ਸਿੰਘ ਜੀ ਨੂੰ, ਜਿਨ੍ਹਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਕਿਹਾ ਜਾਂਦਾ ਸੀ, ਡੇਰੇ ਤੋਂ ਬਾਹਰ ਪ੍ਰਚਾਰ ਅਥਵਾ ਕਿਸੇ ਹੋਰ ਕੰਮਾਂ ਸਮੇਂ ਬਿਨਾਂ ਪੂਰਵ ਸਰਕਾਰੀ ਆਗਿਆ ਲੈਣ ਤੋਂ ਨਹੀਂ ਸੀ ਜਾਣ ਦਿੱਤਾ ਜਾਂਦਾ। ਡੇਰੇ ਦੀ ਡਿਓਢੀ ਮੂਹਰੇ ਬੈਠੇ ਸਿਪਾਹੀ ਸਦਾ ਉਹਨਾਂ ਉਤੇ ਤਕੜੀ ਨਜ਼ਰ ਰੱਖਦੇ। ਬਾਹਰ ਜਾਣ ਅਤੇ ਵਾਪਸ ਆਉਣ ਦਾ ਸਾਰਾ ਪ੍ਰੋਗਰਾਮ ਅਤੇ ਸਮਾਂ ਸਰਕਾਰ ਨੂੰ ਅਤੇ ਡੇਰੇ ਦੇ ਦਰਵਾਜ਼ੇ ਤੇ ਬੈਠੀ ਗਾਰਦ ਨੂੰ ਦੱਸਣਾ ਜ਼ਰੂਰੀ ਹੁੰਦਾ ਸੀ। ਸ੍ਰੀ ਭੈਣੀ ਸਾਹਿਬ ਪਿੰਡ ਦੇ ਨੰਬਰਦਾਰ ਅਤੇ ਦੂਸਰੇ ਲੋਕ ਡੇਰੇ ਆਉਣ-ਜਾਣ ਵਾਲਿਆਂ ਬਾਰੇ ਗਾਰਦੀਆਂ ਨੂੰ ਖ਼ਬਰਾਂ ਦੇ ਕੇ ਸ਼ਰਧਾਲੂਆਂ ਦੀਆਂ ਮੁਸ਼ਕਲਾਂ ਵਧਾਉਂਦੇ। ਗਾਰਦ ਦੇ ਪੁਲਿਸ ਵਾਲੇ ਦਰਵਾਜ਼ੇ ਤੋਂ ਡਿਊਟੀ ਛੱਡ ਪਿੰਡ ਵਿੱਚ ਅਥਵਾ ਬਾਹਰ ਰੇਤੇ ਵਿੱਚ ਬੈਠੈ ਆਪਣੀ ਵਾਰੀ ਦੀ ਇੰਤਜ਼ਾਰ ਕਰਦੇ ਸਿੰਘਾਂ ਨੂੰ ਜਾ ਘੇਰਦੇ ਅਤੇ ਥਾਣੇ ਸਾਹਨੇਵਾਲ ਭੇਜ ਕੇ ਕੈਦ ਕਰਵਾਉਣ ਦਾ ਡਰ ਦੇ ਕੇ ਪੈਸੇ ਅਤੇ ਹੋਰ ਚੀਜ਼ਾਂ ਖੋਹ ਕੇ ਭਜਾ ਦਿੰਦੇ। ਇਸੇ ਲਾਲਚ ਵਸ ਗਾਰਦ ਦਾ ਇੱਕ ਸਿਪਾਹੀ ਗੇਂਦਾ, ਦਰਸ਼ਨ ਕਰਨ ਆਏ ਇਕ ਸਿੰਘ 'ਅੜਬੰਗੀ' ਹੱਥੋਂ ਮਾਰਿਆ ਗਿਆ ਸੀ ਅਤੇ ਇਸ ਘਟਨਾ ਦੀ ਪੜਤਾਲ ਵਿੱਚ ਇਹ ਗੱਲ ਸਾਹਮਣੇ ਪ੍ਰਤੱਖ ਹੋ ਗਈ ਸੀ ਕਿ ਗਾਰਦ ਦਾ ਸਿਪਾਹੀ ਆਪਣੀ ਦਰਵਾਜ਼ੇ ਵਾਲੀ ਡਿਊਟੀ ਛੱਡ ਕੇ ਲਾਲਚ-ਵੱਸ ਯਾਤਰੂ ਦੇ ਪਿੱਛੇ ਗਿਆ ਸੀ।

ਗਾਰਦ ਬਾਰੇ ਹੋਰ ਜਾਣਕਾਰੀ ਦੇਂਦਿਆਂ ਦੱਸ ਦਿਆਂ ਕਿ ਪਹਿਲਾਂ, 1872 ਈ. ਵਿੱਚ ਜਦੋਂ ਗਾਰਦ ਭੈਣੀ ਸਾਹਿਬ ਡੇਰੇ ਦੇ ਦਰਵਾਜ਼ੇ 'ਤੇ ਤਾਇਨਾਤ ਕੀਤੀ ਸੀ, ਤਿੰਨ ਸਿਪਾਹੀ ਅਤੇ ਇੱਕ ਹੌਲਦਾਰ ਦੀ ਡਿਊਟੀ ਲਗਾਈ ਗਈ ਸੀ। ਕਿਤੇ ਕਿਤੇ ਦਸ ਸਿਪਾਹੀਆਂ ਦੀ ਡਿਉਟੀ ਦਾ ਵੀ ਜ਼ਿਕਰ ਹੈ। ਥੋੜ੍ਹੇ ਹੀ ਚਿਰ ਬਾਅਦ ਇੱਕ ਕਾਣਾ ਹੌਲਦਾਰ ਆ ਗਿਆ ਸੀ, ਜੋ ਅਨਪੜ੍ਹ ਸੀ। ਉਸਨੇ ਜ਼ਿਲ੍ਹੇ 'ਚੋਂ ਇੱਕ ਮੁਨਸ਼ੀ ਅਤੇ ਇੱਕ ਸਿਪਾਹੀ ਹੋਰ ਮੰਗਵਾ ਲਿਆ। ਇਸ ਤਰ੍ਹਾਂ ਹੁਣ ਗਾਰਦ ਵਾਲਿਆਂ ਦੀ ਗਿਣਤੀ ਚਾਰ ਦੀ ਥਾਂ ਛੇ ਹੋ ਗਈ।

ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ 1872 ਨੂੰ ਇਲਾਹਾਬਾਦ ਭੇਜ ਦੇਣ ਉਪਰੰਤ ਕਮਿਸ਼ਨਰ ਦੇ ਹੁਕਮ ਨਾਲ ਸਾਰੇ ਡੇਰੇ ਦੀ ਕਈ ਵਾਰੀ ਚੰਗੀ ਤਰ੍ਹਾਂ ਤਲਾਸ਼ੀ ਲੈਣ ਉਪਰੰਤ ਸਤਿਗੁਰੂ ਜੀ ਦੀ ਰਿਹਾਇਸ਼ ਵਾਲੀ ਥਾਂ 'ਤੇ ਤਾਲੇ ਲਗਾ ਦਿੱਤੇ ਗਏ ਸਨ ਅਤੇ ਚਾਬੀਆਂ ਗਾਰਦ ਕੋਲ ਸਨ। ਉਹ ਸਤਿਗੁਰੂ ਜੀ ਵਾਲਾ ਕਮਰਾ ਖੋਲ੍ਹ ਕੇ ਜੋੜਿਆਂ ਸਣੇ ਅੰਦਰ ਜਾ ਵੜਦੇ ਅਤੇ ਰਹਿੰਦੇ। ਕਿਸੇ ਦੇ ਰੋਕਿਆਂ ਨਾ ਰੁਕਦੇ। ਪਰਾਗਰਾਜ ਤੋਂ ਸਤਿਗੁਰੂ ਜੀ ਨੇ ਡੇਰੇ ਦੀ ਮਾਲਕੀ ਅਤੇ ਵਸਤਾਂ ਆਪਣੇ ਛੋਟੇ ਭਾਈ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਨਾਂ ਕਰਨ ਵਾਸਤੇ ਸਰਕਾਰ ਨੂੰ ਕਹਿ ਦਿੱਤਾ ਸੀ। 'ਸਤਿਗੁਰੂ ਬਿਲਾਸ' ਅਨੁਸਾਰ ਫੇਰ ਵੀ ਗਾਰਦੀ ਸਿਪਾਹੀ ਡੇਰੇ 'ਚੋਂ ਨਾ ਹਟੇ। ਇੱਕ ਸਮੇਂ ਜਦੋਂ ਅਫ਼ਸਰ ਸ੍ਰੀ ਭੈਣੀ ਸਾਹਿਬ ਡੇਰੇ ਦੇ ਦੌਰੇ 'ਤੇ ਆਇਆ ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਗੱਲ ਦੀ ਸ਼ਿਕਾਇਤ ਉਸ ਅਫ਼ਸਰ ਪਾਸ ਕਰ ਦਿੱਤੀ, ਤਾਂ ਜਾ ਕੇ ਉਸ ਅਫ਼ਸਰ ਦੇ ਹੁਕਮ ਨਾਲ ਗਾਰਦ ਸਤਿਗੁਰੂ ਜੀ ਵਾਲੇ ਕਮਰੇ 'ਚੋਂ ਨਿਕਲੀ। ਫੇਰ ਗਾਰਦ ਦੇ ਸਿਪਾਹੀ ਸਾਰਾ ਦਿਨ-ਰਾਤ ਡਿਉਢੀ ਦੇ ਵਿਚਕਾਰ ਦਰਵਾਜ਼ੇ 'ਤੇ ਕੁਰਸੀਆਂ ਡਾਹ ਕੇ ਬੈਠੇ ਰਹਿੰਦੇ ਅਤੇ ਉਨ੍ਹਾਂ ਨੂੰ ਆਪਣੀ ਰਿਹਾਇਸ਼ ਸਾਹਮਣੇ ਤਬੇਲੇ ਵਿੱਚ ਖੱਬੇ ਪਾਸੇ ਰੱਖਣ ਦਾ ਹੁਕਮ ਹੋਇਆ। ਅਸਲਾਖ਼ਾਨਾ ਵੀ ਏਥੇ ਹੀ ਰੱਖਿਆ ਗਿਆ।

ਡੇਰੇ ਸ੍ਰੀ ਭੈਣੀ ਸਾਹਿਬ ਦੀ ਰਿਹਾਇਸ਼ਗਾਹ ਦਾ ਦਰਵਾਜ਼ਾ, ਜਿਸ ਨੂੰ ਡਿਉਢੀ ਕਹਿੰਦੇ ਸਨ, ਪੂਰਬ ਵੱਲ ਨੂੰ ਖੁੱਲ੍ਹਦਾ ਸੀ, ਜਿਸ ਦੇ ਖੱਬੇ ਪਾਸੇ ਨਾਲ ਹੀ ਖੂਹ ਸੀ, ਜਿਸ ਤੇ ਹਲਟੀਆਂ ਲੱਗੀਆਂ ਹੋਈਆਂ ਸਨ। ਰਿਹਾਇਸ਼ਗਾਹ-ਡੇਰੇ ਦੀ ਬਣਤਰ ਉੱਤਰ ਤੋਂ ਦੱਖਣ ਵੱਲ ਨੂੰ ਲੰਬਾਈ ਪੱਖੋਂ ਬਣਿਆ ਹੋਇਆ ਸੀ ਅਰਥਾਤ ਅਕਾਲ ਬੁੰਗੇ ਵਲੋਂ ਆਉਂਦੀ ਗਲੀ ਮੋਚੀਆਂ ਦੇ ਘਰੋਂ ਦੇ ਅੱਗੋਂ ਦੀ ਹੁੰਦੀ ਹੋਈ ਡੇਰੇ ਦੀ ਡਿਉਢੀ ਅੱਗੋਂ ਲੰਘਦੀ ਹੋਈ ਰਾਮਸਰ ਵੱਲ ਨੂੰ ਜਾਂਦੀ ਸੀ। ਚੌੜਾਈ ਪੱਖੋਂ ਪੂਰਬ-ਪੱਛਮ ਨੂੰ ਸੀ। ਦਰਵਾਜ਼ੇ ਤੋਂ ਲੰਘਦਿਆਂ ਹੀ ਖੱਬੇ ਪਾਸੇ ਪਹਿਲਾਂ ਛੋਟੀ ਜਿਹੀ ਹੱਟੀ ਹੁੰਦੀ ਸੀ ਅਤੇ ਇਸ ਦੇ ਨਾਲ ਸਤਿਗੁਰੂ ਰਾਮ ਸਿੰਘ ਜੀ ਵਾਲਾ ਮੰਦਰ ਜਿਸਦਾ ਦਰਵਾਜਾ ਡੇਰੇ ਵਿੱਚ ਹੀ ਉੱਤਰ ਦਿਸ਼ਾ ਵੱਲ ਸੀ। ਇਸੇ ਸਾਰੀ ਰਿਹਾਇਸ਼ਗਾਹ ਵਿੱਚ ਸਤਿਗੁਰੂ ਹਰੀ ਸਿੰਘ ਜੀ ਅਤੇ ਗੁਰੂ-ਪਰਿਵਾਰ ਰਹਿੰਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਦੇ ਪਿੱਛੇ ਪੂਰਬ ਤੋਂ ਪੱਛਮ ਵੱਲ ਨੂੰ ਪੰਜ - ਸਤ ਕੁ ਫੁੱਟ ਚੌੜੀ ਗਲੀ ਜਾਂਦੀ ਸੀ। ਡੇਰੇ ਦੇ ਦਰਵਾਜ਼ੇ ਦੇ ਸਾਹਮਣੇ ਗਲੀ ਪਾਰ ਕਰਕੇ ਵੱਡਾ ਸਾਰਾ ਅਹਾਤਾ ਸੀ, ਜਿਸਦੇ ਸ਼ੁਰੂ ਵਿੱਚ ਡਿਉਢੀ ਦੇ ਸਾਹਮਣੇ, ਖੱਬੇ ਵੱਲ ਗਾਰਦ ਵਾਲਿਆਂ ਦੀ ਰਿਹਾਇਸ਼ ਅਤੇ ਅਸਲਾਖ਼ਾਨਾ ਸੀ ਅਤੇ ਬਾਕੀ ਦਾ ਸਾਰਾ ਥਾਂ ਮਾਲ-ਡੰਗਰ ਦਾ ਤਬੇਲਾ।

ਇਸ ਤਬੇਲੇ ਵਿੱਚ ਡਿਉਢੀ ਦੇ ਦਰਵਾਜ਼ੇ ਸਾਹਮਣੇ ਦੂਸਰੇ ਪਾਸੇ ਪੂਰਬ ਵੱਲ ਨੂੰ ਖੁੱਲ੍ਹਦਾ ਤਬੇਲੇ ਦੇ ਮਾਲ ਡੰਗਰਾਂ, ਗੱਡਿਆਂ ਆਦਿ ਲਈ ਦਰਵਾਜਾ ਰੱਖਿਆ ਹੋਇਆ ਸੀ, ਜਿਸ ਦੀ ਕੁੰਜੀ ਗਾਰਦ ਦੇ ਹੌਲਦਾਰ ਪਾਸ ਰਹਿੰਦੀ ਸੀ। ਡੇਰੇ ਵਿੱਚ ਸਮਾਨ ਲਿਆਉਂਦਿਆਂ-ਲੈ ਜਾਂਦਿਆਂ ਤਬੇਲੇ ਤੋਂ ਆਉਂਦਿਆਂ ਹੋਇਆ ਗਾਰਦੀਆਂ ਦੀ ਰਿਹਾਇਸ਼ ਵਾਲਾ ਕਮਰਾ ਪੈਂਦਾ ਸੀ। ਕੁਛ ਗਾਰਦ ਦੇ ਸਿਪਾਹੀ ਜਦੋਂ ਆਪਣੇ ਕਮਰੇ ਦੇ ਬਾਹਰ ਰਸਤੇ ਵਿੱਚ ਬੈਠੇ ਰਹਿੰਦੇ ਤਾਂ ਡੇਰੇ ਦੇ ਦਰਵਾਜ਼ੇ ਉਤੇ ਬੈਠੇ ਸਿਪਾਹੀਆਂ ਨਾਲ ਸੇਵਾ ਕਰਨ ਵਾਲਿਆਂ ਦਾ ਅਕਸਰ ਟਕਰਾਅ ਜਾਂ ਲੜਾਈ-ਝੋਲਾ ਹੁੰਦਾ ਹੀ ਰਹਿੰਦਾ।

ਸਿਪਾਹੀ ਜੋ ਭੈਣੀ ਸਾਹਿਬ ਗਾਰਦ ਵਿੱਚ ਲਗਾਏ ਜਾਂਦੇ ਉਹ ਜ਼ਿਆਦਾਤਰ ਮੁਸਲਮਾਨ ਹੁੰਦੇ ਸਨ ਅਤੇ ਉਹਨਾਂ ਨੂੰ ਸਖ਼ਤੀ ਤੋਂ ਕੰਮ ਲੈਣ ਲਈ ਉਚੇਚੇ ਤੌਰ ਤੇ ਹਿਦਾਇਤਾਂ ਦੇ ਕੇ ਭੇਜਿਆ ਜਾਂਦਾ ਸੀ। ਉਹ ਡੇਰੇ ਵਿੱਚ ਰਹਿਣ ਵਾਲਿਆਂ ਉਤੇ ਸਖਤੀਆਂ ਕਰਦੇ ਅਤੇ ਆਉਣ ਵਾਲੇ ਸ਼ਰਧਾਲੂਆਂ ਨੂੰ ਤੰਗ ਕਰਦੇ, ਗਾਲ੍ਹਾਂ ਕੱਢਦੇ, ਮਾਰਦੇ ਅਤੇ ਡਰਾਅ-ਧਮਕਾਅ ਕੇ ਪੈਸੇ ਲੈਂਦੇ। ਡੇਰੇ ਵਾਲਿਆਂ ਪਾਸੋਂ ਰਸਦਾਂ ਲੈਣ ਲਈ ਕਈ ਵਾਰੀ ਸਮਾਨ ਲਿਆਉਣ ਵਾਲੇ ਗੱਡੇ ਬੰਦ ਕਰ ਦਿੰਦੇ ਅਤੇ ਔਖਿਆਂ ਕਰਦੇ। ਰਿਹਾਇਸ਼ਗਾਹ ਦੇ ਦਰਵਾਜ਼ੇ ਵਿੱਚ ਕੁਰਸੀ-ਮੇਜ਼ ਡਾਹ ਕੇ ਬੈਠੇ ਪੁਲਿਸ ਵਾਲੇ ਸਾਰਾ-ਸਾਰਾ ਦਿਨ ਹੁੱਕਾ ਪੀਂਦੇ ਰਹਿੰਦੇ ਅਤੇ ਆਉਣ ਜਾਣ ਵਾਲਿਆਂ ਨੂੰ ਮੁਸ਼ਕ ਆਉਂਦਾ ਅਤੇ ਉਹ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਹੋਇਆਂ ਨੱਕ-ਮੂੰਹ ਤੇ ਕੱਪੜਾ ਰੱਖ ਕੇ ਲੰਘਦੇ। ਬਾਰ ਬਾਰ ਆਖਣ 'ਤੇ ਵੀ ਨਾ ਕੋਈ ਸੁਣਦਾ, ਨਾ ਕੋਈ ਸੁਣਵਾਈ ਹੁੰਦੀ।

ਸਤਿਗੁਰੂ ਹਰੀ ਸਿੰਘ ਜੀ ਨੇ ਇਨ੍ਹਾਂ ਮਾੜੇ ਹਾਲਾਤਾਂ ਬਾਰੇ ਕਈ ਵਾਰੀ ਲੁਧਿਆਣੇ ਅਫ਼ਸਰਾਂ ਨੂੰ ਮੂੰਹਜ਼ਬਾਨੀ ਸ਼ਿਕਾਇਤਾਂ ਕੀਤੀਆਂ ਪਰ ਅਫ਼ਸਰ ਜਾਣ-ਬੁੱਝ ਕੇ ਅਨਜਾਣ ਬਣੇ ਰਹਿੰਦੇ।ਪੁਲਿਸ ਵਾਲੇ ਵੱਡਿਆਂ ਨੂੰ ਤਾਂ ਰੋਕ ਰੁਕਾਈਆਂ ਕਰਦੇ ਹੀ, ਛੋਟੇ ਬੱਚਿਆਂ ਪ੍ਰਤੀ ਵੀ ਉਹਨਾਂ ਦਾ ਰਵੱਈਆ ਇਸੇ ਤਰ੍ਹਾਂ ਦਾ ਹੀ ਹੁੰਦਾ। ਭੈਣੀ ਸਾਹਿਬ ਪੰਡਤਾਂ ਦੇ ਲੜਕੇ ਦੇਵਾ (ਬਖਸ਼ੀ ਹਰਦੇਵ ਸਿੰਘ) ਸਾਹਿਬਜ਼ਾਦੇ ਪ੍ਰਤਾਪ ਸਿੰਘ ਜੀ ਨਾਲ, ਜਦੋਂ ਉਹ ਪੰਜ ਕੁ ਸਾਲ ਦੇ ਸਨ ਅਤੇ ਦੇਵਾ ਛੇ-ਸੱਤ ਸਾਲ ਦਾ ਸੀ, ਖੇਡਣ ਵਾਸਤੇ ਡੇਰੇ ਅੰਦਰ ਆਉਣਾ ਚਾਹੁੰਦਾ ਤਾਂ ਉਸ ਬਾਲਕ ਨੂੰ ਵੀ ਗਾਰਦ ਵਾਲੇ ਅੰਦਰ ਨਾ ਵੜਨ ਦਿੰਦੇ। ਇੱਕ ਦਿਨ ਸਾਹਿਬਜ਼ਾਦਾ ਪ੍ਰਤਾਪ ਸਿੰਘ ਇੱਕ ਦੋ ਸਾਥੀਆਂ ਨੂੰ ਨਾਲ ਲੈ ਕੇ ਵਿਚਾਲੇ ਦੇਵੇ ਨੂੰ ਕਰਕੇ ਅੰਦਰ ਵੜਣ ਲੱਗੇ ਤਾਂ ਪੁਲਿਸ ਵਾਲਿਆਂ ਨਾ ਵੜਣ ਦਿੱਤਾ, ਜਿਸ ਤੇ ਸਾਹਿਬਜ਼ਾਦੇ ਬਹੁਤ ਨਰਾਜ਼ ਹੋਏ ਅਤੇ ਉਹਨਾਂ ਨੇ ਨਰਾਜ਼ਗੀ ਨਾਲ ਕਹਿ ਦਿੱਤਾ ਸੀ ਕਿ ਹੁਣ ਉਹਨਾਂ ਗਾਰਦ ਵਾਲਿਆਂ ਦੀਆਂ ਸਖ਼ਤੀਆਂ ਅਤੇ ਮਨਆਈਆਂ ਜ਼ਿਆਦਾ ਸਮਾਂ ਨਹੀਂ ਚੱਲਦੀਆਂ ਰਹਿਣੀਆਂ। ਇਹ ਗੱਲ ਇਹਨਾਂ ਪੰਕਤੀਆਂ ਦੇ ਲੇਖਕ ਨੂੰ ਹਰਦੇਵ ਸਿੰਘ ਬਖਸ਼ੀ ਨੇ ਆਪ ਦੱਸੀ ਸੀ। ਬਖਸ਼ੀ ਜੀ ਨੇ ਇਹ ਵੀ ਦੱਸਿਆ ਸੀ ਕਿ ਉਸ ਸਮੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨ ਉਤੇ ਪੁਲਿਸ-ਗਾਰਦ ਦੇ ਡੇਰੇ ਉਤੇ ਬੈਠੇ ਹੋਣ ਦਾ ਭਾਰੀ ਅਸਰ ਪਿਆ ਸੀ, ਜੋ ਬਾਅਦ ਦੀਆਂ ਘਟਨਾਵਾਂ ਅਤੇ ਯਤਨਾਂ ਤੋਂ ਸਪਸ਼ਟ ਹੋ ਜਾਂਦਾ ਹੈ।

ਸਾਲ 1906 ਈਸਵੀ ਅਥਵਾ 1963 ਬਿਕਰਮੀ ਵਿੱਚ ਦੋ ਘਟਨਾਵਾਂ ਵਾਪਰੀਆਂ

ਸਨ। ਪਹਿਲੀ- ਸਤਿਗੁਰੂ ਹਰੀ ਸਿੰਘ ਜੀ ਦਾ ਜੇਠ ਵਦੀ ਦਸਵੀਂ, 1963 ਬਿ. ਨੂੰ ਜੋਤੀ ਜੋਤ ਸਮਾਉਣਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਰਗੱਦੀ 'ਤੇ ਬਿਰਾਜਮਾਨ ਹੋਣਾ। ਡੇਰੇ ਦੇ ਅੱਗੇ ਬੈਠੀ ਗਾਰਦ ਨੂੰ ਹਟਾਉਣ ਬਾਰੇ ਸਤਿਗੁਰੂ ਹਰੀ ਸਿੰਘ ਜੀ ਨੇ ਜਤਨ ਆਰੰਭੇ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਯਤਨਾਂ ਨਾਲ 1921 ਈ. ਵਿਚ ਪੁਲਿਸ ਚੌਕੀ ਚੁੱਕ ਲਏ ਜਾਣ ਦਾ ਨਿਰਨਾ ਲੈ ਲਿਆ ਗਿਆ ਸੀ ਅਤੇ ਫੇਰ 1923 ਈਸਵੀ ਵਿੱਚ ਸ੍ਰੀ ਭੈਣੀ ਸਾਹਿਬ ਡੇਰੇ ਤੋਂ ਪੂਰਨ ਤੌਰ ਤੇ ਚੌਕੀ ਹਟਾ ਲਈ ਗਈ।

ਗਾਰਦ ਦੇ ਸਿਪਾਹੀਆਂ ਦੀਆਂ ਸਖ਼ਤੀਆਂ ਦਾ ਵਰਨਨ ਸੰਤ ਸੰਤੋਖ ਸਿੰਘ ਨੇ ਆਪਣੇ ਗ੍ਰੰਥ 'ਸਤਿਗੁਰੂ ਬਿਲਾਸ' ਵਿੱਚ ਬੜੀ ਚੰਗੀ ਤਰ੍ਹਾਂ ਕੀਤਾ ਹੈ ਅਤੇ ਇਹ ਗ੍ਰੰਥ ਛੱਪ ਚੁੱਕਾ ਹੈ। ਪਾਠਕ ਇਸ ਗ੍ਰੰਥ ਦੇ ਭਾਗ-2 ਵਿਚ ਸਖ਼ਤੀਆਂ ਬਾਰੇ ਬ੍ਰਿਤਾਂਤ ਪੜ੍ਹ ਸਕਦੇ ਹਨ। ਸੰਤ ਜੀ ਆਪ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ ਅਤੇ ਪੁਲਿਸ ਵਾਲਿਆਂ ਦੀਆਂ ਸਖ਼ਤੀਆਂ ਉਹਨਾਂ ਆਪ ਹੰਢਾਈਆਂ ਅਤੇ ਅੱਖੀਂ ਦੇਖ ਕੇ ਲਿਖੀਆਂ ਸਨ। ਸਾਲ 1904 ਵਿੱਚ ਸਤਿਗੁਰੂ ਹਰੀ ਸਿੰਘ ਜੀ ਨੇ ਡੇਰੇ ਦੇ ਮੁਖ਼ਤਿਆਰ ਸੇਵਾ ਸਿੰਘ ਪਾਸੋਂ ਜ਼ਿਲ੍ਹੇ ਵਿੱਚ ਦਰਖ਼ਾਸਤ ਦਿਵਾਈ ਗਈ ਕਿ ਡੇਰੇ ਬੈਠੀ ਗਾਰਦ ਉਹਨਾਂ ਨੂੰ ਕਈ ਢੰਗਾਂ-ਤਰੀਕਿਆਂ ਨਾਲ ਰੁਕਾਵਟ ਕਰਦੇ ਹਨ ਅਤੇ ਮਾਲ-ਡੰਗਰ ਲਿਆਉਣ-ਜਾਣ ਸਮੇਂ ਦਿੱਕਤ ਰਹਿੰਦੀ ਹੈ। ਇਸ ਸ਼ਿਕਾਇਤ ਤੇ ਡੀ. ਸੀ. ਨੂੰ ਇਹ ਸ਼ਿਕਾਇਤ ਸੁਣੀ ਜਾਣ ਬਾਰੇ ਲਿਖਿਆ। ਡੀ. ਸੀ. ਟੇਕ ਚੰਦ ਹੁੰਦਾ ਸੀ। ਭਾਵੇਂ ਉਹ ਚੌਕੀ ਪੂਰੀ ਤਰ੍ਹਾਂ ਹਟਾਉਣ ਦੇ ਪੱਖ ਵਿੱਚ ਤਾਂ ਨਹੀਂ ਸੀ, ਪਰ ਉਸ ਦਾ ਵਿਚਾਰ ਸੀ ਕਿ ਗਾਰਦ ਅਸਤਬਲ ਵਾਲੀ ਥਾਂ ਤੋਂ ਹੱਟ ਕੇ ਡੇਰੇ ਦੀ ਰਿਹਾਇਸ਼ਗਾਹ ਅਤੇ ਜਿੱਥੋਂ ਤੋਂ ਜਿੱਥੇ ਚੌਕੀ ਵਾਲਿਆਂ ਨੂੰ ਜਾਣ ਲਈ ਕਹਿਣ ਦੀ ਤਜਵੀਜ਼ ਸੀ, ਨਕਸ਼ੇ ਤਿਆਰ ਕਰਵਾ ਕੇ ਭੇਜ ਦਿੱਤੇ ਗਏ। ਜਿੱਥੇ ਗਾਰਦ ਉਸ ਸਮੇਂ ਸੀ, ਉੱਥੇ ਵੀ 'x' ਕਰਾਸ ਦਾ ਨਿਸ਼ਾਨ ਨਕਸ਼ੇ ਵਿੱਚ ਲਗਾ ਦਿੱਤਾ ਗਿਆ ਅਤੇ ਜਿੱਥੇ ਤਬਦੀਲ ਹੋਣੀ ਸੀ, ਉੱਥੇ ਵੀ 'x' ਕਰਾਸ ਦਾ ਨਿਸ਼ਾਨ ਲਗਾ ਕੇ ਦੱਸ ਦਿੱਤਾ ਗਿਆ। ਡੇਰੇ ਵਲੋਂ ਲਗਾਤਾਰ ਪੈਰਵੀ ਕਰਨ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ ਹੀ ਗਾਰਦ ਦੀ ਥਾਂ ਬਦਲ ਦਿੱਤੀ ਗਈ ਅਤੇ ਸੇਵਾ ਸਿੰਘ, ਜਿਸਨੇ ਅਰਜ਼ੀ ਪਾਈ ਸੀ, ਪਾਸੋਂ ਦਸਤਖ਼ਤ ਲੈ ਲਏ ਗਏ।

ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੁ-ਕਾਲ ਸ਼ੁਰੂ ਹੋਣ ਤੋਂ ਹੀ ਪੁਲਿਸ ਚੌਕੀ ਦੇ ਸਿਪਾਹੀ ਰੋਜ਼ਾਨਾ ਦੀ ਦਖ਼ਲਅੰਦਾਜ਼ੀ ਕਰਨ ਤੋਂ ਕਾਫ਼ੀ ਘਟ ਗਏ ਸਨ ਅਤੇ ਆਉਣ-ਜਾਣ ਵਾਲਿਆਂ ਨੂੰ ਵੀ ਘੱਟ ਹੀ ਤੰਗ ਕਰਦੇ ਸਨ, ਪਰ ਫੇਰ ਵੀ ਕਈ ਤਰ੍ਹਾਂ ਦੀਆਂ ਪਾਬੰਦੀਆਂ ਜਾਰੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਰ ਪਰਿਵਾਰ ਵਾਲਿਆਂ ਨੂੰ, ਖ਼ਾਸ ਕਰ ਸਾਹਿਬਜ਼ਾਦਿਆਂ ਨੂੰ, ਇਜ਼ਾਜ਼ਤ ਲੈ ਕੇ ਹੀ ਬਾਹਰ ਜਾਣਾ ਪੈਂਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰੀ ਗਾਰਦ ਨੂੰ ਬਿਨਾਂ ਦੱਸੇ ਅਤੇ ਇਜ਼ਾਜਤ ਲਏ ਬਗ਼ੈਰ ਹੀ ਬਾਹਰ ਦੌਰਿਆਂ 'ਤੇ ਚਲੇ ਜਾਂਦੇ। ਇਸ ਬਾਬਤ ਇੱਕ ਵਾਰੀ ਗਾਰਦ ਵਾਲਿਆਂ ਜ਼ਿਲ੍ਹੇ ਰਿਪੋਰਟ ਭੇਜ ਦਿੱਤੀ ਸੀ ਤੇ ਜਵਾਬ ਵਿੱਚ ਡੀ. ਸੀ. ਟੇਕ ਚੰਦ ਨੇ ਹੁਕਮ ਕੱਢ ਦਿੱਤਾ ਕਿ "ਭਵਿੱਖ ਵਿੱਚ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਸਾਹਿਬਜ਼ਾਦੇ ਅਗਰ ਭੈਣੀ ਤੋਂ ਬਾਹਰ ਜਾਣਾ ਚਾਹੁਣ ਤਾਂ ਉਹਨਾਂ ਨੂੰ ਮੇਰੇ ਪਾਸੋਂ ਆਗਿਆ ਲੈਣ ਦੀ ਲੋੜ ਨਹੀਂ ਹੈ, ਲੇਕਿਨ ਉਹਨਾਂ ਨੂੰ

ਭੈਣੀ ਦੀ ਪੁਲਿਸ ਨੂੰ ਤਿੰਨ ਦਿਨ ਪਹਿਲਾਂ ਜਾਣ ਦੀ ਜਗ੍ਹਾ ਜਾਂ ਸੰਭਾਵਿਤ ਵਾਪਸੀ ਬਾਰੇ ਦੱਸਣਾ ਹੋਵੇਗਾ। ਇਸ ਤਰ੍ਹਾਂ 1906 ਖਤਮ ਹੁੰਦੇ ਹੁੰਦੇ ਗੁਰੂ ਪਰਿਵਾਰ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਣ ਲਈ ਪੁਲਿਸ ਪਾਸੋਂ ਆਗਿਆ ਲੈਣ ਤੋਂ ਮੁਕਤੀ ਮਿਲ ਗਈ।

ਪੁਲਿਸ ਵਾਲੇ ਚੌਕੀ ਦੇ ਬੈਠਣ ਤੋਂ ਹੀ ਹੁੱਕੇ-ਬੀੜੀਆਂ ਪੀ ਪੀ ਆਉਣ-ਜਾਣ ਵਾਲੇ ਸ਼ਰਧਾਲੂਆਂ ਨੂੰ ਦੁਖ਼ੀ ਕਰਿਆ ਕਰਦੇ ਸਨ। ਪਹਿਲਾ ਕਦਮ ਪੂਰਾ ਹੋ ਜਾਣ ਉਪਰੰਤ ਫੇਰ ਜ਼ਿਲਾ-ਅਧਿਕਾਰੀਆਂ ਪਾਸ 1910 ਈ. ਨੂੰ ਪੁਲਿਸ ਵਾਲਿਆਂ ਦੁਆਰਾ ਹੁੱਕਾ-ਤੰਮਾਕੂ ਪੀਣ ਬਾਰੇ ਸ਼ਿਕਾਇਤ ਭੇਜੀ ਗਈ। ਭੈਣੀ ਸਾਹਿਬ ਚੌਕੀ ਦੀ ਫਾਈਲ ਵਿੱਚ ਪ੍ਰਸ਼ਾਸਨ ਨੇ ਮੰਨਿਆ ਸੀ ਕਿ ਪਹਿਲਾਂ ਐਸੇ ਹੁੱਕਾ-ਪੀਣੇ ਪੁਲਿਸ ਵਾਲੇ ਭੇਜੇ ਜਾਂਦੇ ਰਹੇ ਸਨ। ਜ਼ਿਲ੍ਹੇ ਵਲੋਂ ਹੁਕਮ ਕਰ ਦਿੱਤਾ ਗਿਆ ਕਿ ਭਵਿੱਖ ਵਿੱਚ ਹੁੱਕਾ ਤੰਮਾਕੂ ਪੀਣ ਵਾਲੇ ਭੈਣੀ ਸਾਹਿਬ ਨਾ ਭੇਜੇ ਜਾਣ। ਇਸ ਤੋਂ ਛੇਤੀ ਮਗਰੋਂ ਹੀ 4 ਅਪ੍ਰੈਲ 1913 ਨੂੰ ਇਹ ਵੀ ਆਰਡਰ ਕਰਵਾ ਲਿਆ ਗਿਆ ਕਿ ਡੇਰੇ ਦੇ 300 ਤੋਂ 400 ਗਜ਼ ਦੇ ਘੇਰੇ ਵਿੱਚ ਕੋਈ ਵੀ ਹੁੱਕਾ-ਤੰਮਾਕੂ ਨਾ ਵਰਤੇ।

ਪਹਿਲੀ ਵੱਡੀ ਜੰਗ ਤੋਂ ਬਾਅਦ ਹਿੰਦੁਸਤਾਨ ਵਿੱਚ ਕਈ ਐਸੀਆਂ ਘਟਨਾਵਾਂ ਵਾਪਰੀਆਂ, ਜਿਨ੍ਹਾਂ ਨਾਲ ਸਾਰੇ ਦੇਸ਼ ਵਿੱਚ ਹਿੰਦੂ, ਮੁਸਲਮਾਨ ਅਤੇ ਸਿੱਖਾਂ ਵਿੱਚ ਅੰਗਰੇਜ਼ਾਂ ਵਿਰੁੱਧ ਜ਼ਬਰਦਸਤ ਰੋਸ ਪੈਦਾ ਹੋ ਗਿਆ। ਕੀਤੇ ਵਾਇਦੇ ਜੰਗ ਤੋਂ ਬਾਅਦ ਅੰਗਰੇਜ਼ਾਂ ਨੇ ਪੂਰੇ ਨਾ ਕੀਤੇ ਸਗੋਂ ਜਲ੍ਹਿਆਂ ਵਾਲੇ ਬਾਗ ਦਾ ਹੱਤਿਆ-ਕਾਂਡ ਵਾਪਰ ਗਿਆ। ਰਕਾਬਗੰਜ ਦੀ ਕੰਧ ਦਾ ਮਸਲਾ ਵੀ ਸਿੱਖਾਂ ਦੇ ਮਨਾਂ ਉਤੇ ਅਸਰ ਕਰ ਚੁੱਕਾ ਸੀ,।ਮੁਸਲਮਾਨ ਟਰਕੀ ਦੇ ਮਸਲੇ 'ਤੇ ਖਿਲਾਫ਼ਤ ਕਰ ਰਹੇ ਸਨ, 'ਰੌਲਟ ਐਕਟ' ਲਾਗੂ ਕੀਤਾ ਗਿਆ, ਗਾਂਧੀ ਜੀ ਨੇ ਬਾਈਕਾਟ ਅਤੇ ਸੁਦੇਸ਼ੀ ਦਾ ਨਾਅਰਾ ਦੇ ਦਿੱਤਾ, ਆਦਿ। ਵੱਡੇ ਪੈਮਾਨੇ ਉਤੇ ਅਖਬਾਰਾਂ ਅਤੇ ਰਸਾਲੇ ਛਪਣ ਲੱਗ ਪਏ ਅਤੇ ਜਨ-ਅੰਦੋਲਨ ਤੇਜ਼ ਹੋ ਗਏ। ਨਾਮਧਾਰੀ ਸਮਾਜ ਵਿੱਚ ਵੀ 1920 ਈ. ਨੂੰ ਅਖ਼ਬਾਰ 'ਸਤਿਜੁਗ' ਸ਼ੁਰੂ ਹੋਇਆ ਅਤੇ ਥੋੜ੍ਹੇ ਚਿਰ ਬਾਅਦ 'ਨਾਮਧਾਰੀ ਦਰਬਾਰ' ਦਾ ਗਠਨ ਹੋ ਗਿਆ। ਹੁਣ ਲਿਖ ਕੇ ਅਤੇ ਬੋਲ ਕੇ, ਸਭਾਵਾਂ ਕਰਕੇ, ਅੰਗਰੇਜ਼ਾਂ ਦਾ ਵਿਰੋਧ ਨਾਮਧਾਰੀ ਸਮਾਜ ਵਿੱਚ ਚੱਲ ਪਿਆ। ਆਲਮ ਜੀ ਅਤੇ ਚੱਕਰਵਰਤੀ ਜੀ ਇਸ ਪਾਸੇ ਮੁਖ਼ਰ ਸਨ। ਨਾਮਧਾਰੀ ਲੀਡਰਾਂ ਨੇ ਜਲਸੇ ਕਰਕੇ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਤਾਂ ਕੀਤਾ ਹੀ, ਭੈਣੀ ਸਾਹਿਬ ਤੋਂ ਪੁਲਿਸ ਚੌਕੀ ਚੁੱਕੇ ਜਾਣ ਦੇ ਪ੍ਰਸਤਾਵ ਵੀ ਪਾਸ ਕੀਤੇ ਗਏ। 17 ਤੋਂ 19 ਜਨਵਰੀ 1921 ਈਸਵੀ ਨੂੰ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਵੱਡੀ ਕਾਨਫਰੰਸ ਮੁਠੱਡੇ ਪਿੰਡ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਈ, ਜਿਸ ਵਿੱਚ ਕਾਂਗਰਸ ਦੇ ਕਈ ਉੱਘੇ ਨੇਤਾ ਵੀ ਸ਼ਾਮਲ ਹੋਏ। ਇਸ ਤੋਂ ਅਗਲਾ ਜਲਸਾ ਪਿੰਡ ਸਿਆੜ੍ਹ ਵਿਖੇ ਨਿਧਾਨ ਸਿੰਘ 'ਆਲਮ' ਦੀ ਪ੍ਰਧਾਨਗੀ ਹੇਠ ਹੋਇਆ। ਇਹਨਾਂ ਦੋਨ੍ਹਾਂ ਜਲਸਿਆਂ ਵਿੱਚ ਹੋਰਨਾਂ ਵਿਚਾਰਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ-ਚੌਕੀ ਚੁੱਕੇ ਜਾਣ ਬਾਰੇ ਮਤੇ ਪਾਸ ਹੋਏ। ਇਹਨਾਂ ਜਲਸਿਆਂ ਦੀ ਕਾਮਯਾਬੀ ਦੇਖ ਕੇ ਅਤੇ ਦੇਸ਼ ਦੇ ਵਿਗੜਦੇ ਹਾਲਾਤ ਨੂੰ ਧਿਆਨ ਵਿੱਚ ਰੱਖਦਿਆਂ ਹੋਇਆ ਪੰਜਾਬ ਸਰਕਾਰ ਨੇ ਅੰਤਮ ਰੂਪ ਵਿੱਚ ਭੈਣੀ ਸਾਹਿਬ ਤੋਂ ਪੁਲਿਸ-ਚੌਕੀ ਉਠਾ ਲੈਣ ਦਾ ਮਨ ਬਣਾ ਲਿਆ।

10 ਮਾਰਚ 1921 ਈ. ਦੇ 'ਖ਼ਾਲਸਾ ਸਮਾਚਾਰ' ਅਖਬਾਰ ਵਿੱਚ ਸੁਰਖ਼ੀ ਲੱਗੀ ਸੀ-

'ਪਾਬੰਦੀਆਂ ਹਟ ਗਈਆਂ'। ਅਖ਼ਬਾਰ ਨੇ ਲਿਖਿਆ-

"1872 ਵਿੱਚ ਫ਼ਸਾਦ ਹੋ ਜਾਣ ਦੇ ਕਾਰਨ ਨਾਮਧਾਰੀ ਸਿੰਘਾਂ ਦੇ ਉਪਰ ਗਵਰਨਮੈਂਟ ਵਲੋਂ ਕੁਝ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਸਨ। ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) ਇਹਨਾਂ ਸਿੰਘਾਂ ਦਾ ਵੱਡਾ ਸਥਾਨ ਹੈ। ਇਹ ਸਿੰਘ ਹਾਕਮਾਂ ਦੀ ਪੁੱਛ ਬਿਨਾਂ ਕੋਈ ਜਲਸਾ ਨਹੀਂ ਕਰ ਸਕਦੇ ਸਨ। ਇਹਨਾਂ ਦੇ ਆਉਣ-ਜਾਣ ਦੀ ਖ਼ਬਰ ਪੁਲਿਸ ਨੂੰ ਮਿਲਦੀ ਰਹਿਣੀ ਜ਼ਰੂਰੀ ਸੀ। ਜਿਹੜੇ ਆਦਮੀ ਇਹਨਾਂ ਦੇ ਗੁਰਦੁਆਰੇ ਜਾਣ, ਉਹਨਾਂ ਦੀ ਨਿਗਰਾਨੀ ਕੀਤੀ ਜਾਂਦੀ ਸੀ। ਇੱਕ ਸਰਕਾਰੀ ਐਲਾਨ ਵਿੱਚ ਇਹ ਵੇਖ ਕੇ ਇਹਨਾਂ ਤੋਂ ਇਹ ਪਾਬੰਦੀਆਂ ਹਟਾ ਲਈਆਂ ਗਈਆਂ ਹਨ, ਪ੍ਰਸੰਨਤਾ ਹੋਈ ਹੈ। ਸਰਕਾਰ ਵਲੋਂ ਇਹਨਾਂ ਦੇ ਮਹੰਤ ਨੂੰ ਇਸ ਖ਼ਬਰ ਦੀ ਇਤਲਾਹ ਦੇ ਦਿੱਤੀ ਗਈ। ਗਵਰਨਮੈਂਟ ਪੰਜਾਬ ਦਾ ਇਹ ਕੰਮ ਪ੍ਰਸੰਸਾ-ਯੋਗ ਹੈ।"

ਪੁਲਿਸ ਚੌਕੀ ਡੇਰੇ ਤੋਂ ਚੱਕ ਲੈਣ ਦੀ ਦਿਸ਼ਾ ਵੱਲ ਇਹ ਮਹੱਤਵਪੂਰਨ ਕਦਮ ਸੀ- ਕੂਕਿਆਂ ਤੋਂ ਪਾਬੰਦੀਆਂ ਹਟਾਉਣ ਦਾ। ਇੱਕ ਭਾਰੀ ਦੀਵਾਨ ਹੁਸ਼ਿਆਰਪੁਰ ਵੀ ਕੀਤਾ ਗਿਆ ਅਤੇ ਪੁਲਿਸ ਚੌਕੀ ਵੀ ਹਟਾ ਲੈਣ ਦਾ ਪ੍ਰਸਤਾਵ ਪਾਸ ਕੀਤਾ ਗਿਆ। ਇਸ ਮਗਰੋਂ ਪੁਲਿਸ ਦੀ ਚੌਕੀ ਸਦਾ ਲਈ ਚੁੱਕ ਲਈ ਗਈ ਅਤੇ ਇਸ ਸਬੰਧੀ 'ਡੇਰਾ ਸ੍ਰੀ ਭੈਣੀ ਸਾਹਿਬ' ਨੂੰ ਮਈ 1923 ਈ. ਨੂੰ ਖ਼ਤ ਰਾਹੀਂ ਸੂਚਨਾ ਸਰਕਾਰ ਵਲੋਂ ਦੇ ਦਿੱਤੀ ਗਈ। ਪੁਲਿਸ ਦੀ ਚੌਕੀ ਉੱਠ ਜਾਣ ਬਾਰੇ ਵੀ 21 ਜੂਨ 1923 ਈ. ਦੇ 'ਖ਼ਾਲਸਾ ਸਮਾਚਾਰ' ਨੇ ਪਹਿਲੇ ਸਫ਼ੇ 'ਤੇ ਸੁਰਖ਼ੀ ਲਗਾਈ- 'ਪੁਲਿਸ ਦੀ ਚੌਕੀ ਉੱਠ ਗਈ'। ਲਿਖਿਆ ਸੀ ਕਿ ਲਾਹੌਰ ਦੇ ਭਾਈ ਕਰਤਾਰ ਸਿੰਘ ਨਾਮਧਾਰੀ ਵਲੋਂ ਅਖ਼ਬਾਰਾਂ ਵਿੱਚ ਇਹ ਖ਼ਬਰ ਪ੍ਰਕਾਸ਼ਤ ਕਰਵਾਈ ਹੈ ਕਿ ਭੈਣੀ ਸਾਹਿਬ ਨਾਮਧਾਰੀ ਸਿੰਘਾਂ ਦੇ ਗੁਰਦੁਆਰੇ ਤੋਂ ਪੁਲਿਸ ਦੀ ਚੌਕੀ ਹਟਾ ਲਈ ਗਈ ਹੈ।

ਇਸ ਤਰ੍ਹਾਂ ਪੁਲਿਸ ਗਾਰਦ-ਵਾਲਿਆਂ ਵਿਰੁੱਧ ਜੋ ਜ਼ਦੋ-ਜ਼ਹਿਦ ਸਤਿਗੁਰੂ ਹਰੀ ਸਿੰਘ ਜੀ ਨੇ ਆਰੰਭਿਆ ਸੀ, ਉਸ ਨੂੰ ਗੁਰਗੱਦੀ ਤੇ ਆਸੀਨ ਹੋਣ ਮਗਰੋਂ ਲਗਾਤਾਰ ਜੱਦੋ-ਜਹਿਦ ਰਾਹੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1923 ਈ. ਵਿੱਚ ਪੂਰਾ ਕੀਤਾ। ਪੂਰੇ 51 ਸਾਲ ਬਾਅਦ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਦੀ ਗਾਰਦ ਉੱਠ ਗਈ।



# ਬੁੱਧ ਸਿੰਘ ਜਾਣੋ ਲਘੁ ਬੀਰ

ਸਾਲ 2019 ਈ. ਸਤਿਗੁਰੂ ਹਰੀ ਸਿੰਘ ਜੀ ਦਾ 200 ਸਾਲਾ ਪ੍ਰਕਾਸ਼ ਵਰ੍ਹਾ ਹੈ। ਸਤਿਗੁਰੂ ਹਰੀ ਸਿੰਘ ਜੀ ਨਾਮਧਾਰੀ ਪੰਥ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਸਨ। ਆਪਦਾ ਜਨਮ 1819 ਈਸਵੀ ਅੱਸੂ ਦੀ ਤੀਜ ਨੂੰ ਭੈਣੀ ਆਲਾ (ਸ੍ਰੀ ਭੈਣੀ ਸਾਹਿਬ) ਵਿਖੇ ਹੋਇਆ। ਨਾਮਧਾਰੀ ਇਤਿਹਾਸ ਅਨੁਸਾਰ ਬੁੱਧਵਾਰ ਦੇ ਦਿਨ ਜਨਮ ਹੋਣ ਕਰਕੇ ਆਪ ਦਾ ਨਾਮ ਬੁੱਧ ਸਿੰਘ ਰੱਖਿਆ ਗਿਆ ਸੀ। ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਦੋਨੋਂ ਪੁੱਤਰ ਲਾਡਲੇ ਸਨ ਅਤੇ ਆਪਸ ਵਿਚ ਬੜੇ ਹੀ ਪਿਆਰ ਨਾਲ ਰਹਿੰਦੇ ਸਨ। ਜਿਓਂ ਜਿਓਂ ਵੱਡੇ ਹੁੰਦੇ ਗਏ, ਗੁਰੂ ਰਾਮ ਸਿੰਘ ਜੀ ਤਾਂ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਿਚ ਲੀਨ ਰਹਿੰਦੇ ਸਨ ਅਤੇ ਘਰੇਲੂ ਵਿਹਾਰਾਂ ਵੱਲ ਘਟ ਹੀ ਧਿਆਨ ਦਿੰਦੇ ਸਨ, ਪਰ ਛੋਟੇ ਭਾਈ ਬੁੱਧ ਸਿੰਘ ਆਪਣੇ ਪਿਤਾ ਜੱਸਾ ਸਿੰਘ ਨਾਲ ਕਾਰ-ਵਿਹਾਰ ਵਿਚ ਹੱਥ ਵਟਾਉਂਦੇ ਰਹਿੰਦੇ। ਲੁਹਾਰਾ ਕੰਮ ਵਿਚ ਵੀ ਮਦਦ ਕਰਦੇ ਅਤੇ ਹੱਟੀ ਲਈ ਬਜ਼ਾਰ ਤੋਂ ਚੀਜ਼ਾਂ-ਵਸਤਾਂ ਲਿਆਉਂਦੇ ਤੇ ਗੱਡਾ ਵਾਹੁੰਦੇ ਸਨ।

ਉਸ ਸਮੇਂ ਦੇ ਸਮਾਜਕ ਰਿਵਾਜ ਅਨੁਸਾਰ ਮਹਾਰਾਜ ਬੁੱਧ ਸਿੰਘ ਜੀ ਦਾ ਪੰਜ ਸਾਲ ਦੀ ਉਮਰ ਵਿਚ ਮਾਦ ਪੁਰ ਗ੍ਰਾਮ ਵਿਖੇ ਮੰਗਣਾ ਬੀਬੀ ਸਾਹਿਬ ਕੌਰ ਨਾਲ ਹੋਇਆ ਅਤੇ ਬਾਅਦ ਵਿਚ ਬੇਦ-ਰੀਤੀ ਨਾਲ ਵਿਆਹ ਹੋਇਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਫੌਜ ਵਿਚ ਜਾਣ ਉਪਰੰਤ ਸਾਰੇ ਘਰ ਦੀ ਦੇਖ-ਭਾਲ ਬੁੱਧ ਸਿੰਘ ਜੀ ਦੇ ਸਿਰ ਤੇ ਹੀ ਸੀ। ਜਦੋਂ ਸਤਿਗੁਰੂ ਰਾਮ ਸਿੰਘ ਜੀ ਫੌਜ ਚੋਂ ਕੁਝ ਦਿਨ ਛੁੱਟੀ ਤੇ ਆਉਂਦੇ ਅਤੇ ਮਸਤਾਨੀ ਬਿਰਤੀ ਵਿਚ ਹੁੰਦੇ ਸਨ ਤਾਂ ਉਸ ਸਮੇਂ ਵੀ ਛੋਟੇ ਭਾਈ ਬੁੱਧ ਸਿੰਘ ਸਦਾ ਸਤਿਗੁਰੂ ਰਾਮ ਸਿੰਘ ਜੀ ਦਾ ਉਚੇਚਾ ਧਿਆਨ ਰੱਖਦੇ ਸਨ ਅਤੇ ਛੁੱਟੀ ਤੋਂ ਬਾਅਦ ਲਾਹੌਰ ਜਾਣ ਸਮੇਂ ਕਾਫੀ ਦੂਰ ਤੱਕ ਵੱਡੇ ਭਰਾਤਾ ਨੂੰ ਛੱਡਣ ਜਾਂਦੇ ਸਨ। ਇਸ ਤਰ੍ਹਾਂ ਛੋਟੇ ਭਾਈ ਬੁੱਧ ਸਿੰਘ ਆਪਣੇ ਵੱਡੇ ਭਰਾ ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਖ਼ਿਆਲ਼ ਰੱਖਦੇ ਸਨ ਅਤੇ ਉਹਨਾਂ ਦਾ ਹਰ ਹੁਕਮ ਮੰਨਦੇ ਸਨ। ਸਤਿਗੁਰੂ ਰਾਮ ਸਿੰਘ ਜੀ ਵੀ ਛੋਟੇ ਭਾਈ ਬੁੱਧ ਸਿੰਘ ਨਾਲ ਬਹੁਤ ਪਿਆਰ ਕਰਦੇ ਸਨ।ਜਦੋਂ ਪੰਥ ਤੋਰਿਆ ਅਤੇ ਅੰਗਰੇਜ਼ ਬਸਤੀਵਾਦ ਵਿਰੁੱਧ 'ਕੂਕਾ ਅੰਦੋਲਨ' ਚਲਾਇਆ ਸੀ ਓਦੋਂ ਮਹਾਰਾਜ ਬੁੱਧ ਸਿੰਘ ਨੂੰ ਪ੍ਰਚਾਰ ਲਈ ਕਿਸੇ ਵੀ ਮੁਹਿੰਮ ਵਿਚ ਸ਼ਾਮਲ ਨਹੀਂ ਸੀ ਕੀਤਾ।ਫੇਰ ਵੀ ਜਦੋਂ ਜੀ ਕਰਦਾ ਬੁੱਧ ਸਿੰਘ ਜੀ ਸਤਿਗੁਰੂ ਸਿੰਘ ਜੀ ਨਾਲ ਸਹਿਯੋਗ ਕਰਦੇ ਰਹਿੰਦੇ। ਇਕ ਵਾਰੀ ਅਰਧ-ਕੁੰਭੀ ਤੇ ਹਰਿਦੁਆਰ ਗਿਆਂ ਜਦੋਂ ਇਕ ਗੇਲੀ ਨੂੰ ਅੱਗ ਲੱਗ ਗਈ ਤਾਂ ਉਸ ਭਾਰੀ ਗੇਲੀ ਨੂੰ ਚੁੱਕ ਕੇ ਗੰਗਾ ਵਿਚ ਸੁੱਟਣ ਲਈ ਜਦੋਂ

ਹੋਰ ਕੋਈ ਵੀ ਲਈ ਤਿਆਰ ਨਾ ਹੋਇਆ ਤਾਂ ਛੋਟੇ ਭਾਈ ਬੁੱਧ ਸਿੰਘ ਨੇ ਸਤਿਗੁਰੂ ਜੀ ਨੂੰ ਸਹਿਯੋਗ ਦੇ ਕੇ ਦੂਸਰੇ ਪਾਸੇ ਤੋਂ ਗੇਲੀ ਚੁੱਕ ਕੇ ਦਰਿਆ ਵਿਚ ਸੁੱਟੀ ਸੀ। ਇਸ ਕੌਤਕ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਦਰਸਾਅ ਦਿੱਤਾ ਸੀ ਕਿ ਉਨ੍ਹਾਂ ਨੂੰ ਸਹਿਯੋਗ ਦੇਣ ਅਤੇ ਭਾਰ ਚੁੱਕਣ ਦੀ ਸਮਰੱਥਾ ਸਿਰਫ਼ ਭਾਈ ਬੁੱਧ ਸਿੰਘ ਵਿਚ ਹੀ ਹੈ।

ਸੰਮਤ 1928 ਬਿ:, ਹਾੜ੍ਹ ਮਹੀਨੇ ਵਿਚ ਮਹਾਰਾਜ ਬੁੱਧ ਸਿੰਘ ਜਦੋਂ ਮੋਢੇ ਤੇ ਹਲ਼ ਚੁੱਕੀ ਖੇਤਾਂ ਤੋਂ ਵਾਪਸ ਘਰ ਆਏ ਸਨ, ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਅਗਾਊਂ ਸਮੇਂ ਨੂੰ ਮੁੱਖ ਰਖਦਿਆਂ, ਭਾਈ ਬੁੱਧ ਸਿੰਘ ਜੀ ਨੂੰ ਬਚਨ ਕਰਕੇ ਹਲ਼ ਰਖਵਾ ਦਿੱਤਾ ਅਤੇ ਆਪਣੀਆਂ ਜ਼ਿੰਮੇਂਵਾਰੀਆਂ ਨਾਲ ਜੋੜ ਲਿਆ ਸੀ। ਮਹਾਰਾਜ ਬੁੱਧ ਸਿੰਘ ਜੀ ਨੇ 'ਸਤਿਬਚਨ' ਕਰਕੇ ਹਲ਼ ਉਥੇ ਹੀ ਰੱਖ ਦਿੱਤਾ ਸੀ ਅਤੇ ਫੇਰ ਕਦੇ ਹਲ਼ ਵੱਲ ਤਵੱਜੋਂ ਨਹੀਂ ਸੀ ਦਿੱਤੀ। ਫੇਰ ਸਮਾ ਆਇਆ ਸ਼ਹੀਦੀਆਂ ਦਾ। ਅੰਮ੍ਰਿਤਸਰ, ਰਾਏਕੋਟ, ਬਾਗਾਂ ਵਾਲੇ ਘਟਨਾਵਾਂ ਹੋਈਆਂ ਅਤੇ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ। ਇਹੀ ਸਮਾਂ ਸੀ ਜਦੋਂ ਮਹਾਰਾਜ ਬੁੱਧ ਸਿੰਘ ਜੀ ਡੇਰੇ ਦਾ ਕੰਮ-ਕਾਰ ਸੰਭਾਲ ਰਹੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੰਗਰੇਜ਼ ਬਸਤੀਵਾਦ ਵਿਰੁੱਧ ਪ੍ਰਚਾਰ ਦਾ ਇਹ ਅਸਰ ਸੀ ਕਿ ਪੰਜਾਬ ਭਰ ਵਿਚ 'ਕੂਕਾ ਅੰਦੋਲਨ' ਵਿਚ ਸ਼ਾਮਲ ਲੋਕ ਰੋਹ ਵਿਚ ਭਰ ਚੁਕੇ ਸਨ ਅਤੇ ਅੰਗਰੇਜ਼ੀ ਸਮਰਾਜ ਵਿਰੁੱਧ ਉੱਠ ਖੜੇ ਹੋਣ ਲਈ ਉਤਾਵਲੇ ਸਨ। ਦਸਤਾਵੇਜ਼ਾਂ ਵਿਚ ਜ਼ਿਕਰ ਮਿਲਦਾ ਹੈ ਕਿ ਕੂਕੇ ਸਿੰਘ ਬਾਰ ਬਾਰ ਸੂਬਿਆਂ ਨੂੰ ਪੁੱਛਦੇ ਰਹਿੰਦੇ ਸਨ ਕਿ ਸ੍ਰੀ ਸਤਿਗੁਰੂ ਜੀ ਉਹਨਾਂ ਨੂੰ ਅੰਗਰੇਜ਼ਾਂ ਵਿਰੁੱਧ ਉੱਠ ਖੜੇ ਹੋਣ ਦਾ ਹੁਕਮ ਕਿਉਂ ਨਹੀਂ ਦਿੰਦੇ। ਇਹੀ ਕੂਕੇ ਸਿੰਘਾਂ ਦਾ ਰੋਹ ਘਟਨਾਵਾਂ ਦਾ ਮੁੱਖ ਕਾਰਨ ਬਣਿਆ ਸੀ, ਜਦੋਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੰਘਾਂ ਨੂੰ ਅਜੇ ਜ਼ਾਬਤੇ ਵਿਚ ਰਹਿਣ ਵਾਸਤੇ ਕਹਿ ਰਹੇ ਸਨ। ਪਰ ਫੇਰ ਵੀ ਸਿੰਘ ਰੁਕ ਨਹੀ ਪਾਏ ਅਤੇ ਭਾਣਾ ਵਰਤ ਗਿਆ। ਅੰਮ੍ਰਿਤਸਰ ਤੋਂ ਲੈ ਕੇ ਮਲੇਰਕੋਟਲੇ ਤੱਕ ਦੀਆਂ ਘਟਨਾਵਾਂ ਵਾਪਰ ਗਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ ਜਾਣਾ ਪੈ ਗਿਆ, ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ ਅਤੇ ਪੰਜਾਬ ਵਿਚ ਨਾਮਧਾਰੀਆਂ ਉਤੇ ਅਤਿਅੰਤ ਸਖ਼ਤੀ ਦਾ ਦੌਰ ਸ਼ੁਰੂ ਹੋ ਗਿਆ। ਜਿਸ ਸਮੇਂ 17 ਜਨਵਰੀ 1872 ਨੂੰ ਸਤਿਗੁਰੂ ਜੀ ਨੂੰ ਲੁਧਿਆਣੇ ਕਮਿਸ਼ਨਰ ਨੇ ਬੁਲਾਇਆ ਸੀ, ਸ੍ਰੀ ਸਤਿਗੁਰੂ ਜੀ ਹਨੇਰਾ ਉਤਰਦੇ ਸਮੇਂ ਹੀ ਸਿਆੜ੍ਹ ਤੋਂ ਆਏ ਸਨ ਤੇ ਫੇਰ ਛੇਤੀ ਹੀ ਮਾਘ ਹੀ ਠੰਡੀ ਰਾਤ ਨੂੰ ਗੱਡੇ 'ਤੇ ਸਵਾਰ ਹੋ ਕੇ ਸ੍ਰੀ ਸਤਿਗੁਰੂ ਜੀ ਜਦੋਂ ਤੁਰਨ ਲੱਗੇ ਸਨ, ਉਸ ਸਮੇਂ ਮਹਾਰਾਜ ਬੁੱਧ ਸਿੰਘ ਜੀ ਨੇ ਸਾਰੀਆਂ ਹੋਈਆਂ ਘਟਨਾਵਾਂ ਦੀ ਜੁੰਮੇਵਾਰੀ ਆਪਣੇ ਸਿਰ ਲੈ ਲੈਣ ਦੀ ਬੇਨਤੀ ਸਤਿਗੁਰੂ ਰਾਮ ਸਿੰਘ ਜੀ ਨੂੰ ਕੀਤੀ ਸੀ। ਪਰ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਇਹ ਕੰਮ ਉਹਨਾਂ ਦੇ ਹੀ ਕਰਨ ਦਾ ਹੈ ਅਤੇ ਆਪ ਛੋਟੇ ਭਾਈ ਨੂੰ ਡੇਰੇ ਦੀਆਂ ਅਤੇ ਘਰ ਦੀਆਂ ਜੁੰਮੇਵਾਰੀਆਂ ਸੰਭਾਲਣ ਦਾ ਬਚਨ ਕਰਕੇ ਲੁਧਿਆਣੇ ਚਲੇ ਗਏ। ਇਹ ਬੜੇ ਭਾਰੀ ਦੁੱਖ ਵਾਲਾ ਸਮਾਂ ਸੀ। ਉਸ ਸਮੇਂ ਤੋਂ ਸ੍ਰੀ ਸਤਿਗੁਰੂ ਜੀ ਅਜੇ ਤੀਕ ਮੁੜ ਭੈਣੀ ਸਾਹਿਬ ਨਹੀਂ ਪਰਤੇ। ਸਭ ਵਿਯੋਗੀ ਉਡੀਕ ਰਹੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ-ਗਮਨ ਤੋਂ ਬਾਅਦ ਘਰਾਂ ਦੀ ਤਲਾਸ਼ੀ ਅਤੇ

ਡੇਰੇ ਦੀ ਡੂੰਗੀ ਪੁਟਾਈ ਸਮੇ ਵੀ ਮਹਾਰਾਜ ਬੁੱਧ ਸਿੰਘ, ਸਿੰਘਾਂ ਨੂੰ ਧੀਰਜ ਦਿੰਦੇ ਰਹੇ ਅਤੇ ਸਭ ਨੂੰ ਸ਼ਾਂਤ ਚਿੱਤ ਹੋ ਸਿਮਰਨ ਕਰਨ ਅਤੇ ਭਾਣੇ ਵਿਚ ਰਹਿਣ ਦਾ ਉਪਦੇਸ਼ ਦਿੰਦੇ ਰਹੇ ਸਨ। ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਅੱਗੇ ਪੁਲਿਸ ਚੌਂਕੀ ਬਿਠਾ ਦਿੱਤੀ ਗਈ ਅਤੇ ਉਥੇ ਰਹਿੰਦੇ ਸਾਰੇ ਸੇਵਕਾਂ ਨੂੰ ਘਰੋ-ਘਰੀਂ ਤੋਰ ਦਿੱਤਾ ਗਿਆ ਸੀ। ਸਿਰਫ਼ ਚੋਣਵੇਂ ਸਿੱਖ-ਸੇਵਕ ਹੀ ਮਹਾਰਾਜ ਜੀ ਪਾਸ ਰਹਿਣ ਦਿੱਤੇ ਗਏ ਸਨ। ਦਰਸ਼ਨ ਕਰਨ ਅਤੇ ਸਤਿਗੁਰੂ ਜੀ ਦੇ ਮੰਦਰ ਨੂੰ ਮਥਾ ਟੇਕਣ ਆਉਣ ਵਾਲਿਆਂ ਦੀ ਗਿਣਤੀ ਸੀਮਿਤ ਕਰਕੇ ਕੇਵਲ ਪੰਜ ਨਾਮਧਾਰੀ ਸਿੰਘਾ ਨੂੰ ਹੀ ਰੋਜ਼ ਦਰਸ਼ਨ ਕਰਨ ਦੀ ਇਜ਼ਾਜ਼ਤ ਮਿਲਦੀ। ਐਸੇ ਔਖਿਆਈ ਭਰੇ ਸਮੇਂ ਵਿਚ ਨਾਮਧਾਰੀ ਸਿੰਘਾਂ ਦੀ ਅਗਵਾਈ ਮਹਾਰਾਜ ਬੁੱਧ ਸਿੰਘ ਜੀ ਨੇ ਕੀਤੀ। ਸ੍ਰੀ ਭੈਣੀ ਸਾਹਿਬ ਡੇਰੇ ਤੋਂ 17 ਜਨਵਰੀ ਰਾਤ ਨੂੰ ਲੁਧਿਆਣੇ ਲਈ ਰਵਾਨਾ ਹੋਣ ਸਮੇਂ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਬੁੱਧ ਸਿੰਘ ਨੂੰ ਘਰ, ਡੇਰੇ ਅਤੇ ਸਿੰਘਾਂ ਸੇਵਕਾਂ ਦਾ ਧਿਆਨ ਰੱਖਣ ਦਾ ਹੁਕਮ ਕੀਤਾ ਸੀ। ਅਤੇ ਬਾਅਦ ਵਿਚ ਏਸੇ ਵਿਚਾਰ ਨੂੰ, ਜ਼ੁੰਮੇਵਾਰੀ ਨੂੰ ਅੱਗੇ ਵਧਾਉਂਦਿਆਂ ਹੋਇਆਂ, ਡੇਰੇ ਦੀ ਚਾਬੀ, ਆਪਣੀ ਸਾਰੀ ਚਲ-ਅਚਲ ਜਾਇਦਾਦ ਅਤੇ ਜ਼ਮੀਨ ਵੀ ਛੋਟੇ ਭਾਈ ਬੁੱਧ ਸਿੰਘ ਜੀ ਦੇ ਨਾਂ ਰੰਗੂਨ ਤੋਂ ਸਰਕਾਰੀ ਅਸ਼ਟਾਮ ਰਾਹੀਂ ਲੁਆ ਦਿੱਤੀ ਸੀ।

ਸੰਨ 1872 ਈ: ਵਿਚ ਰੰਗੂਨ ਤੋਂ ਸਰਕਾਰੀ ਤੰਤਰ ਰਾਹੀਂ ਭੇਜੇ ਪੱਤਰ ਵਿਚ ਵੀ ਸਤਿਗੁਰੂ ਜੀ ਨੇ ਭਾਈ ਬੁੱਧ ਸਿੰਘ (ਗੁਰੂ ਹਰੀ ਸਿੰਘ ਜੀ) ਨੂੰ ਆਪਣੇ ਕਮਰੇ ਵਿਚ ਹੀ ਰਹਿਣ ਦੀ ਤਾਕੀਦ ਕੀਤੀ ਸੀ, ਭਾਂਵੇ ਇਹ ਪੱਤਰ ਸਰਕਾਰ ਨੇ ਡੇਰੇ ਮਹਾਰਾਜ ਜੀ ਨੂੰ ਨਹੀਂ ਸੀ ਦਿੱਤਾ। ਇਹ ਸਾਰੀਆਂ ਗਲ਼ਾਂ ਮਹਾਰਾਜ ਬੁੱਧ ਸਿੰਘ ਜੀ ਨੂੰ ਪਿੱਛੇ ਡੇਰੇ ਦੀਆਂ ਅਤੇ ਪੰਥਕ ਜ਼ੁੰਮੇਵਾਰੀਆਂ ਬਾਰੇ ਸੰਕੇਤ ਸਨ। ਸਰਕਾਰੀ ਤਸ਼ੱਦਦ ਭਰੇ ਸਮੇਂ ਵਿਚ ਮਹਾਰਾਜ ਬੁੱਧ ਸਿੰਘ ਜੀ ਦੇ ਪਾਸ ਪਹਿਲਾ ਕੰਮ ਸੀ ਨਾਮਧਾਰੀ ਸਿੱਖਾਂ ਵਿਚ ਹੌਂਸਲਾ ਬਣਾਈ ਰੱਖਣਾ ਅਤੇ ਦੂਸਰਾ, ਰੰਗੂਨ ਰਹਿ ਰਹੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਤ, ਜਿੰਨੀ ਕੁ ਜਾਣਕਾਰੀ ਸੰਭਵ ਹੋ ਸਕੇ, ਸਾਧ-ਸੰਗਤ ਨੂੰ ਦਿੰਦੇ ਰਹਿਣਾ। ਮਹਾਰਾਜ ਜੀ ਪਾਸ ਹੋਰ ਵੀ ਮਹੱਤਵ-ਪੂਰਨ ਕੰਮ ਸਨ- ਸਦਾਬਰਤ ਲੰਗਰ ਨਿਰਵਿਘਨ ਜਾਰੀ ਰੱਖਣਾ ਅਤੇ ਧਾਰਮਿਕ ਗਤੀਵਿਧੀਆਂ ਨੂੰ ਵੀ ਚਲਦੇ ਰੱਖਣ ਦੇ ਯਤਨ ਜਾਰੀ ਰੱਖਣੇ।

2019 ਈ: ਦਾ ਸਾਲ ਸਤਿਗੁਰੂ ਹਰੀ ਸਿੰਘ ਜੀ (ਮਹਾਰਾਜ ਬੁੱਧ ਸਿੰਘ ਜੀ) ਦੇ ਆਗਮਨ ਦਾ 200ਵਾਂ ਸਾਲ ਹੈ, ਅਤੇ ਇਸ ਸਮੇਂ ਦੌਰਾਨ ਮਹਾਰਾਜ ਬੁੱਧ ਸਿੰਘ ਜੀ (ਜੋ ਬਾਅਦ ਵਿਚ ਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਪ੍ਰਸਿੱਧ ਹੋਏ) ਜੀ ਦੀ ਸ਼ਖਸੀਅਤ ਅਤੇ ਕਾਰਜਾਂ ਦਾ ਗੁਣਗਾਨ ਕੀਤਾ ਗਿਆ ਅਤੇ ਯਾਦ ਕੀਤਾ ਗਿਆ। ਇਹਨਾਂ 'ਚੋਂ ਇਕ ਪਹਿਲੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਰੰਗੂਨ 'ਬੰਦੀ' ਦੌਰਾਨ ਨਾਮਧਾਰੀ ਸਿੱਖਾ ਦੇ ਤਾਲਮੇਲ, ਯਾਤਰਾਵਾਂ, ਅਤੇ ਖ਼ਤ-ਪੱਤਰੀ ਬਾਰੇ ਮੈਂ ਜ਼ਿਕਰ ਕਰਾਂਗਾ।

19ਵੀਂ ਸਦੀ ਦੇ ਅੱਧ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਬਸਤੀਵਾਦ ਦੇ ਵਿਰੁੱਧ ਅਤੇ ਮੁੜ ਤੋਂ ਸਿੱਖ ਰਾਜ ਦੀ ਕਾਇਮੀ ਲਈ ਜੋ ਅੰਦੋਲਨ ਚਲਾਇਆ ਸੀ, ਉਸ ਦੇ ਪ੍ਰਚਾਰ ਸਦਕਾ ਸਾਰੇ ਪੰਜਾਬ ਦੇ ਵਿਚ ਕੂਕਿਆਂ ਦੀਆਂ ਭਾਵਨਾਂਵਾਂ ਅੰਗਰੇਜ਼ਾਂ ਦੇ ਵਿਰੁੱਧ

ਭੜਕ ਚੁੱਕੀਆਂ ਸਨ ਅਤੇ ਉਸ ਨੇ ਇਕ ਤੂਫਾਨ ਦਾ ਰੂਪ ਲੈ ਲਿਆ ਹੋਇਆ ਸੀ, ਜਿਸ ਦਾ ਪ੍ਰਗਟਾਵਾ ਅੰਮ੍ਰਿਤਸਰ ਅਤੇ ਰਾਏਕੋਟ ਦੀਆਂ ਘਟਨਾਵਾਂ ਤੋਂ ਪ੍ਰਤੱਖ ਹੋ ਚੁੱਕਾ ਸੀ। ਅੰਗਰੇਜ਼ ਚੰਗੀ ਤਰ੍ਹਾਂ ਜਾਣਦੇ ਸਨ ਕਿ ਗੁਰੂ ਰਾਮ ਸਿੰਘ ਜੀ ਦਾ ਅੰਦੋਲਨ ਉਹਨਾਂ ਦੇ ਸਾਮਰਾਜ ਨੂੰ ਖ਼ਤਮ ਕਰਨ ਲਈ ਹੀ ਚੱਲ ਰਿਹਾ ਹੈ। ਇਸ ਕਰਕੇ ਮਲੇਰਕੋਟਲੇ ਦੇ ਸਾਕੇ ਦਾ ਆਸਰਾ ਲੈ ਕੇ ਅੰਗਰੇਜ਼ਾਂ ਨੇ ਆਪਣੇ ਸਾਮਰਾਜ ਦੇ ਵਿਰੁੱਧ ਉਠਦੇ ਖ਼ਤਰੇ ਨੂੰ ਰੋਕਣ ਅਤੇ ਬਚਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ ਨੂੰ ਪੰਜਾਬ ਤੋਂ ਬਾਹਰ, ਪਹਿਲਾਂ ਇਲਾਹਾਬਾਦ ਤੇ ਫੇਰ 10 ਮਾਰਚ 1872 ਈ. ਨੂੰ ਰੰਗੂਨ ਭੇਜ ਕੇ ਨਜ਼ਰਬੰਦ ਕਰ ਦਿੱਤਾ ਸੀ। ਆਪਣੇ ਮਹਿਬੂਬ ਸਤਿਗੁਰੂ ਦੇ ਵਿਛੋੜੇ ਨੂੰ ਨਾਮਧਾਰੀ ਸਾਮਾਜ ਬੜੇ ਦੁੱਖ ਨਾਲ ਦੇਖ ਅਤੇ ਮਹਿਸੂਸ ਕਰ ਰਿਹਾ ਸੀ। ਸਭ ਇਹ ਜਾਨਣ ਦੇ ਇਛੁੱਕ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਕਿਥੇ ਲੈ ਗਏ ਹਨ ਅਤੇ ਸਤਿਗੁਰੂ ਜੀ ਕਦੋਂ ਵਾਪਿਸ ਆਉਂਣਗੇ। ਸਿੱਖਾਂ ਨੂੰ ਆਪਣਾ ਦੁੱਖ ਪ੍ਰਗਟ ਕਰਨ ਅਤੇ ਸ੍ਰੀ ਸਤਿਗੁਰੂ ਜੀ ਬਾਰੇ ਜਾਨਣ ਦਾ ਸਿਰਫ ਇਕੋ ਹੀ ਜ਼ਰੀਆ ਸੀ- ਮਹਾਰਾਜ ਬੁੱਧ ਸਿੰਘ ਜੀ। ਨਾਮਧਾਰੀ ਰਿਵਾਇਤ ਅਤੇ ਇਤਿਹਾਸ ਮੁਤਾਬਕ ਮਹਾਰਾਜ ਬੁੱਧ ਸਿੰਘ ਜੀ ਨੂੰ ਕਾਫ਼ੀ ਸਮਾਂ ਤਾਂ ਸਤਿਗੁਰੂ ਜੀ ਦਾ ਪਤਾ ਹੀ ਨਹੀਂ ਸੀ ਲੱਗਾ ਕਿ ਉਹ ਕਿੱਥੇ ਹਨ। ਇਹ ਰਾਜ਼ ਖੁਲ੍ਹਿਆ ਬਾਬੇ ਦਰਬਾਰਾ ਸਿੰਘ ਰਾਂਹੀ। ਪਰ ਖੋਜ ਕਰਨ ਉਪਰੰਤ ਮੈਨੂੰ ਕਈ ਤੱਥਾਂ ਦਾ ਪਤਾ ਲੱਗਾ ਸੀ। ਇਹ ਸਾਰੇ ਤੱਥ ਦਸਤਾਵੇਜ਼ਾਂ ਦੇ ਅਨੁਸਾਰ ਹਨ ਅਤੇ ਮੈਂ ਪਾਠਕਾਂ ਨਾਲ ਸੰਖੇਪ ਤੌਰ ਤੇ ਸਾਂਝੇ ਕਰ ਰਿਹਾ ਹਾਂ ਕਿਉਂਕਿ ਇਹਨਾਂ ਤੱਥਾਂ ਨੂੰ ਵਿਸਥਾਰ ਨਾਲ ਲਿਖਾਂ ਤਾਂ ਲੇਖ ਬਹੁਤ ਲੰਮਾ ਹੋ ਜਾਵੇਗਾ। ਇਸ ਲਈ ਇਹ ਜਾਣਕਾਰੀਆਂ ਸੰਖੇਪ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਦੇਸ਼ ਚਲੇ ਜਾਣ ਤੋਂ ਬਾਅਦ ਸਰਕਾਰ ਦਾ ਜ਼ੋਰ ਸੀ ਕਿ ਨਾਮਧਾਰੀ ਡੇਰੇ ਅਤੇ ਸਿੱਖਾਂ ਨੂੰ ਇਹ ਪਤਾ ਨਾ ਲੱਗੇ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਕਿੱਥੇ ਨਜ਼ਰਬੰਦ ਰੱਖਿਆ ਗਿਆ ਸੀ ਅਤੇ ਦੂਸਰਾ ਜਤਨ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਿਚ ਉਹਨਾਂ ਦੇ ਸਿੱਖਾਂ ਨਾਲ ਨਾ ਤਾਂ ਕੋਈ ਖਤ-ਪੱਤਰੀ ਹੋਣ ਦਿੱਤੀ ਜਾਵੇ ਅਤੇ ਨਾ ਕਿਸੇ ਨੂੰ ਮਿਲਣ ਅਤੇ ਗਲ਼-ਬਾਤ ਹੀ ਕਰਨ ਦਿੱਤੀ ਜਾਵੇ। ਸਰਕਾਰ ਦੇ ਸਾਰੇ ਜਤਨਾਂ ਦੇ ਬਾਵਜੂਦ ਵੀ ਮਹਾਰਾਜ ਬੁੱਧ ਸਿੰਘ ਜੀ ਨੂੰ ਸਾਲ 1872 ਈ. ਦੇ ਜਾਂਦੇ-ਜਾਂਦੇ ਪਤਾ ਲੱਗ ਗਿਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਵਿਚ ਹਨ ਅਤੇ ਇਸੇ ਸਾਲ ਦੇ ਅਖ਼ੀਰ ਅਤੇ 1874 ਈ. ਦੇ ਸ਼ੁਰੂ ਤੱਕ ਮਹਾਰਾਜ ਬੁੱਧ ਸਿੰਘ ਜੀ ਨੇ ਗੁਪਤ ਰੂਪ ਵਿਚ ਕੁਛ ਸਿੰਘ ਰੰਗੂਨ ਭੇਜੇ ਵੀ ਸਨ। ਭਾਂਵੇ ਬੁੱਧ ਸਿੰਘ ਜੀ ਨੇ ਆਪ ਸਿੰਘਾਂ ਨੂੰ ਵੀ ਕਿਸੇ ਕਾਰਣ ਸਤਿਗੁਰੂ ਜੀ ਦੇ ਰੰਗੂਨ ਹੋਣ ਬਾਰੇ ਜਾਣਕਾਰੀ ਨਹੀਂ ਸੀ ਉਜਾਗਰ ਕੀਤੀ ਪਰ ਕੁਝ ਸਿੰਘਾਂ ਨੂੰ ਰੰਗੂਨ ਭੇਜਣ ਬਾਰੇ ਜਾਣਕਾਰੀ ਪੰਜਾਬ ਦੇ ਲੈਫਟੀਨੈਂਟ ਗਵਰਨਰ ਪਾਸ ਪਹੁੰਚ ਹੀ ਗਈ ਸੀ। ਇਸ ਦੌਰਾਨ ਗੁਪਤ ਤੌਰ ਤੇ ਸਿੰਘਾਂ ਦੇ ਜਾਣ ਤੋਂ ਬਾਅਦ ਸਾਲ 1874 ਦੇ ਨਵੰਬਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਸਰਕਾਰ ਨੂੰ ਲਿਖਿਆ ਸੀ ਕਿ ਉਹਨਾਂ ਦੇ ਭਾਈ ਬੁੱਧ ਸਿੰਘ ਨੂੰ ਰੰਗੂਨ ਆ ਕੇ ਮਿਲਣ ਦਿੱਤਾ ਜਾਵੇ, ਪਰ ਸਰਕਾਰ ਨਾ ਮੰਨੀ। ਇਸ ਤੋਂ ਪਹਿਲਾਂ ਇਸੇ ਸਾਲ 1874 ਦੇ ਦਰਮਿਆਨ ਭਾਣੇ ਵਾਲੇ ਹਰਨਾਮ ਸਿੰਘ ਨੇ ਪੰਜਾਬ ਸਰਕਾਰ

ਨੂੰ ਪੱਤਰ ਲਿਖਿਆ ਸੀ ਕਿ ਉਹਨਾਂ ਨੂੰ ਗੁਰੂ ਰਾਮ ਸਿੰਘ ਜੀ ਨੂੰ ਮਿਲਣ ਦੀ ਇਜਾਜ਼ਤ ਦਿੱਤੀ ਜਾਵੇ। ਇਸ ਦੇ ਜਵਾਬ ਵਿਚ ਪੰਜਾਬ ਸਰਕਾਰ ਨੇ ਹਰਨਾਮ ਸਿੰਘ ਨੂੰ ਪਰਵਾਨਾ ਭੇਜਿਆ ਸੀ ਕਿ (ਗੁਰੂ) ਰਾਮ ਸਿੰਘ ਰੰਗੂਨ ਵਿਚ ਹਨ ਅਤੇ ਮਿਲਣ ਲਈ ਬਰਮਾ ਦੀ ਸਰਕਾਰ ਪਾਸੋਂ ਇਜਾਜ਼ਤ ਲਈ ਜਾਵੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਚ ਨਜ਼ਰਬੰਦ ਰੱਖੇ ਜਾਣ ਦੀ ਭਾਂਵੇ ਗੁਪਤ ਤੌਰ 'ਤੇ ਮਹਾਰਾਜ ਬੁੱਧ ਸਿੰਘ ਨੂੰ ਪਹਿਲੋਂ ਹੀ ਜਾਣਕਾਰੀ ਹੈ ਸੀ, ਪਰ ਗੁਪਤ ਰੱਖੀ ਹੋਈ ਸੀ। ਮਈ 1872 ਈ. ਵਿਚ ਰੰਗੂਨ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਪੱਤਰ ਗੋਪਾਲ ਸਿੰਘ ਅਤੇ ਬੁੱਧ ਸਿੰਘ ਦੇ ਨਾਂ 'ਤੇ ਪੰਜਾਬ ਆਇਆ ਸੀ। ਇਸ ਵਿਚ ਸਤਿਗੁਰੂ ਜੀ ਨੇ ਆਪਣਾ ਜੇਲ ਦਾ ਪਤਾ ਅਤੇ ਥਾਂ ਰੰਗੂਨ ਲਿਖਿਆਂ ਹੋਇਆ ਸੀ। ਇਹ ਪੱਤਰ ਡਿਪਟੀ ਕਮੀਸ਼ਨਰ ਨੇ ਪੰਜਾਬ ਸਰਕਾਰ ਦੇ ਹੁਕਮ ਨਾਲ ਡੇਰੇ ਸ੍ਰੀ ਭੈਣੀ ਸਾਹਿਬ ਨਹੀਂ ਸੀ ਦਿੱਤਾ। ਜਾਪਦਾ ਹੈ, ਕਿਸੇ ਤਰ੍ਹਾਂ ਇਸ ਪੱਤਰ ਦੀ ਅਤੇ ਸਤਿਗੁਰੂ ਜੀ ਦੇ ਰੰਗੂਨ ਹੋਣ ਦੀ ਜਾਣਕਾਰੀ ਮਹਾਰਾਜ ਬੁੱਧ ਸਿੰਘ ਜੀ ਨੂੰ ਮਿਲ ਹੀ ਗਈ ਸੀ ਅਥਵਾ ਸਰਕਾਰ ਨੇ ਸੰਖੇਪ ਜਾਣਕਾਰੀ ਬੁੱਧ ਸਿੰਘ ਜੀ ਨੂੰ ਦੇ ਦਿੱਤੀ ਹੋਵੇਗੀ ਤਾਂ ਹੀ ਨਵੰਬਰ 1872 ਈ. ਵਿਚ ਮਹਾਰਾਜ ਬੁੱਧ ਸਿੰਘ ਜੀ ਦਾ ਇਕ ਪੱਤਰ ਪੰਜਾਬ ਸਰਕਾਰ ਰਾਹੀਂ ਰੰਗੂਨ ਸ੍ਰੀ ਸਤਿਗੁਰੂ ਜੀ ਪਾਸ ਪਹੁੰਚਿਆ ਸੀ ਜੋ ਮਈ 1872 ਈ. ਵਾਲੇ ਪੱਤਰ ਦੇ ਜਵਾਬ ਵਿਚ ਹੀ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ। ਇਸੇ ਤਰ੍ਹਾਂ ਮਹਾਰਾਜ ਜੀ ਦੇ ਨਵੰਬਰ 1872 ਈ. ਦੇ ਪੱਤਰ ਦੇ ਉੱਤਰ ਵਿਚ ਗੁਰੂ ਰਾਮ ਸਿਘ ਜੀ ਨੇ ਬਰਮਾ ਦੇ ਚੀਫ਼ ਕਮੀਸ਼ਨਰ ਦੀ ਇਜਾਜ਼ਤ ਨਾਲ ਫ਼ਰਵਰੀ 1873 ਈ. ਵਿਚ ਇਕ ਪੱਤਰ ਡੇਰੇ ਬੁੱਧ ਸਿੰਘ ਜੀ ਨੂੰ ਭੇਜਿਆ ਸੀ।

ਹੁਣ ਜਦੋਂ ਸਤਿਗੁਰੂ ਜੀ ਦੇ ਰੰਗੂਨ ਹੋਣ ਦੀ ਸਰਕਾਰੀ ਤੌਰ ਤੇ ਜਾਣਕਾਰੀ ਮਿਲਣ ਕਰਕੇ ਜਾਪਦਾ ਹੈ, ਮਹਾਰਾਜਾ ਬੁੱਧ ਸਿੰਘ ਜੀ ਨੇ ਰੰਗੂਨ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਜਤਾਈ ਸੀ ਤਾਂ ਹੀ ਸਤਿਗੁਰੂ ਜੀ ਨੇ ਨਵੰਬਰ 1874 ਈ. ਨੂੰ ਰੰਗੂਨ ਅਧਿਕਾਰੀਆਂ ਨੂੰ ਚਿੱਠੀ ਲਿਖੀ ਸੀ ਕਿ ਮੇਰੇ ਭਾਈ ਬੁੱਧ ਸਿੰਘ ਨੂੰ ਰੰਗੂਨ ਆ ਕੇ ਮਿਲਣ ਦਿੱਤਾ ਜਾਵੇ ਪਰ ਸਰਕਾਰ ਨੇ ਨਾਂਹ ਕਰ ਦਿੱਤੀ ਸੀ। ਇਥੇ ਇਹ ਯਾਦ ਰੱਖਣ ਵਾਲੀ ਗਲ਼ ਹੈ ਕਿ ਪਿੰਡ ਭਾਣੇ ਦੇ ਹਰਨਾਮ ਸਿੰਘ ਅਤੇ ਮਾਈ ਚੰਦੋ ਨੂੰ ਸਰਕਾਰੀ ਪਰਵਾਨਾ ਮਿਲ ਜਾਣ ਤੇ ਜਦੋਂ ਉਹ ਮਹਾਰਾਜ ਬੁੱਧ ਸਿੰਘ ਜੀ ਪਾਸੋਂ ਆਗਿਆ ਲੈਣ ਗਏ ਸਨ ਤਾਂ ਜਾਪਦਾ ਹੈ ਮਹਾਰਾਜ ਜੀ ਨੇ ਉਹਨਾਂ ਨੂੰ ਹਾਲ ਦੀ ਘੜੀ ਰੋਕ ਦਿੱਤਾ ਸੀ ਅਤੇ ਜਤਨ ਕੀਤਾ ਸੀ ਕਿ ਆਪ ਸਤਿਗੁਰੂ ਜੀ ਨੂੰ ਰੰਗੂਨ ਜਾ ਕੇ ਮਿਲਣ।ਜਦੋਂ ਸਰਕਾਰ ਨੇ ਆਪ ਦੀ ਇਹ ਬੇਨਤੀ ਪ੍ਰਵਾਨ ਨਾਂ ਕੀਤੀ ਤਾਂ ਹੀ ਮਹਾਰਾਜ ਜੀ ਨੇ ਗੁਪਤ ਤੌਰ 'ਤੇ ਬਾਬੇ ਦਰਬਾਰਾ ਸਿੰਘ ਨੂੰ ਰੰਗੂਨ ਭੇਜਿਆ ਸੀ- ਹਰਨਾਮ ਸਿੰਘ ਭਾਣੇ ਵਾਲੇ ਦੇ ਜਾਣ ਤੋਂ ਪਹਿਲਾਂ। ਨਾਮਧਾਰੀ ਸਰੋਤਾਂ ਅਨੁਸਾਰ, ਦਰਬਾਰਾ ਸਿੰਘ ਇਕ ਹੁਕਮਨਾਮਾ ਸਤਿਗੁਰੂ ਜੀ ਪਾਸੋਂ ਰੰਗੂਨ ਤੋਂ ਲੈ ਕੇ ਆਇਆ ਸੀ। ਪਰ ਮੇਰੀ ਜਾਣਕਾਰੀ ਅਨੁਸਾਰ ਬਾਬਾ ਦਰਬਾਰਾ ਸਿੰਘ ਦੋ ਹੁਕਮਨਾਮੇ ਲੈ ਕੇ ਆਇਆ ਸੀ ਅਤੇ ਬਾਅਦ ਵਿਚ ਇਹ ਦੋਵੇਂ ਹੁਕਮਨਾਮੇ ਤਖ਼ਤੂਪੁਰਾ ਦੇ ਮੇਲੇ ਵਿਚ ਸੰਗਤਾਂ ਦੇ ਸਾਹਮਣੇ ਪੜ੍ਹੇ ਗਏ ਸਨ। ਇਹਨਾਂ ਦੋਵੇਂ ਹੁਕਮਨਾਮਿਆਂ ਦੇ ਉਤਾਰੇ ਸੂਹੀਆਂ

ਰਾਹੀਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਪਾਸ ਪਹੁੰਚਾ ਦਿੱਤੇ ਗਏ ਸਨ।

ਇਸ ਤੋਂ ਬਾਅਦ ਵੀ ਰੰਗੂਨ ਜਾਣ ਵਾਲੇ ਸਿੰਘ ਸਿੱਧਾ ਰੰਗੂਨ ਜਾਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਡੇਰੇ ਆ ਕੇ ਸਤਿਗੁਰੂ ਹਰੀ ਸਿੰਘ ਜੀ ਪਾਸੋਂ ਆਗਿਆ ਲੈ ਕੇ ਹੀ ਜਾਂਦੇ ਸਨ ਅਤੇ ਇਹਨਾਂ ਸਿੱਖਾਂ ਰਾਹੀਂ ਸਤਿਗੁਰੂ ਹਰੀ ਸਿੰਘ ਜੀ ਡੇਰੇ ਅਤੇ ਹੋਰ ਹਾਲ-ਚਾਲ ਲਿਖ ਭੇਜਦੇ ਸਨ। ਦੇਖਿਆ ਜਾ ਸਕਦਾ ਹੈ ਕਿ ਰੰਗੂਨ ਤੋਂ ਸਿੱਖਾਂ ਨੂੰ ਦਿੱਤੇ ਜਾਂਦੇ ਹੁਕਮਨਾਮੇ ਤੋਂ ਇਲਾਵਾ ਇਕ ਹੁਕਮਨਾਮਾ ਅਲੱਗ ਤੋਂ ਗੁਰੂ ਹਰੀ ਸਿੰਘ ਜੀ ਨੂੰ ਭੇਜਿਆ ਜਾਂਦਾ ਸੀ। ਇਸ ਸਮੇਂ ਤੱਕ ਮਹਾਰਾਜ ਬੁੱਧ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਨਾਮ ਨਾਲ ਸਤਿਕਾਰੇ ਜਾਣ ਲੱਗ ਪਏ ਸਨ। ਇਸ ਤਰ੍ਹਾਂ ਪੰਜਾਬ ਵਿਚ ਨਾਮਧਾਰੀ ਸਿੱਖਾਂ ਅਤੇ ਰੰਗੂਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਪੱਤਰ-ਵਿਵਹਾਰ ਅਤੇ ਆਉਂਣ-ਜਾਣ ਦੇ ਸਿਲਸਿਲੇ ਦਾ ਜ਼ਰੀਆ ਸਤਿਗੁਰੂ ਹਰੀ ਸਿੰਘ ਜੀ ਹੀ ਸਨ ਅਤੇ ਉਹ ਹੌਂਸਲਾ ਦੇ ਕੇ ਸਿੱਖਾਂ ਨੂੰ ਤੋਰੀ ਹੀ ਰੱਖਦੇ ਸਨ। ਇਸ ਦੇ ਨਾਲ ਨਾਲ ਸਤਿਗੁਰੂ ਹਰੀ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਆਈਆਂ ਜਾਣਕਾਰੀਆਂ ਸਿੱਖਾਂ ਨੂੰ ਦੇ ਕੇ ਅਤੇ ਸਤਿਗੁਰੂ ਜੀ ਦੇ ਜਲਦ ਵਾਪਸ ਆਉਂਣ ਦੀ ਸੰਭਾਵਨਾ ਦੱਸ ਕੇ ਉਨ੍ਹਾਂ ਦਾ ਹੌਂਸਲਾ ਬਣਾਈ ਰੱਖਦੇ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਾਪਸ ਪੰਜਾਬ ਆਉਂਣ ਦੀਆਂ ਸੰਭਾਂਵਨਾਵਾਂ ਹਾਲੇ ਇਸ ਕਰਕੇ ਵੀ ਸਨ ਕਿ ਨਾ ਤਾਂ ਸਤਿਗੁਰੂ ਜੀ ਉਤੇ ਅੰਮ੍ਰਿਤਸਰ ਤੋਂ ਲੈ ਕੇ ਮਲੇਰਕੋਟਲੇ ਸਾਕਿਆਂ ਤੱਕ ਨਾ ਤਾਂ ਕੋਈ ਦੋਸ਼ ਲੱਗਾ ਸੀ ਅਤੇ ਨਾ ਹੀ ਸਰਕਾਰ ਨੇ ਸਤਿਗੁਰੂ ਜੀ ਪਾਸੋਂ ਕੋਈ ਪੁੱਛ-ਪੜਤਾਲ ਹੀ ਕੀਤੀ ਸੀ। ਇਸ ਲਈ ਜਦੋਂ ਕੋਈ ਦੋਸ਼ ਹੀ ਨਹੀਂ ਸੀ ਸਾਬਤ ਹੋਇਆ ਤਾਂ ਵਾਪਸ ਮੁੜਨ ਦੀ ਸੰਭਾਵਨਾ ਬਣਦੀ ਸੀ। ਇਸੇ ਲਈ ਹੀ ਸਤਿਗੁਰੂ ਜੀ ਨੇ 1872 ਈ. ਵਿਚ ਡੇਰੇ ਗੋਪਾਲ ਸਿੰਘ ਅਤੇ ਬੁੱਧ ਸਿੰਘ ਨੂੰ ਪੱਤਰ ਵਿਚ ਸਰਕਾਰ ਨੂੰ ਅਪੀਲ਼ ਕਰਨ ਲਈ ਕਿਹਾ ਸੀ। ਆਪ ਵੀ ਸਤਿਗੁਰੂ ਜੀ ਨੇ ਮਈ 1872 ਈ. ਵਿਚ ਗਵਰਨਰ-ਜਨਰਲ ਕਲਕੱਤਾ ਨੂੰ ਲਿਖੀ ਚਿੱਠੀ ਵਿਚ ਕਿਹਾ ਸੀ ਕਿ ਉਹਨਾਂ ਕੋਈ ਗ਼ਲਤ ਕੰਮ ਨਹੀਂ ਕੀਤਾ ਹੈ ਅਤੇ ਨਾ ਹੀ ਉਹਨਾਂ ਤੋਂ ਕੋਈ ਪੁੱਛ-ਪੜਤਾਲ ਹੀ ਕੀਤੀ ਗਈ ਹੈ, ਇਸ ਲਈ ਉਹਨਾਂ ਨੂੰ ਕੈਦ ਵਿਚ ਕਿਉਂ ਰੱਖਿਆ ਗਿਆ ਹੈ? ਪਰ ਇਹ ਸਰਕਾਰ ਤਾਂ ਹਰ ਹਾਲਤ ਵਿਚ ਸਤਿਗੁਰੂ ਜੀ ਨੂੰ ਕੈਦ ਰੱਖਣਾ ਚਾਹੁੰਦੀ ਸੀ ਤਾਂ ਜੁ ਉਹਨਾਂ ਵਿਰੁੱਧ ਛਿੜਿਆ ਅੰਦੋਲਨ ਖ਼ਤਮ ਹੋ ਜਾਵੇ, ਤਾਂ ਹੀ ਬਿਨਾਂ ਕਿਸੇ ਕਾਰਣ ਤੋਂ ਹੀ ਬੰਗਾਲ ਰੈਗੂਲੇਸ਼ਨ 1818 ਲਗਾਇਆ ਗਿਆ ਸੀ, ਜਿਸ ਅਧੀਨ ਬਿਨਾ ਕਿਸੇ ਦੋਸ਼, ਬਿਨਾ ਕਿਸੇ ਪੁੱਛ-ਪੜਤਾਲ ਦੇ ਅਣਮਿਥੇ ਸਮੇਂ ਲਈ ਕੈਦ ਵਿਚ ਰੱਖਿਆ ਜਾ ਸਕਦਾ ਸੀ। 1874-75 ਵਿਚ ਸਤਿਗੁਰੂ ਰਾਮ ਜੀ ਨੇ (ਮਹਾਰਾਜ) ਬੁੱਧ ਸਿੰਘ ਜੀ ਨੂੰ ਲਿਖੇ ਇਕ ਪੱਤਰ ਵਿਚ ਸਰਕਾਰ ਪਾਸ ਇਕ ਵਾਰ ਫਿਰ ਰਿਹਾਈ ਵਾਸਤੇ ਅਪੀਲ ਕਰਨ ਨੂੰ ਕਿਹਾ ਸੀ। ਇਸ ਗਲ਼ ਦਾ ਜ਼ਿਕਰ ਸਤਿਗੁਰੂ ਬਿਲਾਸ ਭਾਗ-2 ਵਿਚ ਵੀ ਆਉਂਦਾ ਹੈ ਪਰ ਫ਼ੀਸ ਇੰਨੀ ਜਿਆਦਾ ਸੀ ਕਿ 'ਮਲੇਛਾਂ ਦੀ ਪੂਜਾ' ਨਾ ਕਰਨ ਦੀ ਸੋਚ ਕੇ ਮਹਾਰਾਜ ਬੁੱਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਨੇ ਵਕੀਲ ਨਹੀਂ ਸੀ ਕੀਤਾ।ਪਾਠਕ ਇਹ ਗਲ਼ ਵੀ ਜਾਣ ਲੈਣ ਕਿ ਜਿਸ ਕਿਸੇ ਨੂੰ 1818 ਈ. ਦੇ ਬੰਗਾਲ ਰੈਗੂਲੇਸ਼ਨ-3 ਅਧੀਨ ਨਜ਼ਰਬੰਦ ਕੀਤਾ ਜਾਂਦਾ ਸੀ, ਉਸਦੇ ਵਿਰੁੱਧ ਭਾਰਤ ਦੀ ਕਿਸੇ ਵੀ

ਕੋਰਟ ਵਿਚ ਅਪੀਲ ਨਹੀ ਸੀ ਕੀਤੀ ਜਾ ਸਕਦੀ। ਕੇਵਲ ਇੰਗਲੈਂਡ ਵਿਚ ਹੀ ਅੰਗਰੇਜ਼ ਬੈਰਿਸਟਰ 'ਪਿਰਵੀ ਕੌਂਸਲ' ਕੋਲ ਅਪੀਲ ਕਰ ਸਕਦੇ ਸਨ ਜੋ ਕਿ ਬਹੁਤ ਹੀ ਲੰਮਾ ਅਤੇ ਖ਼ਰਚੀਲਾ ਕੰਮ ਸੀ।

ਸਤਿਗੁਰੂ ਹਰੀ ਸਿੰਘ ਜੀ ਨੇ ਭਾਈ ਸੰਤੋਖ ਸਿੰਘ ਜੀ ਰਾਹੀਂ ਦਿਨੇਂ ਕੱਚਹਿਰੀਆਂ ਵਿਚ ਮਸ਼ਾਲ ਬਾਲ ਕੇ ਰੌਲਾ ਪਾਇਆ ਸੀ ਕਿ ਬਿਨਾਂ ਦੋਸ਼ ਤੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਕਿਉ ਰੱਖਿਆ ਗਿਆ ਹੈ? ਦਿਨੇ ਹਨੇਰ ਪਿਆ ਹੋਇਆ ਹੈ। ਫੇਰ ਭਾਈ ਸੰਤੋਖ ਸਿੰਘ ਸ਼ਿਮਲੇ ਤੀਕ ਵੀ ਗਿਆ ਸੀ, ਪਰ ਕੋਈ ਸੁਣਵਾਈ ਨਹੀ ਸੀ ਕੂਕਿਆਂ ਦੀ। 1883 ਈ. ਵਿਚ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਵਿਖੇ ਭੇਜ ਦਿੱਤਾ ਗਿਆ ਸੀ, ਸਤਿਗੁਰੂ ਹਰੀ ਸਿੰਘ ਜੀ ਨੇ ਹੀ ਸੰਤ ਨਰੈਣ ਸਿੰਘ ਅਤੇ ਮਸਤਾਨ ਸਿੰਘ ਕੋਲੋ ਸਰਕਾਰ ਨੂੰ ਲਿਖਵਾਇਆ ਸੀ ਕਿ ਉਹਨਾਂ ਨੂੰ ਮਰਗੋਈ ਜਾ ਕੇ ਸਤਿਗੁਰੂ ਜੀ ਨੂੰ ਮਿਲਣ ਦਿੱਤਾ ਜਾਵੇ ਪਰ ਸਰਕਾਰ ਫੇਰ ਨਾ ਮੰਨੀ। ਇਸ ਤੋਂ ਪਹਿਲਾ 1880 ਈ. ਦੇ ਅਖ਼ੀਰ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਮੀਹਾਂ ਸਿੰਘ ਸਿਰਹਾਲੀ ਵਾਲੇ ਨੂੰ ਰੂਸ ਸਰਕਾਰ ਦੇ ਪੱਤਰ ਨਾਲ ਭੇਜਿਆ ਸੀ ਮੀਹਾਂ ਸਿੰਘ ਮਰਗੋਈ ਸਤਿਗੁਰੂ ਜੀ ਦੇ ਬੰਗਲੇ ਵਿਚ ਰਾਤ ਨੂੰ ਪਹੁੰਚ ਕੇ ਉਹ ਮਹੱਤਵ ਪੂਰਨ ਪੱਤਰ ਸਤਿਗੁਰੁ ਜੀ ਤੱਕ ਪਹੁੰਚਾ ਦਿੱਤਾ ਸੀ, ਭਾਵੇਂ ਇਸ ਜਤਨ ਵਿਚ ਮੀਹਾਂ ਸਿੰਘ ਆਪ ਫੜਿਆ ਗਿਆ ਸੀ। ਉਸ ਨੂੰ ਪੁਲਿਸ ਨੇ ਮੌਲਮੀਨ ਕਮਿਸ਼ਨਰ ਕੋਲ ਪੇਸ਼ ਕੀਤਾ ਅਤੇ ਮੌਲਮੀਨ ਦੇ ਕਸ਼ਿਨਰ ਨੇ ਬਿਨਾ ਕੋਈ ਸਜ਼ਾ ਦਿੱਤਿਆ ਹੀ ਮੀਹਾਂ ਸਿੰਘ ਨੂੰ ਪੰਜਾਬ ਵਾਪਸ ਭੇਜ ਦਿਤਾ ਸੀ। ਇਸ ਤੋਂ ਬਿਨਾਂ ਸਰਕਾਰ ਵਲੋਂ ਮਹਾਰਾਜ ਹਰੀ ਸਿੰਘ ਜੀ ਨੂੰ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿਚ ਚੜ੍ਹਾਈ ਕਰਨ ਬਾਰੇ 1885 ਈ. ਦੇ ਅਖੀਰ ਵਿਚ ਖਬਰ ਦਿੱਤੀ ਗਈ ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਖਬਰ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਸਰਕਾਰ ਪਾਸੋਂ ਜੋ ਸਮੂਤ ਮੰਗੇ ਗਏ ਸਨ, ਜੋ ਸਰਕਾਰ ਦੇ ਨਹੀ ਸੀ ਸਕੀ। ਇਸ ਲਈ ਸਤਿਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਕਿ ਸਤਿਗੁਰੂ ਜੀ ਚੜ੍ਹਾਈ ਨਹੀ ਕੀਤੇ ਸਗੋਂ ਅਲੋਪ ਹੋ ਗਏ ਹਨ ਜਿਹਲ ਵਿੱਚੋਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਿਚਕਾਰ ਖ਼ਤ-ਪੱਤਰੀ ਭਾਵੇਂ ਕਦੀ ਕਦੀ ਸਰਕਾਰੀ ਤੌਰ ਤੇ ਆਉਦੀ-ਜਾਂਦੀ ਰਹੀ ਸੀ ਅਥਵਾ ਗੁਪਤ ਤੌਰ ਤੇ ਸਿੱਖਾਂ ਰਾਹੀ ਹੁਕਮਨਾਮੇ ਵੀ ਆਉਂਦੇ ਰਹੇ ਸਨ। ਇਹਨਾਂ ਦੇ ਅਧਾਰ 'ਤੇ ਅਤੇ ਜੋ ਸਿੰਘ ਰੰਗੂਨ ਹੋ ਕਿ ਆਉਦੇ ਸਨ, ਉਹਨਾਂ ਵੱਲੋਂ ਦਿੱਤੀ ਜਾਂਦੀ ਜਾਣਕਾਰੀ ਦੇ ਅਧਾਰ 'ਤੇ ਹੀ ਗੁਰੂ ਹਰੀ ਸਿੰਘ ਜੀ ਡੇਰੇ ਸ੍ਰੀ ਭੈਣੀ ਸਾਹਿਬ ਦਰਸ਼ਨਾਂ ਨੂੰ ਆਉਦੇ ਨਾਮਧਾਰੀ ਸਿੰਘਾਂ ਨੂੰ ਰੰਗੂਨ ਬੈਠੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਜਾਣਕਾਰੀਆਂ ਅਤੇ ਦਿਲਾਸੇ ਦਿੰਦੇ ਸਨ।

ਇਸ ਤੋਂ ਬਾਅਦ ਵੀ ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਰਿਹਾਈ ਬਾਰੇ ਜਤਨ ਜਾਰੀ ਰੱਖੇ ਸਨ। ਸੰਨ 1900 ਈ. ਅਤੇ 1903 ਈ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਆਪ ਸਤਿਗੁਰੂ ਰਾਮ ਸਿੰਘ ਜੀ ਦੀ ਰਿਹਾਈ ਲਈ ਅਰਜ਼ੀ ਦਿੱਤੀ ਸੀ। ਇਸ ਜਤਨ ਦੇ ਨਾਲ ਨਾਲ ਲਾਹੌਰ ਤੋਂ ਜਵਾਲਾ ਸਿੰਘ ਰਾਹੀ 1901 ਅਤੇ 1903 ਈ. ਵਿਚ ਸਤਿਗੁਰੂ ਜੀ ਦੀ ਰਿਹਾਈ ਬਾਰੇ ਅਪੀਲ ਸਰਕਾਰ ਪਾਸ ਭੇਜੀ ਗਈ। 1902 ਈ. ਨੂੰ ਸਿਆਲਕੋਟ ਤੋਂ ਠਾਕੁਰ ਸਿੰਘ ਵੱਲੋਂ ਸਤਿਗੁਰੂ ਜੀ ਦੀ ਰਿਹਾਈ ਦੀ ਅਰਜ਼ੀ ਪਾਈ ਗਈ

ਸੀ, ਪਰ ਸਰਕਾਰ ਨੇ ਕਿਸੇ ਵੀ ਅਪੀਲ ਦਾ ਜਵਾਬ ਨਹੀਂ ਦਿੱਤਾ।

ਡਿਪਟੀ ਇੰਸਪੈਕਟਰ ਸਾਹਨੇਵਾਲ ਥਾਣੇ ਦਾ 11 ਜਨਵਰੀ 1878 ਈ. ਨੂੰ ਲੋਹੜੀ ਦੇ ਮੌਕੇ ਤੇ ਭੈਣੀ ਸਾਹਿਬ ਆਇਆ ਸੀ। ਇਹੀ ਇੰਸਪੈਕਟਰ ਸਰਫਰਾਜ਼ ਖਾਂ 1872 ਈ. ਦੀ ਲੋਹੜੀ ਦੇ ਮੇਲੇ ਤੇ ਸ੍ਰੀ ਭੈਣੀ ਸਾਹਿਬ ਹਾਜ਼ਰ ਸੀ। ਉਸਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਅਤੇ ਬੀਬੀ ਨੰਦਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਦਾਸ ਭੇਜਣ ਦੀ ਬੇਨਤੀ ਕੀਤੀ ਸੀ ਜੋ ਉਸ ਨੇ ਮੰਨ ਲਈ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਬੁੱਧ ਸਿੰਘ ਦੇ ਨਾਮ ਨਾਲ ਅਤੇ ਬੀਬੀ ਨੰਦਾਂ ਨੇ ਮਾਰਚ-ਅਪ੍ਰੈਲ 1878 ਈ. ਨੂੰ ਸਰਕਾਰ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਅਰਦਾਸ ਭੇਜੀ ਸੀ ਅਤੇ ਇਸ ਦਾ ਅੰਗਰੇਜ਼ੀ ਅਨੁਵਾਦ ਭੇਜ ਕੇ ਮੂਲ-ਪੱਤਰ ਇਥੇ ਹੀ ਰੱਖ ਲਿਆ ਗਿਆ ਸੀ ਜੋ ਸਰਕਾਰੀ ਰਿਕਾਰਡਾਂ ਵਿਚ ਮੌਜੂਦ ਹੈ, ਇਸ ਦੇ ਜਬਾਬ ਵਿਚ 'ਸ੍ਰੀ ਸਤਿਗੁਰੂ ਜੀ' ਵੱਲੋਂ ਵੀ ਅਕਤੂਬਰ 1878 ਨੂੰ ਭਾਈ ਬੁੱਧ ਸਿੰਘ ਅਤੇ ਹੋਰ ਸਿੰਘਾਂ ਦੇ ਨਾਂ ਜਵਾਬੀ ਹੁਕਮਨਾਮਾ ਆਇਆ ਸੀ।

ਉਪਰੋਕਤ ਅਰਦਾਸਾਂ ਤੋਂ ਇਲਾਵਾ ਗੁਪਤ ਰੂਪ ਵਿਚ ਮਹਾਰਾਜ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਨੂੰ ਰੰਗੂਨ ਤੋਂ ਪੱਤਰ ਆਉਂਦੇ ਰਹੇ ਸਨ, ਜਿਨ੍ਹਾਂ ਵਿਚ "ਦੇਣਾ ਲੈਣਾ ਲਿਆ ਕਿ ਨਹੀਂ" ਪਾਠ ਭੋਗ ਪੁਆਉਂਣ, ਡੇਰੇ ਦੇ ਲੰਗਰ, ਨੀਲੋਂ ਨਹਿਰ ਬਾਰੇ ਅਤੇ ਰੂਸ ਨਾਲ ਸੰਬੰਧਾਂ ਬਾਰੇ ਜਾਣਕਾਰੀਆਂ ਸ੍ਰੀ ਸਤਿਗੁਰੂ ਜੀ, ਮਹਾਰਾਜ ਬੁੱਧ ਸਿੰਘ ਜੀ ਪਾਸੋਂ, ਮੰਗਦੇ ਰਹੇ ਸਨ। ਇਸ ਦੇ ਨਾਲ ਨਾਲ ਰੰਗੂਨ ਅਤੇ ਰੂਸ ਵਿਚਕਾਰ ਖ਼ਤ-ਪੱਤਰੀ ਦੀ ਕੜੀ ਵੀ ਮਹਾਰਾਜ ਹਰੀ ਸਿੰਘ ਜੀ ਹੀ ਸਨ। ਕਿਉਂਕਿ ਮੇਰਾ ਲੇਖ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਹਰੀ ਸਿੰਘ ਜੀ ਵਿਚਕਾਰ ਖੱਤ-ਪੱਤਰੀ ਤੱਕ ਹੀ ਸੀਮਿਤ ਹੈ, ਇਸ ਲਈ ਮਹਾਰਾਜ ਹਰੀ ਸਿੰਘ ਜੀ ਦੇ ਪ੍ਰਚਾਰ ਦੌਰਿਆਂ, ਲੰਗਰ ਜਾਰੀ ਰੱਖਣ ਦੇ ਉਪਰਾਲੇ, ਸੰਤ ਸੰਤੋਖ ਸਿੰਘ ਪਾਸੋਂ 'ਸਤਿਗੁਰੂ ਬਿਲਾਸ' ਲਿਖਵਾਉਂਣ ਦਾ ਉਪਰਾਲਾ ਕਰਵਾਉਂਣਾ ਅਤੇ ਡੇਰੇ ਵਿਚੋਂ ਹੁੱਕਾ ਪੀਣ ਵਾਲੇ ਪੁਲਿਸ ਵਾਲਿਆਂ ਨੂੰ ਬਦਲਣ ਬਾਰੇ ਕਈ ਹੋਰ ਕਾਰਜ ਹਨ ਜਿੰਨ੍ਹਾਂ ਬਾਰੇ ਨਹੀਂ ਲਿਖਿਆ ਗਿਆ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਾਂ ਅੰਗਰੇਜ਼ਾਂ ਵਿਰੁੱਧ ਆਜ਼ਾਦੀ ਦਾ ਭਾਂਬੜ ਬਾਲ਼ਣ ਅਤੇ ਜਨਤਾ ਨੂੰ ਜਾਗ੍ਰਿਤ ਕਰਨ ਦੇ 'ਦੋਸ਼' ਅਧੀਨ ਪੰਜਾਬ ਤੋਂ ਹਜ਼ਾਰਾਂ ਮੀਲ ਦੂਰ ਬਰਮਾ ਵਿਖੇ ਜਲਾਵਤਨ ਕਰ ਦਿੱਤੇ ਗਏ ਸਨ। ਪਰ ਇਹ ਸਤਿਗੁਰੂ ਹਰੀ ਸਿੰਘ ਜੀ ਹੀ ਸਨ ਜਿਨ੍ਹਾਂ ਅੰਗਰੇਜ਼ ਸਰਕਾਰ ਦੀਆਂ ਅਣਗਿਣਤ ਸਖ਼ਤੀਆਂ ਅਤੇ ਸਰਕਾਰੀ ਪਿੱਠੂਆਂ ਵੱਲੋਂ ਖੜੀਆਂ ਕੀਤੀਆਂ ਗਈਆਂ ਅਨੇਕਾਂ ਪਰੇਸ਼ਾਨੀਆਂ ਦੇ ਤੂਫਾਨ ਵਿਚ ਵੀ ਸਹਿਜ ਭਾਵ ਨਾਲ ਸੁਤੰਤਰਤਾ ਦਾ 'ਦੀਵਾ ਜਗਾਈ ਰੱਖਿਆ', ਨਾਮਧਾਰੀ ਸਿੱਖਾਂ ਤੇ ਆਂਮ ਲੋਕਾਂ ਨੂੰ ਹੱਕ-ਸੱਚ ਦੀ ਰਾਖੀ ਵਾਸਤੇ ਸੁਚੇਤ ਕਰੀ ਰੱਖਿਆ ਅਤੇ ਬਹੁ-ਪੱਖੀ ਮੁਕਤੀ-ਅੰਦੋਲਨ ਦੀ ਜਵਾਲਾ ਨੂੰ ਵੀ ਸੁਲਗਾਈ ਰੱਖਿਆ।

1) ਲਘੁ ਦੀਰਘ ਦੋ ਭਰਾਤਿ ਪਛਾਨੋ। ਰਾਮ ਲਛਮਨ ਦੋ ਭਰਾਤਿ ਪਛਾਨੋ।
2) ਬੁੱਧ ਸਿੰਘ ਜਾਨੋ ਲਘੁ ਬੀਰ । ਏਕ ਜੋਤਿ ਦੋਇ ਰਹੈ ਸਰੀਰ।
3) ਪਹਿਲੇ ਸਤਿਗੁਰੁ ਜੋਤ ਜੋ ਆਈ। ਛੋਟੇ ਭਰਾਤਾ ਮਾਹਿ ਸਮਾਈ।

(ਸਾਖੀ ਬਡ ਤੀਰਥ)

# 'ਸਤਿਜੁਗ' ਅਖ਼ਬਾਰ ਦਾ ਸ਼ੁਰੂ ਹੋਣਾ

ਖ਼ਬਰਾਂ ਨੂੰ ਲੋਕਾਂ ਤੱਕ ਲਿਖਤੀ ਰੂਪ ਵਿੱਚ ਪਹੁੰਚਾਉਣਾ 'ਪੱਤਰਕਾਰੀ' ਅਖ਼ਵਾਉਂਦੀ ਹੈ। ਇਹ ਖ਼ਬਰਾਂ ਭਾਵੇਂ ਧਾਰਮਿਕ ਹੋਣ, ਸਿਆਸੀ ਹੋਣ ਅਥਵਾ ਬੁੱਧੀਜੀਵੀਆਂ ਦੇ ਵਿਚਾਰ ਅਤੇ ਵਿਸ਼ਲੇਸ਼ਣ ਹੋਣ ਜਾਂ ਸਮਾਜ ਦੀਆਂ ਆਮ ਖ਼ਬਰਾਂ, ਸੂਚਨਾਵਾਂ-ਅਖ਼ਬਾਰ ਦਾ ਕੰਮ ਹੈ, ਪੱਤਰਕਾਰੀ ਹੈ।

ਭਾਰਤ ਵਿੱਚ ਪੱਤਰਕਾਰੀ ਦਾ ਇਤਿਹਾਸ ਬਹੁਤ ਪੁਰਾਣਾ ਨਹੀਂ ਹੈ, ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਹੀ ਇਸ ਦੀ ਸ਼ੁਰੂਆਤ ਹੋਈ ਸੀ। ਜਿਉਂ ਜਿਉਂ ਸਮੇਂ ਨੇ ਵਿਕਾਸ ਕੀਤਾ, ਛਾਪਣ ਦੇ ਸਾਧਨ, ਮਸ਼ੀਨਾਂ ਅਤੇ ਟਾਈਪ ਸੌਖਿਆਂ ਮੁਹੱਈਆ ਹੁੰਦੇ ਗਏ, ਲੋਕ ਜਾਗਰੂਕ ਹੁੰਦੇ ਗਏ, ਪੱਤਰਕਾਰੀ ਦਾ ਵਿਕਾਸ ਹੁੰਦਾ ਗਿਆ। ਭਾਰਤ ਵਿੱਚ ਸਭ ਤੋਂ ਪਹਿਲਾ ਸਮਾਚਾਰ ਪੱਤਰ 1790 ਈ. ਵਿੱਚ ਕਲਕੱਤੇ ਤੋਂ ਸ਼ੁਰੂ ਹੋਇਆ ਸੀ। ਇਸ ਦਾ ਨਾਂ ਸੀ 'ਬੰਗਾਲ ਗਜ਼ਟ' ਅਥਵਾ 'ਕਲਕੱਤਾ ਜਨਰਲ ਐਡਵਰਟਾਈਜ਼ਰ' ਜੋ ਛੋਟੇ ਜਿਹੇ ਆਕਾਰ ਦੇ ਦੇ ਦੋ ਸਫਿਆਂ ਦਾ ਹੁੰਦਾ ਸੀ ਅਤੇ ਇਹ ਅਖ਼ਬਾਰ ਅੰਗਰੇਜ਼ਾਂ ਦੇ ਭਾਈਚਾਰੇ ਲਈ ਸਮਾਚਾਰ ਦਿੰਦਾ ਸੀ। ਇਸ ਨੂੰ ਕੱਢਣ ਵਾਲਾ ਇੱਕ ਅੰਗਰੇਜ਼ ਜੇਮਜ਼ ਆਗਸਰਸ ਸੀ। ਇਸ ਤਰ੍ਹਾਂ ਭਾਰਤ ਵਿੱਚ 'ਪੱਤਰਕਾਰੀ ਦਾ ਯੁੱਗ' ਸ਼ੁਰੂ ਹੋਇਆ। ਇਸ ਤੋਂ ਛੇਤੀ ਹੀ ਮਗਰੋਂ 'ਇੰਡੀਆ ਗਜ਼ਟ' ਅਤੇ ਪਹਿਲਾ ਹਿੰਦੁਸਤਾਨੀ ਅਖ਼ਬਾਰ 1816 ਈ. ਵਿੱਚ 'ਬੰਗਾਲ ਗਜ਼ਟ' ਸ਼ੁਰੂ ਹੋਇਆ, ਜਿਸ ਨੂੰ ਕੱਢਣ ਵਾਲਾ ਸੀ ਇੱਕ ਸਕੂਲ ਅਧਿਆਪਕ- ਗੰਗਾਧਰ ਭੱਟਾਚਾਰੀਆ।

ਮੈਂ ਆਪਣੇ ਇਸ ਲੇਖ ਵਿੱਚ ਕੇਵਲ ਉਹਨਾਂ ਹਾਲਾਤਾਂ ਦਾ ਜ਼ਿਕਰ ਕਰਾਂਗਾ ਜਿਨ੍ਹਾਂ ਸਦਕਾ ਨਾਮਧਾਰੀ ਸਮਾਜ ਦਾ ਅਖ਼ਬਾਰ 'ਸਤਿਜੁਗ' 1920 ਈ. ਵਿੱਚ ਸ਼ੁਰੂ ਹੋਇਆ। 'ਸਤਿਜੁਗ' ਦੇ ਸ਼ੁਰੂ ਹੋਣ ਤੋਂ ਪਹਿਲਾਂ ਦੇ ਹਾਲਾਤਾਂ ਅਤੇ ਪੰਜਾਬ ਵਿੱਚ ਪੱਤਰਕਾਰੀ ਦੇ ਵਿਕਾਸ ਬਾਰੇ ਵੀ ਸੰਖੇਪ ਵਿੱਚ ਜ਼ਿਕਰ ਕਰਾਂਗਾ। ਇਸ ਦੇ ਨਾਲ ਹੀ ਥੋੜ੍ਹੀ ਜੇਹੀ ਉਸ ਹਾਲਾਤ ਦਾ ਜ਼ਿਕਰ ਵੀ ਕਰਾਂਗਾ ਜਿਸ ਨੂੰ ਲੈ ਕੇ 'ਸਤਿਜੁਗ' ਜਾਰੀ ਹੋਇਆ ਸੀ। ਅਤੇ ਬਾਅਦ ਵਿੱਚ ਇਸ ਪਰਚੇ ਨੇ ਉਸ ਤੇ ਪਹਿਰਾ ਦਿੱਤਾ। ਇੰਜ, ਮੇਰਾ ਇਹ ਲੇਖ ਪੰਜਾਬ ਵਿੱਚ ਪੱਤਰਕਾਰੀ ਸ਼ੁਰੂ ਹੋਣ ਤੋਂ ਲੈ ਕੇ ਵੀਹਵੀਂ ਸਦੀ ਦੇ ਦੂਸਰੇ ਦਹਾਕੇ ਤੱਕ ਹੀ ਸੀਮਤ ਰਹੇਗਾ।

'ਸਤਿਜੁਗ' ਕਿਉਂ ਸ਼ੁਰੂ ਹੋਇਆ? ਉਹ ਕਿਹੜੀਆਂ ਪਰਸਥਿੱਤੀਆਂ ਸਨ, ਜਿਨ੍ਹਾਂ ਸਦਕਾ ਨਾਮਧਾਰੀ ਸਮਾਜ ਨੂੰ ਅਖ਼ਬਾਰ ਜਾਰੀ ਕਰਨ ਲਈ ਉੱਦਮ ਕਰਨਾ ਪਿਆ? ਉਸ ਵਕਤ ਦੇ ਹਾਲਾਤ ਕੀ ਸਨ? ਇਹਨਾਂ ਸਾਰਿਆਂ ਬਾਰੇ ਚਰਚਾ ਕਰਨ ਤੋਂ ਪਹਿਲਾਂ ਮੈਂ

'ਸਤਿਜੁਗ' ਦੇ ਪਹਿਲੇ ਪਰਚੇ ਬਾਰੇ ਗੱਲ ਕਰਾਂਗਾ।

'ਸਤਿਜੁਗ' ਅਖ਼ਬਾਰ ਦਾ ਪਹਿਲਾ ਅੰਕ 1976 ਬਿਕ੍ਰਮੀ (1920) ਦੇ ਹੋਲੇ 'ਤੇ ਜਾਰੀ ਹੋਇਆ। ਹੋਲਾ ਵਰਨੀਂ ਸੀ। ਤਰਨ ਸਿੰਘ ਵਹਿਮੀ ਅਨੁਸਾਰ– "ਮਹਾਰਾਜ ਗੁਰਦਿਆਲ ਸਿੰਘ ਜੀ ਇਸ ਹੋਲੇ 'ਤੇ ਲਾਹੌਰੋਂ 'ਸਤਿਜੁਗ' ਅਖ਼ਬਾਰ ਨਿਰੰਕਾਰ ਸਿੰਘ 'ਚੇਤਨ' ਅਤੇ ਸੰਤ ਮੰਗਲ ਸਿੰਘ ਫਤੂਹੀਚਕੀਆ ਦੀ ਸਲਾਹ, ਮਦਦ ਨਾਲ ਛਾਪ ਕੇ ਲੈ ਗਏ। ਨਿਰੰਕਾਰ ਸਿੰਘ 'ਚੇਤਨ' ਲਿਖਦਾ ਸੀ। ਮਹਾਰਾਜ ਜੀ ਮੇਲੇ ਵਿੱਚ ਹੋਕਾ ਭੀ ਦਿਵਾਇਆ ਤੇ ਪ੍ਰਚਾਰ ਭੀ ਕਹਿ ਕਰਾਇਆ ਕਿ ਸਭ ਨਾਮਧਾਰੀ 'ਸਤਿਜੁਗ' ਦੇ ਗਾਹਕ ਬਣ ਪੜ੍ਹਨ ਤੇ ਆਪਣੇ ਇਤਿਹਾਸ ਦਾ ਪਤਾ ਕਰਨ। 'ਸਤਿਜੁਗ' ਸੱਤੀ ਦਿਨੀਂ ਛਾਪਣ ਦਾ ਮਤਾ ਮੇਲੇ 'ਤੇ ਪਾਸ ਹੋਇਆ– ਸਤਿਗੁਰੂ ਜੀ ਤੇ ਮੁਖ਼ੀਆਂ ਦੀ ਸਲਾਹ ਨਾਲ।"

26 ਮਈ 1920 ਈ. ਦੇ 'ਸਤਿਜੁਗ' ਅਖ਼ਬਾਰ ਵਿੱਚ ਪੰਨਾ 8 'ਤੇ ਇਸ ਸੇ ਸੰਪਾਦਕ ਨਿਰੰਕਾਰ ਸਿੰਘ 'ਚੇਤਨ' ਨਾਮਧਾਰੀ ਸਮਾਜ ਦੀ ਇਸ ਵਿਸ਼ੇਸ਼ ਅਤੇ ਮਹੱਤਵਪੂਰਨ ਘਟਨਾ ਅਰਥਾਤ 'ਸਤਿਜੁਗ' ਅਖ਼ਬਾਰ ਸ਼ੁਰੂ ਹੋਣ ਦੇ ਕਾਰਨ 'ਸਤਿਜੁਗ ਅਖ਼ਬਾਰ' ਸੁਰਖੀ ਹੇਠ ਲਿਖਦੇ ਹਨ–

"ਅਜਕਲ ਦੇ ਸਮੇਂ ਵਿੱਚ ਅਖ਼ਬਾਰਾਂ ਦੀ ਬੜੀ ਲੋੜ ਹੈ ਕਿਉਂਕਿ ਬਿਨਾਂ ਅਖ਼ਬਾਰ ਦੇ ਕੋਈ ਕੌਮ ਯਾ ਪੰਥ ਆਪਣੀਆਂ ਤਕਲੀਫ਼ਾਂ ਨੂੰ ਸਰਕਾਰ ਅੱਗੇ ਅਥਵਾ ਸਾਰੇ ਦੇਸ਼ ਅਤੇ ਸੰਸਾਰ ਅੱਗੇ ਜ਼ਾਹਰ ਨਹੀਂ ਕਰ ਸਕਦਾ। ਜਿਸ ਕੌਮ ਦਾ ਦੁੱਖ ਜ਼ਾਹਰ ਨਾ ਹੋਵੇ, ਉਸਦਾ ਕੋਈ ਇਲਾਜ ਨਹੀਂ ਕਰਦਾ ਅਤੇ ਜਿਸਦਾ ਦੁੱਖ ਉਹਦੇ ਅਖ਼ਬਾਰਾਂ ਦੁਆਰਾ ਪ੍ਰਗਟ ਹੋ ਜਾਵੇ, ਉਸਨੂੰ ਪਹਿਲੇ ਸਰਕਾਰ ਦੂਰ ਕਰ ਦਿੰਦੀ ਹੈ। ਜੇਕਰ ਨਾ ਕਰੇ ਤਾਂ ਸਾਰੇ ਦੇਸ਼ ਦੇ ਅਖ਼ਬਾਰ ਰੌਲਾ ਪਾ ਦਿੰਦੇ ਹਨ ਅਤੇ ਹਰ ਇੱਕ ਮਨੁੱਖ ਆਪੋ ਆਪਣੀ ਥਾਂ ਤੇ ਜ਼ੋਰ ਲਾਂਦਾ ਹੈ, ਜਿਸ ਨਾਲ ਸਰਕਾਰ ਨੂੰ ਉਹ ਤਕਲੀਫ਼ ਦੂਰ ਕਰਨੀ ਪੈਂਦੀ ਹੈ। ਜੇਕਰ ਸਰਕਾਰ ਇਨ੍ਹਾਂ ਅਖ਼ਬਾਰਾਂ ਅਤੇ ਦੇਸ਼ ਦੇ ਲੋਕਾਂ ਦੇ ਰੌਲੇ ਦਾ ਕੁਝ ਖ਼ਿਆਲ ਨਾ ਕਰੇ ਤਾਂ ਦੂਜੇ ਦੇਸ਼ਾਂ ਵਾਲੇ ਸਰਕਾਰ ਨੂੰ ਸ਼ਰਮਿੰਦਾ ਅਤੇ ਥਾਂ-ਥਾਂ ਤੇ ਓਸਦੀ ਬਦਨਾਮੀ ਕਰਦੇ ਹਨ, ਜਿਸ ਨਾਲ ਅੱਕ ਕੇ ਉਸਨੂੰ ਆਪਣੀ ਚਾਲ ਬਦਲਣੀ ਪੈਂਦੀ ਹੈ।....... ਜਿਸ ਕੌਮ ਅਥਵਾ ਦੇਸ਼ ਦੇ ਅਖ਼ਬਾਰ ਚੰਗੇ ਹੈਨ, ਉਸ ਦੇਸ਼ ਦੇ ਦਿਨ ਚੰਗੇ ਹੋ ਜਾਂਦੇ ਹਨ ਅਤੇ ਇਸ ਦੇ ਉਲਟ ਜਿਸ ਕੌਮ ਦੇ ਅਖ਼ਬਾਰ 'ਰੋਟੀਆਂ ਕਾਰਨ ਪੂਰੇ ਤਾਲ' ਵੱਤ ਅਪਨਾ ਸ੍ਵਾਰਥ ਮੁੱਖ ਰੱਖ ਕੇ ਕੌਮ ਅਤੇ ਦੇਸ਼ ਦੀ ਨਿੱਗਰ ਸੇਵਾ ਨੂੰ ਭੁਲਾਅ ਕੇ, ਦੁਕਾਨਦਾਰੀ ਦੇ ਤ੍ਰੀਕੇ ਤੇ ਚਲਦੇ ਹਨ, ਓਹ ਦੇਸ਼ ਅਥਵਾ ਕੌਮ ਕਦੇ ਤਰੱਕੀ ਨਹੀਂ ਕਰਦੀ।"

ਏਸੇ ਲੇਖ ਵਿੱਚ ਅੱਗੇ ਚੱਲ ਕੇ, 'ਸਤਿਜੁਗ' ਅਖ਼ਬਾਰ ਦੇ ਮੰਤਵ ਨੂੰ ਜ਼ਾਹਰ ਕਰਦੇ ਹੋਏ ਸੰਪਾਦਕ ਨਿਰੰਕਾਰ ਸਿੰਘ 'ਚੇਤਨ' ਲਿਖਦੇ ਹਨ–

"ਇਹਦਾ ਮੰਤਵ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਵਾਕ ਅਨੁਸਾਰ ਚਲਦਾ ਹੋਇਆ ਦੀਨਾਂ, ਦੁਖ਼ੀਆਂ, ਭੁੱਖਿਆਂ, ਨੰਗਿਆਂ ਦੀ ਸੇਵਾ ਅਤੇ ਸਹਾਇਤਾ ਕਰਦਾ ਹੋਇਆ ਕਲਿਜੁਗ ਵਿੱਚ ਸਤਿਜੁਗ ਲਾਣ ਦਾ ਜਤਨ ਕਰਨਾ ਹੋਵੇਗਾ।........ ਪੰਥ ਅਥਵਾ ਦੇਸ਼ ਦੇ ਲੋਕਾਂ ਦੇ ਦਿਲਾਂ ਦਾ ਹਾਲ ਸਰਕਾਰ ਅੱਗੇ ਸਾਫ਼ ਜ਼ਾਹਰ ਕਰੇਗਾ ਅਤੇ ਪਰਜਾ ਦੀਆਂ

ਤਕਲੀਫ਼ਾਂ ਅਥਵਾ ਲੋੜਾਂ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਦੱਸੇਗਾ। ਸਰਕਾਰੀ ਹਾਕਮਾਂ ਨੂੰ ਅਯੋਗ ਕੰਮਾਂ ਤੋਂ ਟੋਕੇਗਾ ਅਤੇ ਬੇਅਦਲੀਆਂ ਨੂੰ ਰੋਕਣ ਦਾ ਸਿਰੋਂ ਪਰੇ ਹੋ ਕੇ ਜਤਨ ਕਰੇਗਾ। ਏਸ ਤਰ੍ਹਾਂ ਪ੍ਰਜਾ ਤੇ ਰਾਜਾ ਵਿੱਚ ਮੇਲ ਕਰਾਣ ਅਤੇ ਪ੍ਰੇਮ ਵਧਾਣ ਦਾ ਜਤਨ, ਆਪਣੇ ਦੇਸ਼ ਨੂੰ ਅਜ਼ਾਦ ਕਰਾਣ ਲਈ ਅਥਵਾ ਸ੍ਵਰਾਜ (ਆਪਣਾ ਰਾਜ) ਦੁਵਾਣ ਦਾ ਲੱਕ ਬੰਨ੍ਹ ਕੇ ਜਤਨ ਕਰੇਗਾ ਅਤੇ ਦੇਸ਼ ਵਾਸੀਆਂ ਦੇ ਦੁੱਖ ਵਿੱਚ ਦੁੱਖ ਅਤੇ ਸੁੱਖ ਵਿੱਚ ਸੁੱਖ ਮੰਨੇਗਾ।"

ਇਹਨਾਂ ਆਦਰਸ਼ਾਂ, ਵਿਚਾਰਾਂ ਅਤੇ ਮਨੋਰਥਾਂ ਨੂੰ ਲੈ ਕੇ ਨਾਮਧਾਰੀ ਸਮਾਜ ਦਾ ਅਖ਼ਬਾਰ 'ਸਤਿਜੁਗ' ਸ਼ੁਰੂ ਹੋਇਆ, ਜੋ ਅਨੇਕਾਂ ਔਕੜਾਂ ਸਹਾਰਦਾ ਹੋਇਆ ਵੀ ਮੰਜ਼ਿਲਾਂ ਤੈਅ ਕਰਦਾ ਅੱਜ ਤੀਕ ਚੱਲਿਆ ਆਉਂਦਾ ਹੈ। ਅਸੀਂ ਇੰਞ ਵੀ ਕਹਿ ਸਕਦੇ ਹਾਂ ਕਿ 1920 ਈ. ਵਿਚ ਜਾਰੀ ਹੋਇਆ ਇਹ ਅਖ਼ਬਾਰ ਹੁਣ ਸਭ ਤੋਂ ਪੁਰਾਣੇ ਚਲੇ ਆਉਂਦੇ ਕੁਝ ਕੁ ਅਖ਼ਬਾਰਾਂ ਵਿਚੋਂ ਇੱਕ ਹੈ। ਹੈ ਨਾ ਇਹ ਵੱਡੇ ਗੌਰਵ ਦੀ ਗੱਲ।

ਅਖ਼ਬਾਰ 'ਸਤਿਜੁਗ' ਬਾਰੇ ਹੋਰ ਵਿਚਾਰਾਂ ਕਰਨ ਤੋਂ ਪਹਿਲਾਂ ਇਹ ਵੇਖਣਾ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਇਸ ਦੇ ਸ਼ੁਰੂ ਹੋਣ ਵੇਲੇ ਹੋਰਨਾਂ ਅਖ਼ਬਾਰਾਂ ਦੀ ਸਥਿੱਤੀ ਕੀ ਸੀ? ਪੰਜਾਬ ਵਿੱਚ ਅਖ਼ਬਾਰ ਕਦੋਂ ਸ਼ੁਰੂ ਹੋਏ ਅਤੇ ਉਹਨਾਂ ਦਾ 'ਨਜ਼ਰੀਆ' ਕੀ ਸੀ? ਜਾਂ ਇੰਜ ਕਹਿ ਲਈਏ ਕਿ ਪੰਜਾਬ ਵਿੱਚ ਪੱਤਰਕਾਰੀ ਦੀਆਂ ਪੂਰਵ-ਪਰਸਥਿਤੀਆਂ ਕੀ ਅਤੇ ਕੈਸੀਆਂ ਸਨ? ਇਸ ਵਿਚਾਰ ਬਾਰੇ ਪਹਿਲਾਂ ਅਸੀਂ ਸੰਖੇਪ ਝਾਤ ਮਾਰਾਂਗੇ।

ਪੰਜਾਬ ਵਿੱਚ ਪਹਿਲਾ ਅਖ਼ਬਾਰ 1867 ਈ. ਵਿੱਚ 'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਸ਼ੁਰੂ ਹੋਇਆ। ਇਸ ਅਖ਼ਬਾਰ ਦੀ ਲਿੱਪੀ ਤਾਂ ਗੁਰਮੁਖੀ ਸੀ ਪਰ ਭਾਸ਼ਾ ਹਿੰਦੀ ਅਤੇ ਬ੍ਰਜ, ਰਲਵੀਂ। ਅਖ਼ਬਾਰ ਸ੍ਰੀ ਦਰਬਾਰ ਸਾਹਿਬ ਪੱਥਰ ਦੇ ਛਾਪੇ 'ਤੇ ਨਿਕਲਦਾ ਸੀ ਅਤੇ ਇਸ ਨੂੰ ਸ਼ੁਰੂ ਕਰਨ ਵਾਲੇ ਸਨ ਮੁਨਸ਼ੀ ਨਰਾਇਣ ਅਤੇ ਫਿਰਾਇਆ ਲਾਲ। ਇਸ ਤੋਂ ਬਾਅਦ ਸ਼ਿਮਲੇ ਤੋਂ 1872 ਈ. ਵਿੱਚ 'ਸਿਵਲ ਐਂਡ ਮਿਲਟਰੀ ਗਜ਼ਟ' ਜਾਰੀ ਹੋਇਆ। 1875 ਈ. ਵਿੱਚ 'ਸਟੇਟਸਮੈਨ' ਨਿਕਲਨਾ ਸ਼ੁਰੂ ਹੋਇਆ ਅਤੇ 1878 ਈ. ਵਿੱਚ ਸ੍ਰ. ਦਿਆਲ ਸਿੰਘ ਮਜੀਠੀਏ ਦੇ ਉੱਦਮ ਨਾਲ 'ਟ੍ਰਿਬਿਊਨ' ਸ਼ੁਰੂ ਹੋਇਆ। ਲੇਕਿਨ ਪੰਜਾਬੀ ਦਾ ਪਹਿਲਾ ਅਖ਼ਬਾਰ ਪ੍ਰੋ. ਗੁਰਮੁਖ ਸਿੰਘ ਨੇ 1880 ਈ. ਵਿੱਚ 'ਗੁਰਮੁਖੀ' ਸ਼ੁਰੂ ਕੀਤਾ, ਜੋ ਲਗਪਗ ਅੱਠ ਸਾਲ ਚੱਲਦਾ ਰਿਹਾ। ਇਹ ਪ੍ਰੋ. ਗੁਰਮੁਖ ਸਿੰਘ ਕੱਟੜ 'ਸਿੰਘ ਸਭੀਏ' ਸਨ ਅਤੇ ਅੰਗਰੇਜ਼ਾਂ ਦੇ ਵਫ਼ਾਦਾਰ ਵੀ।

ਪੰਜਾਬ ਵਿੱਚ ਪੱਤਰਕਾਰੀ ਦੇ ਇਤਿਹਾਸ ਵਿੱਚ 1867 ਤੋਂ 1880 ਈ. ਤੱਕ ਦੇ ਸਮੇਂ ਨੂੰ 'ਮੁੱਢਲਾ ਸਮਾਂ' ਮੰਨਿਆ ਜਾਂਦਾ ਹੈ। ਗਿਆਨੀ ਕੁਲਦੀਪ ਸਿੰਘ 'ਪੱਤਰਕਾਰੀ' ਪੁਸਤਕ ਵਿੱਚ ਲਿਖਦੇ ਹਨ-

"ਪੰਜਾਬੀ ਪੱਤਰਕਾਰੀ ਦਾ ਮੁਢਲਾ ਸਮਾਂ 1867 ਤੋਂ 1880 ਈ. ਤੱਕ ਦਾ ਹੈ। ਇਸ ਸਮੇਂ ਪੱਥਰ ਦੇ ਛਾਪੇ ਰਾਹੀਂ ਹੀ ਛਪਾਈ ਹੁੰਦੀ ਸੀ। ਮੁੱਢਲੇ ਅਖ਼ਬਾਰਾਂ ਦਾ ਆਸ਼ਾ ਧਰਮ ਦਾ ਪ੍ਰਚਾਰ ਸੀ। ਰਾਜ-ਭਗਤੀ ਜਾਂ ਸਰਕਾਰ-ਪ੍ਰਸਤੀ ਵੀ ਇਨ੍ਹਾਂ ਦਾ ਇੱਕ ਗੁਣ ਸੀ।"

ਇਸ ਤਰ੍ਹਾਂ 1880 ਤੋਂ 1900 ਈ. ਤੱਕ 20 ਸਾਲ ਦੇ ਸਮੇਂ ਵਿੱਚ 12 ਸਪਤਾਹਕ ਅਤੇ 20 ਮਾਸਕ ਪੱਤਰ ਸ਼ੁਰੂ ਹੋਏ, ਜਿਨ੍ਹਾਂ 'ਚੋਂ ਵਰਨਣਯੋਗ ਨਾਂ ਸਨ- ਖਾਲਸਾ ਸਮਾਚਾਰ,

ਗੁਰਮਤਿ ਪ੍ਰਕਾਸ਼, ਸਿੰਘ ਸਭਾ ਗਜ਼ਟ, ਖਾਲਸਾ ਅਖ਼ਬਾਰ, ਸੁਧਾਰ ਪਤ੍ਰਕਾ, ਨਿਰਗੁਣਿਆਰਾ. ਅਮਰ ਪਤ੍ਰਕਾ ਅਤੇ ਖਾਲਸਾ ਨੌਜਵਾਨ ਬਹਾਦਰ। ਬਹੁਤੇ ਅਖ਼ਬਾਰ ਥੋੜ੍ਹਾ ਸਮਾਂ ਚੱਲਕੇ ਹੀ ਬੰਦ ਹੋ ਗਏ ਪਰ 'ਖਾਲਸਾ ਸਮਚਾਰ' ਸਪਤਾਹਕ (1890 ਈ.) ਅਤੇ 'ਨਿਰਗੁਣਿਆਰਾ' ਮਾਸਕ (1892 ਈ.) ਹੀ ਲਗਾਤਾਰ ਚੱਲਦੇ ਆਏ।

ਇਸੇ ਤਰ੍ਹਾਂ ਅਗਲੇ ਵੀਹ ਸਾਲ, ਅਰਥਾਤ 1900 ਤੋਂ 1920 ਈ. ਤੱਕ ਦੇ ਸਮੇਂ ਨੂੰ 'ਜਾਗ੍ਰਤੀ ਦਾ ਸਮਾਂ' ਕਿਹਾ ਜਾਂਦਾ ਹੈ। ਜਾਗ੍ਰਤੀ ਦੇ ਇਨ੍ਹਾਂ 20 ਸਾਲਾਂ ਦੇ ਸਮੇਂ ਦੌਰਾਨ 18 ਸਪਤਾਹਕ, 3 ਪੰਦਰਾਂ ਰੋਜ਼ਾ, 42 ਮਾਸਕ ਪੱਤਰ ਅਤੇ ਇੱਕ ਤ੍ਰੈਮਾਸਕ ਪੱਤਰ 'ਫੁਲਵਾੜੀ' ਸ਼ੁਰੂ ਹੋਏ। ਇਹਨਾਂ ਵਿੱਚੋਂ ਖਾਲਸਾ ਸੇਵਕ, ਅੰਮ੍ਰਿਤਸਰ ਪਤ੍ਰਕਾ, ਪੰਥ ਮਿੱਤਰ, ਸੱਚਾ ਢੰਡੋਰਾ, ਬੀਰ, ਸ਼ਹੀਦ ਆਦਿ ਅਖ਼ਬਾਰ ਚੱਲਕੇ ਛੇਤੀ ਹੀ ਬੰਦ ਹੋ ਗਏ ਪਰ 'ਦੂਖ ਨਿਵਾਰਨ' ਅੱਗੇ ਤੀਕ ਚੱਲਦਾ ਆਇਆ। ਇਸ ਤੋਂ ਅਗਲੇ ਸਮੇਂ, ਅਰਥਾਤ 1920 ਤੋਂ 1935 ਈ. ਤੱਕ ਦੇ ਸਮੇਂ ਵਿੱਚ ਪੰਜਾਬੀ ਦੇ 23 ਅਖ਼ਬਾਰ ਚਾਲੂ ਹੋਏ। 'ਅਕਾਲੀ' ਅਖ਼ਬਾਰ ਲਗਪਗ 'ਸਤਿਜੁਗ' ਦਾ ਹਾਣੀ ਹੀ ਸੀ, ਜੋ ਮਈ 1920 ਈ. ਨੂੰ ਸ਼ੁਰੂ ਹੋਇਆ। ਸਮੇਂ ਦੇ ਹਾਲਾਤ ਕਾਰਨ ਇਸ ਦਾ ਨਾਂ 'ਅਕਾਲੀ ਤੇ ਪ੍ਰਦੇਸੀ' ਵੀ ਹੋ ਗਿਆ ਸੀ। ਕੌਮੀ ਦਰਦ, ਸਿੱਖ ਸੇਵਕ, ਖਾਲਸਾ ਸੇਵਕ, ਜਥੇਦਾਰ, ਪ੍ਰੀਤਮ, ਫਤਿਹ ਆਦਿ ਬਹੁਤ ਸਾਰੇ ਅਖ਼ਬਾਰ ਨਿਕਲਨੇ ਸ਼ੁਰੂ ਹੋਏ। ਕਿਉਂਕਿ ਇਹ ਸਮਾਂ ਮੇਰੇ ਨਿਰਧਾਰਤ ਲੇਖ ਦੇ ਖੇਤਰ ਤੋਂ ਬਾਹਰ ਦਾ ਹੈ, ਇਸ ਕਰਕੇ ਮੈਂ ਇਸ ਪੱਖ ਨੂੰ ਏਥੇ ਹੀ ਸੀਮਤ ਕਰਦਾ ਹਾਂ। ਅਸੀਂ ਦੇਖਦੇ ਹਾਂ ਕਿ 1920 ਈ. ਤੱਕ ਕਾਫ਼ੀ ਅਖ਼ਬਾਰ ਨਿਕਲਨੇ ਸ਼ੁਰੂ ਹੋ ਚੁੱਕੇ ਸਨ- ਜਦੋਂ 'ਸਤਿਜੁਗ' ਅਖ਼ਬਾਰ ਹੋਂਦ ਵਿੱਚ ਆਇਆ।

ਹੁਣ ਸਵਾਲ ਇਹ ਬਣਦਾ ਹੈ ਕਿ ਉਹ ਕਿਹੜੇ ਹਾਲਾਤ ਅਥਵਾ ਕਾਰਨ ਸਨ ਜਿਨ੍ਹਾਂ ਕਰਕੇ ਨਾਮਧਾਰੀ ਸਮਾਜ ਨੂੰ ਆਪਣਾ ਅਖ਼ਬਾਰ ਕੱਢਣ ਦੀ ਲੋੜ ਪਈ। ਕਿਹੜੇ ਹਾਲਾਤਾਂ ਤੋਂ ਮਜਬੂਰ ਹੋ ਕੇ 'ਸਤਿਜੁਗ' ਅਖ਼ਬਾਰ ਜਾਰੀ ਹੋਇਆ ਅਤੇ ਜਿਨ੍ਹਾਂ ਮਨੋਰਥਾਂ ਨੂੰ ਲੈ ਕੇ 'ਸਤਿਜੁਗ' ਸ਼ੁਰੂ ਹੋਇਆ ਸੀ, ਉਹਨਾਂ 'ਤੇ ਕਿੰਨੀ ਕੁ ਪਹਿਰੇਦਾਰੀ ਦੇਣ ਵਿੱਚ ਸਮਰੱਥ ਹੋਇਆ।

'ਸਤਿਜੁਗ' ਸ਼ੁਰੂ ਹੋਣ ਦਾ ਪਹਿਲਾ ਕਾਰਨ ਸਮਾਂ ਹੈ। ਸਮਾਂ ਆਪਣੇ ਆਪ ਵਿੱਚ ਬਹੁਤ ਬਲਵਾਨ ਹੁੰਦਾ ਹੈ। ਜੋ ਸਮਾਜ, ਧਰਮ ਅਥਵਾ ਸਰਕਾਰਾਂ ਸਮੇਂ ਅਨੁਸਾਰ ਨਹੀਂ ਬਦਲਦੇ ਅਥਵਾ ਤੁਰਦੇ, ਸਮਾਂ ਉਹਨਾਂ ਨੂੰ ਬਦਲੇ ਹਾਲਾਤਾਂ ਅਨੁਸਾਰ ਚੱਲਣ ਲਈ ਮਜਬੂਰ ਕਰ ਦਿੰਦਾ ਹੈ। ਪੰਜਾਬ ਵਿੱਚ 'ਪੱਤਰਕਾਰੀ' ਸ਼ੁਰੂ ਹੋਣ ਦਾ ਸਮਾਂ ਆਇਆ ਅਤੇ ਇਸਦਾ ਫੈਲਾਉ ਹੁੰਦਾ ਗਿਆ। ਕਈਆਂ ਸੰਸਥਾਵਾਂ ਦੇ ਆਪਣੇ ਅਖ਼ਬਾਰ ਜਾਰੀ ਹੋਏ, ਜੋ ਉਨ੍ਹਾਂ ਦੇ ਆਦਰਸ਼ਾਂ ਅਤੇ ਵਿਚਾਰਾਂ ਦਾ ਪ੍ਰਚਾਰ ਤਾਂ ਕਰਦੇ ਹੀ ਸਨ, ਦੂਸਰਿਆਂ ਦੇ ਬਾਰੇ ਟੀਕਾ-ਟਿੱਪਣੀਆਂ ਵੀ ਕਰਦੇ ਰਹਿੰਦੇ।ਨਾਮਧਾਰੀ ਸਮਾਜ 'ਤੇ ਵੀ ਕਈ ਤਰ੍ਹਾਂ ਦੇ ਵਾਰ ਹੋਏ, ਜੋ ਇਹਨਾਂ ਦੇ ਅਸੂਲਾਂ, ਆਦਰਸ਼ਾਂ ਅਤੇ ਵਿਚਾਰਾਂ ਨੂੰ ਸੱਟ ਮਾਰਦੇ ਸਨ। ਇਸ ਲਈ ਸਮੇਂ ਅਨੁਸਾਰ ਜਦੋਂ ਛਪਾਈ ਦੇ ਸਾਧਨ ਸੌਖਿਆਂ ਮੁਹੱਈਆ ਹੋਣੇ ਸ਼ੁਰੂ ਹੋ ਗਏ, ਤਾਂ ਅਨੇਕਾਂ ਅਖ਼ਬਾਰ ਚਾਲੂ ਹੋ ਗਏ। ਫੇਰ ਨਾਮਧਾਰੀ ਸਮਾਜ ਇਸ ਤੋਂ ਵਾਂਝਿਆ ਕਿਉਂ ਰਹਿ ਜਾਂਦਾ।

ਆਪਣਿਆਂ ਵਿਚਾਰਾਂ ਨੂੰ ਸਪਸ਼ਟ ਕਰਨ ਅਥਵਾ ਦੂਸਰਿਆਂ ਤੱਕ ਪੁਚਾਉਣ ਲਈ ਦੂਸਰੇ ਅਖ਼ਬਾਰਾਂ ਦੇ ਮੂੰਹ ਵੱਲ ਕਿਉਂ ਵੇਖਦਾ? ਇਸ ਲਈ ਆਪਣੇ ਅਸੂਲਾਂ ਦਾ ਪ੍ਰਚਾਰ ਕਰਨ ਅਤੇ ਆਪਣੀਆਂ ਗੱਲਾਂ ਦੂਸਰਿਆਂ ਤੱਕ ਪ੍ਰਭਾਵੀ ਢੰਗ ਨਾਲ ਪੁਚਾਉਣ ਲਈ ਯੋਗ ਸਮੇਂ ਅਨੁਸਾਰ ਉੱਦਮ ਕੀਤਾ ਗਿਆ ਜਿਸ ਦੇ ਫਲਸਰੂਪ 'ਸਤਿਜੁਗ' ਅਖ਼ਬਾਰ ਸ਼ੁਰੂ ਹੋਇਆ।

ਪਿੱਛੇ ਮੈਂ ਦੱਸ ਹੀ ਆਇਆ ਹਾਂ ਕਿ 1880 ਤੋਂ 1900 ਈ. ਤੱਕ ਵੀਹ ਸਾਲਾਂ ਦੇ ਸਮੇਂ ਵਿੱਚ ਬਾਰਾਂ ਸਪਤਾਹਕ ਅਤੇ ਵੀਹ ਮਾਸਕ-ਪੱਤਰ ਸ਼ੁਰੂ ਹੋਏ ਅਤੇ 1900 ਤੋਂ 1920 ਈ. ਤੱਕ ਦੇ ਸਮੇਂ ਦੌਰਾਨ 18 ਸਪਤਾਹਕ, 3 ਪੰਦਰਾਂ-ਰੋਜ਼ਾ ਅਤੇ 42 ਮਾਸਕ-ਪੱਤਰ ਹੋਰ ਨਿਕਲਨੇ ਸ਼ੁਰੂ ਹੋਏ। ਇਹਨਾਂ ਸਾਰਿਆ 'ਚੋਂ ਜ਼ਿਆਦਾ ਅਖ਼ਬਾਰ ਅੰਗਰੇਜ਼-ਭਗਤੀ ਨਾਲ ਗ੍ਰਸਤ ਸਨ ਅਤੇ ਇਸ ਦਾ ਪ੍ਰਚਾਰ ਪ੍ਰਭਾਵੀ ਢੰਗ ਨਾਲ ਕਰਨ ਲਈ 'ਧਰਮ ਪ੍ਰਚਾਰ' ਦਾ ਸਹਾਰਾ ਲਿਆ ਜਾਂਦਾ ਸੀ। ਨਾਮਧਾਰੀ ਪੰਥ ਦੇ ਧਾਰਮਕ ਅਸੂਲ. ਮਰਯਾਦਾਵਾਂ ਅਤੇ ਦੇਸ਼-ਭਗਤੀ ਅੰਗਰੇਜ਼-ਭਗਤਾਂ ਦੇ ਅਸੂਲਾਂ ਨਾਲ ਟਕਰਾਉਂਦੀ ਸੀ, ਇਸ ਲਈ ਆਪਣੀ ਵਿਚਾਰਧਾਰਾ ਨੂੰ ਬਚਾਈ ਅਤੇ ਬਣਾਈ ਰੱਖਣ ਲਈ ਲੋੜ ਸੀ ਇੱਕ ਅਖ਼ਬਾਰ ਦੀ, ਜੋ ਦੂਸਰਿਆਂ ਦੇ ਵਿਚਾਰਾਂ ਦਾ ਟਾਕਰਾ ਕਰ ਸਕਦੀ। ਸੋ ਸਮਾਂ ਆਇਆ, ਵਾਤਾਵਰਨ ਬਣਿਆ ਅਤੇ 'ਸਤਿਜੁਗ' ਅਖ਼ਬਾਰ ਹੋਂਦ ਵਿੱਚ ਆਇਆ। ਕੁਝ ਵਿਚਾਰਾਂ ਪੇਸ਼ ਹਨ-

ਪੰਜਾਬ ਵਿੱਚ ਸ਼ੁਰੂ ਹੋਣ ਵਾਲਾ ਪਹਿਲਾ ਅਖ਼ਬਾਰ, 'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਸੀ, ਜੋ 1867 ਈ. ਵਿਚ ਸ਼ੁਰੂ ਹੋਇਆ। ਉਸ ਸਮੇਂ ਅੰਗਰੇਜ਼ ਪੰਜਾਬ ਉਤੇ ਕਾਬਜ਼ ਸਨ ਅਤੇ ਉਨ੍ਹਾਂ ਨੂੰ ਦੇਸ਼ ਤੋਂ ਬਾਹਰ ਕੱਢਣ ਅਤੇ ਮੁੜ 'ਖ਼ਾਲਸਾ ਰਾਜ' ਸਥਾਪਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਦੋਲਨ ਚਲਾਇਆ ਹੋਇਆ ਸੀ, ਜਿਸ ਨੂੰ ਇਤਿਹਾਸ ਵਿੱਚ 'ਕੂਕਾ ਅੰਦੋਲਨ' ਕਹਿੰਦੇ ਹਨ। ਅੰਗਰੇਜ਼ੀ ਸਾਮਰਾਜ ਵਿਰੁੱਧ ਉਸ ਸਮੇਂ ਕੇਵਲ ਨਾਮਧਾਰੀ ਸਮਾਜ ਹੀ ਡੱਟ ਕੇ ਖਲੋਤਾ ਹੋਇਆ ਸੀ ਅਤੇ ਬਦੇਸ਼ੀ ਸਾਮਰਾਜ ਵਿਰੁੱਧ 'ਕੂਕਾ ਅੰਦੋਲਨ' ਸਿਖ਼ਰਾਂ 'ਤੇ ਸੀ। ਅੰਗਰੇਜ਼ੀ ਪ੍ਰਸ਼ਾਸਨ ਘਬਰਾਇਆ ਹੋਇਆ ਸੀ ਪਰ ਉਪਰੋਕਤ ਅਖ਼ਬਾਰ ਵਿਚ 'ਕੂਕਾ ਅੰਦੋਲਨ' ਦਾ ਜ਼ਿਕਰ ਨਹੀਂ ਆਉਂਦਾ। 'ਅਖ਼ਬਾਰ ਸ੍ਰੀ ਦਰਬਾਰ ਸਾਹਿਬ' ਚਲਾਉਣ ਵਾਲੇ ਜਿੱਥੇ ਹਿੰਦੀ ਦੇ ਕੱਟੜ ਪ੍ਰੇਮੀ ਸਨ, ਉੱਥੇ ਉਹ ਅੰਗਰੇਜ਼ਾਂ ਦੇ ਰਾਜ-ਭਗਤ ਵੀ ਸਨ। ਇਹੀ ਕਾਰਨ ਸੀ ਕਿ ਅੰਗਰੇਜ਼ਾਂ ਵਿਰੁੱਧ ਚੱਲ ਰਹੀ 'ਨਾਮਧਾਰੀ ਲਹਿਰ' ਦਾ ਇਸ ਅਖ਼ਬਾਰ ਵਿੱਚ ਜ਼ਿਕਰ ਨਹੀਂ ਆਉਂਦਾ। ਇਸੇ ਕਾਰਨ ਹੀ ਇਸ ਅਖ਼ਬਾਰ ਨੂੰ ਰੱਜਵੇਂ ਸਰਕਾਰੀ ਇਸ਼ਤਿਹਾਰ ਸਰਕਾਰ ਵੱਲੋਂ ਮਿਲਦੇ ਰਹੇ। ਨਾਮਧਾਰੀ ਸਿੱਖਾਂ ਨੂੰ ਤੋਪਾਂ ਦੇ ਸਾਹਮਣੇ ਖੜ੍ਹੇ ਕਰਕੇ ਉਡਾ ਦੇਣ ਵਾਲੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਦੀ ਇਸ ਅਖ਼ਬਾਰ ਵਿੱਚ ਤਾਰੀਫ਼ ਲਿਖੀ ਜਾਂਦੀ ਰਹੀ ਪਰ ਬੇਮਿਸਾਲ ਸ਼ਹੀਦੀਆਂ ਨੂੰ ਅੱਖੋਂ ਓਹਲੇ ਕਰ ਦਿੱਤਾ ਗਿਆ।

ਗੱਲ ਏਥੇ ਹੀ ਖ਼ਤਮ ਨਹੀਂ ਹੋ ਜਾਂਦੀ। 1880 ਈ. ਵਿੱਚ ਸ਼ੁਰੂ ਹੋਣ ਵਾਲੇ ਅਖ਼ਬਾਰ 'ਗੁਰਮੁਖੀ' ਦੇ ਮਾਲਕ ਪ੍ਰੋ. ਗੁਰਮੁਖ ਸਿੰਘ ਅਤੇ 1890 ਈ. ਵਿੱਚ ਸ਼ੁਰੂ ਹੋਣ ਵਾਲੇ 'ਖਾਲਸਾ ਸਮਾਚਾਰ' ਦੇ ਕਰਤਾ ਧਰਤਾ ਕੱਟਰ ਸਿੰਘ ਸਭੀਏ ਅਤੇ ਬਾਅਦ ਵਿੱਚ ਚੀਫ਼ ਖਾਲਸਾ ਦੀਵਾਨੀਏ ਸਨ ਕਿਉਂਕਿ ਇਹ ਸਭਾਵਾਂ 'ਕੂਕਾ ਅੰਦੋਲਨ' ਦੇ ਪ੍ਰਭਾਵ ਨੂੰ ਘੱਟ ਕਰਨ ਅਤੇ

ਲੋਕਾਂ ਵਿੱਚ 'ਅੰਗਰੇਜ਼-ਭਗਤੀ' ਭਰਨ, ਉਨ੍ਹਾਂ ਦੇ ਜੱਸ ਗਾਉਣ ਲਈ ਹੀ ਕੰਮ ਕਰਦੀਆਂ ਸਨ, ਇਹਨਾਂ ਦੇ ਵਿਚਾਰਾਂ ਅਤੇ ਮਨੋਰਥਾਂ ਦਾ ਨਾਮਧਾਰੀ ਸਮਾਜ ਦੇ ਮਨੋਰਥਾਂ ਨਾਲ ਟਕਰਾਅ ਹੋਣਾ ਸੁਭਾਵਕ ਗੱਲ ਸੀ। ਇਹ ਟਕਰਾਅ ਰਾਜਨੀਤਕ ਵੀ ਸੀ ਅਤੇ ਧਾਰਮਿਕ ਵੀ। ਵਿਚਾਰਾਂ ਦੀ ਇਹ ਭਿੰਨਤਾ 'ਦੇਸ਼ ਭਗਤੀ' ਅਤੇ 'ਅੰਗਰੇਜ਼ ਭਗਤੀ' ਦੇ ਵਿਚਕਾਰ ਸੀ। ਨਾਮਧਾਰੀ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਣਾ ਚਾਹੁੰਦੇ ਸਨ ਜਦ ਕਿ 'ਸਿੰਘ ਸਭਾ' ਅਤੇ 'ਚੀਫ਼ ਖਾਲਸਾ ਦੀਵਾਨ' ਵਾਲੇ ਅੰਗਰੇਜ਼ਾਂ ਦੇ ਭਗਤ ਸਨ ਅਤੇ ਉਹਨਾਂ ਦੇ ਮਨੋਰਥਾਂ ਦੀ ਪੂਰਤੀ ਲਈ ਪ੍ਰਚਾਰ ਕਰਦੇ ਸਨ। ਧਾਰਮਿਕ ਵਿਚਾਰਾਂ ਵਿੱਚ 'ਦੇਹਧਾਰੀ ਗੁਰੂ' ਅਤੇ 'ਗ੍ਰੰਥ ਗੁਰੂ' ਦੇ ਵਿਚਾਰ ਸਨ। ਇਹਨਾਂ ਦੇ ਨਾਲ ਨਾਲ ਇਹ ਜਥੇਬੰਦੀਆਂ ਗੁਰਬਾਣੀ ਅਤੇ ਗੁਰੂ ਉਪਦੇਸ਼ਾਂ ਦੇ ਅਰਥ ਪੱਛਮੀ ਪ੍ਰਭਾਵ ਹੇਠ ਆ ਕੇ ਕਰਿਆ ਕਰਦੇ ਸਨ। ਬਹੁਤ ਸਾਰੀਆਂ ਮਰਯਾਦਾਵਾਂ ਨੂੰ ਨਵੀਂ ਸੋਚ ਅਨੁਸਾਰ ਢਾਲਿਆ ਗਿਆ, ਜਿਸ ਦੁਆਰਾ ਸਿੱਖਾਂ ਨੂੰ 'ਦੇਹਧਾਰੀ ਗੁਰੂ' ਦੀ ਵਿਚਾਰਧਾਰਾ ਤੋਂ ਦੂਰ ਕਰਕੇ ਅੰਗਰੇਜ਼ਾਂ ਦੇ ਪ੍ਰਭਾਵ ਵਿੱਚ ਲਿਆਂਦਾ ਜਾ ਸਕੇ। ਅੰਗਰੇਜ਼ਾਂ ਪ੍ਰਤੀ ਸੁਹਿਰਦਤਾ ਅਤੇ ਗੁਰਬਾਣੀ ਅਤੇ ਗੁਰੂ-ਉਪਦੇਸ਼ਾਂ ਦੇ ਅਰਥ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਤੱਕ ਪ੍ਰਮੁੱਖਤਾ ਨਾਲ ਲੋਕਾਂ ਦੇ ਸਾਹਮਣੇ ਆ ਚੁੱਕੇ ਸਨ, ਜਿਨ੍ਹਾਂ ਦੀ ਸ਼ੁਰੂਆਤ 'ਅੰਗਰੇਜ਼-ਪ੍ਰਸਤ' ਅਖ਼ਬਾਰਾਂ ਰਾਹੀਂ ਹੋਈ ਸੀ।

'ਖਾਲਸਾ ਰੋਜ਼ਾਨਾ' ਅਤੇ 'ਖਾਲਸਾ ਐਡਵੋਕੇਟ' ਬਾਰੇ ਡਾ. ਗੁਰਦਿਆਲ ਸਿੰਘ ਫੁੱਲ ਦੇ ਵਿਚਾਰ ਮੈਂ ਪਾਠਕਾਂ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ, ਤਾਂ ਜੁ ਮੇਰੀ ਉਪਰੋਕਤ ਵਿਚਾਰ ਹੋਰ ਸਪਸ਼ਟ ਹੋ ਸਕੇ। 'ਫੁੱਲ' ਜੀ ਖੋਜ-ਪਤ੍ਰਕਾ ਦੇ 'ਭਾਈ ਜੋਧ ਸਿੰਘ- ਸਿਮ੍ਰਿਤੀ ਅੰਕ' ਦੇ ਪੰਨਾ 25 ਤੇ ਲਿਖਦੇ ਹਨ-

"ਦੇਸ਼ ਵਿੱਚ ਨਾ-ਮਿਲਵਰਤਨ ਲਹਿਰ ਬਹੁਤ ਜ਼ੋਰਾਂ ਤੇ ਸੀ। 'ਚੀਫ਼ ਖਾਲਸਾ ਦੀਵਾਨ' ਸਰਕਾਰ-ਪੱਖੀ ਸੀ ਤੇ ਇਸ ਲਹਿਰ ਦੇ ਵਿਰੁੱਧ ਸੀ। ਇਸ ਲਈ 'ਚੀਫ਼ ਖਾਲਸਾ ਦੀਵਾਨ' ਨੇ ਆਪ ਨੂੰ (ਭਾਈ ਜੋਧ ਸਿੰਘ ਨੂੰ) 'ਖ਼ਾਲਸਾ'- ਰੋਜ਼ਾਨਾ ਤੇ 'ਖ਼ਾਲਸਾ ਐਡਵੋਕੇਟ' (ਅੰਗਰੇਜ਼ੀ) ਦਾ ਐਡੀਟਰ ਲਾ ਲਿਆ ਤੇ ਆਪ ਨੂੰ ਇਸ ਨਾ-ਮਿਲਵਰਤਨ ਲਹਿਰ ਦਾ ਚੇਤੰਨ ਤੌਰ 'ਤੇ ਤਰਕਵਾਦੀ ਅਤੇ ਸਮੇਂ ਦੀ ਸਿੱਖ ਸਥਿੱਤੀ ਅਨੁਸਾਰ ਵਿਸ਼ਲੇਸ਼ਣ ਕਰਕੇ ਇਨ੍ਹਾਂ ਪਰਚਿਆਂ ਵਿੱਚ ਲਿਖਣ ਲਈ ਕਿਹਾ।"

ਅੱਗੇ ਚੱਲ ਕੇ 'ਫੁੱਲ' ਜੀ ਨੇ ਲਿਖਿਆ- "1905 ਤੋਂ ਆਪ 'ਚੀਫ਼ ਖ਼ਾਲਸਾ ਦੀਵਾਨ' ਦੇ ਦਿਮਾਗ਼ ਬਣ ਗਏ।"

ਸ੍ਰ. ਜਗਜੀਤ ਸਿੰਘ ਅਨੰਦ ਨੇ ਲਿਖਿਆ ਹੈ- "ਇਹ ਪੱਤਰ ਪੰਜਾਬ ਦੇ ਸਰਦਾਰਾਂ, ਰਈਸਾਂ ਦੀ ਅੰਗਰੇਜ਼ਾਂ ਨਾਲ ਦੀਨਤਾ-ਭਰੀ ਮਿਲਵਰਤਨੀਆ-ਸਿਆਸਤ ਦੀ ਪ੍ਰਤੀਨਿਧਤਾ ਕਰਦਾ ਸੀ।"

ਗੱਲ ਕੀ. ਭਾਵੇਂ ਪ੍ਰੋ. ਗੁਰਮੁਖ ਸਿੰਘ ਸਨ, ਗਿਆਨੀ ਦਿੱਤ ਸਿੰਘ, ਭਾਈ ਵੀਰ ਸਿੰਘ, ਭਾਈ ਜੋਧ ਸਿੰਘ ਜਾਂ ਭਾਈ ਸੇਵਾ ਸਿੰਘ ਇਹਨਾਂ ਸਾਰਿਆਂ ਨੇ ਅੰਗਰੇਜ਼ਾਂ ਦੀ ਭਗਤੀ ਕਰਦਿਆਂ ਹੋਇਆਂ ਹਰ ਇੱਕ ਦੇਸ਼-ਭਗਤ ਲਹਿਰ ਨੂੰ ਨਿੰਦਿਆ ਅਤੇ ਉਸਦੀ ਵਿਰੋਧਤਾ ਕੀਤੀ। ਨਾਮਧਾਰੀ ਸਮਾਜ ਕਿਉਂਕਿ ਅੰਗਰੇਜ਼ਾਂ ਨਾਲ 'ਹਰ ਤਰ੍ਹਾਂ ਵਿਰੁੱਧ' ਸੀ, ਇਸ ਲਈ

ਉਹ ਵੀ ਉਪਰੋਕਤ ਅਖ਼ਬਾਰਾਂ ਅਤੇ ਇਨ੍ਹਾਂ ਦੇ ਕਾਰਕੁੰਨਾਂ ਦਾ ਨਿਸ਼ਾਨਾ ਸਨ।

ਇਹਨਾਂ ਸਰਕਾਰ-ਹਿਤੈਸ਼ੀ ਲੋਕਾਂ ਨੇ ਧਰਮ ਨੂੰ ਆਧੁਨਿਕ ਢੰਗ ਨਾਲ ਲੋਕਾਂ ਸਾਹਮਣੇ ਪੇਸ਼ ਕਰਨ ਦੀ ਆੜ ਵਿੱਚ ਨਵੇਂ ਸਿਧਾਂਤ ਘੜੇ ਅਤੇ ਪ੍ਰਚਾਰੇ। ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ 'ਸਿੱਖ ਐਜੂਕੇਸ਼ਨ ਕਾਨਫਰੰਸਾਂ' ਹਰ ਸਾਲ ਹੋਣੀਆਂ ਸ਼ੁਰੂ ਹੋ ਗਈਆਂ ਸਨ। ਇਹਨਾਂ ਵਿੱਚ ਵੀ ਨਵੇਂ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਜਾਂਦਾ ਅਤੇ ਸਾਰੀ ਕਾਰਵਾਈ 'ਖ਼ਾਲਸਾ ਸਮਾਚਾਰ' ਵਿੱਚ ਛਪਦੀ। ਲੋਕ ਕਈ ਤਰ੍ਹਾਂ ਦੇ ਜਵਾਬ ਸਵਾਲ ਕਰਦੇ, ਜਿਸ ਦਾ ਉੱਤਰ ਵੀ ਦਿੱਤਾ ਜਾਂਦਾ। ਬਹੁਤ ਸਾਰੀਆਂ ਧਾਰਮਿਕ ਵਿਚਾਰਾਂ ਨਾਮਧਾਰੀ ਸਮਾਜ ਦੇ ਵਿਚਾਰਾਂ ਨੂੰ ਠੇਸ ਪਹੁੰਚਾਉਂਦੀਆਂ ਸਨ ਜਾਂ ਨਿੰਦਦੀਆਂ ਹੁੰਦੀਆਂ ਸਨ। ਇਹਨਾਂ ਸਾਰੀਆਂ ਗੱਲਾਂ ਦਾ ਉੱਤਰ ਦੇਣ ਲਈ ਨਾਮਧਾਰੀ ਪੰਥ ਪਾਸ ਆਪਣੇ ਅਖ਼ਬਾਰ ਹੋਣ ਦੀ ਲੋੜ ਮਹਿਸੂਸ ਹੋਈ। ਇਹ 'ਵਿਰੋਧੀ ਹਾਲਾਤ' ਵੀ 'ਸਤਿਜੁਗ' ਨੂੰ ਹੋਂਦ ਵਿੱਚ ਲਿਆਉਣ ਦਾ ਕਾਰਨ ਬਣੇ।

'ਸਤਿਜੁਗ' ਅਖ਼ਬਾਰ ਜਦੋਂ ਸ਼ੁਰੂ ਹੋਇਆ, 'ਅਕਾਲੀ ਲਹਿਰ' ਸ਼ੁਰੂ ਹੋ ਚੁੱਕੀ ਸੀ। ਸਾਰੇ ਭਾਰਤ ਵਿੱਚ ਜਾਗ੍ਰਤੀ ਆਈ ਹੋਈ ਸੀ ਅਤੇ ਕਾਂਗਰਸ ਦਾ ਪ੍ਰਭਾਵ ਵਧਦਾ ਜਾ ਰਿਹਾ ਸੀ। ਅੰਗਰੇਜ਼ਾਂ ਨੇ ਹਰ ਥਾਂ ਤੇ ਕੂਟਨੀਤੀ ਵਰਤੀ। ਪਹਿਲਾਂ ਉਹਨਾਂ ਨੇ ਕਾਂਗਰਸ ਨਾਲੋਂ ਮੁਸਲਮਾਨਾਂ ਨੂੰ ਨਖੇੜਿਆ। ਕਾਂਗਰਸ ਸਦਾ ਕਹਿੰਦੀ ਰਹੀ ਸੀ ਕਿ ਉਹ ਸਾਰੇ ਦੇਸ਼ ਦੀ ਨੁਮਾਇੰਦਗੀ ਕਰਦੀ ਹੈ, ਤਾਂ ਕਿ ਸਭ ਇਕੱਠੇ ਹੋ ਕੇ ਇੱਕੋ ਹੀ ਫਰੰਟ ਤੇ ਲੜ ਸਕਣ। ਪਰ ਅੰਗਰੇਜ਼ਾਂ ਨੇ ਪਹਿਲਾਂ ਮੁਸਲਮਾਨਾਂ ਨੂੰ ਅੱਡ ਕੀਤਾ ਅਤੇ 1909 ਈ. ਵਿੱਚ ਮਿੰਟੋ-ਮਾਰਲੇ ਸੁਧਾਰਾਂ ਅਨੁਸਾਰ ਮੁਸਲਮਾਨਾਂ ਨੂੰ ਚੋਣਾਂ ਵਿੱਚ ਵੱਖਰੇ ਨੁਮਾਇੰਦੇ ਖੜ੍ਹੇ ਕਰਨ ਦਾ ਅਧਿਕਾਰ ਦਿੱਤਾ। 1916 ਈ. ਵਿੱਚ ਕਾਂਗਰਸ ਅਤੇ ਮੁਸਲਿਮ ਲੀਗ ਦਾ ਲਖਨਊ ਵਿੱਚ ਇੱਕ ਸਮਝੌਤਾ ਹੋਇਆ। ਸਿੱਖਾਂ ਦੀ ਕੋਈ ਗੱਲ ਨਹੀਂ ਸੀ ਹੋਈ। ਅੰਗਰੇਜ਼ਾਂ ਨੇ ਕੁਝ ਝੋਲੀ-ਚੁੱਕਾਂ ਨੂੰ ਉਕਸਾਇਆ ਅਤੇ ਸਿੱਖਾਂ ਨੂੰ ਵੀ ਵੱਖਰੇ ਉਮੀਦਵਾਰ ਖੜ੍ਹੇ ਕਰਨ ਲਈ ਪ੍ਰੇਰਿਆ। ਇਸ ਤਰ੍ਹਾਂ 1919 ਵਿੱਚ 'ਮੌਂਟੇਗ-ਚੈਮਸਫੋਰਡ' ਸਕੀਮ ਦਿੱਤੀ ਗਈ, ਜਿਸ ਅਨੁਸਾਰ- ਜੋ ਢੰਗ ਮੁਸਲਮਾਨਾਂ ਲਈ ਵਰਤਿਆ ਗਿਆ ਹੈ, ਉਹੀ ਢੰਗ ਸਿੱਖਾਂ ਲਈ ਵੀ ਵਰਤਿਆ ਜਾਵੇ।" ਇਸ ਕਾਨੂੰਨ ਨੇ ਪੰਜਾਬੀਅਤ ਅਤੇ ਦੇਸ਼ ਦੀ ਏਕਤਾ ਨੂੰ ਕਰਾਰੀ ਸੱਟ ਮਾਰੀ।

ਜਦੋਂ 'ਅਕਾਲੀ ਲਹਿਰ' ਚੱਲੀ ਤਾਂ ਵੀ ਅੰਗਰੇਜ਼ਾਂ ਨੂੰ ਯਕੀਨ ਸੀ ਕਿ ਉਹਨਾਂ ਦੇ ਵਫ਼ਾਦਾਰ ਇਸ ਲਹਿਰ ਵਿੱਚ ਹੈਨ ਅਤੇ ਉਨ੍ਹਾਂ ਵਿਰੁੱਧ ਕੋਈ ਗੱਲ ਨਹੀਂ ਹੋ ਸਕੇਗੀ। ਪਰ ਕਾਂਗਰਸ ਦੇ, ਵਿਸ਼ੇਸ਼ਕਰ ਗਾਂਧੀ ਜੀ ਦੇ ਜ਼ੋਰ ਦੇਣ 'ਤੇ 1921 ਈ. ਵਿੱਚ ਅਕਾਲੀ ਅੰਦੋਲਨ ਨੂੰ ਨਾ-ਮਿਲਵਰਤਨ ਕਰਨ ਦਾ ਸਰਕਾਰ ਵਿਰੁੱਧ ਐਲਾਨ ਕਰਨਾ ਪੈ ਗਿਆ।

ਨਾ-ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਭਾਰਤ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ ਸੀ, ਜਿਸ ਨੂੰ ਮੁੜ ਵੀਹਵੀਂ ਸਦੀ ਵਿੱਚ ਮਹਾਤਮਾ ਗਾਂਧੀ ਨੇ ਅਪਨਾਇਆ ਸੀ। ਜ਼ਿਆਦਾਤਰ ਅਖ਼ਬਾਰਾਂ ਕਿਉਂਕਿ ਸਰਕਾਰ-ਪ੍ਰਸਤ ਸਨ, ਉਹਨਾਂ ਨੇ ਇਸ ਵਿਚਾਰਧਾਰਾ ਦੇ ਵਿਰੁੱਧ ਲੇਖ ਲਿਖੇ। ਸ੍ਰ. ਸੋਹਨ ਸਿੰਘ ਜੋਸ਼ 'ਅਕਾਲੀ ਮੋਰਚਿਆਂ ਦਾ ਇਤਿਹਾਸ' ਪੁਸਤਕ ਦੇ ਪੰਨਾ 88 ਤੇ ਲਿਖਦੇ ਹਨ-

ਗੌਰਮਿੰਟ ਅਫ਼ਸਰਾਂ ਨੂੰ ਬੜਾ ਯਕੀਨ ਸੀ ਕਿ ਉਹਨਾਂ ਦੇ ਵਫ਼ਾਦਾਰ ਸ਼੍ਰੋਮਣੀ ਕਮੇਟੀ ਦੇ ਅੰਦਰ ਬੈਠੇ ਸਨ, ਉਹ ਸਰਕਾਰ ਦੇ ਖ਼ਿਲਾਫ਼, ਸਰਕਾਰੀ ਤਸ਼ੱਦਦ ਦੇ ਬਾਵਜੂਦ, ਕੋਈ ਮਤਾ ਨਹੀਂ ਪਾਸ ਹੋਣ ਦੇਣਗੇ ਅਤੇ ਸਿੱਖਾਂ ਨੂੰ ਅੰਗਰੇਜ਼ਾਂ ਨਾਲ ਜੋੜੀ ਰੱਖਣਗੇ। ਪਰ ਇਸ ਤਰ੍ਹਾਂ ਨਾ ਹੋ ਸਕਿਆ। ਸਮਾਂ ਕਾਫ਼ੀ ਬਦਲ ਚੁੱਕਾ ਸੀ। 11 ਮਈ 1921 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਵਿੱਚ ਭਾਰੀ ਬਹਿਸ ਬਾਅਦ ਸਰਕਾਰ ਨਾਲ 'ਨਾ-ਮਿਲਵਰਤਨ ਦਾ ਮਤਾ' ਪਾਸ ਕਰ ਦਿੱਤਾ ਗਿਆ ਪਰ ਸ੍ਰ. ਹਰਚੰਦ ਸਿੰਘ ਅਤੇ ਸ੍ਰ. ਜੋਧ ਸਿੰਘ ਨੇ ਮਤੇ ਦੀ ਵਿਰੋਧਤਾ ਕੀਤੀ ਅਤੇ ਕਮੇਟੀ ਤੋਂ ਅਸਤੀਫ਼ੇ ਦੇ ਦਿੱਤੇ।"

'ਸਤਿਜੁਗ' ਅਖ਼ਬਾਰ ਨੇ ਉਸ ਸਮੇਂ ਨਾ-ਮਿਲਵਰਤਨ ਨਾਲ ਸੰਬੰਧਤ ਲੇਖ ਲਿਖੇ ਅਤੇ ਲੋਕਾਂ ਨੂੰ ਨਾਮਧਾਰੀ ਸਿਧਾਂਤਾਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਤੋਂ ਜਾਣੂੰ ਕਰਵਾਇਆ। ਇਸੇ ਤਰ੍ਹਾਂ ਜਦੋਂ ਭਾਈ ਸਰਦੂਲ ਸਿੰਘ 'ਕਵੀਸ਼ਰ' ਨੂੰ ਸਰਕਾਰ ਨੇ ਗਿਰਫ਼ਤਾਰ ਕਰ ਲਿਆ ਸੀ ਤਾਂ 'ਪੰਜਾਬ ਦਰਪਣ' ਅਖ਼ਬਾਰ ਨੇ ਵੀ 'ਕਵੀਸ਼ਰ' ਦੇ ਵਿਰੁੱਧ ਹੀ 'ਟਿੱਪਣੀ' ਲਿਖੀ ਸੀ। ਇਸ ਦਾ ਉੱਤਰ ਵੀ 'ਸਤਿਜੁਗ' ਨੇ ਹੀ ਸਮੇਂ ਸਿਰ ਦਿੱਤਾ। 7 ਸਾਵਣ 1977 ਬਿਕਰਮੀ ਦੇ ਅਖ਼ਬਾਰ 'ਸਤਿਜੁਗ' ਦੇ ਪੰਨਾ 5 'ਤੇ ਲਿਖਿਆ ਗਿਆ-

"ਭਾਈ ਸਰਦੂਲ ਸਿੰਘ ਜਿਹੇ ਦੇਸ਼-ਭਗਤ ਉੱਤੇ ਉਹ ਅਖ਼ਬਾਰ ਨੋਕ-ਟੋਕ ਕਰਦਾ ਹੈ ਜਿਸਦੀ ਸਾਰੀ ਉਮਰ ਝੋਲੀ-ਚੁੱਕਾਂ ਅਤੇ ਦੇਸ਼-ਘਾਤਕਾਂ ਦੀ ਵਡਿਆਈ ਅਤੇ ਉਪਮਾ ਕਰਦਿਆਂ ਗੁਜ਼ਰ ਗਈ ਹੈ। ਜਿਸ ਅਖ਼ਬਾਰ ਨੇ ਸਿਵਾਏ 'ਜੀ ਹਜ਼ੂਰੀਆਂ ਦੀ ਹਾਂ ਵਿੱਚ ਹਾਂ ਮਿਲਾਣ' ਦੇ ਕਦੇ ਪੁਲੀਟੀਕਲ ਕੰਮਾਂ ਵਿੱਚ ਹਿੱਸਾ ਨਹੀਂ ਲਿਆ, ਉਹ ਅੱਜ........ ਪਰ ਇਹ ਬਿਚਾਰਾ ਵੀ ਕੀ ਕਰੇ। ਜੇਕਰ ਦੇਸ਼ ਅਤੇ ਪੰਥ-ਧ੍ਰੋਹੀਆਂ ਦੇ ਬਰਖਿਲਾਫ਼ ਲਿਖਣ ਵਾਲੇ ਕਵੀਸ਼ਰ ਦੇ ਬਰਖਿਲਾਫ਼ ਨਾ ਲਿਖੇ ਤਾਂ ਉਹ ਲੋਕ, ਜਿਨ੍ਹਾਂ ਦੇ ਗੁਣ ਗਾਉਣ ਦਾ ਏਸ ਨੇ ਠੇਕਾ ਲੈ ਰੱਖਿਆ ਹੈ, ਇਸ 'ਤੇ ਨਰਾਜ਼ ਹੋ ਜਾਣਗੇ।"

ਕੈਸੀ ਬੇਬਾਕ ਟਿੱਪਣੀ ਛਪੀ ਸੀ ਸਤਿਜੁਗ ਅਖ਼ਬਾਰ ਵਿਚ। ਇਸੇ ਤਰ੍ਹਾਂ 3 ਭਾਦਰੋਂ 1999 ਬਿਕਰਮੀ ਨੂੰ 'ਸਤਿਜੁਗ' ਦੇ ਪੰਨਾ 3 'ਤੇ 'ਇੱਕ ਨੂੰ ਕੀ ਏ, ਊਤ ਗਿਆ ਈ ਆਵਾ' ਲੇਖ ਵਿੱਚ 'ਚੀਫ਼ ਖਾਲਸਾ ਦੀਵਾਨ' ਦੀ ਅੰਗਰੇਜ਼-ਭਗਤੀ ਉਤੇ ਟਿੱਪਣੀ ਕੀਤੀ ਗਈ ਸੀ। ਹੋਰ ਵੀ ਅਨੇਕਾਂ ਲੇਖ, ਜੋ ਨਾਮਧਾਰੀ ਵਿਚਾਰਾਂ ਦਾ ਸਪਸ਼ਟ ਪ੍ਰਗਟਾਵਾ ਕਰਦੇ ਸਨ, 'ਸਤਿਜੁਗ' ਵਿੱਚ ਲਿਖੇ ਗਏ। ਧਾਰਮਿਕ ਬਹਿਸਾਂ ਵੀ ਲਗਾਤਾਰ ਹੁੰਦੀਆਂ ਰਹੀਆਂ। ਜਵਾਬ-ਸਵਾਲ ਹੁੰਦੇ ਰਹੇ। ਇਹਨਾਂ ਵਿੱਚ ਭਾਈ ਸੇਵਾ ਸਿੰਘ ਅਤੇ ਸੰਤ ਨਿਧਾਨ ਸਿੰਘ 'ਆਲਮ' ਵਿੱਚ ਲੰਮੀ ਬਹਿਸ ਵੀ ਸ਼ਾਮਲ ਹੈ ਜੋ 'ਗੁਰੂ ਪਦ ਪ੍ਰਕਾਸ਼' ਅਤੇ 'ਗੁਰੂ ਪਦ ਨਿਰਨੈ' ਦੇ ਰੂਪ ਵਿੱਚ ਸਾਹਮਣੇ ਆਈ। ਗੱਲ ਕੀ, ਇਹਨਾਂ ਅਤੇ ਹੋਰ ਅਨੇਕਾਂ ਗੱਲਾਂ ਵਿਚਾਰਾਂ ਉਤੇ 'ਸਤਿਜੁਗ' ਨਿਡਰ ਹੋ ਕੇ ਟਿੱਪਣੀਆਂ ਦਿੰਦਾ ਰਿਹਾ, ਲੇਖ ਲਿਖਦਾ ਰਿਹਾ। ਇਸ ਤਰ੍ਹਾਂ ਜਿਸ ਉਦੇਸ਼ ਲਈ 'ਸਤਿਜੁਗ' ਸ਼ੁਰੂ ਕੀਤਾ ਗਿਆ ਸੀ, 'ਸਤਿਜੁਗ' ਨੇ ਉਸ 'ਤੇ ਪੂਰਾ ਪੂਰਾ ਪਹਿਰਾ ਦਿੱਤਾ। ਇਹ ਸਭ ਤਾਂ ਹੀ ਸੰਭਵ ਹੋ ਸਕਿਆ ਕਿ ਠੀਕ ਸਮੇਂ 'ਸਤਿਜੁਗ' ਅਖ਼ਬਾਰ ਸ਼ੁਰੂ ਹੋ ਸਕਿਆ। ਨਾਮਧਾਰੀ ਪੰਥ ਲਈ ਇਹ ਇੱਕ ਮਹਾਨ ਸਮਾਂ ਸੀ।

ਉਨ੍ਹੀਵੀਂ ਸਦੀ ਵਿੱਚ ਪੰਜਾਬ ਵਿੱਚ ਜਿਸ ਤਾਕਤ ਨਾਲ 'ਕੂਕਾ ਲਹਿਰ' ਚੱਲ ਰਹੀ ਸੀ,

ਪੰਜਾਬ ਦੇ ਪਿੰਡਾਂ ਦੇ ਪਿੰਡ ਨਾਮਧਾਰੀ ਬਣ ਰਹੇ ਸਨ, ਨਾਮ-ਬਾਣੀ ਦਾ ਪ੍ਰਚਾਰ ਹੋ ਰਿਹਾ ਸੀ। ਮਗਰ ਉਸ ਸਮੇਂ ਪੰਜਾਬ ਵਿੱਚ ਸਮਾਚਾਰ ਪੱਤਰ, ਵੀਹਵੀਂ ਸਦੀ ਵਾਂਗ ਚੱਲ ਰਹੇ ਹੁੰਦੇ ਤਾਂ ਨਿਸਚੇ ਹੀ ਪੰਜਾਬ ਦਾ ਇਤਿਹਾਸ ਤੇ ਪੰਜਾਬ ਦੇ ਲੋਕਾਂ ਦੀ ਹਾਲਤ ਕਿਤੇ ਬਿਹਤਰ ਹੁੰਦੀ ਅਤੇ 'ਕੂਕਾ ਅੰਦੋਲਨ' ਦੀ ਮਹਾਨਤਾ ਕਿਤੇ ਵੱਧ ਗੌਰਵਮਈ ਹੁੰਦੀ। ਕਾਸ਼! ਉਸ ਸਮੇਂ ਨਾਮਧਾਰੀ ਪੰਥ ਦਾ ਕੋਈ ਅਖ਼ਬਾਰ ਨਿਕਲਦਾ ਹੁੰਦਾ। ਅਖ਼ੀਰ ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 'ਸਤਿਜੁਗ' ਅਖ਼ਬਾਰ ਜਿਨ੍ਹਾਂ ਵੀ ਹਾਲਾਤਾਂ ਸਦਕਾ ਸ਼ੁਰੂ ਹੋਇਆ, ਇਸਨੇ ਨਾਮਧਾਰੀ ਸਮਾਜ ਦੇ ਅਸੂਲਾਂ ਨੂੰ ਅਤੇ ਵਿਚਾਰਧਾਰਾ ਨੂੰ ਆਮ ਲੋਕਾਂ ਤੀਕ ਪੁਚਾਉਣ ਦਾ ਮਹਾਨ ਉੱਦਮ ਕੀਤਾ ਪਰ ਇਹ ਸਭ ਤਾਂ ਹੀ ਸੰਭਵ ਹੋ ਸਕਿਆ ਜੇ 'ਸਤਿਜੁਗ' ਅਖ਼ਬਾਰ ਸ਼ੁਰੂ ਹੋਇਆ ਸੀ। ਇਹ ਅਖ਼ਬਾਰ 'ਸਤਿਜੁਗ' ਚੱਲਦਾ ਹੀ ਰਹਿਣਾ ਚਾਹੀਦਾ ਹੈ ਸ਼ਾਨ ਨਾਲ।



# ਕੂਕ ਅਜ਼ਾਦੀ ਦੀ

ਦੁਨੀਆਂ ਵਿੱਚ ਜਨਤਾ ਦੇ ਦੋ ਵਰਗ ਹੁੰਦੇ ਹਨ, ਪਹਿਲਾ- ਸ਼ਾਸਕ ਵਰਗ ਜਿਹੜਾ ਲੋਕਾਂ 'ਤੇ ਰਾਜ ਕਰਦਾ ਹੈ ਅਤੇ ਦੂਸਰਾ- ਸ਼ਾਸਤ ਵਰਗ ਅਰਥਾਤ ਜਿਨ੍ਹਾਂ 'ਤੇ ਰਾਜ ਕੀਤਾ ਜਾਂਦਾ ਹੈ। ਇਹਨਾਂ ਦੋਨਾਂ ਵਰਗਾਂ ਵਿਚਕਾਰ ਸਦਾ ਤੋਂ ਹੀ ਟਕਰਾਅ ਚਲਿਆ ਆਇਆ ਹੈ। ਇੱਕ ਵਰਗ ਆਪਣੇ ਸ਼ਾਸਨ ਨੂੰ ਹਰ ਤਰ੍ਹਾਂ ਨਾਲ ਬਰਕਰਾਰ ਰੱਖਣਾ ਚਾਹੁੰਦਾ ਹੈ ਅਤੇ ਦੂਸਰਾ ਵਰਗ ਜਿਸ 'ਤੇ ਰਾਜ ਕੀਤਾ ਜਾਂਦਾ ਹੈ ਆਪਣੇ ਉੱਤੇ ਹੁੰਦੇ ਜ਼ਬਰ, ਜ਼ੁਲਮ ਅਤੇ ਸਖ਼ਤੀਆਂ ਦਾ ਵਿਰੋਧ ਕਰਦਾ ਹੈ, ਉਨ੍ਹਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ। ਇਸ ਮਨੋਰਥ ਦੀ ਪੂਰਤੀ ਲਈ ਦੂਸਰਾ ਵਰਗ ਅੰਦੋਲਨਾਂ, ਹੜਤਾਲਾਂ, ਸਭਾਵਾਂ ਕਰਨ ਦੇ ਨਾਲ ਨਾਲ ਪ੍ਰਚਾਰਾਂ ਰਾਹੀਂ ਵੀ ਆਪਣੇ ਵਿਚਾਰਾਂ, ਸੰਘਰਸ਼ ਦੇ ਉਦੇਸ਼ਾਂ ਅਤੇ ਆਦਰਸ਼ਾਂ ਨੂੰ ਜਨਤਾ ਤੀਕ ਪਹੁੰਚਾਉਣ ਲਈ ਪ੍ਰਚਾਰ ਸਾਮਗਰੀ, ਲੇਖ, ਪੁਸਤਕਾਂ ਆਦਿ ਦਾ ਸਹਾਰਾ ਲੈਂਦਾ ਹੈ। ਸ਼ਾਸਕ ਵਰਗ ਜਨਤਾ ਦੇ ਇਸ ਮਨੋਰਥ ਨੂੰ ਹਰ ਸੰਭਵ ਤਰੀਕੇ ਨਾਲ ਕੁਚਲ ਦੇਣਾ ਚਾਹੁੰਦਾ ਹੈ ਅਤੇ ਇਸ ਲਈ ਉਹ ਸਖ਼ਤੀਆਂ ਕਰਦਾ ਹੈ; ਅੰਦੋਲਨਾਂ. ਹੜਤਾਲਾਂ ਅਤੇ ਸਭਾਵਾਂ 'ਤੇ ਪਾਬੰਦੀਆਂ ਲਗਾਉਂਦਾ ਹੈ ਅਤੇ ਆਪਣੇ ਵਿਰੁੱਧ ਹਰ ਲਿਖਤੀ ਪ੍ਰਚਾਰ ਸਾਮੱਗਰੀ ਨੂੰ ਜਾਂ ਤਾਂ ਛਪਣ ਹੀ ਨਹੀਂ ਦੇਣਾ ਚਾਹੁੰਦਾ, ਅਤੇ ਅਗਰ ਵਿਦ੍ਰੋਹੀ-ਸੁਰ ਵਾਲੀ ਸਾਮੱਗਰੀ ਛਪ ਹੀ ਜਾਵੇ ਤਾਂ ਉਸ ਨੂੰ 'ਜ਼ਬਤ' ਕਰਵਾ ਦਿੱਤਾ ਜਾਂਦਾ ਹੈ। ਸਖ਼ਤੀਆਂ ਕੀਤੀਆਂ ਜਾਂਦੀਆਂ ਹਨ। ਇਹਨਾਂ ਦੋਹਾਂ ਵਰਗਾਂ ਦਾ ਸੰਘਰਸ਼ ਚੱਲਦਾ ਹੀ ਆਇਆ ਹੈ ਅਤੇ ਚੱਲਦਾ ਹੀ ਰਹੇਗਾ।

ਮੇਰੇ ਇਸ ਲੇਖ ਦਾ ਸੰਬੰਧ ਪੰਜਾਬ ਨਾਲ ਹੈ। ਏਥੇ ਸ਼ਾਸਕ-ਵਰਗ ਅੰਗਰੇਜ਼ ਹਨ ਅਤੇ ਸ਼ਾਸਤ-ਵਰਗ ਹੈ ਪੰਜਾਬ ਦੀ ਜਨਤਾ। ਅੰਗਰੇਜ਼ੀ ਸਾਮਰਾਜ ਸਮੇਂ ਗ਼ੁਲਾਮੀ ਦੇ ਦੌਰ ਵਿੱਚ ਲਿਖਤੀ 'ਕਵਿਤਾ' ਸਾਮੱਗਰੀ ਨੂੰ ਮੈਂ ਆਪਣੇ ਇਸ ਲੇਖ ਦਾ ਆਧਾਰ ਬਣਾਇਆ ਹੈ। ਗ਼ੁਲਾਮੀ ਦੀ ਜਕੜ 'ਚੋਂ ਨਿਕਲਣ ਦੀ ਤੜਪ ਲੇਖਾਂ, ਪੁਸਤਕਾਂ ਅਤੇ ਪ੍ਰਚਾਰ ਸਾਮਗਰੀ ਦੇ ਨਾਲ ਨਾਲ 'ਕਵਿਤਾ' ਰਾਹੀਂ ਵੀ ਪ੍ਰਗਟ ਹੋਈ। ਜਿੱਥੇ ਅੰਗਰੇਜ਼ਾਂ ਨੇ ਲਿਖਤੀ ਪ੍ਰਚਾਰ ਸਾਮਗਰੀ ਜ਼ਬਤ ਕੀਤੀ ਸੀ, ਉੱਥੇ ਕਈ ਐਸੇ ਅਖ਼ਬਾਰ, ਰਸਾਲੇ ਆਦਿ ਵੀ ਜ਼ਬਤ ਕੀਤੇ ਗਏ ਸਨ, ਜਿਨ੍ਹਾਂ ਵਿੱਚ ਅੰਗਰੇਜ਼ੀ ਪ੍ਰਸ਼ਾਸਨ ਦੇ ਵਿਰੋਧੀ-ਸੁਰ ਵਾਲੀਆਂ ਕਵਿਤਾਵਾਂ ਅਥਵਾ ਦੇਸ਼-ਭਗਤੀ ਦੀਆਂ ਕਾਵਿ-ਪੁਸਤਕਾਂ ਸਨ। ਐਸੀ ਲਿਖਤੀ ਸਾਮੱਗਰੀ 'ਲੋਕ-ਲਹਿਰਾਂ' ਦੇ ਵਿਚਾਰਾਂ ਦੀ ਤਰਜਮਾਨੀ ਕਰਦੀਆਂ ਹਨ ਕਿਉਂਕਿ ਸਮੇਂ ਸਮੇਂ ਚੱਲੀਆਂ ਲੋਕ ਲਹਿਰਾਂ, ਅੰਦੋਲਨਾਂ ਅਤੇ ਘਟਨਾਵਾਂ ਦਾ ਸਾਹਿਤ 'ਤੇ ਪ੍ਰਭਾਵ ਪੈਣਾ ਲਾਜ਼ਮੀ ਹੁੰਦਾ ਹੈ। ਡਾ, ਜਸਵੰਤ ਸਿੰਘ 'ਜੱਸ' ਅਨੁਸਾਰ- 'ਜਨਤਾ ਵਿੱਚ ਸਮੇਂ ਸਮੇਂ ਸਿਰ ਪੈਦਾ ਹੋਣ ਵਾਲੀਆਂ ਲੋਕ-ਲਹਿਰਾਂ

ਦਾ, ਸਾਹਿਤਕਾਰਾਂ ਉੱਤੇ ਪ੍ਰਭਾਵ ਪੈਣਾ ਇੱਕ ਸੁਭਾਵਕ ਜਿਹੀ ਗੱਲ ਹੈ।"

ਪੰਜਾਬ ਉੱਤੇ 1849 ਈ. ਵਿੱਚ ਅੰਗਰੇਜ਼ਾਂ ਨੇ ਪੂਰੀ ਤਰ੍ਹਾਂ ਅਧਿਕਾਰ ਜਮਾ ਲਿਆ ਸੀ, ਬਹਾਦੁਰੀ ਨਾਲ ਨਹੀਂ ਸਗੋਂ ਕੂਟਲਨੀਤੀ ਅਤੇ ਚਲਾਕੀ ਨਾਲ। ਇਸ ਸਦਮੇ ਨੂੰ ਪੰਜਾਬ ਦੀ ਜਨਤਾ ਨੇ ਕਦੇ ਭੁਲਾਇਆ ਨਹੀਂ। ਰਜਵਾੜੇ ਅਤੇ ਜਾਗੀਰਦਾਰ ਆਪਣੀਆਂ ਜਾਇਦਾਦਾਂ, ਪੈਨਸ਼ਨਾਂ ਅਤੇ ਸਹੂਲਤਾਂ ਲਈ ਅੰਗਰੇਜ਼ਾਂ ਦੇ ਚਾਕਰ ਬਣ ਗਏ ਸਨ, ਲੇਕਿਨ ਪੰਜਾਬ ਦਾ ਆਮ ਨਾਗਰਿਕ ਗੋਰੀ ਚਮੜੀ ਵਾਲਿਆਂ ਨੂੰ ਨਫ਼ਰਤ ਕਰਦਾ ਸੀ। ਆਮ ਲੋਕਾਂ ਵਿੱਚੋਂ ਉੱਠਦੀ ਵਿਰੋਧ ਦੀ ਸੁਰ ਤੋਂ ਹੀ 'ਲੋਕ ਲਹਿਰਾਂ' ਬਣਦੀਆਂ ਹਨ ਅਤੇ ਸਹੀ ਅਰਥਾਂ ਵਿੱਚ ਜਨਤਾ ਦੇ ਮਨਾਂ ਅਤੇ ਵਿਚਾਰਾਂ ਦਾ ਪ੍ਰਗਟਾਵਾ ਕਰਦੀਆਂ ਹਨ। ਇਸੇ ਵਿਚਾਰਧਾਰਾ ਦੀ ਕੁੱਖ 'ਚੋਂ 'ਕੂਕਾ ਲਹਿਰ' ਨੇ ਜਨਮ ਲਿਆ।

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਇਸ ਕੂਕਾ ਲਹਿਰ ਨੂੰ ਸ਼ੁਰੂ ਕਰਨ ਵਾਲੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ 'ਖ਼ਾਲਸਾ ਫ਼ੌਜ' ਵਿੱਚ ਰਹਿ ਆਏ ਹੋਏ ਸਨ ਅਤੇ ਸਿੱਖਾਂ ਦੇ ਚਰਿਤ੍ਰ ਵਿੱਚ ਆਈ ਗਿਰਾਵਟ ਅਤੇ ਅੰਗਰੇਜ਼ਾਂ ਦੀ ਚਲਾਕੀ ਉਹਨਾਂ ਨੇ ਆਪ ਦੇਖੀ ਹੰਢਾਈ ਸੀ। ਡਾ. ਪ੍ਰੀਤਮ ਸਿੰਘ ਅਨੁਸਾਰ–

"ਬਾਬਾ ਰਾਮ ਸਿੰਘ 'ਕੂਕਾ ਲਹਿਰ' ਦੇ ਸੰਚਾਲਕ ਉਨ੍ਹੀਵੀਂ ਸਦੀ ਵਿੱਚ ਹੋਏ, ਜਿਨ੍ਹਾਂ ਨੇ ਸਿੱਖਾਂ ਦੀ ਢਹਿੰਦੀ– ਕਲਾ ਨੂੰ ਦੇਖ ਕੇ ਉਹਨਾਂ ਵਿੱਚ ਮੁੜ ਕੌਮੀ ਜਜ਼ਬਾ ਭਰ ਕੇ ਅੰਗਰੇਜ਼ੀ ਸਰਕਾਰ ਵਿਰੁੱਧ ਖੜ੍ਹਾ ਕਰ ਦਿੱਤਾ।"

ਇਤਿਹਾਸ ਦੀ ਅਗਰ ਪੜਚੋਲ ਕਰੀਏ ਤਾਂ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਅੰਗਰੇਜ਼ ਦੇ ਪੰਜਾਬ ਉੱਤੇ ਕਬਜ਼ਾ ਕਰ ਲੈਣ ਉਪਰੰਤ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿੱਚ ਕੇਵਲ ਤੇ ਕੇਵਲ 'ਕੂਕਾ ਲਹਿਰ' ਹੀ ਅੰਗਰੇਜ਼ੀ ਸਾਮਰਾਜ ਵਿਰੁੱਧ ਸਰਗਰਮ ਇੱਕੋ ਇੱਕ ਲੋਕ-ਲਹਿਰ ਸੀ, ਜੋ ਬਦੇਸ਼ੀ ਸ਼ਾਸਨ ਤੋਂ ਛੁਟਕਾਰਾ ਕਰਵਾ ਕੇ ਮੁੜ "ਖ਼ਾਲਸਾ ਰਾਜ" ਕਾਇਮ ਕਰਨਾ ਚਾਹੁੰਦੀ ਸੀ। ਇਸ ਲਹਿਰ ਦੇ ਲੋਕਾਂ ਨੂੰ ਜੋ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਅਨੁਯਾਈ ਸਨ. 'ਕੂਕੇ' ਤੋਂ ਇਲਾਵਾ 'ਨਾਮਧਾਰੀ' ਸ਼ਬਦ ਨਾਲ ਵੀ ਸੰਬੋਧਨ ਕੀਤਾ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਬਦੇਸ਼ੀ ਸ਼ਾਸਨ ਵਿਰੁੱਧ ਅਜ਼ਾਦੀ ਦੀ 'ਕੂਕ' ਮਾਰੀ ਸੀ।ਇਸ ਲੋਕ-ਲਹਿਰ ਨੂੰ ਇਤਿਹਾਸ ਵਿੱਚ 'ਕੂਕਾ ਅੰਦੋਲਨ' ਨਾਲ ਯਾਦ ਕੀਤਾ ਜਾਂਦਾ ਹੈ।

ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਨੂੰ ਬਚਾਈ ਰੱਖਣ ਲਈ ਹਰ ਤਰ੍ਹਾਂ ਦੀਆਂ ਕੂਟਨੀਤੀਆਂ ਅਤੇ ਸਖ਼ਤੀਆਂ ਦਾ ਸਹਾਰਾ ਲਿਆ। ਨਾਮਧਾਰੀ ਸਿੰਘ ਫ਼ਾਂਸੀ ਦਿੱਤੇ ਗਏ, ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤੇ ਗਏ, ਕਾਲੇ ਪਾਣੀ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਅਤੇ 'ਕੂਕਾ ਅੰਦੋਲਨ' ਦੇ ਸੂਤਰਧਾਰ ਅਤੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਪ੍ਰਮੁੱਖ ਰਾਜਨੀਤਕ ਸਲਾਹਕਾਰਾਂ ਨਾਲ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਦੂਰ ਦੂਰ ਥਾਵਾਂ ਰੰਗੂਨ, ਮੌਲਮੀਨ, ਅਦਨ, ਚੁਨਾਰ, ਅਸੀਰਗੜ੍ਹ ਭੇਜ ਦਿੱਤਾ ਗਿਆ। ਪੰਜਾਬ ਵਿੱਚ ਸਾਰੇ ਨਾਮਧਾਰੀ ਸਮਾਜ ਉਤੇ ਪਾਬੰਦੀਆਂ ਲਗਾ ਦਿੱਤੀਆਂ ਗਈਆਂ।

ਅਨੰਦ ਕਾਰਜ ਕਰਨ, ਪਾਠਾਂ ਦੇ ਭੋਗ ਪਵਾਉਣ ਅਤੇ ਇੱਕ ਪਿੰਡ ਤੋਂ ਦੂਸਰੇ ਪਿੰਡ

ਜਾਣ 'ਤੇ ਵੀ ਪਾਬੰਦੀਆਂ ਸਨ ਕੂਕਿਆਂ ਸਿੰਘਾਂ ਤੇ। ਆਗਿਆ ਲਏ ਬਿਨਾ ਕੋਈ ਛੋਟਾ ਮੋਟਾ ਪ੍ਰੋਗਰਾਮ ਵੀ ਨਹੀਂ ਸੀ ਕੀਤਾ ਜਾ ਸਕਦਾ। ਫੇਰ ਵੀ ਐਸੀਆਂ ਪਾਬੰਦੀਆਂ ਹੋਣ ਦੇ ਬਾਵਜੂਦ ਨਾਮਧਾਰੀ ਸਿੰਘਾਂ ਨੇ ਅੰਗਰੇਜ਼ੀ ਸਾਮਰਾਜ ਵਿਰੁੱਧ ਸੰਘਰਸ਼ ਜਾਰੀ ਰੱਖਿਆ ਅਤੇ ਗੁਪਤ ਢੰਗ ਨਾਲ ਪ੍ਰਚਾਰ ਕਰਦੇ ਰਹੇ।ਕਿਉਂਕਿ ਲਿਖਤੀ ਪ੍ਰਚਾਰ-ਸਾਮੱਗਰੀ ਅੰਗਰੇਜ਼ੀ ਸਰਕਾਰ ਜ਼ਬਤ ਕਰ ਲੈਂਦੀ ਸੀ, ਉਨ੍ਹੀਵੀਂ ਸਦੀ ਵਿੱਚ ਬਹੁਤਾ ਪ੍ਰਚਾਰ ਮੂੰਹ-ਜ਼ਬਾਨੀ ਹੀ ਹੁੰਦਾ ਸੀ।ਵੀਹਵੀਂ ਸਦੀ ਵਿੱਚ ਜਦੋਂ ਨਾਮਧਾਰੀ ਪੰਥ ਦਾ ਆਪਣਾ ਅਖ਼ਬਾਰ 'ਸਤਿਜੁਗ' 1920 ਈ. ਵਿੱਚ ਨਿਕਲਣਾ ਸ਼ੁਰੂ ਹੋਇਆ, ਇਹ ਪ੍ਰਚਾਰ ਲਿਖਤੀ ਰੂਪ ਵਿੱਚ ਵੀ ਛਪ ਕੇ ਪ੍ਰਤੱਖ ਹੋਣ ਲੱਗ ਪਿਆ। ਸਾਡੇ ਇਸ ਲੇਖ ਦਾ ਵਿਸ਼ਾ ਨਾਮਧਾਰੀ ਸਮਾਜ ਵਿੱਚ ਸੁਤੰਤਰਤਾ ਪ੍ਰਾਪਤੀ ਲਈ ਲਿਖੀਆਂ ਗਈਆਂ ਦੇਸ਼-ਪ੍ਰੇਮ ਦੀਆਂ ਕਵਿਤਾਵਾਂ ਨਾਲ ਸੰਬੰਧਿਤ ਹੈ, ਇਸ ਲਈ ਮੈਂ ਇਸੇ ਘੇਰੇ ਵਿੱਚ ਹੀ ਰਹਿ ਕੇ ਆਪਣੀ ਗੱਲ ਪੂਰੀ ਕਰਾਂਗਾ।

ਵੀਹਵੀਂ ਸਦੀ ਵਿੱਚ ਨਾਮਧਾਰੀ ਸਮਾਜ ਵੱਲੋਂ ਰਚਿਆ ਸਾਹਿਤ ਕਾਫ਼ੀ ਮਾਤਰਾ ਵਿੱਚ ਮਿਲਦਾ ਹੈ ਲੇਕਿਨ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੌਰਾਨ ਦੀਆਂ ਲਿਖ਼ਤਾਂ ਅਥਵਾ ਨਾਮਧਾਰੀ ਸਿੱਖਾਂ ਦਾ ਪ੍ਰਚਾਰ ਬਹੁਤ ਤਕੜਾ ਅਤੇ ਅਸਰਦਾਰ ਸੀ, ਪਰੰਤੂ ਹੈ ਇਹ ਜ਼ਿਆਦਾਤਰ ਮੌਖ਼ਿਕ ਹੀ ਸੀ। ਲੋਕ-ਗੀਤ ਅਥਵਾ 'ਬੋਲੇ' ਮੂੰਹ-ਜ਼ੁਬਾਨੀ ਹੀ ਇੱਕ ਦੂਸਰੇ ਤੀਕ ਪਹੁੰਚਦੇ ਰਹੇ ਸਨ। ਇਸ ਤੱਥ ਬਾਰੇ ਡਾ. ਜਸਵੰਤ ਸਿੰਘ 'ਜੱਸ' ਦੇ ਵਿਚਾਰ ਹਨ-

"ਨਾਮਧਾਰੀ ਲਹਿਰ ਨਾਲ ਸੰਬੰਧਿਤ ਲਿਖਾਰੀਆਂ ਦੀਆਂ ਸਾਰੀਆਂ ਲਿਖ਼ਤਾਂ ਅਜੇ ਸਾਹਮਣੇ ਨਹੀਂ ਆਈਆਂ। ਜਾਪਦਾ ਹੈ ਕਿ ਅੰਗਰੇਜ਼ੀ ਰਾਜ ਦੀਆਂ ਸਖ਼ਤੀਆਂ ਦੇ ਕਾਰਨ ਬਹੁਤ ਸਾਰਾ ਸਾਹਿਤ ਤਲਾਸ਼ੀਆਂ ਵੇਲੇ, ਭੱਜੋ-ਨੱਸੀ ਵੇਲੇ ਖੁਰਦ-ਬੁਰਦ ਹੋ ਗਿਆ। ਹਾਂ, ਕੁਝ ਲੋਕ-ਗੀਤ ਜੋ ਲਿਖ਼ਤਾਂ ਵਿੱਚ ਨਾ ਆਉਣ ਕਰਕੇ ਬਚ ਗਏ ਉਹ ਲੋਕਾਂ ਦੀਆਂ ਜ਼ਬਾਨਾਂ 'ਤੇ ਖੇਡਦੇ-ਮੱਲ੍ਹਦੇ ਅੱਜ ਤੀਕ ਕਾਇਮ ਰਹਿ ਸਕੇ। ਇਨ੍ਹਾਂ ਗੀਤਾਂ ਦੀ ਘਾੜਤ ਸਮੇਂ ਸਮੇਂ ਸਿਰ ਬਦਲਦੇ ਹਾਲਾਤ ਨਾਲ ਹੁੰਦੀ ਰਹੀ ਅਤੇ ਇਹ ਆਪਣੇ ਸਮੇਂ ਦੇ ਰਾਜਸੀ, ਸਮਾਜਕ ਤੇ ਹੋਰ ਹਾਲਾਤ ਉੱਤੇ ਕਾਫ਼ੀ ਚਾਨਣ ਪਾਉਂਦੇ ਹਨ।"

ਇਹ ਸਾਰੇ ਬੋਲੇ, ਲੋਕ-ਗੀਤ ਅਤੇ ਕਵਿਤਾਵਾਂ 'ਕੂਕ' ਸੀ ਅਜ਼ਾਦੀ ਦੀ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ ਅਤੇ ਦੇਸ਼ ਦੇ ਸੁਤੰਤਰ ਹੋਣ ਤੱਕ ਗੂੰਜਦੀ ਰਹੀ।ਇਸ 'ਅਜ਼ਾਦੀ ਦੀ ਕੂਕ' ਦੇ ਕੁਛ ਲੋਕ-ਗੀਤਾਂ ਨੂੰ ਮੈਂ ਇੱਕਠਿਆਂ ਕੀਤਾ ਹੈ ਅਤੇ ਦੋ ਭਾਗਾਂ ਵਿੱਚ ਵੰਡਿਆ ਹੈ। ਪਹਿਲਾ ਭਾਗ ਹੈ ਜ਼ਬਾਨੀ ਚਲੇ ਆਉਂਦੇ ਲੋਕ-ਗੀਤ ਅਥਵਾ ਬੋਲੇ ਜੋ ਬਾਅਦ ਵਿੱਚ ਸਮੇਂ ਨੇ ਲਿਖ਼ਤੀ ਰੂਪ ਵਿੱਚ ਲੈ ਆਂਦੇ ਅਤੇ ਦੂਸਰਾ ਭਾਗ ਹੈ ਦੇਸ਼-ਭਗਤੀ ਦਾ ਢੰਡੋਰਾ ਦਿੰਦੀਆਂ ਨਾਮਧਾਰੀ ਸਿੰਘਾਂ ਕਵੀਆਂ ਦੀਆਂ ਲਿਖੀਆਂ ਅਤੇ ਛਪੀਆਂ ਹੋਈਆਂ ਕਵਿਤਾਵਾਂ।

**ਪਹਿਲਾ ਭਾਗ**

ਜਿਸ ਤਰ੍ਹਾਂ ਕਿ ਮੈਂ ਪਿੱਛੇ ਦੱਸ ਆਇਆ ਹਾਂ, ਇਸ ਲੇਖ ਦੇ ਪਹਿਲੇ ਭਾਗ ਵਿੱਚ ਲੋਕ-ਗੀਤ ਅਥਵਾ ਉਹ ਬੋਲੇ ਹਨ, ਜੋ ਆਮ ਤੌਰ ਤੇ 'ਕੂਕੇ' ਅਥਵਾ 'ਨਾਮਧਾਰੀ' ਸਿੰਘ ਪ੍ਰਚਾਰ ਵਿੱਚ ਜੋਸ਼ ਭਰਨ ਲਈ ਮੌਖ਼ਿਕ ਰੂਪ ਵਿੱਚ ਬੋਲਿਆ ਕਰਦੇ ਸਨ। ਇਹ ਬੋਲੇ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਵਿਚਾਰਾਂ ਦੀ ਤਰਜਮਾਨੀ ਕਰਦੇ ਹਨ। ਅਸੀਂ

ਆਪਣੇ ਇਸ ਲੇਖ ਵਿੱਚ ਕੇਵਲ ਸੁਤੰਤਰਤਾ ਦੀ ਵਿਚਾਰਧਾਰਾ ਨਾਲ ਸੰਬੰਧਿਤ ਬੋਲਿਆਂ ਨੂੰ ਹੀ ਥਾਂ ਦਿੱਤੀ ਹੈ, ਦੂਸਰੇ ਪੱਖ ਵਾਲੇ ਬੋਲੇ ਸ਼ਾਮਲ ਨਹੀਂ ਕੀਤੇ। ਰਾਜਨੀਤਕ ਅਤੇ ਚੜ੍ਹਦੀ ਕਲਾ ਵਾਲੇ ਇਹ ਬੋਲੇ ਨਾਮਧਾਰੀ ਸਿੰਘਾਂ ਦੀ ਵਿਚਾਰਧਾਰਾ ਅਤੇ ਸੰਘਰਸ਼ ਦੇ ਪਖ ਨੂੰ ਸਪੱਸ਼ਟ ਰੂਪ ਵਿੱਚ ਸਾਹਮਣੇ ਲੈ ਆਉਂਦੇ ਹਨ। ਅੰਗਰੇਜ਼ ਤਾਂ ਲਗਾਤਾਰ ਆਪਣੀਆਂ ਸਰਕਾਰੀ ਫ਼ਾਈਲਾਂ ਅਤੇ ਰਿਕਾਰਡਾਂ ਵਿੱਚ ਲਿਖਦੇ ਰਹੇ ਹਨ ਕਿ 'ਕੂਕੇ' ਉਨ੍ਹਾਂ ਦਾ ਰਾਜ ਲੈ ਲੈਣਾ ਚਾਹੁੰਦੇ ਹਨ ਅਤੇ ਉਹਨਾਂ ਨੂੰ ਦੇਸ਼ ਤੋਂ ਬਾਹਰ ਕੱਢ ਕੇ ਫੇਰ ਤੋਂ 'ਖ਼ਾਲਸਾ ਰਾਜ' ਕਾਇਮ ਕਰਨਾ ਚਾਹੁੰਦੇ ਹਨ। ਲਾਇਬ੍ਰੇਰੀਆਂ ਵਿੱਚ ਕੂਕਿਆਂ ਬਾਰੇ ਪਏ ਸਰਕਾਰੀ ਦਸਤਾਵੇਜ਼ ਇਸ ਪੱਖ ਦੀ ਪੁਸ਼ਟੀ ਕਰਦੇ ਹਨ।

ਇਹ ਗੱਲ ਸੱਚ ਵੀ ਸੀ। ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਨੂੰ ਦੇਸ਼ ਚੋਂ ਕੱਢ ਕੇ ਮੁੜ 'ਖ਼ਾਲਸਾ ਰਾਜ' ਕਾਇਮ ਕਰਨਾ ਚਾਹੁੰਦੇ ਸਨ ਅਤੇ ਇਸੇ ਆਸ਼ੇ ਦਾ ਉਨ੍ਹਾਂ ਪ੍ਰਚਾਰ ਵੀ ਕੀਤਾ। ਦੀਵਾਨਾਂ ਵਿੱਚ ਕੂਕੇ ਸਿੰਘ ਉੱਚੀ ਉੱਚੀ ਕੂਕਾਂ ਮਾਰ ਕੇ ਕਹਿੰਦੇ ਹੁੰਦੇ ਸਨ:-

*- ਚੁੱਕ ਲੈ ਫਰੰਗੀਆ ਡੇਰਾ ਖ਼ਾਲਸੇ ਨੇ ਰਾਜ ਕਰਨਾ।*

ਇਹ ਵੰਗਾਰ ਸੀ, 'ਕੂਕ' ਸੀ ਅਜ਼ਾਦੀ ਦੀ ਜਿਸ ਦਾ ਨਿਸ਼ਾਨਾ ਪ੍ਰਤੱਖ ਸੀ। ਹੋਰ-

*-ਅਸਾਂ ਹਿੰਦ ਵਿੱਚ ਗ਼ਦਰ ਮਚੌਣਾ ਕੱਢਣਾ ਫ਼ਰੰਗੀਆਂ ਨੂੰ।*

*-ਛਾਉਣੀ ਕਰ ਦੇ ਫ਼ਰੰਗੀਆ ਖ਼ਾਲੀ ਖ਼ਾਲਸੇ ਨੇ ਭੰਗ ਬੀਜਣੀ।*

ਇਹ ਬੋਲੇ ਕੂਕਿਆਂ ਦੀ ਫ਼ਿਤਰਤ ਅਤੇ ਨਿਡਰਤਾ ਨੂੰ ਮੂਲੋਂ ਹੀ ਸਪੱਸ਼ਟ ਕਰ ਦਿੰਦੇ ਹਨ। ਇਸ ਤਰ੍ਹਾਂ ਸਰਕਾਰ ਅਤੇ ਕੂਕਿਆਂ ਵਿਚਕਾਰ ਅਣ-ਐਲਾਨੀ ਜੰਗ ਵਾਲਾ ਵਾਤਾਵਰਨ ਬਣ ਗਿਆ ਸੀ। ਕਿਹੜੀ ਸਰਕਾਰ ਚਾਹੁੰਦੀ ਹੈ ਕਿ ਉਸਨੂੰ ਡੇਰਾ ਚੁੱਕਣ ਲਈ ਸ਼ਰੇਆਮ ਲਲਕਾਰਿਆ ਜਾਵੇ। ਇਸ ਤਰ੍ਹਾਂ ਲਲਕਾਰਾ ਮਾਰਨ ਵਾਲਿਆਂ ਉੱਤੇ ਸਰਕਾਰੀ ਸਖ਼ਤੀ ਹੋਣੀ ਲਾਜ਼ਮੀ ਹੋ ਹੀ ਜਾਂਦੀ ਸੀ। ਕੂਕਿਆਂ ਦੀ ਵਿਚਾਰਧਾਰਾ ਅਤੇ ਚਾਲ-ਚਲਨ ਨੂੰ ਦੇਖਦਿਆਂ ਲੋਕ ਕਹਿ ਉੱਠੇ-

*- ਕੂਕਿਆਂ ਦਾ ਪੰਥ ਨਿਰਾਲਾ।*
*ਹੱਥਾਂ ਦੇ ਵਿੱਚ ਗੜਵੇ ਰੱਖਦੇ, ਗਲ਼ ਵਿਚ ਉੱਨ ਦੀ ਮਾਲਾ।*
*ਅੰਗਰੇਜ਼ਾਂ ਦੀ ਈਨ ਨਾ ਮੰਨਦੇ, ਮੰਗਿਆਂ ਦੇਣ ਨਾ ਹਾਲਾ।*

ਸਿਰਫ਼ ਇੱਥੋਂ ਤੱਕ ਹੀ ਸੀਮਿਤ ਨਹੀਂ, ਸਗੋਂ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਕੂਕਿਆਂ ਨੇ ਤਨੋ ਮਨੋ ਤਿਆਰ ਹੋ ਕੇ ਸੁਦੇਸ਼ੀ ਅਤੇ ਨਾ-ਮਿਲਵਰਤਨ ਵਾਲੇ ਹਥਿਆਰ ਦੀ ਖੁੱਲ੍ਹ ਕੇ ਵਰਤੋਂ ਕੀਤੀ। ਬਦੇਸ਼ੀ ਵਸਤਾਂ ਦੇ ਬਾਈਕਾਟ ਅਤੇ ਸੁਦੇਸ਼ੀ ਦੀ ਵਰਤੋਂ ਬਾਰੇ ਬੋਲੇ ਪੜ੍ਹੋ-

*- ਅਤਲਸਾਂ ਪਾੜ ਦਿੱਤੀਆਂ, ਨਹੀਂ ਖੱਦਰ ਬਿਨਾ ਹੱਥ ਲੌਣਾ।*

*- ਨਹੀਂ ਖੰਡ ਦਾ ਸ਼ਰਬਤ ਪੀਣਾ, ਸਹੁੰ ਖਾਧੀ ਖ਼ਾਲਸੇ ਨੇ।*

*- ਕੂਕੇ ਗੁੜ ਦਾ ਸ਼ਰਬਤ ਪੀਂਦੇ, ਮਿੱਠੇ ਮਿੱਠੇ ਬੋਲ ਬੋਲਦੇ।*

ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਬਾਈਕਾਟ ਅਤੇ ਸੁਦੇਸ਼ੀ ਦੀ ਕੂਕ ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹੀਵੀਂ ਸਦੀ ਦੇ ਸੱਤਵੇਂ ਦਹਾਕੇ ਵਿੱਚ ਮਾਰੀ ਸੀ, ਜਦ ਕਿ ਹੋਰ ਭਾਰਤੀ

ਨੇਤਾਵਾਂ ਨੇ ਐਸੀ ਵਿਚਾਰਧਾਰਾ ਨੂੰ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿੱਚ ਜਾ ਕੇ ਅਪਣਾਇਆ ਸੀ, ਲਗਪਗ ਪੰਜਾਹ ਸਾਲਾਂ ਤੋਂ ਬਾਅਦ। ਇਹਨਾਂ ਪ੍ਰਚਾਰ ਬੋਲਿਆਂ ਦਾ ਇਹ ਅਸਰ ਹੋਇਆ ਕਿ ਅੰਗਰੇਜ਼ ਸਰਕਾਰ ਚੁਕੰਨੀ ਹੋ ਗਈ ਅਤੇ ਆਪਣੇ ਝੋਲੀ-ਚੁੱਕ ਰਜਵਾੜਿਆਂ ਅਤੇ ਜਾਗੀਰਦਾਰਾਂ, ਸਰਦਾਰਾਂ ਦੇ ਸਹਿਯੋਗ ਨਾਲ ਕੂਕਿਆਂ ਉਤੇ ਸਖ਼ਤੀ ਦਾ ਦੌਰ ਸ਼ੁਰੂ ਕਰ ਦਿੱਤਾ ਅਤੇ ਕੂਕੇ ਸਿੰਘ ਕੈਦ ਕੀਤੇ ਗਏ।

*-ਹੱਥਕੜੀਆਂ, ਪੈਰਾਂ ਵਿੱਚ ਬੇੜੀਆਂ, ਜੇਲ੍ਹ ਸੰਗਰੂਰਾਂ ਦੀ।*

*-ਕੈਦ ਸਿੰਘਾਂ ਨੂੰ ਕੀਤੀ, ਸਵਾ ਮਣ ਪੀਹੋ ਬਾਜਰਾ।*

ਪਰ ਅੱਗੋਂ ਕੂਕਿਆਂ ਕਹਿਣਾ-

*ਅਸਾਂ ਹੱਥ ਨਾ ਚੱਕੀ ਨੂੰ ਲੌਣਾ, ਪੀੜ੍ਹੀ ਉਤੇ ਨਹੀਂ ਬੈਠਣਾ।*

ਚੜ੍ਹਦੀ ਕਲਾ ਦੀਆਂ ਐਸੀਆਂ ਵਿਚਾਰਾਂ ਦੇ ਪ੍ਰਗਟਾਵੇ ਦਾ ਨਤੀਜਾ ਟਕਰਾਅ ਦੇ ਰੂਪ ਵਿੱਚ ਸਾਹਮਣੇ ਆਇਆ। ਅੰਗਰੇਜ਼ਾਂ ਨੇ ਪੰਜਾਬੀਆਂ ਦੀ ਅਣਖ ਨੂੰ ਵੰਗਾਰਨ ਹਿਤ ਪੰਜਾਬ ਭਰ ਵਿੱਚ ਥਾਂ ਥਾਂ ਬੁੱਚੜਖਾਨੇ ਖੋਲ੍ਹ ਦਿੱਤੇ। ਹਿੰਦੂਆਂ ਅਤੇ ਸਿੱਖਾਂ ਦੇ ਬਾਰ ਬਾਰ ਕਹਿਣ 'ਤੇ ਵੀ ਜਦੋਂ ਅੰਗਰੇਜ਼ ਸਰਕਾਰ ਨੇ ਕੋਈ ਗੱਲ ਨਾ ਮੰਨੀ ਤਾਂ ਕੂਕੇ ਸਿੰਘਾਂ ਨੇ ਅੰਮ੍ਰਿਤਸਰ, ਰਾਇਕੋਟ, ਬਾਗਾਂਵਾਲੇ ਅਤੇ ਮਲੇਰਕੋਟਲੇ ਉੱਤੇ ਹਮਲੇ ਕਰਕੇ ਗਊਆਂ ਪ੍ਰਤੀ ਆਪਣੀ ਭਾਵਨਾ ਉਜਾਗਰ ਕਰ ਦਿੱਤੀ ਅਤੇ ਸਰਕਾਰ ਨਾਲ ਸਸ਼ਸਤਰ ਸੰਘਰਸ਼ ਦਾ ਮੁੱਢ ਬੱਝ ਗਿਆ।ਮੁਸਲਮਾਨਾਂ ਅਤੇ ਕਸਾਈਆਂ ਵਿੱਚ ਭੈਅ ਪੈ ਗਿਆ। ਇਸ ਭੈਅ ਦੀ ਵੰਨਗੀ ਵੇਖੋ:-

*- ਕਾਜੀ ਬਾਂਗ ਨਾ ਮਸੀਤੇ ਦੇਵੇ, ਡਰ ਮਾਰੇ ਖ਼ਾਲਸੇ ਦਾ।*

ਹੁਣ ਝੋਲੀ-ਚੁੱਕਾਂ ਅਤੇ ਮੁਖ਼ਬਰਾਂ ਦੀ ਬਣ ਆਈ। ਬਦੇਸ਼ੀ ਸਰਕਾਰ ਦੀ ਚੰਦ ਰੁਪਈਆਂ ਬਦਲੇ ਵਫ਼ਾਦਾਰੀ ਆਮ ਲੋਕਾਂ ਨੂੰ ਰਾਸ ਨਾ ਆਈ ਤੇ ਉਹ ਕਹਿ ਉੱਠੇ-

*-ਕੀੜੇ ਪੈਣ ਵੇ ਘੁਮੰਡਿਆ ਤੇਰੇ ਮੁਕਬਰ ਗੋਰਿਆਂ ਦਾ। ਅਤੇ,*

*-ਪੁਤ ਮਰਨ ਵੇ ਘੁਮੰਡਿਆ ਤੇਰੇ ਸਿਆਪੇ 'ਚ ਬੋਲ ਪਈ।*

ਘੁਮੰਡਾ ਸ੍ਰੀ ਭੈਣੀ ਸਾਹਿਬ ਵਿੱਚ ਰਹਿਣ ਵਾਲਾ ਨੰਬਰਦਾਰ ਸੀ, ਜੋ ਮੁਖ਼ਬਰ ਬਣ ਕੇ ਸਰਕਾਰ ਤਾਈਂ 'ਕੂਕਾ ਲਹਿਰ' ਬਾਰੇ ਵਿਉਂਤਾ ਦੀਆਂ ਖ਼ਬਰਾਂ ਦਿੰਦਾ ਹੁੰਦਾ ਸੀ। ਥਾਣੇ ਖ਼ਬਰਾਂ ਦੇਣ ਵਾਲੇ ਬਾਰੇ 'ਬੋਲੇ' -

*- ਤੈਨੂੰ ਦਿੱਤੀ ਏ ਕੜਾਹ ਦੀ ਬਾਟੀ, ਠਾਣੇ ਨਾ ਤੂੰ ਜਾਈਂ ਚੋਬਰਾ।*

ਇਸ ਤਰ੍ਹਾਂ ਦੀ ਵਿਚਾਰਧਾਰਾ ਦੇ ਹੋਰ ਅਨੇਕਾਂ ਬੋਲੇ ਹਨ, ਪਰ ਏਥੇ ਕੇਵਲ ਵੰਨਗੀ ਦੇ ਤੌਰ ਤੇ ਹੀ ਥੋੜ੍ਹੇ ਜਿਹੇ ਬੋਲੇ ਦਿੱਤੇ ਹਨ। ਉਪਰੋਕਤ ਸਾਰੇ ਵਾਤਾਵਰਨ ਦਾ ਨਤੀਜਾ ਇਹ ਹੋਇਆ ਕਿ ਕੂਕਿਆਂ ਨੂੰ ਸ਼ਰੇਆਮ ਫਾਂਸੀਆਂ ਦਿੱਤੀਆਂ ਗਈਆਂ ਅਤੇ ਤੋਪਾਂ ਸਾਹਮਣੇ ਖੜ੍ਹੇ ਕਰਕੇ ਮੌਤ ਦੀ ਸਜ਼ਾ ਦਿੱਤੀ ਗਈ। ਪਰ ਕੂਕਿਆਂ ਨੂੰ ਬਹਾਦੁਰੀ ਨਾਲ ਮੌਤ ਨੂੰ ਗਲ਼ੇ ਲਗਾਉਂਦੇ ਦੇਖ ਕੇ ਲੋਕ ਬੋਲ ਪਏ-

*-ਸਿੰਘ ਕੋਈ ਨਾ ਤੋਪ ਤੋਂ ਡਰਦਾ, ਹੱਸ ਹੱਸ ਆਏ ਸਾਹਮਣੇ।*

*-ਛਾਤੀ ਤਾਣ ਕੇ ਸੂਰਮੇ ਖੜ੍ਹ ਗਏ, ਗੋਰੇ ਦੀ ਤੋਪ ਬੁੜ੍ਹਕੀ।*

ਐਸੀ ਸੂਰਬੀਰਤਾ ਦੇਖ ਕੇ ਗੋਰੇ ਆਪਣੀ ਮੇਮ ਨੂੰ ਕਹਿੰਦੇ-

*- ਗੋਰਾ ਮੇਮ ਸਾਹਿਬ ਨੂੰ ਆਖੇ, ਹਿੰਦੀਆਂ ਦੇ ਜੋਸ਼ ਬੁਰੇ।*

ਆਖ਼ਰ ਅੰਗਰੇਜ਼ਾਂ ਨੇ ਰਾਜਿਆਂ ਅਤੇ ਜਾਗੀਰਦਾਰਾਂ ਦੇ ਸਹਿਯੋਗ ਨਾਲ ਅਨੇਕ ਨਾਮਧਾਰੀ ਸਿੰਘਾਂ ਨੂੰ ਸ਼ਹੀਦ ਕੀਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੇਵਕਾਂ ਨੂੰ ਦੇਸ਼-ਨਿਕਾਲਾ ਦੇ ਦਿੱਤਾ। ਕਿਉਂ? ਇਸ ਦੇ ਜਵਾਬ ਵਿੱਚ ਕੇਵਲ ਇਹੀ ਬੋਲੇ ਦੇਣੇ ਬਹੁਤ ਹੋਣਗੇ-

*- ਕੂਕੇ ਮਾਰ ਛਿੱਤਰ ਕੱਢ ਦੇਂਦੇ ਗੋਰਿਆਂ ਸਾਹਿਬਾਂ ਨੂੰ।*

*- ਜੇ ਰਾਜੇ, ਮਹੰਤ, ਪੁਜਾਰੀ ਸਾਥ ਦੇਂਦੇ ਖ਼ਾਲਸੇ ਦਾ।*

ਅੰਗਰੇਜ਼ ਤਾਂ ਡਰ ਗਏ ਸੀ ਕਿ-

*-ਖੋਹ ਲੈਣ ਨਾ ਰਾਜ ਇਹ ਸਾਡਾ ਡਰ ਗਏ ਕੂਕਿਆਂ ਤੋਂ।*

ਰਾਜਿਆਂ, ਜਾਗੀਰਦਾਰਾਂ, ਮਹੰਤਾਂ, ਪੁਜਾਰੀਆਂ ਨੇ ਇਕ-ਮੁੱਠ ਹੋ, ਇਕੱਠਿਆਂ ਦਸਤਖ਼ਤ ਕਰਕੇ, ਮੋਹਰਾਂ ਲਗਾ ਕੇ ਸੰਯੁਕਤ ਚਿੱਠੀਆਂ ਅਥਵਾ Combined Memorundum ਲੈਫਟੀਨੈਂਟ-ਗਵਰਨਰ, ਪੰਜਾਬ ਨੂੰ ਲਿਖ ਭੇਜੇ ਕਿ ਗੁਰੂ ਰਾਮ ਸਿੰਘ ਨੂੰ ਦੇਸ਼ ਤੋਂ ਬਾਹਰ ਲੈ ਜਾਓ ਨਹੀਂ ਤਾਂ ਇਹ ਤੁਹਾਡਾ ਰਾਜ ਲੈ ਲੈਣਗੇ।

*- (ਗੁਰੂ) ਰਾਮ ਸਿੰਘ ਨੂੰ ਕੈਦ ਕਰਾਇਆ ਬਈਮਾਨੀ ਰਾਜਿਆਂ ਦੀ।*

ਨਾਮਧਾਰੀ ਸਮਾਜ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਤੋਰੇ ਅੰਦੋਲਨ ਦੁਆਰਾ 'ਕੂਕ ਅਜ਼ਾਦੀ ਦੀ' ਜੋ ਲਗਾਈ ਗਈ ਸੀ, ਉਸਦੀ ਤਰਜਮਾਨੀ ਲਈ ਏਨੇ ਕੁ ਬੋਲੇ ਹੀ ਏਥੇ ਕਾਫ਼ੀ ਹਨ- ਵੰਨਗੀ ਵਜੋਂ। ਇਕ ਗੱਲ ਹੋਰ ਕਰਕੇ ਇਸ ਲੇਖ ਦੇ ਪਹਿਲੇ ਭਾਗ ਨੂੰ ਸਮਾਪਤ ਕਰਾਗਾਂ ਅਤੇ ਉਹ ਹੈ 'ਖ਼ਾਲਸਾ ਰਾਜ' ਦੇ ਸੰਕਲਪ ਨੂੰ ਹੋਰ ਸਪਸ਼ਟ ਕਰਦਾ ਹੋਇਆ ਇੱਕ ਦੋਹਿਰਾ। ਕੂਕੇ ਥਾਂ-ਥਾਂ ਆਪਣੇ ਪ੍ਰਚਾਰ ਵਿੱਚ 'ਖ਼ਾਲਸਾ ਰਾਜ' ਲੈਣ ਨੂੰ ਕਹਿੰਦੇ ਹੁੰਦੇ ਸਨ ਅਤੇ ਉਤਸ਼ਾਹ ਵਿੱਚ ਬੋਲ ਉੱਠਦੇ ਸਨ-

*- ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨ ਕੋਇ।*

ਇਹ ਬੋਲਾ 'ਪ੍ਰਚਾਰ ਤੰਤਰ' ਦਾ ਮੁੱਖ ਅੰਗ ਹੁੰਦਾ ਸੀ। ਇਸ ਦਾ ਚਲਨ ਉਨ੍ਹੀਵੀਂ ਸਦੀ ਦੇ ਸੱਤਵੇਂ ਦਹਾਕੇ ਵਿੱਚ ਹੋ ਗਿਆ ਸੀ ਅਤੇ ਬਾਅਦ ਵਿੱਚ ਇਸ ਦੋਹਿਰੇ ਨੂੰ ਥੋੜ੍ਹਾ ਹੋਰ ਰੂਪ ਦੇ ਕੇ ਦੂਸਰੀਆਂ ਪੁਸਤਕਾਂ ਵਿੱਚ ਸ਼ਾਮਲ ਕਰ ਲਿਆ ਗਿਆ। ਪ੍ਰਚਾਰ ਤੰਤਰ ਦੇ ਸਰੋਤ ਵਜੋਂ 'ਕਰਨੀਨਾਮਾ' ਨਾਮਧਾਰੀ ਸਿੰਘਾਂ ਵਿੱਚ ਆਮ ਪੜ੍ਹਿਆ ਜਾਂਦਾ ਸੀ ਅਤੇ ਇਸ 'ਕਰਨੀਨਾਮੇ' ਨੂੰ ਕਈ ਥਾਈਂ ਸਿੰਘਾਂ ਨੇ 'ਸੌ-ਸਾਖ਼ੀ' ਦੇ ਅਖ਼ੀਰ 'ਤੇ ਵੀ ਲੈ ਲਿਆ। ਨਾਮਧਾਰੀ ਸਿੰਘਾਂ ਵਲੋਂ 'ਕਰਨੀਨਾਮਾ' ਪੜ੍ਹੇ ਜਾਣ ਬਾਰੇ ਅਤੇ ਇਸ ਦੋਹਿਰੇ ਨੂੰ ਆਮ ਪ੍ਰਚਾਰਨ ਬਾਰੇ ਦਸਤਾਵੇਜ਼ ਉਪਲਬਧ ਹਨ। 'ਕਰਨੀਨਾਮਾ' ਦੇ ਉਦੇਸ਼ਾਂ ਬਾਰੇ 4 ਨਵੰਬਰ 1871 ਨੂੰ ਜ਼ਿਲ੍ਹਾ ਅੰਬਾਲੇ ਦਾ ਕਮਿਸ਼ਨਰ ਮੈਕਨਬ ਆਪਣੀ ਰਿਪੋਰਟ ਵਿੱਚ ਲਿਖਦਾ ਹੈ-

"The third, 'Karninamah'. This is also a prophecy telling how the Khalsa would turn out the English and take Delhi." ਕਰਨੀਨਾਮਾ ਵਿੱਚ ਆਇਆ ਦੋਹਿਰਾ ਹੈ-

*-ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ।*
*ਖ਼ੁਆਰ ਹੋਏ ਸਭ ਮਿਲੈਂਗੇ ਬਚੇ ਸਰਨ ਜੋ ਹੋਇ।*

ਸਿਰਫ਼ ਇਹੋ ਹੀ ਨਹੀਂ, ਡਾ. ਗੁਰਚਰਨ ਸਿੰਘ ਨਈਅਰ ਵੱਲੋਂ ਸੰਪਾਦਿਤ "ਗੁਰ ਰਤਨਮਾਲਾ : ਸੌ ਸਾਖੀ" ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਤ ਕੀਤੀ ਹੈ, ਦੇ ਪੰਨਾ 182 'ਤੇ ਵੀ ਇਸ ਆਸ਼ੇ ਦਾ ਪਾਠ ਲਿਖਿਆ ਮਿਲਦਾ ਹੈ।

ਹੋਰ, 19 ਸਤੰਬਰ 1871 ਈ. ਦਾ ਅਖ਼ਬਾਰ Indian Public Opinion ਵਿੱਚ 'The Kookas' ਸਿਰਲੇਖ ਹੇਠ ਲਿਖਿਆ ਹੋਇਆ ਹੈ-

"It should not be forgotten by those who consider that Sect so very harmless that their rellying cry is 'Khalsa Ji Ka Raj Hosi, Aki Rehe Na Koi'.

ਥੋੜ੍ਹਾ ਜਿਹਾ ਹੋਰ ਅੱਗੇ ਚੱਲੀਏ।ਅੰਗਰੇਜ਼ਾਂ ਦੇ ਸਿਰਕੱਢ ਵਫ਼ਾਦਾਰ ਅਤੇ 'ਖ਼ਾਲਸਾ ਦੀਵਾਨ' ਦੇ ਸਕੱਤਰ ਭਾਈ ਗੁਰਮੁਖ ਸਿੰਘ ਨੇ ਇੱਕ ਪੱਤਰ ਦੀ ਕਾਪੀ ਅੰਗਰੇਜ਼ੀ ਵਿੱਚ ਅਨੁਵਾਦ ਕਰਕੇ ਲੈਫਟੀਨੈਂਟ-ਗਵਰਨਰ ਪੰਜਾਬ ਨੂੰ ਭੇਜੀ ਸੀ, ਜਿਸ ਵਿੱਚ ਲਿਖਿਆ ਹੋਇਆ ਸੀ-

"The Khalsa will reign, none will be independent of them. All (who oppose) shall submit through disgrace. Only those shall be saved (who) take protection........

ਇਸ ਬਾਰੇ ਟਿੱਪਣੀ ਕਰਦਿਆਂ ਪ੍ਰੋ. ਗੁਰਮੁਖ ਸਿੰਘ ਨੇ ਗਵਰਨਰ ਪੰਜਾਬ ਨੂੰ ਲਿਖਿਆ ਸੀ-

"The letter is a forged one, I think, but seems to have been written by a disloyal person who is a partisan to Dalip Singh." ਅੱਗੇ ਚੱਲ ਕੇ ਲਿਖਣ ਵਾਲੇ ਬਾਰੇ ਆਪਣੀ ਵਫ਼ਾਦਾਰੀ ਦਰਸਾਉਂਦਿਆਂ ਪ੍ਰੋ. ਗੁਰਮੁਖ ਸਿੰਘ ਲਿਖਦਾ ਹੈ-

"I regret to see that while we are making attempts to take advantages afforded to us by the blessed ruler of Her Majesty to turn out our brethren, learned, polished and civilized, an opportunity has been taken by some devils to do such mischievious, unlawful and sinful actions. Kukas are persons who most probably write such letters in such a tone.........."

ਅੱਜ ਇਹ ਦੋਹਿਰਾ ਥਾਂ ਥਾਂ ਤੇ ਗੁਰਦੁਆਰਿਆਂ ਵਿੱਚ ਪੜ੍ਹਿਆ ਜਾਂਦਾ ਹੈ ਪਰ ਇਸ ਦੀ ਉਪਜ-ਸਰੋਤ ਕੂਕੇ ਸਨ। ਹਾਂ ਜੀ, ਇਹ ਸੀ "ਕੂਕ ਅਜ਼ਾਦੀ ਦੀ' ਜੋ ਅਜੇ ਵੀ ਗੂੰਜ ਰਹੀ ਹੈ।

**ਦੂਸਰਾ ਭਾਗ**

ਇਸ ਦੂਸਰੇ ਭਾਗ ਵਿੱਚ ਦੇਸ਼ਭਗਤੀ ਦੇ ਜ਼ਜਬੇ ਨਾਲ ਭਰੀਆਂ ਹੋਈਆਂ ਥੋੜੀਆ ਚਿਨ੍ਹੀਆ ਕਵਿਤਾਵਾਂ ਦੀਆਂ ਵੰਨਗੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਲੋਕਾਂ ਵਿੱਚ ਦੇਸ਼ ਦੀ

ਸੁਤੰਤਰਤਾ ਪ੍ਰਤੀ ਉਤਸ਼ਾਹ ਉਮੜਦਾ ਹੈ। ਡਾ. ਪ੍ਰੀਤਮ ਸਿੰਘ 'ਕੈਂਬੋ' ਦੇ ਸ਼ਬਦਾਂ ਵਿੱਚ-

"ਕੂਕਾ ਲਹਿਰ ਦਾ ਮੁੱਖ ਆਸ਼ਾ ਕੌਮੀ ਭਾਵਨਾ ਪੈਦਾ ਕਰਕੇ 'ਖ਼ਾਲਸਾ ਰਾਜ' ਦੀ ਸਥਾਪਤੀ ਕਰਨੀ ਤੇ ਫ਼ਿਰੰਗੀਆਂ ਨੂੰ ਦੇਸ਼ ਤੋਂ ਬਾਹਰ ਕੱਢਣਾ ਸੀ। .....ਕੂਕਾ ਲਹਿਰ ਦੀ ਕਵਿਤਾ ਦੀ ਚੂਲ ਕੌਮੀ-ਭਾਵਨਾ ਦਾ ਪ੍ਰਗਟਾਵਾ ਹੈ।"

ਦੇਸ਼ ਭਗਤੀ ਦੇ ਜਜ਼ਬੇ ਨਾਲ ਭਰਪੂਰ ਕਵਿਤਾਵਾਂ ਬਾਰੇ ਕੁਛ ਕੰਮ ਹੋਇਆ ਹੈ। ਗ਼ਦਰੀਆਂ ਦੀਆਂ ਕਵਿਤਾਵਾਂ ਬਾਰੇ 'ਗ਼ਦਰ ਦੀ ਗੂੰਜ' ਪੁਸਤਕ ਛਪ ਚੁੱਕੀ ਹੈ। ਅੰਗਰੇਜ਼ਾਂ ਦੇ ਸਮੇਂ ਜ਼ਬਤ ਹੋਈਆਂ ਪੰਜਾਬੀ ਕਵਿਤਾਵਾ ਬਾਰੇ ਪ੍ਰੀਤਮ ਸਿੰਘ 'ਕੈਂਬੋ' ਹੁਰਾਂ ਕੰਮ ਕੀਤਾ ਹੈ ਅਤੇ ਇਸ ਵਿੱਚ "ਕੂਕਾ ਲਹਿਰ ਤੇ ਜ਼ਬਤ ਪੰਜਾਬੀ ਕਾਵਿ" ਦਾ ਇੱਕ ਚੈਪਟਰ ਦਿੱਤਾ ਗਿਆ ਹੈ ਜੋ ਬੜੀ ਚੰਗੀ ਗੱਲ ਹੈ। ਨਾਮਧਾਰੀ ਕਵੀਆਂ ਦੀਆਂ ਦੇਸ਼ ਭਗਤੀ ਵਾਲੀਆਂ ਕਵਿਤਾਵਾਂ ਬਾਰੇ ਅਜੇ ਤੀਕ ਕੋਈ ਕੰਮ ਨਹੀਂ ਹੋਇਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸਥਾਪਤ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਵਿੱਚ ਇਸ ਪਾਸੇ ਧਿਆਨ ਦਿੱਤਾ ਗਿਆ ਅਤੇ ਇਨ੍ਹਾਂ ਪੰਕਤੀਆਂ ਦੇ ਲੇਖਕ ਨੇ ਨਾਮਧਾਰੀ ਸਿੰਘਾਂ ਦੀਆਂ ਦੇਸ਼-ਭਗਤੀ ਨਾਲ ਭਰਪੂਰ ਕਵਿਤਾਵਾਂ ਦਾ ਸੰਗ੍ਰਹਿ ਕੀਤਾ ਹੈ ਅਤੇ ਆਸ ਹੈ ਉਹ ਛੇਤੀ ਹੀ ਛਪ ਕੇ ਪਾਠਕਾਂ ਦੇ ਸਾਹਮਣੇ ਆਵੇਗਾ। (ਪਰ ਅਜੇ ਤੀਕ ਨਹੀਂ ਛਪ ਸਕਿਆ-ਲੇਖਕ)

ਨਾਮਧਾਰੀ ਸਿੱਖਾਂ ਦੁਆਰਾ ਲਿਖੀਆਂ ਗਈਆਂ ਅਤੇ ਦੇਸ਼-ਭਗਤੀ ਦੀਆਂ ਕਵਿਤਾਵਾਂ ਜ਼ਿਆਦਾਤਰ ਦੋ ਤਰ੍ਹਾਂ ਦੀਆਂ ਹਨ। ਪਹਿਲੀ ਢੰਡੋਰਾ ਅਥਵਾ ਵੰਗਾਰ ਦਿੱਤੀ ਹੋਈ ਕਵਿਤਾ, ਜਿਵੇਂ- ਸੁੱਤੇ ਹੋਏ ਸਿੱਖ ਨੂੰ, ਵਤਨ ਪਿਆਰ, ਦੇਸ਼ ਪਿਆਰ, ਉੱਠ ਉੱਠ ਨੌਜਵਾਨ, ਨਾਮਧਾਰੀ ਵੀਰਾਂ ਨੂੰ, ਨੌਜਵਾਨ ਵੀਰਾਂ ਨੂੰ ਸੰਦੇਸ਼, ਕੌਮੀ ਗ਼ੱਦਾਰ ਅਤੇ ਨੌਜਵਾਨਾਂ ਨੂੰ ਹਲੂਣਾ ਆਦਿ।

ਦੂਸਰੀ ਤਰ੍ਹਾਂ ਦੀਆਂ ਕਵਿਤਾਵਾਂ ਹਨ-ਗਾਂ ਇੱਕ ਨਹੀਂ ਦੇਣੀ ਫਰੰਗੀਆਂ ਨੂੰ, ਬੰਦ ਕਰੋ ਸਰਕਾਰ ਦੇ ਨਾਲ ਵਰਤਣਾ, ਨਾ-ਮਿਲਵਰਤਨ ਦਾ ਫੜੋ ਹਥਿਆਰ ਛੇਤੀ, ਬੰਦ ਕਰੋ ਸਕੂਲਾਂ ਦੀਆਂ ਖਿੜਕੀਆਂ ਜੀ, ਗੱਲ ਬਿਨਾਂ ਅਜ਼ਾਦੀਓਂ ਮੁੱਕਣੀ ਨਹੀਂ, ਬਾਈਕਾਟ ਵਾਲੀ ਹਿੰਦੁਸਤਾਨ ਅੰਦਰ ਆਦਿ। ਦੇਸ਼-ਭਗਤੀ ਦੇ ਸੁਨੇਹੇ ਨਾਲ ਭਰੀਆਂ ਇਹ ਕਵਿਤਾਵਾਂ ਕਿਸੇ ਬਹੁਮੁੱਲੇ ਖਜ਼ਾਨੇ ਤੋਂ ਘੱਟ ਨਹੀਂ ਹਨ। ਹੁਣ ਅਸੀਂ ਇਨ੍ਹਾਂ ਕਵਿਤਾਵਾਂ ਦੀ ਵੰਨਗੀ ਵੱਲ ਆਉਂਦੇ ਹਾਂ।

ਬਾਬਾ ਚੰਦਾ ਸਿੰਘ ਆਪਣੇ ਲਿਖੇ ਬਾਰਾਂਮਾਹ ਵਿਚ ਲਿਖਦਾ ਹੈ-

*- ਇਹ ਮਲੇਛ ਨੰਦਨੋਂ ਆਏ। ਏਨਾਂ ਬੁਚੜਖਾਨੇ ਲਾਏ।*
*ਸਾਨੂੰ ਦੁਖ ਗਊਆਂ ਦਾ ਖਾਏ। ਸਿੰਘੋ ਸੀਸ ਦੇਵਣੇ ਆਏ,*
*ਨਾਏ ਕਰਤਾਰ ਦੇ।*

ਅਤੇ -

*- ਬੈਠ ਖ਼ੌਫ ਖਾਂਵਦੇ ਗੋਰੇ ਪੈ ਗਏ ਨੰਦਨ ਦੇ ਵਿਚ ਝੋਰੇ।*

ਰੂਸ ਦੇ ਪੰਜਾਬ ਵਿੱਚ ਆਉਣ ਬਾਰੇ ਨਾਮਧਾਰੀ ਸਿੰਘਾਂ ਨੇ ਆਪਣੇ ਪ੍ਰਚਾਰ ਵਿੱਚ ਬਹੁਤ ਵਾਰੀ ਜ਼ਿਕਰ ਕੀਤਾ ਹੈ। ਕਵੀ ਚੰਦਾ ਸਿੰਘ ਵੀ ਕਹਿੰਦਾ ਹੈ-

*– ਜਦ ਰੂਸ ਪੰਜਾਬੇ ਆਵੇ, ਪਵੇ ਕਾਲ ਮੁਲਖ ਰੁਲ ਜਾਵੇ,*
*ਦੁਨੀਆਂ ਮਰੇ ਅੰਨ ਦੇ ਹਾਵੇ......।*

ਵੀਹਵੀਂ ਸਦੀ ਵਿੱਚ ਨਾਮਧਾਰੀ ਸਿੰਘਾਂ ਨੇ ਦੇਸ਼-ਪਿਆਰ ਦੀਆਂ ਜੋ ਕਵਿਤਾਵਾਂ ਲਿਖੀਆਂ ਸਨ, ਉਹਨਾਂ ਵਿੱਚ ਆਪਸੀ ਫੁਟ, ਨਾ-ਮਿਲਵਰਤਨ, ਸਵਰਾਜ, ਬਾਈਕਾਟ, ਅੰਗਰੇਜ਼ਾਂ ਦੀ ਫ਼ਿਤਰਤ, ਝੋਲੀ-ਚੁੱਕਾਂ ਬਾਰੇ, ਗਊ ਬਾਰੇ, ਅਜ਼ਾਦੀ ਬਾਰੇ, ਨਨਕਾਣਾ ਸਾਹਿਬ ਦੇ ਸਾਕੇ ਬਾਰੇ ਅਤੇ ਰੌਲਟ ਐਕਟ ਵਰਗੇ ਸਮਾਜਿਕ ਵਿਸ਼ਿਆਂ 'ਤੇ ਕਵਿਤਾਵਾਂ ਸਨ। ਆਪਸੀ ਫੁਟ ਬਾਰੇ ਸੰਤ ਨਿਧਾਨ ਸਿੰਘ 'ਆਲਮ' ਨੇ ਹੁਸ਼ਿਆਰਪੁਰ ਜਲਸੇ ਵਿੱਚ 8 ਅਕਤੂਬਰ 1922 ਈ. ਨੂੰ ਗੱਜ ਕੇ ਬੋਲਾ ਕੀਤਾ ਸੀ–

*– ਅਸਾਂ ਕਿਸੇ ਦੇ ਤਾਈਂ ਸਮਝਾਵਣਾ ਕੀ, ਸਾਡਾ ਵਿਗੜਿਆ ਹੈ ਖ਼ਾਨਦਾਨ ਜਦੋਂ।*
*ਨਾਲ ਕਿਸੇ ਦੇ ਸਾਡਾ ਮੁਕਾਬਲਾ ਕੀ, ਆਪਸ ਵਿੱਚ ਹੀ ਪਿਆ ਘਮਸਾਨ ਜਦੋਂ।*
*ਅਸਾਂ ਹਿੰਦ ਨੂੰ ਕੀ ਆਜ਼ਾਦ ਕਰਨਾ, ਭੁੱਲੇ ਵੱਡਿਆਂ ਵਾਲੇ ਨਿਸ਼ਾਨ ਜਦੋਂ।*
*ਗ਼ੈਰ ਦੇਸ਼ ਵਾਲੇ ਵਿਦਿਆ ਹੋਣ ਕੀਕਣ, ਭਾਈ ਭਾਈ ਦਾ ਕਰੇ ਚਲਾਣ ਜਦੋਂ।....*
*ਜ਼ਾਲਮ ਹਿੰਦ ਦੇ ਨਾ ਪਾਪੀ ਨਾਲ ਹੁੰਦੇ, ਡਾਇਰ ਕੌਣ ਸੀ ਗੋਲੀ ਚਲਾਨ ਵਾਲਾ।*
*ਮਦਦ ਦੇਂਵਦੇ ਨਾ ਕੌਣ ਜੰਮਿਆ ਸੀ, ਮਦਨ ਮੋਹਨ ਨੂੰ ਲੰਮਿਆਂ ਪਾਣ ਵਾਲਾ।*

ਇਹ ਕਵਿਤਾ ਪੜ੍ਹਨ ਦੇ ਦੋਸ਼ ਵਿੱਚ ਨਿਧਾਨ ਸਿੰਘ 'ਆਲਮ' ਨੂੰ ਦਫ਼ਾ 107 ਅਧੀਨ ਗ੍ਰਿਫ਼ਤਾਰ ਕਰ ਲਿਆ ਗਿਆ ਸੀ। 'ਆਲਮ' ਜੀ ਨੇ ਹਵਾਲਾਤ ਵਿੱਚੋਂ ਵੰਗਾਰ ਲਿਖ ਭੇਜੀ ਜੋ 18 ਅਕਤੂਬਰ ਨੂੰ ਲਾਹੌਰ ਤੋਂ ਛਪਦੇ "ਕੂਕਾ" ਅਖ਼ਬਾਰ ਵਿੱਚ ਛਪੀ–

*– ਕੀ ਹੋਇਆ ਜੇ ਗਿਆ ਵੇ ਇੱਕ 'ਆਲਮ', ਲੱਖਾਂ ਹੋਰ ਵੀ ਅਸੀਂ ਤਿਆਰ ਬੈਠੇ।*
*ਪਿਛੇ ਅਸੀਂ ਸਵਰਾਜ ਫ਼ਕੀਰ ਹੋਏ, ਲਾ ਕੇ ਧੂਣੀਆਂ ਨਾਲ ਪਿਆਰ ਬੈਠੇ।*
*ਲੈਣਾ ਅਸਾਂ ਸਵਰਾਜ ਹੈ ਹਿੰਦੀਆਂ ਨੇ, 'ਨਾ-ਮਿਲਵਰਤਨ' ਦਾ ਫੜ ਹਥਿਆਰ ਬੈਠੇ।*
*ਨਹੀਂ ਹੁਣ ਜੀਵਣਾ ਬਿਨ ਸਵਰਾਜ ਸਾਡਾ, ਲਾ ਅਜ਼ਾਦੀ ਦੇ ਨਾਲ ਪਿਆਰ ਬੈਠੇ।*

ਇੰਦਰ ਸਿੰਘ 'ਚਕਰਵਰਤੀ' ਨੇ ਜਲ੍ਹਿਆਂ ਵਾਲੇ ਬਾਗ਼ ਬਾਰੇ ਕਿਹਾ–

*–ਵਿੱਚ ਬਾਗ਼ ਦੇ ਕੋਹਿਆ ਬੇਦੋਸ਼ਿਆਂ ਨੂੰ, ਜੌਂ ਭੁੰਨਦੀਆਂ ਜਿਵੇਂ ਭਠਿਆਰੀਆਂ ਨੇ।*
*–ਅੰਮ੍ਰਿਤਸਰ ਦੇ ਵਿੱਚ ਜੋ ਜ਼ੁਲਮ ਹੋਇਆ, ਨਹੀਂ ਅਰਜ਼ੀਆਂ ਕਿਸੇ ਗੁਜ਼ਾਰੀਆਂ ਨੇ।*

ਸੰਤ ਨਿਧਾਨ ਸਿੰਘ ਆਲਮ ਦੀ ਕਲਮ ਕਹਿ ਉੱਠੀ–

*–ਹੱਕ ਅਸਾਂ ਨੂੰ ਵਾਹਵਾ ਦਿੱਤੇ, 'ਰੋਲਟ ਐਕਟ' ਬਣਾ ਕੇ।*
*ਬਾਗ਼ ਜਲ੍ਹਿਆਂ ਵਾਲੇ ਅੰਦਰ, ਨਾਲ ਮਸ਼ੀਨ ਉਡਾ ਕੇ।*

ਨਿਰੰਕਾਰ ਸਿੰਘ ਚੇਤਨ ਦਾ ਹੋਕਾ–

*–ਬੰਦ ਕਰੋ ਸਰਕਾਰ ਦੇ ਨਾਲ ਵਰਤਨ, ਅਕਲਮੰਦ ਜੇ ਤੁਸਾਂ ਸਦੀਵਣਾ ਜੇ।*
*ਗਊ ਇਕ ਨਾ ਦਿਓ ਫਰੰਗੀਆਂ ਨੂੰ, ਰੱਜ ਰੱਜ ਕੇ ਦੁੱਧ ਜੇ ਪੀਵਣਾ ਜੇ।.....*
*ਕਣਕ ਹਿੰਦ 'ਚੋਂ ਜਾਏ ਤਾਂ ਖਾਣ ਬਿਸਕੁਟ,*
*ਖੱਟੀ ਤੁਸਾਂ ਦੀ ਢਿੱਡ ਇਹ ਭਰਨ ਭੁੱਖੇ।.....*

ਇਸੇ ਵਿਚਾਰ ਨੂੰ ਇੰਦਰ ਸਿੰਘ ਚਕਰਵਰਤੀ ਇੰਞ ਲਿਖਦੇ ਹਨ–

*-ਜੰਮੇਂ ਕਣਕ ਨਾ ਹੋਏ ਅਨਾਜ ਪੈਦਾ, ਕਿਥੋਂ ਲੈਣਗੇ ਭਰ ਜਹਾਜ਼ ਗੋਰੇ।*
*ਬਿਨਾਂ ਕਣਕ ਤੋਂ ਬਣਨ ਨਾ ਕੇਕ ਬਿਸਕੁਟ, ਹੋਏ ਭੁੱਖ ਤੇ ਮਰਨ ਮੁਹਤਾਜ ਗੋਰੇ।*

ਸਵਰਾਜ ਦੀ ਮੰਗ 'ਚਕਰਵਰਤੀ' ਦੇ ਸ਼ਬਦਾਂ ਵਿੱਚ-

*-ਹੋਏ ਲੈਕ ਜਾਂ ਅਸਾਂ ਨੇ ਰਾਜ ਚਾਹਿਆ, ਮਾਰ ਗੋਲੀਆਂ ਫੇਰ ਡਰਾਣ ਲੱਗੇ।*
*ਪਕੜ ਪਕੜ ਮਾਸੂਮ ਬੇਦੋਸ਼ਿਆ ਨੂੰ, ਬੈਂਤਾਂ ਮਾਰਕੇ ਚੰਮ ਉਡਾਣ ਲਗੋ।*
*ਜ਼ੋਰ ਢਿੱਡਾਂ ਦੇ ਭਾਰ ਪਤਵੰਤਿਆਂ ਨੂੰ, ਉਤੇ ਬੱਚਿਆਂ ਬੰਬ ਗਿਰਾਨ ਲੱਗੇ।*
*ਸੱਚੀ ਜਿਨ੍ਹਾਂ ਅਵਾਜ ਬੁਲੰਦ ਕੀਤੀ, ਚਾੜ੍ਹ ਫਾਂਸੀਆਂ ਮਾਰ ਮੁਕਾਣ ਲੱਗੇ।*
*ਐਪਰ ਹਿੰਦ ਭੀ ਹੁਣ ਸਵੈਰਾਜ ਬਾਝੋਂ, ਕਦੇ ਨਾਲ ਆਰਾਮ ਨਾ ਬਹੇਗਾ ਜੀ।*
*ਜ਼ੋਰ ਜ਼ੁਲਮ ਤੇ ਸਖ਼ਤੀਆਂ ਹੋਂਦਿਆਂ ਨੂੰ, ਨਾਲ ਸਬਰ ਸੰਤੋਖ਼ ਦੇ ਸਹੇਗਾ ਜੀ।*

ਜੀਆ ਬੱਗਾ, ਲਾਹੌਰ ਦੇ ਸੰਗ ਸਿੰਘ 'ਮੁਰੀਦ' ਦਾ ਸਵਰਾਜ ਬਾਰੇ ਬੋਲਾ-

*-ਕੇਵਲ ਇਕ ਸਵੈਰਾਜੀਆ ਲੈਣ ਬਾਝੋਂ, ਸਾਡੇ ਦਿਲਾਂ ਨੂੰ ਹੋਰ ਨਾ ਖਿੱਚ ਹੋਵੇ।*
*ਬੁੱਢਾ ਤਰਲਿਆਂ ਨਾਲ ਨਾ ਵਰੀਦਾ ਏ, ਭਾਵੇਂ ਰੋਜ਼ ਪਈ ਬਿਚ ਬਿਚ ਹੋਵੇ।*
*ਦੱਬੀ ਚੀਜ਼ ਨਾ ਛੱਡਦਾ ਕੋਈ ਉਚਰ। ਆਪ ਵਿੱਚ ਦੀ ਜਿੱਚਰ ਅੜ੍ਹਿਚ ਹੋਵੇ।*
*ਕਾਰਜ ਰਾਸ 'ਮੁਰੀਦ' ਹੋ ਜਾਣ ਸਾਰੇ, ਜੇਕਰ ਦੇਸ਼ ਪ੍ਰੇਮ ਦੀ ਖਿੱਚ ਹੋਵੇ।*

ਸਵਰਾਜ ਦੀ ਮੰਗ ਲਈ ਕਾਂਗਰਸ ਦੇ ਝੰਡੇ ਹੇਠ ਸਾਰੇ ਭਾਰਤਵਾਸੀ ਇਕੱਠੇ ਹੋ ਕੇ ਸੰਘਰਸ਼ ਲਈ ਤਿਆਰ ਹੋ ਗਏ। ਨਿਰੰਕਾਰ ਸਿੰਘ 'ਚੇਤਨ' ਇਸ ਤੱਥ ਨੂੰ ਐਸ ਤਰ੍ਹਾਂ ਪ੍ਰਗਟ ਕਰਦਾ ਹੈ-

*-ਮਾਰ ਖਾ ਕੇ ਓੜਕ ਸੁਰਤ ਆਈ, ਲਈ ਸਭਾ ਬਣਾ ਹਿੰਦ ਵਾਸੀਆਂ ਨੇ।*
*ਨਾਮ ਏਸਦਾ 'ਕਾਂਗਰਸ' ਰੱਖ ਦਿੱਤਾ, ਕੱਟ ਦੇਣੀਆਂ ਏਸਨੇ ਫ਼ਾਂਸੀਆਂ ਨੇ।*
*ਗ਼ਲ ਮਿਲਕੇ ਹਿੰਦੂਆਂ ਮੁਸਲਮਾਨਾਂ, ਮੇਟ ਦਿੱਤੀਆਂ ਰੰਜਸ਼ਾਂ ਖ਼ਾਸੀਆਂ ਨੇ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਤੋਂ ਹੀ ਅੰਗਰੇਜ਼ੀ ਸਾਮਰਾਜ ਨਾਲ ਨਾ-ਮਿਲਵਰਤਨ, ਬਾਈਕਾਟ, ਸੁਦੇਸ਼ੀ ਦਾ ਅੰਦੋਲਨ ਸ਼ੁਰੂ ਕੀਤਾ ਸੀ- ਭਾਰਤ ਦੀ ਸੁਤੰਤਰਤਾ ਲਈ। ਵੀਹਵੀਂ ਸਦੀ ਵਿੱਚ ਉਹਨਾਂ ਵਿਚਾਰਾਂ ਨੂੰ ਹੀ ਕਾਂਗਰਸ ਨੇ ਅਜ਼ਾਦੀ ਦੇ ਹਥਿਆਰ ਵਜੋਂ ਅਪਨਾਇਆ। ਇਸ ਤੱਥ ਨੂੰ ਸੰਤ ਨਿਧਾਨ ਸਿੰਘ 'ਆਲਮ' ਦੀ ਕਵਿਤਾ 'ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ' ਵਿੱਚ ਇਸ ਤਰ੍ਹਾਂ ਸਪਸ਼ਟ ਕੀਤਾ-

*-ਦੇਸ਼ ਦੀ ਅਜ਼ਾਦੀ ਹਿਤ ਝੰਡਾ ਸੀ ਝੁਲਾਇਆ ਜੇਹੜਾ,*
*ਉਸੇ ਝੰਡੇ ਹੇਠ ਅਜ ਕਾਂਗਰਸ ਖੜੀ ਹੈ।*
*ਜੇਹੜੀ ਤੇਰੀ ਸਿੱਖਿਆ ਨੂੰ ਉਦੋਂ ਸੀ ਮਖ਼ੌਲ ਹੁੰਦਾ,*
*ਅਜ ਉਹ ਗੁਰੂ ਜੀ ਚਾਲ ਸਾਰਿਆਂ ਨੇ ਫੜੀ ਹੈ।*
*ਗਾਂਧੀ ਜੀ ਮਹਾਤਮਾ, ਜਵਾਹਰ ਤੇ ਸੁਭਾਸ਼ ਜੇਹੇ,*
*ਜਿਨ੍ਹਾਂ ਦੀ ਤਾਰੀਫ਼ ਅਜ ਜੱਗ ਸਾਰੇ ਬੜੀ ਹੈ।*
*ਉਹ ਵੀ ਨੇ ਪੁਕਾਰ ਰਹੇ ਆ ਕੇ ਰਹਿਨੁਮਾਈ ਕਰ,*
*ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ।*

ਸੁਦੇਸ਼ੀ ਵਸਤਾਂ ਦੀ ਵਰਤੋਂ ਬਾਰੇ ਸੰਤ ਮੰਗਲ ਸਿੰਘ 'ਲਾਇਲਪੁਰੀ' ਦਾ ਸੁਨੇਹਾ ਹੈ 'ਕਰ ਲੈ ਖੱਦਰ ਨਾਲ ਪਿਆਰ'-

*-ਖੱਦਰ ਦੀ ਹੁਣ ਕਦਰ ਨੂੰ ਪਾ ਲੈ, ਚਰਖੇ ਚੱਲਣ ਖੱਡੀਆਂ ਲਾ ਲੈ,*
*ਵਿੱਚ ਸਿਆਲੇ ਕੰਬਲੋਂ ਨਿੱਘੇ, ਵਿੱਚ ਹੁਨਾਲੇ ਠੰਢੇ ਠਾਰ।*
*ਕਰ ਲੈ ਖੱਦਰ ਨਾਲ ਪਿਆਰ।*

ਅੰਗਰੇਜ਼ੀ ਸਾਮਰਾਜ ਨਾਲ ਉਨ੍ਹੀਵੀਂ ਸਦੀ ਦੇ ਅੱਧ ਤੋਂ ਹੀ ਨਾਮਧਾਰੀ ਸਮਾਜ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਨੁਸਾਰ ਅੰਗਰੇਜ਼ੀ ਵਸਤਾਂ ਦੇ ਨਾਲ ਨਾਲ ਪ੍ਰਸ਼ਾਸਨ ਦਾ ਵੀ ਬਾਈਕਾਟ ਕਰ ਦਿੱਤਾ ਸੀ। ਨਹਿਰਾਂ, ਰੇਲਾਂ, ਕਚਹਿਰੀਆਂ, ਸਕੂਲਾਂ ਆਦਿ ਵਿੱਚ ਜਾਣ ਦੀ ਬਜਾਏ ਅਤੇ ਸਰਕਾਰੀ ਸਾਧਨ ਵਰਤਣ ਦੀ ਥਾਂ ਆਪਣੇ ਸਾਧਨਾਂ ਅਤੇ ਅਸਰ-ਰਸੂਖ਼ ਦੀ ਵਰਤੋਂ ਕਰ ਅੰਗਰੇਜ਼ੀ ਸਾਮਰਾਜ ਨੂੰ ਭਾਰੀ ਸੱਟ ਮਾਰੀ ਸੀ। ਇਸੇ ਕਰਕੇ ਅੰਗਰੇਜ਼ਾਂ ਨੇ ਆਪਣੇ ਸਰਕਾਰੀ ਦਸਤਾਵੇਜ਼ਾਂ ਵਿੱਚ ਲਿਖ ਦਿੱਤਾ ਸੀ ਕਿ "ਇਹ ਅਸੰਭਵ ਹੈ ਕਿ ਕੂਕਾ ਅੰਗਰੇਜ਼ਾਂ ਦਾ ਵਫ਼ਾਦਾਰ ਹੋਵੇ।" **(It is not possible for a Kooka to be a loyal subject to rhe British Government.)** ਅੰਗਰੇਜ਼ਾਂ ਦੇ ਇਸ ਐਲਾਨੀਆਂ ਬਾਈਕਾਟ ਦੇ ਨਾਅਰੇ ਹੇਠ ਜੀਆ ਬੱਗਾ, ਲਾਹੌਰ ਦੇ ਗੁਰਬਖਸ਼ ਸਿੰਘ ਜੱਟ ਨੇ 1933 ਈ. ਵਿੱਚ ਇਸ ਤਰ੍ਹਾਂ ਉੱਚੀ-ਉੱਚੀ ਬੋਲਾ ਕਰਕੇ ਪ੍ਰਗਟ ਕੀਤਾ ਸੀ-

*- ਪਹਿਲਾਂ ਉਠ ਅਵਾਜ਼ ਬੁਲੰਦ ਕੀਤੀ, ਉਲਟ ਗੋਰਿਆਂ ਪਾਪੀਆਂ ਭਾਰਿਆਂ ਦੇ।*
*ਜ਼ੁਲਮ ਜ਼ਾਲਮਾਂ ਦਾ ਅਸਾਂ ਝੱਲਣਾਂ ਨਈਂ,*
*ਸੱਚੀ ਗੱਲ ਧਸ ਗਈ ਅੰਦਰ ਸਾਰਿਆਂ ਦੇ।........*
*ਜਦੋਂ ਮਾਨ ਤਾਨ ਤੇ ਸ਼ਾਨ ਵਧਦਾ, ਡਿੱਠਾ ਗੋਰਿਆਂ ਨੇ ਇੰਗਲਿਸਤਾਨ ਅੰਦਰ।*
*ਪੱਕੀ ਨੀਂਹ ਰੱਖੀ ਸਤਿਗੁਰੂ ਰਾਮ ਸਿੰਘ ਨੇ,*
*ਬਾਈਕਾਟ ਵਾਲੀ ਹਿੰਦੁਸਤਾਨ ਅੰਦਰ।.........*

*ਲੱਗੇ ਦਿਲ ਕੰਬਣ ਵੇਖ ਦੁਸ਼ਮਣਾਂ ਦੇ, ਭੜਥੂ ਵਿੱਚ ਪੰਜਾਬ ਦੇ ਪਾ ਦਿੱਤਾ।*
*'ਇਟ ਇਜ਼ ਇਮਪਾਸੀਬਲ ਫਾਰ ਏ ਕੂਕਾ*
*ਟੂ ਬੀ ਲਾਇਲ ਸਬਜੈਕਟ, ਅਖਵਾ ਦਿਤਾ।*

*ਮਿੱਠਾ ਦੇਸ਼ ਦਾ ਖਾਓ ਜੇ ਲੋੜ ਹੋਵੇ, ਖੱਦਰ ਦੇਸ਼ ਦਾ ਸ਼ੁੱਧ ਹੰਢਾਵਨਾ ਜੇ।*
*ਨਹੀਂ ਮਾਸ-ਸ਼ਰਾਬ ਨੂੰ ਹੱਥ ਲੌਣਾ, ਦਾਲਾ ਮਾਂਹ ਦਾ ਰਿੰਨ੍ਹ ਕੇ ਖਾਵਨਾ ਜੇ।*
*ਸੂਟ ਬੂਟ ਨੂੰ ਵੇਖਣਾ ਨਾਲ ਨਫ਼ਰਤ, ਪੱਤ ਲੂਹਣੀ ਪਤਲੂਨ ਨਾ ਪਾਵਨਾ ਜੇ।*
*ਸੋਡੇ ਵਾਟਰ ਨਲਕੇ ਸ਼ਲਕਿਆਂ ਦਾ, ਪਾਣੀ ਪੀ ਨਾ ਧਰਮ ਗਵਾਵਨਾ ਜੇ।*
*ਰੱਖਿਆ ਗਊ ਗ਼ਰੀਬ ਦੀ ਸਦਾ ਕਰਨੀ, ਜਿੰਦ ਦੇਸ਼ ਤੋਂ ਬੋਲ ਘੁਮਾਵਨਾ ਜੇ।*
*ਲੜੋ ਵੱਧ ਕੇ ਸਭ ਤੋਂ ਦੇਸ਼ ਖਾਤਰ, ਸਿੰਘ ਮੇਰਿਆ ਜੇ ਅਖਵਾਵਨਾ ਜੇ।*
*ਏਸ ਤਰ੍ਹਾਂ ਦਾ ਚਾ ਐਲਾਨ ਕੀਤਾ, ਹੁੰਦੇ ਜ਼ੁਲਮ ਦੇ ਇਸ ਮੈਦਾਨ ਅੰਦਰ।*
*ਪੱਕੀ ਨੀਂਹ ਰੱਖੀ ਸਤਿਗੁਰੂ ਰਾਮ ਸਿੰਘ ਨੇ, ਬਾਈਕਾਟ ਵਾਲੀ ਹਿੰਦੁਸਤਾਨ ਅੰਦਰ।*

ਐਸੇ ਐਲਾਨ ਨੇ ਨਿਸਚੇ ਹੀ ਬਦੇਸ਼ੀ ਸਰਕਾਰ ਦੀ ਨੀਂਦ ਹਰਾਮ ਕੀਤੀ ਹੋਵੇਗੀ।

ਨਾਮਧਾਰੀ ਕਵੀਆਂ ਨੇ ਦੇਸ਼ ਭਗਤੀ ਦੀ ਭਾਵਨਾ ਦੇ ਅਨੇਕਾਂ ਗੀਤ ਲਿਖੇ ਅਤੇ ਸਪਤਾਹਕ 'ਸਤਿਜੁਗ' ਅਤੇ ਰੋਜ਼ਾਨਾ 'ਕੂਕਾ' ਅਖ਼ਬਾਰਾਂ ਵਿੱਚ ਛਪੇ। ਸਤਿਜੁਗ ਦੇ 'ਬਸੰਤ ਅੰਕਾਂ' ਵਿੱਚ ਵੀ ਅਨੇਕਾਂ ਦੇਸ਼ ਭਗਤੀ ਦੀਆਂ ਕਵਿਤਾਵਾਂ ਛਪੀਆਂ ਸਨ। ਇਹਨਾਂ ਤੋਂ ਇਲਾਵਾ ਨਨਕਾਣਾ ਸਾਹਿਬ ਦੇ ਸਾਕੇ ਅਤੇ ਜਲ੍ਹਿਆਂ ਵਾਲੇ ਬਾਗ਼ ਦੀ ਘਟਨਾ ਬਾਰੇ ਵੀ ਕਵਿਤਾਵਾਂ ਹੈਨ। ਅੰਗਰੇਜ਼ ਸਰਕਾਰ ਦੇ ਝੋਲੀ-ਚੁੱਕਾਂ ਨੂੰ ਲਾਹਨਤਾਂ ਪਾਉਂਦੀਆਂ ਆਪਸ ਵਿੱਚ ਏਕਤਾ ਕਰਕੇ ਸੰਗਠਿਤ ਰੂਪ ਵਿੱਚ ਸੁਤੰਤਰਤਾ ਦੀ ਲੜਾਈ ਲੜਨ ਬਾਰੇ ਵੀ ਕਵੀਆਂ ਨੇ ਕਾਫ਼ੀ ਕੁਝ ਲਿਖਿਆ ਹੈ। ਲੇਖ ਦੇ ਹੋਰ ਵਿਸਥਾਰ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਇਹਨਾਂ ਸਾਰਿਆਂ ਦੀਆਂ ਵੰਨਗੀਆਂ ਦੇਣੀਆਂ ਛੱਡ ਕੇ ਕੇਵਲ ਅਜ਼ਾਦੀ ਬਾਰੇ ਹੀ ਕੁਝ ਕਾਵਿ-ਵੰਨਗੀਆਂ 'ਤੇ ਆਪਣੇ ਆਪ ਨੂੰ ਸੀਮਿਤ ਕਰਦਾ ਹਾਂ। ਪਹਿਲਾਂ ਵੈਦ ਨੌਰੰਗ ਸਿੰਘ 'ਤਾਂਘੀ' ਦਾ ਐਲਾਨ ਸੁਣੋ-

*-ਤੋਪ ਤਲਵਾਰ ਕੋਲੋਂ, ਖੰਜਰ ਕਟਾਰ ਕੋਲੋਂ,*
*ਗੋਲੀਆਂ ਦੀ ਮਾਰ ਕੋਲੋਂ, ਡਾਢੇ ਸਰਦਾਰ ਕੋਲੋਂ,*
*ਸਾਡੀ ਲਹਿਰ ਅਜ਼ਾਦੀ ਦੀ ਰੁਕਣੀ ਨਹੀਂ। ਗੱਲ ਬਿਨਾਂ ਅਜ਼ਾਦੀਓਂ ਮੁੱਕਣੀ ਨਹੀਂ।.....*
*ਸਖ਼ਤੀਆਂ ਸਭ ਸਹਾਂਗੇ, ਸ਼ਾਂਤਮਈ ਰਹਾਂਗੇ,*
*ਪਰ ਗੱਜ ਵੱਜ ਕਹਾਂਗੇ, 'ਅਜ਼ਾਦ' ਹੋ ਕੇ ਰਹਾਂਗੇ,*
*ਧੌਣ ਠੁੱਡਿਆਂ ਅਗੇ ਹੁਣ ਝੁਕਣੀ ਨਹੀਂ। ਗੱਲ ਬਿਨਾਂ ਅਜ਼ਾਦੀਓਂ ਮੁੱਕਣੀ ਨਹੀਂ।...*

ਭਾਈ ਭਗਤ ਸਿੰਘ 'ਪ੍ਰੇਮੀ' ਦੀ ਕਵਿਤਾ 'ਚੋਂ ਕੁਝ ਅੰਸ਼-

*ਇਹ ਇੱਕ ਲਹਿਰ ਧੱਸ ਗਈ ਸ਼ਹਿਰ ਸ਼ਹਿਰ ਅੰਦਰ,*
*ਪੈਹਰ ਪੈਹਰ ਵਿੱਚ ਕਦਮ ਵਧਾਈ ਜਾਵੇ।*
*ਕਰਨੀ ਹਿੰਦ ਅਜ਼ਾਦ ਨਾ ਦੇਰ ਲਾਣੀ, ਬਿਨਾਂ ਬੋਲਿਆਂ ਭੇਦ ਸਮਝਾਈ ਜਾਵੇ।.....*
*ਭਾਵੇਂ ਜ਼ੋਰ ਲਾਇਆ ਪੂਰਾ ਅਫ਼ਸਰਾਂ ਨੇ,ਰੁਕੀ ਨਾ ਅਜ਼ਾਦੀ ਦੀ ਮੜਕ ਸੀ ਜੋ।*
*ਸਗੋਂ ਹੋ ਪੱਕੀ ਤੁਰੀ ਉਸ ਉੱਤੇ, ਬੱਧੀ ਗੁਰਾਂ ਕੁਰਬਾਨੀ ਦੀ ਸੜਕ ਸੀ ਜੋ।*

ਵੈਦ 'ਤਾਂਘੀ' ਦੀ ਇੱਕ ਹੋਰ ਕਵਿਤਾ ਦਾ ਅੰਸ਼-

*ਕੀ ਹੋਇਆ ਜੇ ਆਪੋ ਚ ਲੜ ਰਹੇ ਹਾਂ,ਅੰਤ ਸੱਕੇ ਹਾਂ ਵੀਰ ਕਹਾਨ ਵਾਲੇ।*
*ਇਸ ਜੰਗ ਵਿੱਚ ਦੇਣਗੇ ਵਾਰ ਸਭ ਕੁਛ, ਜਿਹੜੇ ਹੈਨ ਅਜ਼ਾਦੀਆਂ ਚਾਹਨ ਵਾਲੇ।*

ਸੁਹੇਲ ਸਿੰਘ 'ਧੀਰ' ਕਹਿੰਦੇ ਹਨ-

*ਰੋਸ਼ਨ ਨਾਮ ਜਹਾਨ ਕਰਾ ਜਾਈਏ, ਹੱਸ ਹੱਸ ਸ਼ਹੀਦੀਆਂ ਪਾ ਜਾਈਏ।*
*ਬੂਟਾ ਸੁੱਕਿਆ ਰੁਕਿਆ ਫੁੱਲਣੇ ਤੋਂ, ਖ਼ੂਨ ਸਿੰਜ ਕੇ ਹਰਾ ਕਰਾ ਜਾਈਏ।*

ਨਿਧਾਨ ਸਿੰਘ ਆਲਮ ਹੁਰਾਂ ਪੱਲੂ ਫੇਰ ਕੇ ਉੱਚੀ ਆਵਾਜ਼ ਵਿੱਚ ਕਿਹਾ-

*ਵੇਲਾ ਅੱਜ ਅਜ਼ਾਦੀ ਦਾ ਸਬਕ ਪੜ੍ਹੀਏ, ਸਮਾਂ ਨਹੀਂ ਜੁਗਰਾਫ਼ੀਆ ਰਗੜਨੇ ਦਾ।*
*ਵੇਲਾ ਅੱਜ ਸਵੈਰਾਜ ਦਾ ਉੱਦਮ ਕਰੀਏ, ਸਮਾਂ ਡਿਗਰੀਆਂ ਲਈ ਨਾ ਝਗੜਨੇ ਦਾ।*
*ਵੇਲਾ ਅੱਜ ਗ਼ੁਲਾਮੀ ਨੂੰ ਨਸ਼ਟ ਕਰੀਏ, ਸਮਾਂ ਕਾਲਰ ਨਕਟਾਈ ਨਾ ਜਕੜਨੇ ਦਾ।*
*ਤਖ਼ਤੇ ਕਾਲਜਾਂ ਦੇ ਕਰੋ ਬੰਦ 'ਆਲਮ', ਵੇਲਾ ਅੱਜ ਨਾ ਰੀਡਰਾਂ ਪਕੜਨੇ ਦਾ।*

*ਦੇਸ਼ ਤੁਹਾਡਾ ਰੁੜ੍ਹਦਾ ਜਾਂਦਾ ਤੁਸੀਂ ਕਾਲਜੀਂ ਜਾਂਦੇ।*
*ਕੌਮ ਤੁਹਾਡੀ ਗਾਰਤ ਹੁੰਦੀ ਤੁਸੀਂ ਨਹੀਂ ਸ਼ਰਮਾਂਦੇ।*
*ਲਾਜ ਰੱਖੋ ਭਾਰਤ ਮਾਤਾ ਦੀ ਨਾ-ਮਿਲਵਰਤਨ ਧਾਰ,*
*ਇੰਗਲਿਸ਼ ਸਿਵਲਾਈਜੇਸ਼ਨ 'ਆਲਮ' ਕਰੋ ਸਮੁੰਦਰੋਂ ਪਾਰ।*

ਏਨੀਆਂ ਕੁ ਵੰਨਗੀਆਂ ਕਾਫ਼ੀ ਹਨ ਨਾਮਧਾਰੀ ਸਮਾਜ ਦੇ ਕਵੀਆਂ ਵਲੋਂ ਜਿਨ੍ਹਾਂ ਹੋਰਨਾਂ ਭਾਰਤਵਾਸੀਆਂ ਵਾਂਗੂੰ ਹੀ ਆਪਣੀ ਜੋਸ਼ੀਲੀ ਕਲਮ ਰਾਹੀਂ "ਕੂਕ ਅਜ਼ਾਦੀ ਦੀ" ਮਾਰੀ ਅਤੇ ਸੁਤੰਤਰਤਾ ਲਈ ਸਮਾਜ ਵਿੱਚ ਚੇਤਨਾ ਜਗਾਈ। ਸਾਰਾ ਨਾਮਧਾਰੀ ਸਮਾਜ ਆਪਣੇ ਸਤਿਗੁਰੂਆਂ ਦੀ ਰਹਿਨੁਮਾਈ ਹੇਠ ਉਦੋਂ ਤੀਕ ਸੁਤੰਤਰਤਾ ਸੰਘਰਸ਼ ਵਿੱਚ ਲਗਾਤਾਰ ਸ਼ਾਮਿਲ ਰਿਹਾ, ਜਦੋਂ ਤੀਕ ਭਾਰਤ ਅਜ਼ਾਦ ਨਹੀਂ ਹੋਇਆ। ਸਭ ਤੋਂ ਪਹਿਲਾਂ ਅਜ਼ਾਦੀ ਦੀ ਕੂਕ ਮਾਰਨ ਵਾਲੇ ਜੁਗ ਪਲਟਾਊ ਸਤਿਗੁਰੂ, ਸਤਿਗੁਰੂ ਰਾਮ ਸਿੰਘ ਜੀ ਪ੍ਰਤੀ ਸ਼ਰਧਾ ਸੁਮਨ ਡਾ. ਇੰਦਰ ਸਿੰਘ 'ਦਮਕ' ਦੀਆਂ ਕੁਝ ਪੰਕਤੀਆਂ ਰਾਹੀਂ ਪ੍ਰਗਟ ਕਰਕੇ ਮੈਂ ਇਸ ਲੇਖ ਨੂੰ ਸਮਾਪਤ ਕਰਨ ਵੱਲ ਹੁੰਦਾ ਹਾਂ=

*ਇਹ ਜੋ ਲਹਿਰ ਸੁਦੇਸ਼ੀ ਪ੍ਰਚਲਤ ਹੋਈ, ਪਹਿਲਾਂ ਸਤਿਗੁਰਾਂ ਹੀ ਇਹਨੂੰ ਤੋਰਿਆ ਸੀ।*
*ਖੱਦਰਪੋਸ਼ ਬਣਾ ਕੇ ਨਾਮਧਾਰੀ, ਸਭ ਚੀਜ ਵਲੈਤੀ ਨੂੰ ਛੋਡਿਆ ਸੀ।*
*ਸਾਦਾ ਜੀਵਨ ਬਤੀਤ ਦੀ ਸਿੱਖਿਆ ਦੇ, ਰਸਮ ਫ਼ੈਲਸੂਫ਼ੀ ਦੀ ਨੂੰ ਤੋੜਿਆ ਸੀ।*
*ਸੁੱਚ-ਸੋਧ ਦੀ ਰੀਤ ਚਲਾ ਕਰਕੇ, ਊਲ ਜਲੂਲ ਦੇ ਪਾਣ ਤੋਂ ਰੋਕਿਆ ਸੀ।*
*ਬਾਈਕਾਟ ਅੰਗਰੇਜ਼ੀ ਸਕੂਲ ਕੀਤੇ, ਧਰਮ ਵਿਦਿਆ ਦੇ ਸੋਮੇਂ ਲਾ ਦਿੱਤੇ।*
*ਛੱਡ ਕਚਹਿਰੀਆਂ ਫ਼ੈਸਲੇ ਅਸੀਂ ਕਰਨੇ, ਸਤਿਗੁਰੂ ਰਾਮ ਸਿੰਘ ਜੀ ਨੇ ਸਿਖਾ ਦਿੱਤੇ।*

**ਅੰਤਕਾ**

ਇਹ ਸਨ ਕੁਝ ਕਾਵਿ-ਵੰਨਗੀਆਂ ਨਾਮਧਾਰੀ ਕਵੀਆਂ ਦੀਆਂ ਜਿਨ੍ਹਾਂ ਨੇ ਹੋਰਨਾਂ ਲੇਖਕਾਂ ਅਤੇ ਕਵੀਆਂ ਦੀ ਤਰ੍ਹਾਂ ਆਪਣੇ ਕਲਮੀ-ਪੁਰਸ਼ਾਰਥ ਨਾਲ ਦੇਸ਼ ਦੇ ਨਾਗਰਿਕਾਂ ਵਿੱਚ ਚੇਤਨਤਾ ਜਗਾ ਕੇ ਸੁਤੰਤਰਤਾ ਸੰਘਰਸ਼ ਵਿੱਚ ਆਪਣਾ ਯੋਗਦਾਨ ਪਾਇਆ। "ਕੂਕ ਅਜ਼ਾਦੀ ਦੀ" ਸਭ ਤੋਂ ਪਹਿਲਾਂ ਨਾਮਧਾਰੀ ਸਮਾਜ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ 1857 ਈ. ਦੀ ਵੈਸਾਖੀ ਨੂੰ ਮਾਰੀ ਸੀ, ਜੋ ਲਗਾਤਾਰ 1947 ਈ. ਤੱਕ ਚਲਦੀ ਰਹੀ। ਨਾਮਧਾਰੀ ਲੇਖਕਾਂ, ਕਵੀਆਂ ਨੇ ਜੋ ਇਸ ਜੰਗ-ਏ-ਆਜ਼ਾਦੀ ਵਿੱਚ ਸਹਿਯੋਗ ਪਾਇਆ, ਸੁਤੰਤਰ ਭਾਰਤ ਵਿੱਚ ਉਸਦਾ ਉਚਿਤ ਮੁਲਿਆਂਕਣ ਅਜੇ ਤੀਕ ਨਹੀਂ ਹੋਇਆ। ਜਿੱਥੇ ਬਹੁਤ ਸਾਰੇ ਨਾਮਧਾਰੀ ਸਿੰਘ ਤੋਪਾਂ ਅਤੇ ਫਾਂਸੀਆਂ ਨਾਲ ਸ਼ਹੀਦ ਹੋਏ ਸਨ, ਬਹੁਤ ਸਾਰੀ ਲਿਖ਼ਤੀ ਅਤੇ ਛਪੀ ਹੋਈ ਸਾਮਗਰੀ ਵੀ ਜ਼ਬਤ ਹੋਈ। 'ਸਤਿਜੁਗ' ਦੇ ਅਖ਼ਬਾਰ ਅਤੇ ਵਿਸ਼ੇਸ਼ ਅੰਕ ਜ਼ਬਤ ਹੋਏ, ਹਰਨਾਮ ਸਿੰਘ ਬਗਲੀ ਵਾਲੇ ਦੀ ਕਾਵਿ-ਪੁਸਤਕ ਵੀ ਜ਼ਬਤ ਹੋਈ। 'ਕੂਕਾ' ਅਖ਼ਬਾਰ ਜ਼ਬਤ ਹੋਇਆ ਅਤੇ ਨਾਮਧਾਰੀ ਸਮਾਜ ਵਿੱਚ ਜੋ ਪ੍ਰੈਸ ਲੱਗੀ ਸੀ, ਉਸ ਦੀ ਵੀ ਜ਼ਮਾਨਤ ਮੰਗੀ ਗਈ, ਜੁਰਮਾਨੇ ਕੀਤੇ ਗਏ।

ਦੇਸ਼ ਦੀ ਸੁਤੰਤਰਤਾ ਦੇ ਸੰਘਰਸ਼ ਵਿੱਚ ਰੋਲ ਅਦਾ ਕਰਨ ਵਾਲੇ ਆਪਣਾ ਕੰਮ ਕਰ ਗਏ ਹਨ। ਵਿਦਵਾਨਾਂ ਨੇ ਸਾਹਿਤਕ ਖੇਤਰ ਵਿੱਚ ਜੋ ਕੰਮ ਕੀਤੇ ਹਨ ਅਤੇ ਯੂਨੀਵਰਸਿਟੀਆਂ

ਜੋ ਉੱਦਮ ਕਰਵਾਏ ਹਨ ਪੰਜਾਬੀ ਦੇ ਸਾਹਿਤ ਬਾਰੇ, ਉਹਨਾਂ ਸਾਰਿਆਂ ਵਿੱਚ ਹੀ ਨਾਮਧਾਰੀ ਸਮਾਜ ਦੇ ਕਲਮੀ ਸੰਘਰਸ਼ ਨੂੰ 'ਅਣਗੌਲਿਆ' ਕੀਤਾ ਗਿਆ ਹੈ। ਨਾਮਧਾਰੀ ਸਮਾਜ ਖ਼ੁਦ ਵੀ ਇਸ ਪਾਸੇ ਵਲੋਂ ਅਵੇਸਲਾ ਹੀ ਰਿਹਾ ਹੈ।ਨਾਮਧਾਰੀ ਲੇਖਕਾਂ ਦੀਆਂ ਰਚਨਾਵਾਂ, ਕਵੀਆਂ ਦੀਆਂ ਕਵਿਤਾਵਾਂ ਵੀ ਸਾਹਿਤਕ ਖੇਤਰ ਦਾ ਹਿੱਸਾ ਹਨ ਅਤੇ ਇਹਨਾਂ ਨੂੰ, ਸਾਹਿਤਕ ਮੁਲਿਆਂਕਨ ਕਰਦਿਆਂ ਹੋਇਆਂ, ਉਚਿਤ ਥਾਂ ਦੇਣੀ ਬਣਦੀ ਹੈ। ਆਸ ਹੈ, ਆਉਂਦੇ ਸਮੇਂ ਵਿੱਚ ਇਸ ਤੱਥ ਵੱਲ ਸੰਬੰਧਤ ਵਰਗ ਧਿਆਨ ਦੇਵੇਗਾ।



# ਉਹ ਘਰ ਕੂਕਿਆਂ ਦਾ

ਚੱਕ ਨੰ. 118, ਇਲਾਕਾ ਲਾਇਲਪੁਰ। ਇਸ ਇਲਾਕੇ ਵਿੱਚ ਜਲੰਧਰ ਜ਼ਿਲ੍ਹੇ ਦੇ ਪਿੰਡ ਹਰੀਪੁਰ ਤੋਂ ਜ਼ਿਮੀਦਾਰ ਆ ਕੇ ਵੱਸੇ ਸਨ ਕਿਉਂਕਿ ਬਾਰ ਦਾ ਇਲਾਕਾ ਆਬਾਦ ਹੋਏ ਨੂੰ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ । ਇਹ ਸਮਾਂ ਉਨ੍ਹੀਵੀਂ ਸਦੀ ਦੇ ਅਖੀਰਲੇ ਦਹਾਕਿਆਂ ਦਾ ਸੀ। ਚੱਕ ਨੰ. 118 ਵਿੱਚ ਕਾਫ਼ੀ ਜ਼ਿਮੀਦਾਰ ਸਫ਼ੈਦਪੋਸ਼ ਸਨ, ਜਿਸ ਕਰਕੇ ਇਸ ਪਿੰਡ ਨੂੰ 'ਸਫ਼ੈਦਪੋਸ਼ਾਂ ਦਾ ਪਿੰਡ' ਵੀ ਆਖਦੇ ਹੁੰਦੇ ਸਨ। ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਇਸ ਪਿੰਡ ਦੇ ਕੁਝ ਜ਼ਿਮੀਦਾਰ ਅੱਜਕਲ ਸਾਹ ਪਿੰਡ ਵਿੱਚ ਬੈਠੇ ਹੋਏ ਹਨ।

ਇਹਨਾਂ ਦਿਨਾਂ ਵਿੱਚ ਹੀ, ਅਰਥਾਤ ਉਨ੍ਹੀਵੀਂ ਸਦੀ ਦੇ ਅਖੀਰਲੇ ਦਹਾਕੇ ਵਿੱਚ, ਪਿੰਡ ਦੇ ਲੁਹਾਰਾ-ਤਰਖਾਣਾ ਕੰਮਾਂ ਲਈ ਇੱਕ ਰਾਮਗੜ੍ਹੀਆ ਪਰਿਵਾਰ ਚੱਕ 118 ਵਿਚ ਲਿਆਂਦਾ ਗਿਆ। ਕਾਰੀਗਰ ਦਾ ਨਾਂ ਸੀ ਸ਼ੇਰ ਸਿੰਘ, ਜੋ ਇਲਾਕਾ ਗੁਰਦਾਸਪੁਰ ਦੇ ਪਿੰਡ ਤਲਵੰਡੀ ਦਸੌਂਧਾ ਸਿੰਘ ਦਾ ਜੱਦੀ-ਪੁਸ਼ਤੀ ਰਹਿਣ ਵਾਲਾ ਸੀ। ਪਿੰਡ ਤਲਵੰਡੀ ਦਸੌਂਧਾ ਸਿੰਘ ਅੰਮ੍ਰਿਤਸਰ-ਕੱਥੂਨੰਗਲ ਸੜਕ ਉਤੇ ਪਿੰਡ ਜੇਠੂਵਾਲ ਦੇ ਨੇੜੇ, ਮੁੱਖ ਸੜਕ ਤੋਂ ਕੁਝ ਕਿਲੋਮੀਟਰ ਹਟ ਕੇ ਅੰਦਰ ਜਾ ਕੇ ਹੈ। ਕਾਰੀਗਰ ਸ਼ੇਰ ਸਿੰਘ ਹੱਥ ਦਾ ਸੁੱਚਾ ਅਤੇ ਵਿਹਾਰ ਦਾ ਇਮਾਨਦਾਰ ਸੀ। ਸ਼ੇਰ ਸਿੰਘ ਸਤਿਗੁਰੂ ਹਰੀ ਸਿੰਘ ਦੇ ਮੁੱਢਲੇ ਸਮੇਂ ਵਿੱਚ 'ਕੂਕਾ' ਬਣਿਆ ਸੀ ਅਤੇ ਰੰਗਤ ਨਾਮ ਸਿਮਰਨ ਦੀ ਇਤਨੀ ਚੜ੍ਹੀ ਸੀ ਕਿ ਉਸ ਹੇਕ ਲਾ ਕੇ ਉੱਚੀ ਉੱਚੀ ਸ਼ਬਦ ਪੜ੍ਹਨੇ। ਨੇਕ-ਚਲਣੀ, ਇਮਾਨਦਾਰੀ ਅਤੇ ਕੰਮਕਾਰ ਦਾ ਸੁੱਚਾਪਨ ਹੀ ਸ਼ੇਰ ਸਿੰਘ ਨੂੰ ਲਾਇਲਪੁਰ ਜ਼ਿਲ੍ਹੇ ਦੇ ਚੱਕ ਨੰ. 118 ਵਿੱਚ ਲਿਆਉਣ ਦਾ ਸਬੱਬ ਬਣਿਆ।

ਸਾਰੇ ਕੂਕੇ ਫ਼ਿਰਕੇ ਨੂੰ ਸਰਕਾਰ ਅੰਗਰੇਜ਼ੀ ਭਾਰਤ ਵਿੱਚ ਆਪਣੇ ਸਾਮਰਾਜ ਲਈ ਵੱਡਾ ਖ਼ਤਰਾ ਮੰਨਦੀ ਸੀ, ਖ਼ਾਸ ਕਰ ਪੰਜਾਬ ਵਿੱਚ- ਜਿੱਥੇ 1857 ਈ. ਤੋਂ ਸਤਿਗੁਰੂ ਰਾਮ ਸਿੰਘ ਜੀ ਨੇ 'ਕੂਕਾ ਲਹਿਰ' ਚਲਾ ਕੇ 'ਖ਼ਾਲਸਾ ਰਾਜ' ਦੀ ਪੁਨਰ-ਸਥਾਪਨਾ ਕਰਨ ਲਈ ਜ਼ਬਰਦਸਤ ਪ੍ਰਚਾਰ ਚਲਾਇਆ ਹੋਇਆ ਸੀ। ਇਹ ਸਮਾਂ ਸੀ 1860-71 ਈ. ਦੇ ਦੌਰਾਨ ਦਾ। ਮਾਰਚ-ਅਪ੍ਰੈਲ 1872 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸੀ ਸਾਮਰਾਜ ਵਿਰੁੱਧ ਇੱਕ ਵੱਡੇ ਵਿਦਰੋਹ ਦੀ ਤਿਆਰੀ ਕੀਤੀ ਹੋਈ ਸੀ ਅਤੇ ਪੰਜਾਬ ਭਰ ਵਿੱਚ ਸੂਬਿਆਂ ਅਤੇ ਪ੍ਰਚਾਰਕਾਂ ਰਾਹੀਂ ਪ੍ਰਚਾਰ ਕੀਤਾ ਹੋਇਆ ਸੀ ਕਿ ਨਾਮਧਾਰੀ ਸਿੱਖ ਕੋਈ ਨਵਾਂ ਮਕਾਨ ਨਾ ਬਣਾਵੇ, ਜ਼ਮੀਨਾਂ-ਜਾਇਦਾਦਾਂ ਨਾ ਖਰੀਦੇ, ਮਾਈਆਂ-ਬੀਬੀਆਂ ਪੂਰੀ ਰਹਿਤ ਮਰਯਾਦਾ ਰੱਖਣ ਅਤੇ ਸਾਰੇ ਹੀ ਮਾਈ ਅਤੇ ਭਾਈ ਔਣ ਵਾਲੇ ਸੰਘਰਸ਼ ਲਈ ਤਿਆਰ ਰਹਿਣ ਅਤੇ ਨਕਦ ਮਾਇਆ ਆਪਣੇ ਕੋਲ ਰੱਖਣ, ਜਿਸਦੀ ਲੋੜ ਪੈਣੀ ਹੈ। ਅਨੇਕਾਂ ਨਾਮਧਾਰੀ

ਜ਼ਿਮੀਦਾਰਾਂ ਨੇ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਅਤੇ ਘਰ-ਬਾਹਰ ਤਿਆਗ ਕੇ ਸ੍ਰੀ ਭੈਣੀ ਸਾਹਿਬ ਆ ਗਏ ਜਾਂ ਆਉਣ ਲਈ ਤਿਆਰ ਹੋ ਗਏ ਸਨ।

ਪੰਜਾਬ ਸਰਕਾਰ ਨੂੰ ਉਸਦੇ ਸੂਹੀਆਂ ਅਤੇ ਵਫ਼ਾਦਾਰਾਂ ਰਾਹੀਂ ਐਸੀਆਂ ਖ਼ਬਰਾਂ ਮਿਲ ਰਹੀਆਂ ਸਨ। ਸਰਕਾਰ ਦੇ ਵੱਡੇ ਵਫ਼ਾਦਾਰ ਸ੍ਰ. ਅਤਰ ਸਿੰਘ ਭਦੌੜ ਨੇ ਅਕਤੂਬਰ 1871 ਈ. ਨੂੰ ਪੰਜਾਬ ਸਰਕਾਰ ਨੂੰ ਖ਼ਬਰ ਦਿੱਤੀ ਸੀ ਕਿ ਕੂਕਿਆਂ ਵਲੋਂ ਛੇਤੀ ਹੀ ਬਗਾਵਤ ਹੋਣ ਵਾਲੀ ਹੈ। ਦਸੰਬਰ 1871 ਈ. ਦੇ ਅਖ਼ੀਰ ਵਿੱਚ ਸਤਿਗੁਰੂ ਜੀ ਦੇ ਪਿੰਡ ਭੈਣੀ ਤੋਂ ਬਾਹਰ ਜਾ ਕੇ ਮੇਲੇ ਕਰਨ 'ਤੇ ਪਾਬੰਦੀ ਲਗਾ ਦਿੱਤੀ ਗਈ ਸੀ ਅਤੇ ਲੋੜ ਪੈਣ 'ਤੇ ਜਿਸ ਜਿਸ ਸੂਬੇ-ਪ੍ਰਚਾਰਕ ਦੀ, ਸਤਿਗੁਰੂ ਜੀ ਤੋਂ ਇਲਾਵਾ ਗ੍ਰਿਫ਼ਤਾਰੀ ਕਰਨੀ ਸੀ, ਸੂਚੀ ਬਣਾ ਲਈ ਗਈ ਸੀ। ਇਸ ਕਰਕੇ ਹੀ ਸਰਕਾਰ ਨੇ ਸ੍ਰੀ ਸਤਿਗੁਰੂ ਜੀ ਵਲੋਂ ਮਸਤਾਨਿਆਂ ਬਾਰੇ ਖ਼ਬਰ ਦੇਣ 'ਤੇ ਵੀ ਜਾਣਬੁੱਝ ਕੇ ਕਾਰਵਾਈ ਨਾ ਕੀਤੀ ਅਤੇ ਮਲੇਰਕੋਟਲੇ ਦੀ ਘਟਨਾ ਵਾਪਰਨ ਦਿੱਤੀ। ਨਤੀਜਾ- ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ, ਸਤਿਗੁਰੂ ਰਾਮ ਸਿੰਘ ਜੀ ਅਤੇ ਪ੍ਰਮੁੱਖ ਸੂਬਿਆਂ ਦੀਆਂ ਗ੍ਰਿਫ਼ਤਾਰੀਆਂ ਤੇ ਦੇਸ਼-ਨਿਕਾਲਾ ਅਤੇ ਪੰਜਾਬ ਭਰ ਵਿੱਚ ਕੂਕਿਆਂ ਉਤੇ ਪਾਬੰਦੀਆਂ ਅਤੇ ਸਖਤੀਆਂ ਦੇ ਰੂਪ ਵਿੱਚ ਸਾਹਮਣੇ ਆਇਆ।

ਭਾਵੇਂ ਸਰਕਾਰ ਅੰਗਰੇਜ਼ੀ ਕੂਕਿਆਂ ਨੂੰ ਆਪਣੇ ਸਾਮਰਾਜ ਲਈ ਖ਼ਤਰਾ ਮੰਨਦੀ ਸੀ, ਫੇਰ ਵੀ ਉਹ ਕੂਕਿਆਂ ਦੇ ਸੱਚ-ਸੁੱਚੇ ਆਚਰਨ ਤੋਂ ਪ੍ਰਭਾਵਿਤ ਸੀ। ਕੋਰਟ ਕਚਹਿਰੀਆਂ ਵਿੱਚ ਵੀ ਕੂਕਿਆਂ ਦੇ ਕਥਨਾਂ ਨੂੰ ਤਵੱਜੋ ਦਿੱਤੀ ਜਾਂਦੀ ਸੀ ਕਿ 'ਕੂਕੇ ਝੂਠ ਨਹੀਂ ਬੋਲਦੇ'। ਐਸੇ ਸਮੇਂ 'ਸਫ਼ੈਦਪੋਸ਼' ਲੋਕਾਂ ਦੇ ਪਿੰਡ ਵਿੱਚ ਇੱਕ ਕੂਕੇ ਕਾਰੀਗਰ ਦਾ ਪਹੁੰਚਣਾ ਭਰਪੂਰ ਅਰਥ ਰੱਖਦਾ ਸੀ।

ਕਾਰੀਗਰ ਸ਼ੇਰ ਸਿੰਘ ਦਾ ਇੱਕ ਪੁੱਤਰ ਸੀ- ਖ਼ਜ਼ਾਨ ਸਿੰਘ। ਉਹਨਾਂ ਦੇ ਪਰਿਵਾਰ ਵਿੱਚ ਪਿਛਲੀਆਂ ਕਈ ਪੀੜ੍ਹੀਆਂ ਤੋਂ ਘਰ ਵਿੱਚ ਸਿਰਫ਼ ਇੱਕ ਹੀ ਲੜਕਾ ਹੁੰਦਾ ਆਇਆ ਸੀ। ਕਾਰੀਗਰ ਸ਼ੇਰ ਸਿੰਘ ਵੀ ਆਪਣੇ ਮਾਤਾ-ਪਿਤਾ ਦੀ ਇਕਲੌਤੀ ਸੰਤਾਨ ਸੀ ਅਤੇ ਅੱਗੇ ਉਸਦਾ ਵੀ ਇੱਕੋ ਪੁੱਤਰ ਸੀ- ਖਜ਼ਾਨ ਸਿੰਘ। ਕੰਮਕਾਰ ਕਰਨ ਵਾਲਿਆਂ ਨੂੰ ਮਦਦ ਲਈ ਹੋਰ ਬਾਂਹਵਾਂ ਦੀ ਘਾਟ ਮਹਿਸੂਸ ਹੁੰਦੀ ਰਹਿੰਦੀ ਸੀ।

ਖਜ਼ਾਨ ਸਿੰਘ ਦਾ ਵਿਆਹ ਹੋਇਆ। ਨੂੰਹ 'ਬੀਬੀ ਅਤਰੋ' (ਅਤਰ ਕੌਰ) ਘਰ ਵਿੱਚ ਆਈ। ਲਾਇਲਪੁਰ ਇਲਾਕੇ ਵਿੱਚ ਹੋਰ ਵੀ ਕਈ ਪਿੰਡਾਂ ਵਿੱਚ ਵਿਰਲੇ ਵਿਰਲੇ ਘਰ ਨਾਮਧਾਰੀ ਸਿੰਘਾਂ ਦੇ ਸਨ। ਚੱਕ ਨੰ. 72 (ਇੱਥੋਂ ਦੇ ਕੁਝ ਘਰ ਅੱਜਕਲ ਤ੍ਰੀਨਗਰ, ਦਿੱਲੀ ਵਿਖੇ ਰਹਿੰਦੇ ਹਨ) ਅਤੇ ਚੱਕ ਨੰ. 117 ਆਦਿ ਤੋਂ ਨਾਮਧਾਰੀ ਸਿੰਘਾਂ ਦਾ ਵੇਲੇ-ਕੁਵੇਲੇ ਔਣਾ-ਜਾਣਾ ਲੱਗਾ ਰਹਿੰਦਾ ਸੀ ਅਤੇ ਪਿੰਡ ਵਿੱਚ ਸਮੇਂ ਸਮੇਂ ਕਥਾ-ਕੀਰਤਨ ਵੀ ਹੁੰਦਾ, ਹੱਲੇ ਦੇ ਸ਼ਬਦ ਪੜ੍ਹੇ ਜਾਂਦੇ, ਜਿਸ ਵਿੱਚ 'ਸਫ਼ੈਦਪੋਸ਼ਾਂ ਦੇ ਪਿੰਡ' ਦੇ ਜ਼ਿਮੀਦਾਰ ਵੀ ਖੁਸ਼ੀ ਨਾਲ ਸ਼ਾਮਲ ਹੁੰਦੇ ਸਨ। ਕਦੇ ਕਿਸੇ ਨੇ ਸ਼ਿਕਾਇਤ ਨਹੀਂ ਸੀ ਕੀਤੀ ਸਰਕਾਰੇ, ਸਗੋਂ ਕਈ ਵਾਰੀ ਜ਼ਿਮੀਦਾਰਾਂ ਨੇ ਆਪਣੇ ਅਹਾਤੇ ਵਿੱਚ ਦੀਵਾਨ ਵੀ ਲਗਵਾਉਣੇ। ਸ਼ੇਰ ਸਿੰਘ ਦੇ ਪਰਿਵਾਰ ਦੀ ਸੋਅ ਪਿੰਡ ਵਿੱਚ ਚੰਗੀ ਸੀ। ਸਰਕਾਰੀ ਅਫ਼ਸਰ ਅਤੇ ਡੀ. ਸੀ. ਵੀ ਪਿੰਡ ਵਿੱਚ ਆਉਂਦੇ ਜਾਂਦੇ ਰਹਿੰਦੇ ਸਨ।

ਉਸ ਇਲਾਕੇ ਵਿੱਚ ਨਹਿਰਾਂ ਆ ਗਈਆਂ, ਜ਼ਿਮੀਦਾਰਾਂ ਨੂੰ ਨਹਿਰੀ ਪਾਣੀ ਮਿਲਣ ਲੱਗ ਪਿਆ। ਇਸ ਸਹੂਲੀਅਤ ਨੇ ਜਿੱਥੇ ਜੱਟਾਂ ਨੂੰ ਪਾਣੀ ਦੀ ਚੋਖੀ ਸਹੂਲਤ ਦਿੱਤੀ, ਉੱਥੇ ਉਹਨਾਂ ਦੇ ਆਪਸ ਵਿੱਚ ਝਗੜੇ ਵੀ ਵਧਾ ਦਿੱਤੇ। ਪਿੰਡ ਵਿੱਚ ਜੱਟਾਂ ਦੇ ਸਿਰਫ਼ ਦੋ ਘਰੀਂ ਘੜੀਆਂ ਸਨ- ਸਮਾਂ ਦੇਖਣ ਲਈ। ਪਾਣੀ, ਸਮਾਂ ਦੇਖ ਕੇ, ਜਿੰਨਾ ਨਿਸਚਿਤ ਹੁੰਦਾ ਲਗਾ ਲੈਂਦੇ ਸਨ ਜ਼ਿਮੀਦਾਰ। ਪਰ ਉਹਨਾਂ ਦੇ ਆਪਸੀ ਮਤਭੇਦਾਂ ਕਰਕੇ ਘੜੀਆਂ ਦੇਖ ਕੇ ਪਾਣੀ ਦਾ ਸਮਾਂ ਦੱਸਣ ਵਾਲਿਆਂ ਉਤੇ ਸਾਰੇ ਸ਼ਕ ਕਰਨ ਲੱਗ ਪਏ। ਆਰੋਪ ਸੀ ਕਿ ਬਹੁਤੀ ਵਾਰੀ ਇੱਕ ਘੰਟੇ 'ਚੋਂ 8-10 ਪਿੰਟ ਘੜੀ ਅੱਗੇ-ਪਿੱਛੇ ਕਰਕੇ ਆਪਣੇ ਬੰਦਿਆਂ ਨੂੰ ਲਾਭ ਦਿਵਾਇਆ ਜਾਂਦਾ ਸੀ। ਇਹ ਮਤਭੇਦ ਅਤੇ ਝਗੜਾ ਐਨਾ ਵਧਿਆ ਕਿ ਗੱਲ ਪਿੰਡ ਵਿੱਚ ਸੂਤ ਨਾ ਆਈ ਤੇ ਇਸ ਮਸਲੇ ਨੂੰ ਨਜਿੱਠਣ ਲਈ ਸਰਕਾਰੀ ਅਫਸਰ ਡੀ.ਸੀ. ਪਿੰਡ ਵਿਚ ਆਇਆ।

ਵੀਹਵੀਂ ਸਦੀ ਦੇ ਦੂਸਰੇ ਜਾਂ ਤੀਸਰੇ ਸਾਲ ਅਰਥਾਤ 1902 ਜਾਂ 1903 ਈ. ਦੀ ਗੱਲ ਹੈ। ਮਾਤਾ ਜੀਵਨ ਕੌਰ ਜੀ ਦੌਰਾ ਕਰਦਿਆਂ ਲਾਇਲਪੁਰ ਇਲਾਕੇ ਵਿੱਚ ਆਏ ਅਤੇ ਚੱਕ 118 ਵਿੱਚ ਸ਼ੇਰ ਸਿੰਘ ਕਾਰੀਗਰ ਦੇ ਘਰ ਵੀ ਆਏ। ਸਾਰੇ ਪਿੰਡ ਵਿੱਚ ਇੱਕੋ ਘਰ ਕੂਕਿਆਂ ਦਾ ਸੀ। ਮਾਤਾ ਜੀ ਦਾ ਯੋਗ ਆਦਰ-ਸਤਿਕਾਰ ਕੀਤਾ ਗਿਆ, ਸਭਨਾਂ ਯਥਾ- ਸ਼ਕਤ ਮੱਥਾ ਟੇਕਿਆ। ਸ਼ੇਰ ਸਿੰਘ ਦੀ ਨੂੰਹ ਨੇ ਵੀ ਆਣ ਮੱਥਾ ਟੇਕਿਆ। ਵਿਆਹ ਨੂੰ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ। ਮਾਤਾ ਜੀ ਨੇ ਸਭ ਦੀ ਰਾਜ਼ੀ ਖ਼ੁਸ਼ੀ ਪੁੱਛੀ, ਹਾਲ ਚਾਲ ਪੁੱਛਿਆ। ਫੇਰ ਪੁੱਛਿਆ ਅਤਰੋ ਦੇ ਕਿੰਨੇ ਬੱਚੇ ਹਨ? ਅਤਰੋਂ ਦੀ ਸੱਸ ਨੇ ਆਦਰ ਨਾਲ ਕਿਹਾ- "ਜੀ, ਅਜੇ ਤਾਂ ਬਾਲ ਹੋਣ ਵਾਲਾ ਹੈ। ਸਾਡੇ ਪਰਿਵਾਰ ਵਿੱਚ ਜੱਦੀ-ਪੀੜ੍ਹੀ ਇੱਕੋ ਹੀ ਬੱਚਾ ਹੁੰਦਾ ਆਇਆ ਹੈ। ਕਿਰਪਾ ਕਰੋ- ਮੇਰੀ ਨੂੰਹ ਨੂੰ ਭਾਗ ਲੱਗਣ।" ਮਾਤਾ ਜੀਵਨ ਕੌਰ ਜੀ ਨੇ ਨੇਤਰ ਉੱਪਰ ਕਰਕੇ ਅਤਰੋ ਨੂੰ ਆਸ਼ੀਰਵਾਦ ਦਿੰਦੇ ਹੋਏ ਬਚਨ ਕੀਤਾ, "ਸ਼ੇਰ ਸਿਆਂ ਚਿੰਤਾ ਨਾ ਕਰ, ਇਸਦੇ ਘਰ ਸੱਤ ਪਿੰਡ ਬੱਝਣਗੇ।" ਅਤਰੋ ਨੂੰ ਆਸ਼ੀਰਵਾਦ ਮਿਲ ਗਿਆ- ਮਾਤਾ ਜੀ ਦਾ, ਸੱਤ ਬੱਚਿਆਂ ਦਾ ਵਰ ਹੋ ਗਿਆ। ਜੋ ਬਾਅਦ ਵਿੱਚ ਪੂਰਾ ਹੋਇਆ। ਸੱਤ ਬੱਚੇ ਹੋਏ- ਮੋਹਨ ਸਿੰਘ, ਹਰਬੰਸ ਸਿੰਘ, ਕਿਰਪਾਲ ਸਿੰਘ, ਪ੍ਰੀਤਮ ਸਿੰਘ, ਸਵਰਨ ਸਿੰਘ, ਫਤਹਿ ਸਿੰਘ- ਛੇ ਲੜਕੇ ਅਤੇ ਇੱਕ ਲੜਕੀ ਪ੍ਰੀਤਮ ਕੌਰ।

ਮੋਹਨ ਸਿੰਘ ਜਲੰਧਰ ਆ ਕੇ ਚੜ੍ਹਾਈ ਕਰ ਗਿਆ, ਹਰਬੰਸ ਸਿੰਘ ਅਤੇ ਪ੍ਰੀਤਮ ਸਿੰਘ ਗਿਆਨੀ ਗ਼ਾਜ਼ੀਆਬਾਦ ਆ ਕੇ ਰਹੇ ਅਤੇ ਕੁਝ ਸਮਾਂ ਪਹਿਲਾਂ ਚੜ੍ਹਾਈ ਕੀਤੇ ਹਨ। ਕਿਰਪਾਲ ਸਿੰਘ (ਮੇਰੇ ਪਿਤਾ ਜੀ) 1947 ਦੇ ਸਮੇਂ ਪਹਿਲਾਂ ਬੀਕਾਨੇਰ. ਫਿਰ ਬਟਾਲੇ ਤੇ ਫੇਰ ਜਗਾਧਰੀ ਆਏ, ਜਿੱਥੇ ਉਹਨਾਂ ਨੇ 'ਨਾਮਧਾਰੀ ਪ੍ਰਚਾਰਕ ਜਥਾ' 1954 ਈ. ਵਿੱਚ ਬਣਾ ਲਿਆ ਸੀ ਅਤੇ ਉੱਥੇ ਹੋਰ ਸਾਥੀ ਸਨ ਜਥੇਦਾਰ ਪ੍ਰੀਤਮ ਸਿੰਘ, ਉਜਾਗਰ ਸਿੰਘ (ਇਹ ਦਿੱਲੀ ਚੜ੍ਹਾਈ ਕੀਤੇ), ਗੁਰਦਿਆਲ ਸਿੰਘ ਸੀਹਰਾ (ਜੋ ਸੂਬਾ ਜੀ ਸਨ), ਅੱਛਰ ਸਿੰਘ ਵਿਰਦੀ ਲੁਧਿਆਣੇ ਸ਼ਹਿਰ ਆਦਿ। ਕਿਰਪਾਲ ਸਿੰਘ, ਮੇਰੇ ਪਿਤਾ ਜੀ, ਦਿੱਲੀ ਸ਼ਕੂਰ ਬਸਤੀ ਆ ਕੇ 1976 ਵਿੱਚ ਚੜ੍ਹਾਈ ਕੀਤੇ ਅਤੇ ਕੇਵਲ ਸ. ਫਤਿਹ ਸਿੰਘ ਜੀਉਂਦੇ ਹਨ, ਜੋ ਵਿਸ਼ਨੂ ਗਾਰਡਨ ਦਿੱਲੀ ਵਿੱਚ ਰਹਿੰਦੇ ਹਨ। ਮਾਤਾ ਜੀਵਨ ਕੌਰ ਜੀ ਦੇ ਆਸ਼ੀਰਵਾਦ

ਨਾਲ ਸ਼ੇਰ ਸਿੰਘ ਦਾ ਪਰਿਵਾਰ ਫ਼ਲਿਆ ਫੁੱਲਿਆ।

ਪਿੰਡ ਚੱਕ 118 ਵਿੱਚ ਪਾਣੀ ਦੇ ਮਸਲੇ 'ਤੇ ਆਪਣੇ ਮਤਭੇਦ ਸਰਕਾਰ ਤੱਕ, ਪਹੁੰਚਾਣ ਬਾਰੇ ਪਿੱਛੇ ਦੱਸਿਆ ਗਿਆ ਹੈ। ਇਲਾਕੇ ਦਾ ਡੀ. ਸੀ. ਅਤੇ ਹੋਰ ਪਤਵੰਤੇ ਅਧਿਕਾਰੀ ਪਿੰਡ ਵਿੱਚ ਆਏ। ਸਾਰੇ ਜ਼ਿਮੀਦਾਰ ਇਕੱਠੇ ਹੋਏ ਅਤੇ ਆਪਣੀਆਂ ਸ਼ਿਕਾਇਤਾਂ ਦੱਸੀਆਂ ਕਿ ਕਿਸ ਤਰ੍ਹਾਂ ਆਪਸੀ ਲਿਹਾਜ਼ ਨਾਲ ਕਈ ਜ਼ਿਮੀਂਦਾਰ ਗ਼ਲਤ ਟਾਈਮ ਦੱਸ ਕੇ ਦੂਸਰਿਆਂ ਦਾ ਪਾਣੀ ਲਗਾਉਣ ਸਮਾਂ ਘਟਾ ਦਿੰਦੇ ਹਨ। ਓਦੋਂ, ਦੋ ਜ਼ਿਮੀਦਾਰਾਂ ਦੇ ਘਰਾਂ ਵਿੱਚ ਟਾਈਮ ਪੀਸ ਘੜੀਆਂ ਸਨ, ਪਰ ਜੱਟਾਂ ਨੂੰ ਕਿਸੇ 'ਤੇ ਵੀ ਯਕੀਨ ਨਹੀਂ ਸੀ। ਕੋਈ ਗੱਲ ਸਿਰੇ ਚੜ੍ਹਦੀ ਨਾ ਦੇਖ ਕੇ ਅਫ਼ਸਰ ਨੇ ਜ਼ਿਮੀਦਾਰਾਂ ਨੂੰ ਪੁੱਛਿਆ ਕਿ ਮਸਲਾ ਤਾਂ ਠੀਕ ਸਮਾਂ ਦੱਸਣ ਦਾ ਹੈ ਨਾ, ਕੀ ਕਿਸੇ ਹੋਰ ਘਰ ਘੜੀ ਨਹੀਂ ਹੈ? ਸਾਰਿਆਂ ਦੱਸਿਆ ਕਿ ਇੱਕੋ ਘਰ ਹੈ- ਕੂਕਿਆਂ ਦਾ ਪਿੰਡ ਵਿੱਚ ਅਤੇ ਉਹ ਕਾਰੀਗਰ ਸਿੰਘ ਹੈ। ਉਸਦੇ ਘਰ ਵੀ ਘੜੀ ਹੈ। ਅਫ਼ਸਰ ਦੇ ਪੁੱਛਣ 'ਤੇ ਸਾਰੇ ਪਿੰਡ ਦੇ ਜੱਟਾਂ ਕਿਹਾ ਕਿ ਕੂਕਾ ਸ਼ੇਰ ਸਿੰਘ ਅਤੇ ਉਸਦਾ ਲੜਕਾ ਖ਼ਜ਼ਾਨ ਸਿੰਘ ਸੱਚੇ-ਸੁੱਚੇ ਬੰਦੇ ਹਨ ਅਤੇ ਸਾਨੂੰ ਸਭ ਨੂੰ ਉਸ 'ਤੇ ਇਤਬਾਰ ਹੈ ਅਗਰ ਉਹ ਮੰਨ ਜਾਵੇ। ਉਹ ਬਹੁਤ ਹੀ ਇਮਾਨਦਾਰ ਕਾਰੀਗਰ ਹੈ। ਡੀ.ਸੀ. ਦੇ- ਦੋ ਵਾਰ ਪੁੱਛਣ 'ਤੇ ਜ਼ਿਮੀਦਾਰਾਂ ਨੇ ਇੱਕ ਸੁਰ ਨਾਲ ਕਿਹਾ ਕਿ ਉਹ ਘਰ ਕੂਕਿਆਂ ਦਾ ਹੈ ਅਤੇ ਉਹ ਝੂਠ ਨਹੀਂ ਬੋਲਦੇ, ਬੇਈਮਾਨੀ ਵਿੱਚ ਨਹੀਂ ਹਨ। ਮਿਲਣਸਾਰ ਅਤੇ ਧਾਰਮਿਕ ਪਰਿਵਾਰ ਹੈ ਅਤੇ ਪੂਜਾ-ਪਾਠੀ ਹੈ, ਅਸੀਂ ਸਭ ਉਸ 'ਤੇ ਸਹਿਮਤ ਹਾਂ ਅਗਰਉਹ ਮਨ ਜਾਵੇ ਤਾਂ।

ਜ਼ਿਮੀਦਾਰਾਂ ਦੀ ਮੀਟਿੰਗ ਵਿੱਚ ਕਾਰੀਗਰ ਸ਼ੇਰ ਸਿੰਘ ਅਤੇ ਉਸਾ ਲੜਕਾ ਖ਼ਜ਼ਾਨ ਸਿੰਘ ਨਹੀਂ ਸਨ ਬੁਲਾਏ ਗਏ। ਡੀ.ਸੀ. ਦੇ ਕਹਿਣ 'ਤੇ ਇਕ ਪਿੰਡ ਵਾਸੀ ਉਹਨਾਂ ਨੂੰ ਬੁਲਾਉਣ ਭੇਜਿਆ ਗਿਆ। ਦੋਵੇਂ ਪਿਉ ਪੁੱਤਰ ਆਏ। ਰਸਮੀ ਦੁਆ-ਸਲਾਮ ਤੋਂ ਬਾਅਦ ਡੀ.ਸੀ. ਨੇ ਪੁੱਛਿਆ ਕਿ ਤੁਹਾਡੇ ਘਰ ਘੜੀ ਹੈ ਅਤੇ ਤੁਸੀਂ ਪਿੰਡ ਵਾਲਿਆਂ ਨੂੰ ਪਾਣੀ ਲਗਾਉਣ ਲਈ ਟਾਈਮ ਦੱਸ ਸਕੋਗੇ? ਪਾਣੀ ਦਾ ਸਮਾਂ ਹਨੇਰੇ ਸਵੇਰੇ ਵੀ ਹੁੰਦਾ ਸੀ, ਇਸ ਕਰਕੇ ਪਰੇਸ਼ਾਨੀ 'ਤੋਂ ਬਚਣਾ ਚਾਹੁੰਦਾ ਸੀ- ਸ਼ੇਰ ਸਿੰਘ। ਉਸਨੇ ਕਿਹਾ ਕਿ ਘੜੀ ਤਾਂ ਸਾਡੇ ਘਰ ਹੈ ਪਰ ਅਸੀਂ ਸਾਰੇ ਪਿੰਡ ਦੇ ਸਾਂਝੇ ਹਾਂ ਅਤੇ ਇਹਨਾਂ ਦੀ ਲੜਾਈ ਵਿੱਚ ਅਸੀਂ ਨਹੀਂ ਪੈਣਾ ਚਾਹੁੰਦੇ। ਪਿੰਡ ਦੇ ਜ਼ਿਮੀਦਾਰਾਂ ਜ਼ੋਰ ਦਿੱਤਾ, ਹਰ ਤਰ੍ਹਾਂ ਦਾ ਭਰੋਸਾ ਦਿਵਾਇਆ ਅਤੇ ਸਰਕਾਰੀ ਅਫ਼ਸਰਾਂ ਦੇ ਜ਼ੋਰ ਦੇਣ 'ਤੇ ਸ਼ੇਰ ਸਿੰਘ ਪਾਣੀ ਦਾ ਸਮਾਂ ਦੱਸਣ ਦੀ ਡਿਊਟੀ ਲੈਣ ਲਈ ਰਾਜ਼ੀ ਹੋ ਗਿਆ। ਡੀ.ਸੀ. ਨੇ ਕਿਹਾ ਕਿ ਕੂਕਿਆ, ਪਿੰਡ ਵਿੱਚ ਇੱਕ ਤੁਹਾਡਾ ਘਰ ਹੀ ਹੈ ਜਿਸ 'ਤੇ ਸਾਰੇ ਜੱਟ ਸਹਿਮਤ ਹਨ। ਤੂੰ ਸਭ ਦਾ ਸਾਂਝਾ ਹੈਂ ਅਤੇ ਸਭ ਨੂੰ ਤੇਰੇ ਉਤੇ ਇਤਬਾਰ ਹੈ, ਕੋਈ ਪਰੇਸ਼ਾਨੀ ਹੋਵੇ ਤਾਂ ਦੱਸ। ਕੂਕੇ ਸਿੰਘ ਨੇ 'ਸਤਿ ਬਚਨ' ਕੀਤਾ।

ਸ਼ੇਰ ਸਿੰਘ ਦੇ ਘਰ ਮੇਜ਼ ਤੇ ਰੱਖਣ ਵਾਲੀ 'ਬਿਗਬੈਨ' ਦੀ ਅਲਾਰਮ ਘੜੀ ਸੀ। ਪਿੰਡ ਦੇ ਜ਼ਿਮੀਦਾਰ ਸਮਾਂ ਪੁੱਛਣ ਵਾਸਤੇ ਹੀ ਹਰ ਫ਼ਸਲ 'ਤੇ ਇੱਕ ਬੋਰੀ ਜਿਨਸ ਦੀ ਘਰ ਪਹੁੰਚਾ ਦਿੰਦੇ ਸਨ।ਇਸ ਤੋਂ ਇਲਾਵਾ ਪਿੰਡ ਵਿੱਚ ਖ਼ਜ਼ਾਨ ਸਿੰਘ ਨੇ ਰੂੰ ਪਿੰਜਣ ਦੀ ਮਸ਼ੀਨ ਡੀਜ਼ਲ ਇੰਜਣ 'ਤੇ ਲਗਾਈ, ਅਤੇ ਆਟਾ ਪੀਸਣ ਦੀ ਚੱਕੀ ਤੇ ਆਰਾ ਮਸ਼ੀਨ ਵੀ ਲਗਾਈ ਹੋਈ ਸੀ। ਪਿੰਡ ਚੱਕ 118 ਅਤੇ ਨਾਲ ਦੇ ਕਈ ਪਿੰਡਾਂ ਵਿੱਚ ਖ਼ਰਾਸ ਵੀ ਇਹਨਾਂ ਦੇ ਲੱਗੇ ਹੋਏ

ਸਨ। ਸਮੇਂ ਸਮੇਂ ਜਥੇਦਾਰ ਵੀ ਆਉਂਦੇ ਅਤੇ ਸ਼ੇਰ ਸਿੰਘ ਦੇ ਪੋਤਰੇ, ਖਾਸ ਕਰ ਕਿਰਪਾਲ ਸਿੰਘ ਅਤੇ ਗਿਆਨੀ ਪ੍ਰੀਤਮ ਸਿੰਘ ਵੀਰਵਾਰ ਸ਼ਾਮ ਨੂੰ ਅਤੇ ਸੰਗਰਾਂਦ ਨੂੰ ਸਵੇਰੇ ਆਸਾ ਦੀ ਵਾਰ ਲਗਾਉਂਦੇ ਅਤੇ ਸਾਰਾ ਪਿੰਡ ਬਿਨਾ ਭੇਦਭਾਵ ਦੇ ਆ ਜੁੜਦਾ। ਬੜਾ ਆਦਰ ਸਤਿਕਾਰ ਸੀ ਪਿੰਡ ਵਿੱਚ ਕੂਕਿਆਂ ਦਾ। ਉਹ ਬਿਗਬੈਨ ਘੜੀ ਬਹੁਤ ਸਾਲਾਂ ਬਾਅਦ ਵੀ ਮੈਂ ਗ਼ਾਜ਼ੀਆਬਾਦ ਗਿਆਨੀ ਪ੍ਰੀਤਮ ਸਿੰਘ ਦੇ ਘਰ ਚੱਲਦੀ ਦੇਖੀ ਸੀ।

ਪਿੰਡ ਦਾ ਪ੍ਰਧਾਨ ਜ਼ੈਲਦਾਰ ਪ੍ਰਤਾਪ ਸਿੰਘ ਸੀ, ਜੋ ਅਜਕਲ ਸਾਹ ਪਿੰਡ, ਜੋ ਅੰਬਾਲਾ-ਜਗਾਧਰੀ ਸੜਕ ਤੇ ਹੈ, ਉੱਥੇ ਰਹਿੰਦਾ ਸੀ। ਸਰਦਾਰ ਸੰਪੂਰਨ ਸਿੰਘ, ਕੈਪਟਨ ਉੱਤਮ ਸਿੰਘ, ਅਵਤਾਰ ਸਿੰਘ ਆਦਿ ਹੋਰ ਉੱਘੇ ਸਰਦਾਰ ਸਨ। 1947 ਪਾਕਿਸਤਾਨ ਬਣਨ ਉਪਰੰਤ ਚੱਕ 118 ਕਾਰਖ਼ਾਨੇ ਦਾ ਕਲੇਮ ਮੇਰੇ ਪਿਤਾ ਜੀ, ਸ. ਕਿਰਪਾਲ ਸਿੰਘ ਨੇ ਬਣਵਾ ਲਿਆ ਸੀ ਅਤੇ ਇਸ ਕਲੇਮ ਵਿੱਚੋਂ ਗ਼ਾਜ਼ੀਆਬਾਦ- ਜਗਦੀਸ਼ ਨਗਰ ਵਿੱਚ- ਦੋ ਮਕਾਨ ਅਲਾਟ ਹੋਏ ਸਨ।

ਸਰਕਾਰੀ ਅਫ਼ਸਰਾਂ ਪਿੰਡ ਦੇ ਜ਼ਿਮੀਦਾਰਾਂ ਨੇ ਕੂਕਿਆਂ ਦੇ ਘਰ ਪ੍ਰਤੀ ਜੋ ਇਤਬਾਰ ਜਤਾਇਆ, ਉਹ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਦੀ ਇੱਕ ਛੋਟੀ ਜਿਹੀ ਵੰਨਗੀ ਹੀ ਹੈ। ਰਾਜਨੀਤਕ ਤੌਰ 'ਤੇ ਕੂਕਿਆਂ ਨੂੰ ਆਪਣਾ ਵਿਰੋਧੀ ਮੰਨਣ ਵਾਲੀ ਸਰਕਾਰ ਵਿਵਹਾਰਿਕ ਤੌਰ ਤੇ ਸਮਝਦੀ ਅਤੇ ਮੰਨਦੀ ਸੀ ਕਿ ਕੂਕੇ ਇਮਾਨਦਾਰ, ਨੇਕ-ਚਲਨੀ ਵਾਲੇ ਅਤੇ ਸੱਚੇ ਸੁੱਚੇ ਸਿੱਖ ਹਨ।



# ਗੋਰਿਆਂ ਦੀ ਧਰਤੀ ਤੇ
# ਨਾਮਧਾਰੀ ਸਤਿਗੁਰੂ ਦਾ ਪਹਿਲਾ ਕਦਮ

**ਅੰਗਰੇਜੀ ਵਿਚ- ਇੱਕ ਅਨਾਊਂਸਮੈਂਟ-**

'ਇਸ ਹਵਾਈ ਜਹਾਜ਼ ਵਿੱਚ ਇਕ ਮਹਾਨ ਅਤੇ ਪਵਿੱਤਰ ਹਸਤੀ ਯਾਤਰਾ ਕਰ ਰਹੀ ਹੈ-ਹਿਜ਼ ਹੋਲੀਨੈਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਅਤੇ ਉਨ੍ਹਾਂ ਦੇ ਸਾਥੀ। ਹੀਥਰੋ ਹਵਾਈ ਅੱਡੇ 'ਤੇ ਵੱਡੀ ਗਿਣਤੀ ਵਿੱਚ ਸਿੱਖ ਉਹਨਾਂ ਦਾ ਸਵਾਗਤ ਸਤਿਕਾਰ ਕਰਨ ਲਈ ਪਹੁੰਚੇ ਹੋਏ ਹਨ। ਇਨ੍ਹਾਂ ਨੂੰ ਵੀ.ਆਈ.ਪੀ. ਸਤਿਕਾਰ ਦਰਜਾ ਦਿੱਤਾ ਜਾ ਰਿਹਾ ਹੈ। ਜਹਾਜ਼ ਦੇ ਮੁਸਾਫ਼ਰਾਂ ਨੂੰ ਬੇਨਤੀ ਹੈ ਕਿ ਹੀਥਰੋ ਹਵਾਈ ਅੱਡੇ 'ਤੇ ਪਹਿਲਾਂ ਇਸ ਮਹਾਨ ਅਤੇ ਪਵਿੱਤਰ ਹਸਤੀ ਅਤੇ ਇਨ੍ਹਾਂ ਦੇ ਸਾਥੀਆਂ ਨੂੰ ਉਤਰਨ ਲੈਣ ਦਿਓ, ਫੇਰ ਤੁਸੀਂ ਉਤਰਨਾ।'

ਉਪਰੋਕਤ ਅਨਾਊਂਸਮੈਂਟ ਦੇ ਸਮੇਂ ਹਵਾਈ ਜਹਾਜ਼ ਸ਼ਾਇਦ ਰੋਮ ਦੇ ਉਪਰੋਂ ਦੀ ਲੰਘ ਰਿਹਾ ਸੀ ਅਤੇ ਉਸਨੇ ਲੰਡਨ ਦੇ ਹੀਥਰੋ ਏਅਰ ਪੋਰਟ 'ਤੇ ਉਤਰਨਾ ਸੀ। ਹਵਾਈ ਜਹਾਜ਼ ਵਿੱਚ ਬੈਠੇ ਮਹਾਰਾਜ ਬੀਰ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਕਿਹਾ 'ਇਹ ਅਨਾਊਸਮੈਂਟ ਤਾਂ ਸਾਡੇ ਬਾਰੇ ਹੋ ਰਹੀ ਹੈ।' ਜਦੋਂ ਦੋਬਾਰਾ ਮਾਈਕ ਤੇ ਬੋਲਿਆ ਗਿਆ ਤਾਂ ਸਾਰੀ ਗੱਲ ਚੰਗੀ ਤਰ੍ਹਾਂ ਸਪਸ਼ਟ ਹੋ ਗਈ ਕਿ ਸ੍ਰੀ ਸਤਿਗੁਰੂ ਜੀ ਨੂੰ ਲੰਡਨ ਹੀਥਰੋ ਹਵਾਈ ਅੱਡੇ ਤੇ ਪਹੁੰਚਣ ਸਮੇਂ ਉਚੇ ਸਤਿਕਾਰ ਦਾ ਦਰਜਾ ਦਿੱਤਾ ਗਿਆ ਹੈ ਅਤੇ ਹੋਇਆ ਵੀ ਇਸੇ ਤਰ੍ਹਾਂ ਹੀ।

ਪਹਿਲਾਂ ਸ੍ਰੀ ਸਤਿਗੁਰੂ ਜੀ ਫੇਰ ਮਹਾਰਾਜ ਬੀਰ ਸਿੰਘ ਜੀ, ਸੇਵਕ ਗੁਲਜ਼ਾਰ ਸਿੰਘ, ਪੰਡਤ ਗੋਪਾਲ ਸਿੰਘ ਜੀ, ਰਾਗੀ ਦਰਸ਼ਨ ਸਿੰਘ ਅਤੇ ਖਜ਼ਾਨ ਸਿੰਘ ਉਤਰੇ, ਫੇਰ ਜਹਾਜ਼ ਦੇ ਦੂਸਰੇ ਮੁਸਾਫਰ ਉਤਰਨੇ ਸ਼ੁਰੂ ਹੋਏ।

ਇਹ ਸੁਭਾਗਾ ਦਿਨ ਸੀ 27 ਅਗਸਤ 1967 ਈ. ਦਾ। ਇਸ ਦਿਨ ਗੋਰਿਆਂ ਦੀ ਧਰਤੀ 'ਤੇ ਪਹਿਲੀ ਵਾਰ ਕਿਸੇ ਨਾਮਧਾਰੀ ਸਤਿਗੁਰੂ ਦੇ ਚਰਨ ਪਏ ਸਨ। ਜਿਨ੍ਹਾਂ 'ਗੋਰਿਆਂ' ਦੇ ਭਾਰਤੀ ਸਾਮਰਾਜ ਨੂੰ ਖ਼ਤਮ ਕਰਨ ਲਈ ਨਾਮਧਾਰੀ ਸਿੱਖਾਂ ਨੇ ਆਪਣੇ ਸਤਿਗੁਰੂਆਂ ਦੇ ਹੁਕਮਾਂ ਵਿੱਚ ਚੱਲਦੇ ਹੋਏ ਅਨੇਕਾਂ ਬਲੀਦਾਨ ਦਿੱਤੇ, ਜਾਇਦਾਦਾਂ ਜ਼ਬਤ ਕਰਵਾਈਆਂ ਅਤੇ ਅਕਹਿ ਤਸੀਹੇ ਝੱਲੇ, 'ਗੋਰੇ' ਜਿਨ੍ਹਾਂ ਬਸਤਰਾਂ ਨੂੰ ਵੇਖ ਕੇ ਕੰਬ ਜਾਂਦੇ ਸਨ, ਜਿਸ ਸਫ਼ੈਦ ਤੇ ਸਾਦੇ ਪਹਿਰਾਵੇ ਧਾਰਨ ਕਰਨ ਵਾਲੇ ਨੂੰ ਬਾਗ਼ੀ ਸਮਝਿਆ ਜਾਂਦਾ ਸੀ, ਜਿਸ ਸਿੱਧੀ ਦਸਤਾਰ ਨੇ ਸੌ ਵਰ੍ਹੇ ਪਹਿਲਾਂ ਉਨ੍ਹਾਂ ਦੀ ਨੀਂਦ ਹਰਾਮ ਕਰ ਦਿੱਤੀ ਹੋਈ ਸੀ, ਅੱਜ ਉਸੇ ਪਹਿਰਾਵੇ ਨੂੰ, ਉਸੇ ਸਿੱਧੇ ਦਸਤਾਰੇ ਨੂੰ, ਸਤਿਗੁਰੂ ਰਾਮ ਸਿੰਘ ਜੀ ਦੀ

ਮਰਯਾਦਾ, ਆਦਰਸ਼ ਅਤੇ ਅਸੂਲਾਂ ਦੇ ਵਾਰਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਿਸ਼ੇਸ਼ ਅਤੇ ਅਤਿ-ਮਹੱਤਵਪੂਰਨ ਹਸਤੀ ਦਾ ਸਨਮਾਨ ਦਿੱਤਾ ਜਾ ਰਿਹਾ ਸੀ।

ਇੰਗਲੈਂਡ ਸਾਰੀ ਦੁਨੀਆਂ ਲਈ ਸਦਾ ਹੀ ਆਕਰਸ਼ਣ ਦਾ ਕੇਂਦਰ ਬਣਿਆ ਰਿਹਾ ਹੈ। ਦੁਨੀਆਂ ਦੇ ਇਤਿਹਾਸ ਦਾ ਗਿਆਨ ਰੱਖਣ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਚਾਰੋਂ ਪਾਸਿਆਂ ਤੋਂ ਸਮੁੰਦਰ ਨਾਲ ਘਿਰੇ ਹੋਏ ਇਸ ਛੋਟੇ ਜਹੇ ਮੁਲਕ ਨੇ, ਜੋ ਸਾਡੇ ਮੁਲਕ ਦੇ ਸੂਬਿਆਂ ਤੋਂ ਵੀ ਛੋਟਾ ਹੈ, ਕਿਵੇਂ ਸੰਸਾਰ ਦੀ ਰਾਜਨੀਤੀ ਨੂੰ ਪ੍ਰਭਾਵਿਤ ਕੀਤੀ ਰੱਖਿਆ। ਆਪਣੇ ਛੋਟੇ ਅਕਾਰ ਹੋਣ ਦੇ ਬਾਵਜੂਦ ਸਾਗਰ ਨੂੰ ਚੀਰਦਾ ਹੋਇਆ, ਇੱਕ ਸਮੇਂ, ਇਹ ਮੁਲਕ ਸਾਰੇ ਸੰਸਾਰ 'ਤੇ ਛਾ ਗਿਆ ਅਤੇ ਦੁਨੀਆਂ ਦੇ ਇਤਨੇ ਵਿਸ਼ਾਲ ਭੂ-ਭਾਗ ਉੱਤੇ ਆਪਣਾ ਸਾਮਰਾਜ ਕਾਇਮ ਕਰ ਲਿਆ ਕਿ ਇਸਦੇ ਰਾਜ ਵਿੱਚ ਕਦੀ ਸੂਰਜ ਡੁੱਬਦਾ ਨਹੀਂ ਸੀ। ਇਹ ਅਕੱਥ-ਕਥਨੀ ਨਹੀਂ ਹੈ- ਹਕੀਕਤ ਹੀ ਸੀ ਕਿ ਏਸ਼ੀਆ ਤੋਂ ਲੈ ਕੇ ਅਮਰੀਕਾ ਤੱਕ ਇਸ ਦੀ ਪ੍ਰਭੁਸੱਤਾ ਸੀ ਅਤੇ ਅਗਰ ਇੱਕ ਮੁਲਕ ਵਿੱਚ ਰਾਤ ਹੋ ਜਾਂਦੀ ਸੀ ਤਾਂ ਦੁਨੀਆਂ ਦੇ ਦੂਸਰੇ ਕੋਨੇ ਵਿੱਚ, ਜਿੱਥੇ ਇੰਗਲੈਂਡ ਦਾ ਰਾਜ ਕਾਇਮ ਸੀ, ਦਿਨ ਚੜ੍ਹਿਆ ਹੁੰਦਾ ਸੀ। ਐਸਾ ਤਾਕਤਵਰ ਮੁਲਕ ਸੀ ਇੰਗਲੈਂਡ। ਫਿਰ ਇਹ ਮੁਲਕ ਸੰਸਾਰ ਦੇ ਲੋਕਾਂ ਦਾ ਆਕਰਸ਼ਣ ਕਿਉਂ ਨਾ ਬਣਦਾ? ਦੂਸਰੀ ਗੱਲ- ਇਸ ਮੁਲਕ ਨੇ ਆਪਣੀ ਵਿਚਾਰਧਾਰਾ ਨਾਲ, ਆਪਣੀ ਰਾਜਨੀਤੀ ਨਾਲ ਵੀ ਸਦਾ ਦੁਨੀਆਂ ਨੂੰ ਪ੍ਰਭਾਵਤ ਕੀਤੀ ਰੱਖਿਆ ਹੈ। ਇਸ ਬਾਰੇ ਲੰਮੀ ਚੌੜੀ ਗੱਲ ਦੱਸਣ ਦੀ ਲੋੜ ਨਹੀਂ, ਸਭ ਇਸ ਤੱਥ ਨੂੰ ਜਾਣਦੇ ਹਨ।

ਭਾਰਤ ਵੀ ਅੰਗਰੇਜ਼ਾਂ ਦਾ ਗ਼ੁਲਾਮ ਬਣਿਆ। ਪੰਜਾਬ ਅੰਗਰੇਜ਼ਾਂ ਦੇ ਅਧਿਕਾਰ ਹੇਠ ਸਭ ਤੋਂ ਬਾਅਦ ਵਿੱਚ 1849 ਈ. ਵਿਚ ਆਇਆ ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੇ ਮਹਾਨ ਵਿਦਰੋਹ ਤੋਂ ਪਹਿਲਾਂ ਹੀ ਬਦੇਸ਼ੀ ਸ਼ਾਸਨ ਵਿਰੁੱਧ ਸੰਘਰਸ਼ ਸ਼ੁਰੂ ਕਰਨ ਦੀ ਵਿਚਾਰਧਾਰਾ ਬਣਾ ਲਈ ਸੀ ਅਤੇ ਇਸ ਉਦੇਸ਼ ਲਈ 12 ਅਪ੍ਰੈਲ 1857 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਂ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਬਸਤੀਵਾਦ ਵਿਰੁੱਧ ਪ੍ਰਚਾਰ ਆਰੰਭ ਕਰ ਦਿੱਤਾ ਸੀ। ਪ੍ਰਣਾਮ ਸਵਰੂਪ 12 ਕੁ ਸਾਲਾਂ ਦੇ ਸਮੇਂ ਵਿੱਚ ਹੀ ਅੰਗਰੇਜ਼ਾਂ ਨੂੰ ਇਹ ਮਹਿਸੂਸ ਹੋਣ ਲੱਗ ਪਿਆ ਸੀ ਕਿ ਉਨ੍ਹਾਂ ਦਾ ਭਾਰਤੀ ਸਾਮਰਾਜ ਖ਼ਤਰੇ ਵਿੱਚ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਨੂੰ ਬਦੇਸ਼ੀ ਰਾਜ ਵਿਰੁੱਧ ਸੰਗਠਤ ਕੀਤਾ ਅਤੇ ਬਾਈਕਾਟ ਅਤੇ ਸੁਦੇਸ਼ੀ ਦਾ ਪ੍ਰਚਾਰ ਕੀਤਾ, ਜਿਸ ਨੂੰ ਬਾਅਦ ਵਿੱਚ ਮਹਾਤਮਾ ਗਾਂਧੀ ਨੇ ਦੇਸ਼ ਦੀ ਸੁਤੰਤਰਤਾ ਦੇ ਸੰਘਰਸ਼ ਹਿਤ ਕਾਰਗਰ ਹਥਿਆਰ ਵਜੋਂ ਇਸਤੇਮਾਲ ਕੀਤਾ। ਕੂਕਿਆਂ ਤੋਂ ਅਤੇ ਇਨ੍ਹਾਂ ਦੇ ਅੰਦੋਲਨ ਤੋਂ ਸਰਕਾਰ ਭੈ-ਭੀਤ ਸੀ। ਨਾਮਧਾਰੀ ਸਤਿਗੁਰੂ ਅਤੇ ਉਨ੍ਹਾਂ ਦੇ ਸਿੱਖਾਂ ਤੋਂ ਅੰਗਰੇਜ਼ਾਂ ਨੂੰ ਖ਼ਤਰਾ ਸੀ। ਇਨ੍ਹਾਂ ਨੂੰ ਅੰਗਰੇਜ਼ ਸਰਕਾਰ ਆਪਣੇ ਲਈ ਸਭ ਤੋਂ ਖ਼ਤਰਨਾਕ ਮੰਨਦੀ ਸੀ। ਨਾਮਧਾਰੀ ਸਿੰਘਾਂ 'ਤੇ ਸਖ਼ਤੀਆਂ ਹੋਈਆਂ, ਸ਼ਹੀਦੀਆਂ ਹੋਈਆਂ ਅਤੇ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਤੋਂ ਬਾਹਰ ਬਰਮਾ ਦੇ ਸ਼ਹਿਰ ਰੰਗੂਨ ਵਿਖੇ ਭੇਜ ਦਿੱਤਾ ਗਿਆ। ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵੀ ਅੰਗਰੇਜ਼ ਭੈ-ਮੁਕਤ ਨਾ ਹੋ ਸੱਕੇ। ਆਖ਼ਿਰ, ਭਾਰਤ ਸੁਤੰਤਰ ਹੋ ਗਿਆ 1947 ਈ. ਨੂੰ। ਨਾਮਧਾਰੀਆਂ ਤੋਂ ਅੰਗਰੇਜ਼ ਸਦਾ ਡਰਦੇ ਰਹੇ, ਸ਼ੰਕਤ ਰਹੇ। ਏਥੋਂ ਤੱਕ ਕਿ 1888-89 ਦੇ

ਗਜ਼ਟੀਅਰ ਵਿੱਚ ਲਿਖ ਵੀ ਦਿੱਤਾ ਗਿਆ ਕਿ 'ਇਹ ਅਸੰਭਵ ਹੈ ਕਿ 'ਕੂਕਾ' ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਹੋਵੇ।'

ਤੇ ਫੇਰ ਉਨ੍ਹਾਂ ਦੇ ਮੁਲਕ ਵਿੱਚ ਉਹੀ ਕੂਕੇ, ਨਾਮਧਾਰੀ ਸਿੱਖ ਜਾ ਵੱਸੇ ਅਤੇ ਇਕ ਵਿਸ਼ਾਲ ਸਾਮਰਾਜ ਦਾ ਸੁਆਮੀ ਮੁਲਕ- ਇੰਗਲੈਂਡ ਵੀ ਹੌਲੀ ਹੌਲੀ ਸੁੰਗੜਦਾ ਹੋਇਆ ਮੁੜ ਆਪਣੀਆਂ ਹੱਦਾਂ ਵਿੱਚ ਸਿਮਟ ਬੈਠਾ। ਉਸ ਮੁਲਕ ਨੇ, ਉਸ ਦੇਸ਼ ਨੇ, ਜਿਨ੍ਹਾਂ ਨੇ ਨਾਮਧਾਰੀਆਂ ਨੂੰ ਖ਼ਤਮ ਕਰ ਦੇਣ ਦੀ ਕੋਸ਼ਿਸ਼ ਕੀਤੀ ਸੀ, ਉਸੇ ਦੇ ਘਰ ਵਿੱਚ ਨਾਮਧਾਰੀ ਜਾ ਵੱਸੇ। ਏਥੇ ਹੀ ਬਸ ਨਹੀਂ ਆਪਣੇ ਮਹਿਬੂਬ ਸਤਿਗੁਰਾਂ ਦੇ ਚਰਨ ਵੀ ਉਸ ਧਰਤੀ 'ਤੇ ਪਵਾ ਦਿੱਤੇ।

ਇੰਗਲੈਂਡ ਵਿੱਚ ਪਹਿਲੇ ਪਹੁੰਚਣ ਵਾਲਾ ਨਾਮਧਾਰੀ ਕੌਣ ਸੀ, ਇਸ ਬਾਰੇ ਤਾਂ ਦੱਸਣਾ ਮੁਸ਼ਕਲ ਹੈ ਕਿਉਂਕਿ ਜੋ ਵੀ ਉੱਧਰ ਗਿਆ ਉਸਦੀ ਦਸਤਾਰ ਸਿੱਧੀ ਨਹੀਂ ਸੀ। ਇਸ ਲਈ ਪਹਿਚਾਨ ਕਰਨੀ ਔਖੀ ਸੀ। 1962 ਈ, ਦੇ ਅੱਧ ਵਿੱਚ ਸ੍ਰ. ਖੜਗ ਸਿੰਘ ਭਮਰਾ, ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਲੈ, ਇੰਗਲੈਂਡ ਵਿੱਚ ਪਹੁੰਚੇ। ਦਸਤਾਰ ਉਨ੍ਹਾਂ ਦੀ ਵੀ ਸਿੱਧੀ ਨਹੀਂ ਸੀ, ਗੁੱਠ ਵਾਲੀ ਸਫ਼ੈਦ ਦਸਤਾਰ ਸਜਾਉਂਦੇ ਸਨ। ਪਰ ਮਨ ਵਿੱਚ ਨਾਮਧਾਰੀ ਵਿਚਾਰਧਾਰਾ ਵਿਕਸਤ ਹੋਈ ਹੋਈ ਸੀ।

ਇੰਗਲੈਂਡ ਪਹੁੰਚਣ ਤੋਂ ਪਹਿਲਾਂ ਖੜਗ ਸਿੰਘ ਭਮਰਾ ਹੋਰੀਂ ਅਫ਼ਰੀਕਾ ਵਿੱਚ ਰਹਿੰਦੇ ਸਨ। ਅਫ਼ਰੀਕਾ ਦੀ ਧਰਤੀ 'ਤੇ ਵੀਹਵੀਂ ਸਦੀ ਦੇ ਸ਼ੁਰੂ ਵਿੱਚ ਅਨੇਕਾਂ ਸਿੱਖ ਕੰਮਕਾਰ ਲਈ ਪਹੁੰਚੇ। ਇਨ੍ਹਾਂ ਵਿੱਚ ਰਾਮਗੜ੍ਹੀਆ ਸਿੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫ਼ਰੀਕਾ ਦੀ ਧਰਤੀ ਨੂੰ ਕਈ ਵਾਰੀ ਭਾਗ ਲਾਏ ਅਤੇ ਅਨੇਕਾਂ ਸਿੱਖਾਂ ਵਿੱਚ ਗੁਰਸਿੱਖੀ ਵਿਚਾਰਾਂ, ਮਰਯਾਦਾ ਦੀ ਜਾਗ ਲਗਾਈ। ਜਦੋਂ ਅਫ਼ਰੀਕਾ ਦੇ ਦੇਸ਼ਾਂ ਤੋਂ ਭਾਰਤੀਆਂ ਨੂੰ ਕੱਢਿਆ ਗਿਆ, ਉਹ ਇੰਗਲੈਂਡ ਚਲੇ ਗਏ।ਇਸ ਤਰ੍ਹਾਂ ਨਾਮਧਾਰੀ ਵਿਚਾਰਧਾਰਾ ਨਾਲ ਓਤ-ਪ੍ਰੋਤ ਸਿੱਖਾਂ ਨੇ ਇੰਗਲੈਂਡ ਨੂੰ ਜਾ ਨਿਵਾਜਿਆ।

ਸ੍ਰ. ਭਮਰਾ ਹੋਰੀਂ ਅਫ਼ਰੀਕਾ ਵਿੱਚ ਵੀ ਨਾਮਧਾਰੀ ਸੰਗਠਨਾਂ ਵਿੱਚ ਸਰਗਰਮ ਰਹਿੰਦੇ ਸਨ ਅਤੇ ਭੱਜ-ਦੌੜ ਕਰਨੀ ਉਨ੍ਹਾਂ ਦੇ ਸੁਭਾਅ ਵਿੱਚ ਹੀ ਸੀ, ਇਸ ਕਰਕੇ ਇੰਗਲੈਂਡ ਜਾ ਕੇ ਵੀ ਉਹ ਚੁੱਪ ਨਾ ਬੈਠ ਸਕੇ। ਪ੍ਰੀਤਮ ਸਿੰਘ 'ਕਵੀ' ਓਦੋਂ 'ਸਤਿਜੁਗ' ਦੇ ਸੰਪਾਦਕ ਹੁੰਦੇ ਸਨ- ਸ੍ਰੀ ਜੀਵਨ ਨਗਰ। ਉਨ੍ਹਾਂ ਪਾਸੋਂ ਇੰਗਲੈਂਡ ਵਿੱਚ ਭਮਰਾ ਜੀ ਨੇ ਉਨ੍ਹਾਂ ਸਿੰਘਾਂ ਦੇ ਨਾਂ ਪਤੇ ਮੰਗਵਾਏ ਜਿਨ੍ਹਾਂ ਨੂੰ 'ਸਤਿਜੁਗ' ਭੇਜਿਆ ਜਾਂਦਾ ਸੀ। ਵਿਚਾਰ ਸੀ ਕਿ ਇੰਗਲੈਂਡ ਵਿੱਚ ਨਾਮਧਾਰੀ ਸਿੰਘਾਂ ਨੂੰ ਇਕੱਠਿਆਂ ਕੀਤਾ ਜਾਵੇ ਅਤੇ ਇੱਕ ਸੰਸਥਾ ਬਣਾਈ ਜਾਵੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੁਲਾਇਆ ਜਾਵੇ।

ਪਹਿਲਾ ਉਪਰਾਲਾ 1964 ਵਿੱਚ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਨੇ ਫ਼ਿਨਲੈਂਡ ਵਿਖੇ 'ਅਮਨ ਕਾਨਫਰੰਸ' ਵਿੱਚ ਜਾਣਾ ਸੀ। ਪ੍ਰੋਗਰਾਮ ਸੀ ਕਿ ਫ਼ਿਨਲੈਂਡ ਤੋਂ ਇੰਗਲੈਂਡ ਦਾ ਪ੍ਰੋਗਰਾਮ ਬਣਾਇਆ ਜਾਵੇ। ਪਰ ਕਾਨਫਰੰਸ ਕਰਕੇ ਸਤਿਗੁਰੂ ਜੀ ਇੰਗਲੈਂਡ ਨਾ ਜਾ ਸਕੇ ਅਤੇ ਸਮਾਂ ਅੱਗੇ ਪੈ ਗਿਆ। ਇਸ ਦੌਰਾਨ ਕਈ ਹੋਰ ਨਾਮਧਾਰੀ ਸਿੰਘ ਅਫ਼ਰੀਕਾ ਅਤੇ ਇੰਡੀਆਂ ਤੋਂ ਇੰਗਲੈਂਡ ਪਹੁੰਚ ਗਏ। ਸਿੱਧੀ ਦਸਤਾਰ ਨਾਲ

ਇੰਗਲੈਂਡ ਵਿਚ ਸਭ ਤੋਂ ਪਹਿਲਾਂ ਨਜ਼ਰ ਆਉਣ ਵਾਲਾ ਨਾਮਧਾਰੀ ਸਿੰਘ ਸੀ- ਵਾਸਦੇਵ ਸਿੰਘ ਭਮਰਾ, ਜੋ ਵੁਲਵਰਹੈਂਪਟਨ ਵਿੱਚ ਰਹਿ ਰਹੇ ਸਨ ਅਤੇ ਦੂਸਰੇ ਸਨ ਸ੍ਰ. ਅਜੀਤ ਸਿੰਘ, ਜੋ ਹਾਂਸਲੋਅ ਰਹਿੰਦੇ ਹਨ।

ਗਿਆਨੀ ਕੇਸਰ ਸਿੰਘ, ਗੁਰਬਖਸ਼ ਸਿੰਘ 'ਸ਼ੌਕ', ਬਲਵੰਤ ਸਿੰਘ ਰੂਪਰਾਏ, ਅਜੀਤ ਸਿੰਘ ਰੂਪਰਾਏ, ਸਾਧੂ ਸਿੰਘ ਪਨੇਸਰ, ਗੁਰਦਿਆਲ ਸਿੰਘ, ਚੰਨਣ ਸਿੰਘ ਵਿਰਦੀ ਅਤੇ ਖੜਗ ਸਿੰਘ ਭਮਰਾ ਆਦਿ ਸਿੱਖਾਂ ਇਕੱਠੇ ਹੋ ਕੇ 1966 ਵਿੱਚ ਵਿਚਾਰ ਕੀਤੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇੰਗਲੈਂਡ ਵਿੱਚ ਚਰਨ ਪਵਾਏ ਜਾਣ। ਇਨ੍ਹਾਂ ਸਾਰਿਆਂ ਅਤੇ ਹੋਰ ਸੰਗਤਾਂ ਦੇ ਉੱਦਮ ਨਾਲ ਵਿਚਾਰ ਬਣੀ ਕਿ 25-25 ਪੌਂਡ ਇਕੱਠੇ ਕਰਕੇ ਛੇ ਟਿਕਟਾਂ ਦਾ ਇੰਤਜ਼ਾਮ ਕੀਤਾ ਜਾਵੇ। ਦੋ ਹੋਰ ਉੱਘੇ ਸਹਿਯੋਗੀ ਸਨ ਸ੍ਰ. ਜਗਮੋਹਨ ਸਿੰਘ ਹੰਸਪਾਲ (ਸ੍ਰ. ਹਰਵਿੰਦਰ ਸਿੰਘ ਹੰਸਪਾਲ ਦੇ ਛੋਟੇ ਭਰਾ) ਅਤੇ ਗਿਆਨੀ ਹਰਭਜਨ ਸਿੰਘ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਇੰਗਲੈਂਡ ਦੌਰੇ ਦਾ ਪ੍ਰੋਗਰਾਮ ਬਣਿਆ।

27 ਅਗਸਤ 1967 ਈ. ਨੂੰ ਸ੍ਰੀ ਸਤਿਗੁਰੂ ਜੀ ਨੇ ਲੰਡਨ ਪਹੁੰਚਣਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਾਨਦਾਰ ਢੰਗ ਨਾਲ ਸੁਆਗਤ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ। ਸ੍ਰ. ਖੜਗ ਸਿੰਘ ਭਮਰਾ, ਜੋ ਕਿ ਨਾਮਧਾਰੀ ਸੰਗਤ, ਯੂ.ਕੇ. ਦਾ ਜਨਰਲ ਸੈਕਟਰੀ ਸੀ, ਨੇ ਹਵਾਈ ਅੱਡੇ ਦੇ ਅਧਿਕਾਰੀਆਂ ਨਾਲ ਸੰਪਰਕ ਕੀਤਾ ਅਤੇ ਸਤਿਗੁਰੂ ਜੀ ਦੀ ਸ਼ਖਸੀਅਤ ਬਾਰੇ ਉਨ੍ਹਾਂ ਨੂੰ ਜਾਣਕਾਰੀ ਦਿੱਤੀ। ਇਸੇ ਅਨੁਸਾਰ ਹੀ ਰੋਮ ਦੇ ਲਗਪਗ ਉਪਰੋਂ ਦੀ ਉਡਦਿਆਂ ਹੋਇਆਂ ਜਹਾਜ਼ ਵਿੱਚ ਇੱਕ ਵਿਸ਼ੇਸ਼ ਅਨਾਊਂਸਮੈਂਟ ਹੋਈ ਜੋ ਪਾਠਕ ਇਸ ਲੇਖ ਦੇ ਸ਼ੁਰੂ ਵਿੱਚ ਪੜ੍ਹ ਆਏ ਹਨ। ਇੰਞ, 27 ਅਗਸਤ 1967 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ 'ਗੋਰਿਆਂ' ਦੇ ਦੇਸ਼ ਦੀ ਧਰਤੀ 'ਤੇ ਚਰਨ ਪਾਏ ਜਿਨ੍ਹਾਂ ਨੂੰ ਭਾਰਤ ਵਿੱਚੋਂ ਕੱਢਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਜਤਨ ਆਰੰਭੇ ਸਨ ਅਤੇ ਲਗਪਗ 90 ਸਾਲ ਨਾਮਧਾਰੀ ਸਿੱਖ ਆਪਣੇ ਦੇਸ਼ ਦੀ ਸੁਤੰਤਰਤਾ ਲਈ ਜੂਝਦੇ ਰਹੇ।

ਹਵਾਈ ਅੱਡੇ 'ਤੇ ਹਾਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਪਹੁੰਚ ਗਈਆਂ ਸਨ ਸਤਿਗੁਰੂ ਜੀ ਦੇ ਸੁਆਗਤ ਲਈ। ਉਥੋਂ ਦੇ ਪ੍ਰਬੰਧਕਾਂ ਨੂੰ ਇੰਤਜ਼ਾਮ ਠੀਕ ਰੱਖਣ ਦਾ ਫ਼ਿਕਰ ਪੈ ਗਿਆ। ਕਾਰਨ ਇਹ ਸੀ ਕਿ ਕੁਛ ਮਹੀਨੇ ਪਹਿਲੇ ਸੰਤ ਫਤੇਹ ਸਿੰਘ ਲੰਡਨ ਆਏ ਸਨ। ਉਨ੍ਹਾਂ ਦੇ ਸੁਆਗਤ ਕਰਨ ਦੇ ਜੋਸ਼ ਵਿੱਚ ਵੱਡੀ ਗਿਣਤੀ ਵਿੱਚ ਪਹੁੰਚੇ ਸਿੱਖ ਦੇਰ ਤੱਕ 'ਜੈਕਾਰੇ' ਗਜਾਉਂਦੇ ਰਹੇ ਅਤੇ ਭੀੜ ਕਾਰਨ ਸਾਰਾ ਇੰਤਜ਼ਾਮ ਗੜਬੜਾ ਗਿਆ ਸੀ। ਲੋਕਾਂ ਨੂੰ ਹਵਾਈ ਜਹਾਜ਼ 'ਤੇ ਚੜ੍ਹਨ ਵਾਲੇ ਰਸਤਿਆਂ 'ਤੇ ਬਹੁਤ ਪਰੇਸ਼ਾਨੀ ਹੋਈ ਸੀ। ਇਸ ਲਈ ਐਤਕੀਂ ਕਾਫ਼ੀ ਖਿਆਲ ਰੱਖਿਆ ਗਿਆ ਸੀ।

ਹਵਾਈ ਅੱਡੇ 'ਤੇ ਸ੍ਰੀ ਸਤਿਗੁਰੂ ਜੀ ਨੂੰ ਵੀ.ਆਈ.ਪੀ. ਦਾ ਮਾਣ ਦਿੱਤਾ ਗਿਆ। ਹਵਾਈ ਅੱਡੇ ਵਾਲਿਆਂ ਦੀਆਂ ਦੋ ਗੱਡੀਆਂ ਜਹਾਜ਼ ਤੱਕ ਲੈਣ ਆਈਆਂ ਸਤਿਗੁਰੂ ਜੀ ਨੂੰ 'ਰੈਡ ਕਾਰਪੈਟ' ਸਨਮਾਨ ਦਿੱਤਾ ਗਿਆ। ਹਵਾਈ ਜਹਾਜ਼ ਤੋਂ ਕਾਰਤੱਕ ਨਾਲ ਕਾਰਪੈਟ ਵਿਛਾਈ ਗਈ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਸਭ ਤੋਂ ਪਹਿਲੋਂ ਜਹਾਜ਼ ਤੋਂ ਬਾਹਰ ਆਏ। ਮਗਰ ਹੀ ਪੰਡਤ ਗੋਪਾਲ ਸਿੰਘ ਜੀ, ਹਜ਼ੂਰੀ ਸੇਵਕ

ਗੁਲਜ਼ਾਰ ਸਿੰਘ, ਸੰਤ ਦਰਸ਼ਨ ਸਿੰਘ ਅਤੇ ਖ਼ਜ਼ਾਨ ਸਿੰਘ ਹੋਰੀਂ ਉਤਰੇ। ਬਾਕੀ ਦੇ ਮੁਸਾਫਿਰ ਜਹਾਜ਼ 'ਚੋਂ ਬਾਅਦ 'ਚ ਨਿਕਲੇ। ਸੰਗਤਾਂ ਦੀ ਭੀੜ ਤੋਂ ਬਚਾਉਣ ਲਈ ਵੀ.ਆਈ.ਪੀ. ਮਹਿਮਾਨਾਂ ਨੂੰ ਇਮੀਗ੍ਰੇਸ਼ਨ ਅਤੇ ਕਸਟਮ ਦੇ ਰੁਝੇਵਿਆਂ ਤੋਂ ਪਰ੍ਹੇ ਰੱਖ ਕੇ ਹਵਾਈ ਅੱਡੇ ਵਾਲਿਆਂ ਟਰਮੀਨਲ ਨੰਬਰ 2 ਵਿੱਚ ਪਹੁੰਚਾ ਦਿੱਤਾ ਜਦ ਕਿ ਸੰਗਤਾਂ ਟਰਮੀਨਲ ਨੰਬਰ 3 ਵਿੱਚ ਉਡੀਕ ਰਹੀਆਂ ਸਨ। ਇਹ ਸਭ ਉੱਥੋਂ ਦੇ ਪ੍ਰਬੰਧਕਾਂ ਨੇ ਭੀੜ ਤੋਂ ਬਚਣ ਲਈ ਕੀਤਾ ਸੀ।

ਹਵਾਈ ਅੱਡੇ ਤੋਂ 30 ਕਾਰਾਂ ਦਾ ਜਲੂਸ ਐਕਟਨ ਹਾਲ ਲਈ ਰਵਾਨਾ ਹੋਇਆ, ਜਿੱਥੇ ਸ਼ਾਮ ਦਾ ਪ੍ਰੋਗਰਾਮ ਰੱਖਿਆ ਹੋਇਆ ਸੀ। ਪਹਿਲਾ, ਰੌਲਜ਼-ਰਾਇਸ ਕਾਰ ਵਿੱਚ ਸ੍ਰੀ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਸ੍ਰ. ਖੜਗ ਸਿੰਘ ਭਮਰਾ ਬੈਠੇ ਸਨ ਅਤੇ ਕਾਰ ਦੀ ਡਰਾਈਵਿੰਗ ਕਰਨ ਦਾ ਸੁਭਾਗ ਮਿਲਿਆ ਸੀ ਨੌਨਿਧ ਸਿੰਘ ਨੂੰ, ਜੋ ਕਿ ਸੇਠ ਪਿਆਰਾ ਸਿੰਘ ਬੈਂਕਾਕ ਵਾਲਿਆਂ ਦੇ ਸਪੁੱਤਰ ਸਨ।

ਹਵਾਈ ਅੱਡੇ 'ਤੇ ਵੀ.ਆਈ.ਪੀ. ਟ੍ਰੀਟਮੈਂਟ ਦੁਵਾਉਣ ਦੇ ਇੰਤਜ਼ਾਮ ਵਿੱਚ ਇੱਕ ਖੁੱਲ੍ਹੇ ਸਿੰਘ ਨੇ ਕਾਫ਼ੀ ਸਹਾਇਤਾ ਕੀਤੀ ਸ੍ਰ. ਖੜਗ ਸਿੰਘ ਭਮਰਾ ਦੀ। ਉਹ ਸੀ ਸ਼ੈਫਰਡਬੁਸ਼ ਗੁਰਦੁਆਰੇ ਦਾ ਪ੍ਰਧਾਨ- ਗੁਰਬਖਸ਼ ਸਿੰਘ ਸੋਹਲ। ਇਨ੍ਹਾਂ ਦੇ ਘਰ ਹੀ ਹਵਾਈ ਅੱਡੇ ਤੋਂ ਚੱਲ ਕੇ ਸ੍ਰੀ ਸਤਿਗੁਰੂ ਜੀ ਦਸ ਕੁ ਮਿੰਟ ਰੁਕੇ। ਸ੍ਰ, ਗੁਰਬਖਸ਼ ਸਿੰਘ ਸੋਹਲ ਅਤੇ ਉਨ੍ਹਾਂ ਦੀ ਪਤਨੀ ਨੇ ਸਤਿਗੁਰੂ ਜੀ ਦਾ ਨਿੱਘਾ ਸੁਆਗਤ ਕੀਤਾ। ਏਥੋਂ ਸ੍ਰੀ ਸਤਿਗੁਰੂ ਜੀ ਐਕਟਨ ਹਾਲ ਵੱਲ ਰਵਾਨਾ ਹੋ ਗਏ, ਜਿੱਥੇ ਸ਼ਾਮ ਦਾ ਪ੍ਰੋਗਰਾਮ ਰੱਖਿਆ ਹੋਇਆ ਸੀ।

ਇਸ ਤਰ੍ਹਾਂ ਇੰਗਲੈਂਡ ਦੀ ਧਰਤੀ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਹਿਲੀ ਵਾਰ ਚਰਨ ਪਾਏ। ਸੰਗਤਾਂ ਵਿੱਚ ਨਵ-ਸੰਚਾਰ ਜਾਗ੍ਰਿਤ ਹੋਇਆ ਅਤੇ 'ਗੋਰਿਆਂ' ਨੇ ਵੀ ਉਚੇਚੇ ਤੌਰ ਤੇ ਸਫ਼ੈਦ ਬਸਤਰਾਂ ਵਾਲਿਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ। ਇਸ ਤਰ੍ਹਾਂ 'ਗੋਰਿਆਂ ਦੀ ਧਰਤੀ ਤੇ' ਨਾਮਧਾਰੀ ਸਤਿਗੁਰਾਂ ਦੇ ਪਹਿਲੀ ਵਾਰ ਚਰਨ ਪਏ। ਇਸ ਤੋਂ ਬਾਅਦ ਅਨੇਕਾਂ ਵਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੰਗਲੈਂਡ ਜਾ ਕੇ ਨਾਮਧਾਰੀ ਅਤੇ ਹੋਰ ਸਿੱਖਾਂ ਵਿੱਚ 'ਗੁਰਸਿੱਖੀ' ਅਤੇ 'ਨਾਮ ਸਿਮਰਨ' ਦਾ ਪ੍ਰਚਾਰ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਲੀ ਵਾਰੀ ਇੰਗਲੈਂਡ ਜਾਣ ਤੋਂ ਠੀਕ ਦਸ ਕੁ ਸਾਲ ਬਾਅਦ ਉੱਥੇ ਭਿਆਨਕ ਸੋਕਾ ਪਿਆ ਸੀ।ਉਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਪੰਡਤ ਗੋਪਾਲ ਸਿੰਘ ਜੀ ਦੇ ਅਰਦਾਸ ਕਰਨ ਉਪਰੰਤ ਵਰਖਾ ਹੋਈ ਸੀ, ਜਿਸ ਨੂੰ ਟੈਲੀਵਿਜ਼ਨਾਂ ਅਤੇ ਅਖ਼ਬਾਰਾਂ ਨੇ ਵੱਡੇ ਪੱਧਰ ਤੇ ਕਵਰ ਕੀਤਾ ਸੀ ਅਤੇ ਸਤਿਗੁਰੂ ਜੀ ਨੂੰ 'ਰੇਨ ਮੇਕਰ' ਵੀ ਕਿਹਾ ਗਿਆ ਸੀ।

ਹੁਣ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਕਈ ਵਾਰੀ ਇੰਗਲੈਂਡ ਚਰਨ ਪਾ ਚੁੱਕੇ ਹਨ, ਸੰਗਤਾਂ ਦੀ ਅਰਜ਼ 'ਤੇ। ਇਸ ਤਰ੍ਹਾਂ ਗੋਰਿਆਂ ਦੀ ਧਰਤੀ 'ਤੇ ਨਾਮਧਾਰੀ ਸਤਿਗੁਰਾਂ ਦੇ ਚਰਨ ਸਮੇਂ ਸਮੇਂ ਤੋਂ ਲਗਾਤਾਰ ਪੈ ਰਹੇ ਹਨ।



# ਲੇਖਕਾਂ ਅਤੇ ਵਿਦਵਾਨਾਂ ਦੇ ਮਸੀਹਾ ਸਤਿਗੁਰੂ ਜਗਜੀਤ ਸਿੰਘ ਜੀ

2 ਅਕਤੂਬਰ ਦਾ ਦਿਨ ਰਾਸ਼ਟਰੀ ਤਿਉਹਾਰ ਦਾ ਦਿਨ ਹੁੰਦਾ ਹੈ। ਇਹ ਦਿਨ ਮਹਾਤਮਾ ਗਾਂਧੀ ਦਾ ਜਨਮ ਦਿਨ ਹੈ ਅਤੇ ਇਸੇ ਹੀ ਦਿਨ ਲਾਲ ਬਹਾਦੁਰ ਸ਼ਾਸਤਰੀ ਦਾ ਵੀ ਜਨਮ ਦਿਨ ਹੁੰਦਾ ਹੈ। ਅੱਜ ਦੇ ਦਿਨ ਨੂੰ ਅੱਗੇ ਨਾਲੋਂ ਵੱਧ ਕੰਮ ਕਰਕੇ ਨਹੀਂ ਸਗੋਂ ਰਾਸ਼ਟਰੀ ਛੁੱਟੀ ਕਰਕੇ ਮਨਾਇਆ ਜਾਂਦਾ ਹੈ। ਇਹਨਾਂ ਦੋਵਾਂ ਨੇਤਾਵਾਂ ਨੇ ਦੇਸ਼ ਦਾ ਮਾਣ ਸਤਿਕਾਰ ਵਧਾਇਆ ਹੈ, ਦੇਸ਼ ਛੁੱਟੀ ਮਾਣ ਕੇ ਇਹਨਾਂ ਵਿਭੂਤੀਆਂ ਨੂੰ ਯਾਦ ਕਰਦਾ ਹੈ।

ਭਹੁਤ ਸਾਲ ਪਹਿਲਾਂ ਦੀ ਗਲ ਹੈ, ਉਸ ਸ਼ਰਧਾਲੂ ਜਨ ਸਾਲ ਨੌਜਵਾਨਾਂ ਦਾ ਵਿਦਿਅਕ ਸੰਮੇਲਨ 2 ਅਕਤੂਬਰ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਸ਼ੁਰੂ ਹੋਇਆ ਸੀ ਅਤੇ ਬੱਚੀਆਂ ਦਾ ਸੰਮੇਲਨ 5 ਤੋਂ 7 ਅਕਤੂਬਰ ਤੱਕ ਸੀ। ਮੈਂ ਪਹਿਲੀ ਅਕਤੂਬਰ ਨੂੰ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ ਸਾਂ, ਜਿੱਥੇ ਪਿਛਲੇ ਪੰਦਰਾਂ ਦਿਨਾਂ ਤੋਂ ਜੱਪ-ਪ੍ਰਯੋਗ ਮੇਲੇ ਦੀਆਂ ਰੌਣਕਾਂ ਲੱਗੀਆਂ ਹੋਈਆਂ ਸਨ ਅਤੇ ਨਾਮ ਸਿਮਰਨ ਦਾ ਲਗਾਤਾਰ ਪ੍ਰਵਾਹ ਚੱਲ ਰਿਹਾ ਸੀ। ਸ਼ਰਧਾਲੂ ਜਨ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਾਵਨ ਦਰਸ਼ਨ ਕਰ ਰਹੇ ਸਨ। ਦੋ ਅਕਤੂਬਰ ਨੂੰ ਸਵੇਰੇ ਮੈਂ ਕੋਠੀ ਅੰਦਰ ਦੇ 'ਲੰਗਰ' ਵਿੱਚ ਗਿਆ। ਦਾਲ ਫੁਲਕਾ ਛਕਣ ਦਾ ਵਿਚਾਰ ਸੀ ਅਤੇ ਫੇਰ ਵਿੱਦਿਆਕ ਸੰਮੇਲਨ ਵਿੱਚ ਪੁੱਜਣਾ ਸੀ। ਜਦੋਂ ਥਾਲਾ ਮੇਰੇ ਸਾਹਮਣੇ ਆਇਆ ਤਾਂ ਉਸ ਨੂੰ ਦੇਖਦਿਆਂ ਹੋਇਆ ਹੀ ਮੇਰੀਆਂ ਯਾਦਾਂ ਸੁਤੇ-ਸਿੱਧ ਲਗਪਗ ਤੀਹ ਕੁ ਸਾਲ ਪਿੱਛੇ ਚਲੀਆਂ ਗਈਆਂ। ਬਹੁਤ ਸਾਰੀਆਂ ਯਾਦਾਂ ਤਾਜ਼ਾ ਹੋ ਗਈਆਂ। ਕਾਰਨ? ਕਾਰਨ ਮੈਂ ਦੱਸਦਾ ਹਾਂ। ਥਾਲੇ ਵਿੱਚ ਛੋਟੇ ਸਾਈਜ਼ ਦਾ ਪਿਆਜ਼ਾਂ ਵਾਲਾ ਪਰੌਂਠਾ ਅਤੇ ਦਹੀਂ ਨਜ਼ਰੀਂ ਪਿਆ। ਪਰਸ਼ਾਦੇ ਦੀ ਥਾਂ ਪਰੌਂਠਾ, ਉਹ ਵੀ ਛੋਟੇ ਆਕਾਰ ਦਾ। ਲੰਗਰ ਵਿੱਚ ਪਰਸ਼ਾਦੇ ਅਕਸਰ ਵੱਡੇ ਆਕਾਰ ਦੇ ਹੁੰਦੇ ਹਨ ਅਤੇ ਮੈਂ ਘਰ ਵਿੱਚ ਆਮ ਕਰਕੇ ਛੋਟੇ ਆਕਾਰ ਦਾ ਪਰਸ਼ਾਦਾ ਪਸੰਦ ਕਰਦਾ ਹਾਂ। ਸਾਹਮਣੇ ਦੇਖਿਆ ਬੀਬੀ ਸਵਰਨ ਕੌਰ ਪਤਨੀ ਸਵ. ਸ਼ਿੰਗਾਰਾ ਸਿੰਘ ਪਰਸ਼ਾਦੇ ਬਣਾ ਰਹੀ ਸੀ ਅਤੇ ਬੀੜ ਵਾਲਾ ਰਾਇ ਸਿੰਘ ਪਰਸ਼ਾਦੇ ਥਾਲ ਵਿੱਚ ਪਾ ਕੇ ਪਕੜਾ ਰਿਹਾ ਸੀ।

ਮੈਂ ਬੀਬੀ ਸਵਰਨ ਕੌਰ ਨੂੰ ਕਿਹਾ, "ਬੀਬੀ ਜੀ ਤੁਸੀਂ ਮੈਨੂੰ ਪੰਝੀ ਤੀਹ ਸਾਲ ਪਹਿਲਾਂ ਦਾ ਸਮਾਂ ਯਾਦ ਕਰਵਾ ਦਿੱਤਾ ਹੈ। ਓਦੋਂ ਤੁਸੀਂ ਸਾਨੂੰ ਰੋਜ਼ ਸਵੇਰੇ ਇਸੇ ਤਰ੍ਹਾਂ ਦੇ ਪਰੌਂਠੇ ਬਣਾ ਬਣਾ ਕੇ ਛਕਾਉਂਦੇ ਸੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ।"

"ਹਾਂ, ਮੈਨੂੰ ਯਾਦ ਹੈ ਅਤੇ ਤੈਨੂੰ ਦੇਖ ਕੇ ਹੀ ਮੈਂ ਛੋਟੇ ਛੋਟੇ ਪਰੌਂਠੇ ਬਣਾਏ ਹਨ, ਤੂੰ ਏਦਾਂ

ਦੇ ਹੀ ਪਸੰਦ ਕਰਦਾ ਏਂ।" ਏਨਾਂ ਕਹਿ ਕੇ ਬੀਬੀ ਸਵਰਨ ਕੌਰ ਵੀ ਪੁਰਾਣੀਆਂ ਯਾਦਾਂ ਵਿੱਚ ਚਲੀ ਗਈ।

ਮੇਰਾ ਧਿਆਨ ਫਿਰ ਪਿਛਲੇ ਸਮੇਂ ਵੱਲ ਚਲਿਆ ਜਾਂਦਾ ਹੈ। ਗਲ਼ 1985 ਈ. ਦੀ ਹੈ, ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਲੀ ਤੋਂ ਬੁਲਾ ਕੇ ਅਪ੍ਰਕਾਸ਼ਿਤ 'ਸਤਿਗੁਰੂ ਬਿਲਾਸ' 'ਤੇ ਕੰਮ ਕਰਨ ਦਾ ਹੁਕਮ ਦਿੱਤਾ ਕਿ ਇਸ ਗ੍ਰੰਥ ਨੂੰ ਛਾਪਣ-ਯੋਗ ਕਰਨਾ ਹੈ। ਉਸ ਸਮੇਂ ਮੇਰੇ ਨਾਲ ਸਹਿਯੋਗੀ ਸਨ ਮਾਸਟਰ ਨਿਹਾਲ ਸਿੰਘ ਜੀ ਅਤੇ ਮਹੰਤ ਆਤਮਾ ਸਿੰਘ ਸਨਖੱਤਰਾ। ਸਾਲ ਕੁ ਬਾਅਦ ਮਹੰਤ ਸਨਖੱਤਰਾ ਜੀ ਕਿਸੇ ਮਜਬੂਰੀ ਵੱਸ ਸਾਡਾ ਸਾਥ ਛੱਡ ਚਲੇ ਗਏ ਅਤੇ ਉਹਨਾਂ ਦੀ ਥਾਂ ਕਵੀ ਪ੍ਰੀਤਮ ਸਿੰਘ ਆ ਸ਼ਾਮਲ ਹੋਏ। ਮਾਸਟਰ ਜੀ ਅਤੇ ਕਵੀ ਜੀ, ਇਹ ਦੋਵੇਂ ਵਿਦਵਾਨ ਇਸ ਕੰਮ ਨੂੰ ਸਿਰੇ ਚਾੜ੍ਹਨ ਤੀਕ ਮੇਰੇ ਨਾਲ ਹੀ ਰਹੇ ਸਨ। ਜੋ ਵਿਚਾਰਾਂ 'ਸਤਿਗੁਰੂ ਬਿਲਾਸ' ਗ੍ਰੰਥ ਬਾਰੇ ਸ੍ਰੀ ਸਤਿਗੁਰੂ ਜੀ ਨਾਲ ਕਰਨੀਆਂ ਹੁੰਦੀਆਂ ਸਨ, ਉਹ ਅਸਾਂ ਨੋਟ ਕਰ ਲੈਣੀਆਂ ਅਤੇ 'ਸ੍ਰੀ ਜੀ' ਤੋਂ ਸਮਾਂ ਮਿਲਣ ਤੇ ਪੁੱਛ ਲੈਣੀਆਂ।

'ਸਤਿਗੁਰੂ ਬਿਲਾਸ' ਨੂੰ ਛਾਪਣ-ਯੋਗ ਕਰਨ ਦਾ ਕੰਮ ਕਾਫ਼ੀ ਔਖਾ ਸੀ। ਅਸੀਂ ਰੋਜ਼ ਦਸ ਤੋਂ ਬਾਰਾਂ ਘੰਟੇ ਲਿਖਣ ਪੜ੍ਹਨ ਦਾ ਕੰਮ ਕਰਦੇ ਸਾਂ। ਆਸਾ ਦੀ ਵਾਰ ਅਤੇ ਨਿਤਨੇਮ ਵਿੱਚ ਜਾਣਾ। ਲੰਮਾਂ ਸਮਾਂ ਲਗਾਤਾਰ ਲਿਖਣ-ਪੜ੍ਹਨ ਦੌਰਾਨ ਖਾਣ-ਪੀਣ ਦੀਆਂ ਜਿੰਨੀਆਂ ਸਹੂਲਤਾਂ ਨੇੜੇ ਹੋਣਗੀਆਂ ਕੰਮ ਓਨਾਂ ਹੀ ਜ਼ਿਆਦਾ ਹੋਵੇਗਾ। ਮਾਸਟਰ ਜੀ ਅਤੇ ਕਵੀ ਜੀ ਬਜ਼ੁਰਗਾਂ ਵਿੱਚ ਸਨ ਅਤੇ ਸਮੇਂ ਸਮੇਂ ਸਾਡੇ ਪਾਸ ਪੰਡਿਤ ਰਜਿੰਦਰ ਸਿੰਘ ਅਤੇ ਕੁੰਦਨ ਸਿੰਘ ਨਕਈ ਵੀ ਆ ਰਹਿੰਦੇ ਅਤੇ ਸਹਿਯੋਗ ਕਰਦੇ ਸਨ। ਸੱਚੇ ਪਾਤਸ਼ਾਹ ਜੀ ਆਪ ਸਭ ਕੁਝ ਜਾਣਦੇ ਹਨ। 'ਗ਼ਰੀਬ ਨਿਵਾਜ਼' ਸਤਿਗੁਰੂ ਜੀ ਨੇ ਪ੍ਰਬੰਧਕ ਦਿਆਲ ਸਿੰਘ ਨੂੰ ਤੇ ਸਕੱਤਰ ਤਰਸੇਮ ਸਿੰਘ ਨੂੰ ਬੁਲਾ ਕੇ ਹੁਕਮ ਕੀਤਾ ਕਿ ਇਹਨਾਂ (ਸਾਨੂੰ ਸਾਰਿਆਂ ਨੂੰ) ਦਾ ਧਿਆਨ ਰੱਖਿਆ ਜਾਵੇ ਅਤੇ ਇਹਨਾਂ ਨੂੰ ਤਿੰਨੋਂ ਵੇਲੇ ਤਾਜ਼ਾ ਪ੍ਰਸ਼ਾਦਾ, ਭਾਜੇ ਨਾਲ ਬਣਾ ਕੇ ਦਿੱਤਾ ਜਾਵੇ। ਲੋੜ ਅਨੁਸਾਰ ਸਬਜ਼ੀ ਖ਼ਰੀਦ ਲੈਣੀ। ਸ੍ਰੀ ਸਤਿਗੁਰੂ ਜੀ ਦਾ ਇਹ ਹੁਕਮ 'ਆਉ-ਭਗਤ' ਵਿੱਚ ਲੰਗਰ ਤਿਆਰ ਕਰਨ ਵਾਲੀ ਬੀਬੀ ਸਵਰਨ ਕੌਰ ਤੱਕ ਪਹੁੰਚਾ ਦਿੱਤਾ ਗਿਆ ਅਤੇ ਕਿਹਾ ਗਿਆ ਕਿ ਸਬਜ਼ੀ ਲਈ ਪੈਸੇ ਪ੍ਰਬੰਧਕਾਂ ਪਾਸੋਂ ਲੋੜ ਅਨੁਸਾਰ ਲੈ ਲੈਣੇ। ਇਸ ਤੋਂ ਇਲਾਵਾ ਦੋਨੋਂ ਸਮੇਂ ਦੁੱਧ ਅਤੇ ਦੇਸੀ ਘਿਉ ਵੀ ਲੋੜ ਅਨੁਸਾਰ ਇਹਨਾਂ ਲੇਖਕਾਂ ਨੂੰ ਦੇਣਾ।

ਉਸ ਸਮੇਂ 'ਆਉ-ਭਗਤ' ਸੇਠਾਂ ਦੀਆਂ ਕੋਠੀਆਂ ਦੇ ਬਲਾਕ ਦੇ ਖੱਬੇ ਪਾਸੇ ਹੁੰਦਾ ਸੀ। ਬੀਬੀ ਸਵਰਨ ਕੌਰ ਜਿੰਨਾਂ ਚਿਰ 'ਆਉ-ਭਗਤ' ਵਿੱਚ ਰਹੀ, ਸਾਨੂੰ ਆਖਣ ਦੀ ਲੋੜ ਨਹੀਂ ਪਈ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਜੋ ਹੁਕਮ ਕੀਤਾ ਸੀ, ਉਹ ਸਭ ਲੋੜ ਅਨੁਸਾਰ ਪੂਰਾ ਹੁੰਦਾ ਰਿਹਾ। ਬੀਬੀ ਜੀ ਨੇ ਸਵੇਰੇ ਸਾਨੂੰ ਪਰੌਂਠੇ ਬਣਾ ਦੇਣੇ ਕਈ ਵਾਰ, ਅਤੇ ਕਈ ਵਾਰ ਸਵੇਰੇ ਹੀ ਭਾਜਾ ਬਣਾ ਲੈਣਾ। ਕਈ ਵਾਰੀ ਐਸਾ ਵਕਤ ਵੀ ਆਇਆ ਕਿ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੋ ਗਿਆ ਕਿ ਸਭ ਪ੍ਰਸ਼ਾਦੇ ਵੱਡੇ ਲੰਗਰੋਂ ਛਕਣ, ਡੇਰੇ ਰਹਿਣ ਵਾਲੇ ਵੀ। ਸ੍ਰੀ ਸਤਿਗੁਰੂ ਜੀ ਦਾ ਵੀ ਕਈ ਦਿਨ ਪਰਸ਼ਾਦਾ ਲੰਗਰੋਂ ਆਉਂਦਾ ਰਿਹਾ, ਪਰ ਧੰਨ

ਸਤਿਗੁਰੂ ਜੀ ਅਤੇ ਧੰਨ ਉਹਨਾਂ ਦੇ ਸੇਵਕ, ਸਾਨੂੰ ਉਦੋਂ ਵੀ ਪਰਸ਼ਾਦਾ ਤਾਜ਼ਾ ਬਣਿਆ 'ਆਉ-ਭਗਤ' ਵਿਚੋਂ ਹੀ ਮਿਲਦਾ ਰਿਹਾ। ਬੀਬੀ ਸੁਵਰਨ ਕੌਰ ਤੋਂ ਬਾਅਦ ਸੇਵਕ ਜਵੰਦ ਸਿੰਘ ਦੀ ਮਾਤਾ ਵੀ ਏਸ ਤਰ੍ਹਾਂ ਹੀ ਸਾਡਾ ਖ਼ਿਆਲ ਰੱਖਦੀ ਰਹੀ। ਇਸ ਤਰ੍ਹਾਂ ਦਾ ਧਿਆਨ ਰੱਖਿਆ ਸਾਡਾ ਸਤਿਗੁਰੂ ਜੀ ਨੇ। ਅੱਜ ਜਦੋਂ ਕੋਠੀ ਅੰਦਰ ਥਾਲੇ ਵਿੱਚ ਪਰੌਂਠਾ ਆਇਆ ਦੇਖਿਆ ਤਾਂ ਇਕਦਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ 'ਉਦਾਰਤਾ' ਅਤੇ ਕੰਮ ਕਰਨ ਵਾਲਿਆਂ ਦਾ ਧਿਆਨ ਰੱਖਣ ਵਾਲੀ 'ਮਿਹਰ' ਯਾਦ ਆ ਗਈ ਅਤੇ ਨਾਲ ਹੀ ਬੀਬੀ ਜੀ, ਜਿਨ੍ਹੇ ਸਤਿਗੁਰੂ ਜੀ ਦੇ ਹੁਕਮ ਬਜਾ ਕੇ ਸਾਡਾ ਧਿਆਨ ਰੱਖਿਆ- ਕੰਮ ਕਰਨ ਦੇ ਦੌਰਾਨ।

ਸ੍ਰੀ ਸਤਿਗੁਰੂ ਜੀ ਵਿਦਵਾਨਾਂ ਦਾ ਕਿੰਨਾ ਅਤੇ ਕਿਸ ਤਰ੍ਹਾਂ ਧਿਆਨ ਰੱਖਦੇ ਸਨ, ਪੰਜਾਬ ਦੀਆਂ ਸਾਹਿਤ ਸਭਾਵਾਂ ਅਤੇ ਵਿਦਵਾਨ ਚੰਗੀ ਤਰ੍ਹਾਂ ਜਾਣਦੇ ਹਨ। ਇਹ ਸਾਰੇ ਮੁਰੀਦ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ। ਗਲ਼ਾਂ ਤਾਂ ਬਹੁਤ ਹਨ, ਪਰ ਇੱਕ ਦੋ ਹੋਰ ਲਿਖਣ ਨੂੰ ਜੀਅ ਕਰਦੈ- ਸ੍ਰੀ ਸਤਿਗੁਰੂ ਜੀ ਦੇ ਸੌ ਸਾਲ ਪੂਰੇ ਹੋਣ ਸਮੇਂ।

ਅਸੀਂ ਜੋ ਕੰਮ ਕੀਤਾ ਹੁੰਦਾ ਸੀ, ਸਤਿਗੁਰੂ ਜੀ ਨੂੰ ਸੁਨਾਉਣਾ ਹੁੰਦਾ ਸੀ ਅਤੇ ਪਾਤਸ਼ਾਹ ਜੀ ਆਪਣੇ ਰੁਝੇਵਿਆਂ 'ਚੋਂ ਸਮਾਂ ਕੱਢ ਕੇ ਬੈਠਕ ਵਿੱਚ ਦਰਸ਼ਨ ਦਿੰਦੇ। ਇੱਕ ਦਿਨ ਦੀ ਗਲ਼ ਹੈ- ਗਿਆਰਾਂ ਵਜੇ ਦਿਨੇ ਪੜ੍ਹਤ ਦੀ ਬੈਠਕ ਖ਼ਤਮ ਹੋਣ ਤੇ ਪੰਡਿਤ ਰਜਿੰਦਰ ਸਿੰਘ ਗੁਰੂਸਰ ਵਾਲਿਆਂ ਨੇ ਬੇਨਤੀ ਕੀਤੀ, "ਪਾਤਸ਼ਾਹ ਜੀ ਪਕੌੜੇ ਖਾਣ ਨੂੰ ਚਿੱਤ ਕਰਦੈ।" ਸ੍ਰੀ ਸਤਿਗੁਰੂ ਜੀ ਨੇ ਉਸ ਗੱਲ ਵੱਲ ਕੋਈ ਤਵੱਜੋ ਨਾ ਦਿੱਤੀ ਅਤੇ ਆਪਣੇ ਕਮਰੇ ਵਿੱਚ ਚਲੇ ਗਏ। ਅਗਲੇ ਦਿਨ ਗਿਆਰਾਂ ਵਜੇ ਜਦੋਂ ਪੜ੍ਹਤ ਖ਼ਤਮ ਹੋਈ ਤਾਂ ਉਸ ਵੇਲੇ ਪਰਾਤ ਭਰ ਕੇ ਪਕੌੜੇ ਆ ਗਏ। ਸੇਵਕਾਂ ਨੂੰ ਪਕੌੜੇ ਤਿਆਰ ਰੱਖਣ ਦਾ ਸ੍ਰੀ ਜੀ ਨੇ ਪਹਿਲਾਂ ਹੀ ਹੁਕਮ ਕੀਤਾ ਹੋਇਆ ਸੀ। ਤਰਸੇਮ ਸਿੰਘ, ਪੰਡਿਤ ਗੋਪਾਲ ਸਿੰਘ, ਪੰਡਿਤ ਰਜਿੰਦਰ ਸਿੰਘ, ਕਵੀ ਜੀ, ਮਾਸਟਰ ਜੀ, ਮੈਂ ਅਤੇ ਸਭ ਨੇ ਰੱਜ ਕੇ ਪਕੌੜੇ ਛਕਣ ਦਾ ਅਨੰਦ ਮਾਣਿਆ। ਸ੍ਰੀ ਸਤਿਗੁਰੂ ਜੀ ਸਾਡੇ ਪਾਸ ਬੈਠੇ ਹੋਏ ਸਨ। ਜਦੋਂ ਅਸੀਂ ਪਕੌੜੈ ਛਕ ਕੇ ਤ੍ਰਿਪਤ ਹੋ ਗਏ ਤੇ 'ਗ਼ਰੀਬ ਨਿਵਾਜ਼' ਸ੍ਰੀ ਸਤਿਗੁਰੂ ਜੀ ਆਪਣੇ ਨਿਵਾਸ ਅਸਥਾਨ ਨੂੰ ਜਾਣ ਲੱਗੇ ਤਾਂ ਕਵੀ ਜੀ ਨੇ ਕਹਿ ਦਿੱਤਾ- "ਸੱਚੇ ਪਾਤਸ਼ਾਹ ਜੀ, ਆਪ ਜੀ ਨੇ ਬਹੁਤ ਕਿਰਪਾ ਕੀਤੀ ਹੈ, ਸਾਡਾ ਧਿਆਨ ਰੱਖਿਆ ਹੈ ਅਤੇ ਰਜਿੰਦਰ ਸਿੰਘ ਦੀ ਇੱਛਾ ਪੂਰੀ ਕੀਤੀ ਹੈ ਪਕੌੜਿਆਂ ਵਾਲੀ, ਨਹੀਂ ਤੇ ਇਸ ਦਾ ਧਿਆਨ ਵਿੱਚੇ ਹੀ ਰਹਿਣਾ ਸੀ। ਆਪ ਜੀ ਦਾ ਬਹੁਤ ਬਹੁਤ ਧੰਨਵਾਦ ਹੈ ਜੀ। ਪਕੌੜੇ ਮੈਂ ਵੀ ਸਾਰਿਆਂ ਨਾਲ ਰੱਜ ਕੇ ਛਕ ਲਏ ਹਨ, ਪਰ ਆਪ ਜੀ ਜਾਣਦੇ ਹੋ ਕਿ ਮੈਂ ਤਾਂ ਮਿੱਠੇ ਦਾ ਸ਼ੁਕੀਨ ਹਾਂ ਜੀ। ਪਕੌੜਿਆਂ ਲਈ ਇਕ ਵਾਰ ਫਿਰ ਆਪ ਜੀ ਦਾ ਧੰਨਵਾਦ ਜੀ।" ਸ੍ਰੀ ਸਤਿਗੁਰੂ ਜੀ ਮੁਸਕਰਾਉਂਦੇ ਹੀ ਰਹੇ ਅਤੇ ਕੋਈ ਬਚਨ ਨਾ ਕੀਤਾ।

ਅਗਲੇ ਦਿਨ ਗਿਆਰਾਂ ਵਜੇ ਪੜ੍ਹਤ ਦੇ ਖ਼ਤਮ ਹੁੰਦਿਆਂ ਹੀ ਜਲੇਬੀਆਂ ਦਾ ਥਾਲ ਭਰ ਕੇ ਆ ਗਿਆ। ਹੁਣ ਚੁਟਕੀ ਲੈਣ ਦੀ ਵਾਰੀ ਪੰਡਿਤ ਰਜਿੰਦਰ ਸਿੰਘ ਦੀ ਸੀ। ਆਖਿਆ, "ਪਾਤਸ਼ਾਹ ਜੀ, ਇਹ ਤਾਂ ਆਪ ਜੀ ਨੇ ਬੜਾ ਚੰਗਾ ਕੀਤਾ ਹੈ, ਮਿੱਠਾ ਖੁਆ ਦਿੱਤਾ ਹੈ, ਨਹੀਂ ਤਾਂ ਸਾਡੇ ਪਕੌੜੇ ਕਵੀ ਨੂੰ ਰੜਕਦੇ ਹੀ ਰਹਿਣੇ ਸਨ।" ਅਸੀਂ ਸਭ ਨੇ ਮੁਸਕਰਾਉਂਦਿਆਂ ਹੋਇਆਂ ਦੇਸੀ ਘਿਉ ਦੀਆਂ ਜਲੇਬੀਆਂ ਦਾ ਅਨੰਦ ਮਾਣਿਆ।

ਇੱਕ ਘਟਨਾ ਹੋਰ ਯਾਦ ਆ ਗਈ ਹੈ ਜੋ ਮੰਡੀ ਸ਼ਹਿਰ ਵਾਪਰੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ-ਉਪਦੇਸ਼ਾਂ ਦੀ ਪੜ੍ਹਤ ਹੋ ਰਹੀ ਸੀ ਮੰਡੀ ਸ਼ਹਿਰ ਵਿੱਚ। ਅਗਸਤ ਦਾ ਮਹੀਨਾ ਸੀ। ਇਹਨਾਂ ਉਪਦੇਸ਼ਾਂ ਨੂੰ ਪੜ੍ਹਤ ਤੋਂ ਬਾਅਦ ਛਾਪਿਆ ਜਾਣਾ ਸੀ। ਇਹ ਸਾਰੇ ਟੇਪ-ਉਪਦੇਸ਼ 'ਲਾਲ ਏਹਿ ਰਤਨ' ਪੁਸਤਕ ਵਿੱਚ ਛਪ ਚੁੱਕੇ ਹਨ। ਬਿਆਸ ਦਰਿਆ ਦੇ ਕੰਢੇ ਰਮਣੀਕ ਥਾਂ 'ਤੇ ਬਣੀ ਕੋਠੀ ਵਿੱਚ ਅਸੀਂ ਪੜ੍ਹਤ ਕਰਨ ਲਈ ਪੁੱਜੇ ਹੋਏ ਸਾਂ- ਬੀਬੀ ਬੇਅੰਤ ਕੌਰ, ਸੰਤ ਸਿੰਘ, ਮਾਸਟਰ ਨਿਹਾਲ ਸਿੰਘ, ਅਮਰ ਭਾਰਤੀ ਅਤੇ ਜਸਵਿੰਦਰ ਸਿੰਘ। ਸ੍ਰੀ ਸਤਿਗੁਰੂ ਜੀ ਨੇ ਇਹ ਕੰਮ ਖ਼ਤਮ ਕਰਨ ਲਈ ਆਪਣੇ ਸਾਰੇ ਰੁਝੇਵੇਂ ਮਨਸੂਖ਼ ਕੀਤੇ ਹੋਏ ਸਨ। 8-10 ਦਿਨ ਪੜ੍ਹਤ ਹੋਣੀ ਸੀ। ਸਮਾਂ ਨਿਸਚਿਤ ਹੋਇਆ- ਸਵੇਰੇ 7 ਵਜੇ ਤੋਂ 12.30 ਵਜੇ ਤੀਕ ਅਤੇ ਸ਼ਾਮ 5 ਵਜੇ ਤੋਂ ਰਾਤ 11.30 ਵਜੇ ਜਾਂ ਇਸ ਤੋਂ ਵੀ ਬਾਅਦ ਤੱਕ। ਪਹਿਲੇ ਦਿਨ ਸਵੇਰੇ ਤੋਂ ਪੜ੍ਹਤ ਚੱਲ ਰਹੀ ਸੀ। 10 ਕੁ ਵਜੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਨੋਟ ਕੀਤਾ ਕਿ ਬੈਠਕ 'ਚੋਂ ਇੱਕ-ਦੋ ਜਣੇ ਥੱਕੇ ਥੱਕੇ ਪ੍ਰਤੀਤ ਹੁੰਦੇ ਹਨ। ਬਿਨਾਂ ਕਿਸੇ ਦੀ ਅਰਜ਼ ਕੀਤਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਗੁਰਮੁਖ ਸਿੰਘ ਲੁਹਾਰਾਂ ਨੂੰ ਬੁਲਾ ਕੇ ਹੁਕਮ ਕੀਤਾ ਕਿ "ਇਹਨਾਂ ਨੂੰ ਜੋ ਕੁਝ ਵੀ ਚਾਹੀਦਾ ਹੈ ਖਾਣ-ਪੀਣ ਨੂੰ, ਪੁੱਛ ਕੇ ਇਹਨਾਂ ਨੂੰ ਏਥੇ ਹੀ ਲਿਆ ਦੇ।" ਫੇਰ 'ਦੀਨ ਦਿਆਲ ਜੀ ਸਾਨੂੰ ਮੁਖ਼ਾਤਬ ਹੋਏ- "ਤੁਹਾਨੂੰ ਜੋ ਵੀ ਖਾਣ ਪੀਣ ਨੂੰ ਚਾਹੀਦਾ ਹੈ, ਗੁਰਮੁਖ ਸਿੰਘ ਨੂੰ ਕਹਿ ਦਿਓ ਅਤੇ ਏਥੇ ਹੀ ਛਕਣਾ ਹੈ ਮੇਰੇ ਸਾਹਮਣੇ, ਉੱਠਣ ਮੈਂ ਨਹੀਂ ਦੇਣਾ। ਨਿਸ਼ੰਗ ਹੋ ਕੇ ਏਥੇ ਹੀ ਛਕੋ ਤੇ ਕੰਮ ਕਰੋ।" ਗੁਰਮੁਖ ਸਿੰਘ ਵੀ ਗੁਰੂ ਦਾ ਲਾਲ ਸੀ, ਉਹ ਹਰ ਸਮੇਂ ਸਾਡੀਆਂ ਲੋੜਾਂ ਵੱਲ ਧਿਆਨ ਰੱਖਦਾ ਰਿਹਾ ਅਤੇ ਪੂਰੀਆਂ ਕਰਦਾ ਰਿਹਾ।

ਦੁਪਹਿਰ 12.30 ਵਜੇ ਸਾਡੀ ਬੈਠਕ ਖ਼ਤਮ ਹੁੰਦੀ ਸੀ। ਉਸ ਦੇ ਬਾਅਦ ਵੀ ਪਾਤਸ਼ਾਹ ਜੀ ਸਾਡਾ ਖਿਆਲ ਰੱਖਦੇ ਰਹੇ ਕਿ ਥੱਕਣ ਨਾ। ਸ੍ਰੀ ਸਤਿਗੁਰੂ ਜੀ ਨੇ ਪਰਸ਼ਾਦਾ ਛੱਕ ਕੇ ਦੁਪਹਿਰੀਂ ਨਿਤਨੇਮ ਵਿੱਚ ਚਲੇ ਜਾਣਾ, ਪਰ ਸਾਨੂੰ ਪਾਤਸ਼ਾਹ ਜੀ ਨੇ ਛੋਟ ਦਿੱਤੀ ਹੋਈ ਸੀ ਅਤੇ ਅਸੀਂ ਕੋਠੀ ਵਿੱਚ ਹੀ ਪਰਸ਼ਾਦਾ ਛਕ ਕੇ ਆਰਾਮ ਕਰਦੇ। ਸ੍ਰੀ ਸਤਿਗੁਰੂ ਜੀ ਸਵੇਰੇ 1.30 ਵਜੇ ਸੇਵਕਾਂ, ਸਿੰਘਾਂ ਦੇ ਘਰ ਚਰਨ ਪਾਉਣ ਵੀ ਜਾਂਦੇ ਅਤੇ ਉੱਥੋਂ ਹੀ ਸਿੱਧੇ ਆਸਾ ਦੀ ਵਾਰ ਵਿੱਚ ਜਾਂਦੇ। ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਸੂਖ਼ਮ ਜਿਹਾ ਬਿਰਾਜ ਕੇ 'ਦੀਨ ਦਿਆਲ' ਜੀ ਨੇ ਪੜ੍ਹਤ ਦੀ ਬੈਠਕ ਵਿੱਚ ਆ ਦਰਸ਼ਨ ਦੇਣੇ। ਪਰ ਅਸੀਂ? ਸਾਨੂੰ ਸਾਰਿਆਂ ਨੂੰ ਆਸਾ ਦੀ ਵਾਰ ਵਿੱਚ ਜਾਣ ਤੋਂ ਛੂਟ ਦਿੱਤੀ ਗਈ ਸੀ- ਸਾਡੇ ਆਰਾਮ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ। ਗ਼ੌਰ ਕਰੋ- ਸ੍ਰੀ ਸਤਿਗੁਰੂ ਜੀ ਨੇ ਸਵੇਰੇ ਸਵੇਰੇ ਸਿੰਘਾਂ ਦੇ ਘਰਾਂ ਵਿੱਚ ਚਰਨ ਪਾਉਣ ਜਾਣਾ, ਆਸਾ ਦੀ ਵਾਰ ਵਿੱਚ ਅਤੇ ਦੁਪਹਿਰ ਵੇਲੇ ਨਿਤਨੇਮ ਵਿੱਚ ਦਰਸ਼ਨ ਦੇਣੇ ਅਤੇ ਸਾਰਾ ਦਿਨ ਸਾਡੇ ਨਾਲ ਬੈਠਕ ਵਿੱਚ ਵੀ ਹਾਜ਼ਰ ਰਹਿਣਾ। ਸਾਡੀ ਤਾਂ ਪੜ੍ਹਤ-ਬੈਠਕਾਂ ਵਿੱਚ ਹੀ 'ਬਸ' ਹੋ ਜਾਂਦੀ ਸੀ।

ਇੱਕ ਦਿਨ ਦੀ ਗਲ ਹੈ ਪੜ੍ਹਤ 12 ਵਜੇ ਰਾਤ ਨੂੰ ਖ਼ਤਮ ਹੋਈ ਅਤੇ ਜਦੋਂ ਅਸੀਂ ਬਾਹਰ ਨਿਕਲੇ- ਅਰਜ਼ਾਂ ਕਰਨ ਵਾਲੇ ਮੰਡੀ ਦੇ ਸਿੰਘ ਖੜ੍ਹੇ ਉਡੀਕ ਰਹੇ ਸਨ। ਅਗਲੇ ਦਿਨ ਮੈਂ ਅਰਜ਼ ਕੀਤੀ, ਪਾਤਸ਼ਾਹ ਜੀ, ਆਪ ਜੀ ਨੇ ਅੱਜ 1.30 ਵਜੇ ਸਵੇਰੇ ਸੁੰਦਰ ਨਗਰ ਘਰਾਂ

ਵਿੱਚ ਚਰਨ ਪਾਉਣ ਦੀ ਕਿਰਪਾ ਕੀਤੀ ਹੈ। ਰਾਤੀਂ 12 ਵਜੇ ਜਦੋਂ ਅਸੀਂ ਬਾਹਰ ਨਿਕਲੇ ਬੈਠਕ ਤੋਂ, ਤਾਂ ਬਾਹਰ ਅਰਜ਼ਾਂ ਕਰਨ ਵਾਲੇ ਖੜ੍ਹੇ ਸਨ। ਆਪ ਜੀ ਬਿਰਾਜੇ ਕਿਸ ਸਮੇਂ ਸੋ? ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਰਾਤ ਨੂੰ ਸਾਢੇ ਬਾਰਾਂ ਵਜੇ ਵੀ ਅਰਜ਼ਾਂ ਕਰਨ ਵਾਲੇ ਖੜ੍ਹੇ ਸਨ।"

ਅਸੀਂ ਆਪ ਵਿਚਾਰ ਕਰ ਲਈਏ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਤਾਂ 'ਸੁਲਪ' ਸੀ ਨਿੰਦ੍ਰਾ ਲੈਂਦੇ ਸਨ ਪਰ ਦੂਸਰਿਆਂ ਦੇ ਆਰਾਮ ਦਾ ਕਿੰਨਾ ਧਿਆਨ ਰੱਖਦੇ ਸਨ। ਸ੍ਰੀ ਸਤਿਗੁਰੂ ਜੀ ਬਿਨਾ ਹੈ ਕੋਈ ਐਸਾ, ਜੋ ਇਸ ਤਰ੍ਹਾਂ ਆਪ ਦੇ ਸਿੱਖਾਂ ਸੇਵਕਾਂ ਦਾ ਧਿਆਨ ਕਰੇ। ਬੀਬੀ ਸਵਰਨ ਕੌਰ ਨੇ ਕਿਰਪਾ ਕੀਤੀ ਤੇ ਮੈਨੂੰ ਪਿਛਲੀਆਂ ਕੁਝ ਯਾਦਾਂ ਲਿਖਣ ਦਾ ਮੌਕਾ ਮਿਲਿਆ। ਨਾਲ ਲੱਗਦਿਆਂ ਹੀ ਮੈਂ ਬੀਬੀ ਜੀ ਨੂੰ ਪੁੱਛ ਲਿਆ- "ਪਾਤਸ਼ਾਹ ਜੀ ਅੱਜ ਕੱਲ੍ਹ ਕਿਸ ਤਰ੍ਹਾਂ ਦਾ ਪਰਸ਼ਾਦਾ ਛਕਦੇ ਹਨ?" ਜੋ ਜਵਾਬ ਮੈਨੂੰ ਬੀਬੀ ਸਵਰਨ ਕੌਰ ਵੱਲੋਂ ਮਿਲਿਆ, ਆਪ ਸਭ ਦੀ ਜਾਣਕਾਰੀ ਲਈ ਲਿਖਦਾ ਹਾਂ-

"ਸ੍ਰੀ ਸਤਿਗੁਰੂ ਜੀ ਪਰਸ਼ਾਦੇ ਵਿੱਚ ਸੋਇਆਬੀਨ ਦਾ ਆਟਾ, ਸਾਫ਼ ਕੀਤਾ ਹੋਇਆ ਸੂੜ੍ਹਾ, ਕੱਦੂਕਸ਼ ਕੀਤੀਆਂ ਹੋਈਆਂ ਗਾਜਰਾਂ, ਛੋਲਿਆਂ ਦਾ ਆਟਾ, ਜਵਾਂ ਦਾ ਆਟਾ। ਇਹ ਸਭ ਕੁਝ ਇਕੱਠੇ ਕਰਕੇ ਗੁੰਨ੍ਹ ਕੇ ਪਕਾਇਆ ਅਤੇ ਲੋੜ ਅਨੁਸਾਰ ਮਲਾਈ ਜਾਂ ਦਹੀਂ- ਇਸ ਤਰ੍ਹਾਂ ਦਾ ਪਰਸ਼ਾਦਾ ਛਕਦੇ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਮਾਤਾ ਚੰਦ ਕੌਰ ਜੀ ਵੀ ਇਸੇ ਤਰ੍ਹਾਂ ਦਾ ਪਰਸ਼ਾਦਾ ਛਕਦੇ ਸਨ।"

ਆਪਣੇ ਪਿਆਰੇ ਸਿੱਖਾਂ ਸੇਵਕਾਂ ਅਤੇ ਵਿਦਵਾਨਾਂ ਦਾ ਐਨਾ ਧਿਆਨ ਰੱਖਣ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 13 ਦਸੰਬਰ, 2012 ਨੂੰ ਸ਼ਾਮੀਂ 6 ਵੱਜ ਕੇ 28 ਮਿੰਟ ਤੇ ਇਸ ਸੰਸਾਰ ਤੋਂ ਪਿਆਨਾ ਕਰ ਗਏ ਤੇ ਅਗਲੇ ਦਿਨ 14 ਦਸੰਬਰ ਨੂੰ ਆਪ ਜੀ ਦੀ ਪਾਰਥਿਵ ਦੇਹ ਨੂੰ ਹਜ਼ਾਰਾਂ ਵੈਰਾਗੀ ਹੋਏ ਸਿੱਖਾਂ, ਸ਼ਰਧਾਲੂਆਂ ਦੀ ਹਾਜ਼ਰੀ ਵਿਚ ਅਗਨ-ਭੇਟ ਕਰ ਦਿੱਤਾ ਗਿਆ। 'ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ' ਗੁਰਬਾਣੀ-ਵਾਕ ਅਨੁਸਾਰ ਸਾਡੇ 'ਸਿਰਤਾਜ ਸਤਿਗੁਰੂ' ਦੇਹ ਕਰਕੇ 'ਪਰਮ ਪੁਰਖ' ਦੀ ਹਸਤੀ ਵਿਚ ਵਿਲੀਨ ਹੋ ਗਏ। ਆਪ ਜੀ ਦੀ ਅਪਾਰ ਕਿਰਪਾ ਤੋਂ ਕੋਈ ਵਿਰਲਾ-ਟਾਵਾਂ ਤੇ ਅਭਾਗਾ ਪ੍ਰਾਣੀ ਹੀ ਵਾਂਝਾ ਰਹਿ ਗਿਆ ਹੋਵੇਗਾ। ਆਪ ਜੀ ਦੀ ਸਨੇਹ-ਭਰੀ ਦ੍ਰਿਸ਼ਟੀ ਅਤੇ ਬੇਅੰਤ ਉਪਕਾਰਾਂ ਨੂੰ ਯਾਦ ਕਰਦਿਆਂ ਸਾਡੇ ਸਭਨਾਂ ਦੇ ਨੇਤਰ ਸੱਜਲ ਹੋ ਜਾਂਦੇ ਹਨ ਅਤੇ ਸੀਸ ਸਤਿਕਾਰ ਵਿਚ ਖ਼ੁਦ-ਬ-ਖ਼ੁਦ ਝੁਕ ਜਾਂਦਾ ਹੈ।

ਹੁਣ ਸਤਿਗੁਰੂ ਉਦੈ ਸਿੰਘ ਜੀ ਸੁਰੂ ਸਾਲ ਤੇ ਕਿਰਪਾ ਕਰ ਰਹੇ ਹਨ।



# ਸੰਗ ਸਾਥ- 'ਇਤਿਹਾਸ ਖੋਜੀ' ਸ੍ਰ. ਨਾਹਰ ਸਿੰਘ

ਗਲ 1977 ਈ. ਦੀ ਹੈ। ਮੈਂ ਕੇਂਦਰ ਦੇ ਵੱਡੇ ਫ਼ੌਜੀ ਦਫ਼ਤਰ- Ministry of Defence ਵਿੱਚ ਕੰਮ ਕਰਦਾ ਹੁੰਦਾ ਸੀ ਅਤੇ ਗੁਰਦੁਆਰਾ ਰਕਾਬ ਗੰਜ ਦੇ ਕੋਲ ਮੇਰਾ ਦਫ਼ਤਰ ਹੁੰਦਾ ਸੀ। ਸਾਡੇ ਦਫ਼ਤਰਾਂ ਵਿੱਚ ਕੇਵਲ ਦੂਸਰੇ ਸ਼ਨੀਵਾਰ ਦੀ ਹੀ ਛੁੱਟੀ ਹੁੰਦੀ ਸੀ, ਬਾਕੀ ਸਾਰੇ ਹਫ਼ਤਿਆਂ ਵਿੱਚ ਬੁੱਧਵਾਰ ਅਤੇ ਸ਼ਨੀਵਾਰ ਅੱਧਾ ਦਿਨ ਕੰਮ ਹੁੰਦਾ ਸੀ, ਅਰਥਾਤ ਦੁਪਹਿਰ ਨੂੰ ਦੋ ਵਜੇ ਦਫ਼ਤਰ ਬੰਦ ਹੋ ਜਾਂਦੇ ਸਨ। ਇਤਿਹਾਸ ਦੀ ਖੋਜ ਦਾ ਮੈਨੂੰ ਸ਼ੌਕ ਰਿਹਾ ਹੈ। ਭਾਰਤ ਦਾ ਵੱਡਾ ਰਿਕਾਰਡ ਆਫ਼ਿਸ 'ਨੈਸ਼ਨਲ ਆਰਕਾਈਵਜ਼', ਨਵੀਂ ਦਿੱਲੀ ਦੀ ਜਨਪੱਥ ਰੋਡ 'ਤੇ ਹੈ ਅਤੇ ਮੇਰੇ ਦਫ਼ਤਰ ਤੋਂ ਕੋਈ ਜ਼ਿਆਦਾ ਦੂਰ ਨਹੀਂ ਸੀ। ਇਸ ਲਈ ਛੁੱਟੀ ਤੋਂ ਬਾਅਦ ਮੈਂ 'ਨੈਸ਼ਨਲ ਆਰਕਾਈਵਜ਼' ਜਾਣ ਦਾ ਮਨ ਬਣਾ ਲਿਆ ਅਤੇ ਆਪਣੇ ਦਫ਼ਤਰ ਤੋਂ ਵੀ ਇਜ਼ਾਜ਼ਤ ਲੈ ਲਈ।

ਪੰਜਾਬੀ ਯੂਨੀਵਰਸਿਟੀ ਵਿੱਚ ਇਤਿਹਾਸ ਵਿਭਾਗ ਦੇ ਮੁਖੀ ਡਾ. ਫੌਜਾ ਸਿੰਘ ਪਾਸੋਂ ਪ੍ਰੋੜ੍ਹਤਾ ਕਰਵਾ ਕੇ ਮੈਂ ਨੈਸ਼ਨਲ ਆਰਕਾਈਵਜ਼ ਜਾਣਾ ਸ਼ੁਰੂ ਕਰ ਦਿੱਤਾ- ਹਫ਼ਤੇ ਵਿੱਚ ਦੋ ਦਿਨ, ਉਹ ਵੀ ਦੁਪਹਿਰ ਤੋਂ ਬਾਅਦ ਹੀ ਜਾਂਦਾ ਸਾਂ। ਸ੍ਰ. ਨਾਹਰ ਸਿੰਘ ਦਾ ਨਾਂ ਮੈਂ ਸੁਣਿਆ ਹੋਇਆ ਸੀ, ਪਰ ਉਹਨਾਂ ਨੂੰ ਮੈਂ ਜਾਣਦਾ ਨਹੀਂ ਸਾਂ। ਲਾਇਬਰੇਰੀ ਦੇ ਦਰਵਾਜ਼ੇ 'ਤੇ ਜੋ ਨਾਂ ਹਾਜ਼ਰੀ ਲਿਖਣ ਵਾਲਾ ਰਜਿਸਟਰ ਪਿਆ ਹੁੰਦਾ ਸੀ, ਕਈ ਵਾਰੀ ਉਸ ਵਿੱਚ ਸ੍ਰ. ਨਾਹਰ ਸਿੰਘ ਦੇ ਦਸਤਖ਼ਤ ਦੇਖਦਾ ਸਾਂ। ਪਰ ਉਨ੍ਹਾਂ ਨਾਲ ਮੇਲ ਹੋਏ ਬਿਨਾਂ ਕਈ ਮਹੀਨੇ ਲੰਘ ਗਏ।

ਇੱਕ ਦਿਨ ਮੈਂ ਇੱਕ ਹੋਰ ਖੋਜੀ- ਗਿਆਨੀ ਹਰੀ ਸਿੰਘ ਨੂੰ ਸ੍ਰ. ਨਾਹਰ ਸਿੰਘ ਬਾਰੇ ਪੁੱਛਿਆ। ਗਿਆਨੀ ਹਰੀ ਸਿੰਘ ਲੰਮੇ ਸਮੇਂ ਤੋਂ ਦਿੱਲੀ ਦੇ ਪੰਜਾਬੀ ਸਾਹਿਤ ਨਾਲ ਜੁੜੇ ਹੋਏ ਸਨ ਅਤੇ ਆਰਕਾਈਵਜ਼ ਰੋਜ਼ ਆਉਂਦੇ ਸਨ। ਗਿਆਨੀ ਜੀ ਨੇ ਦੱਸਿਆ ਕਿ ਸ੍ਰ. ਨਾਹਰ ਸਿੰਘ ਹਫ਼ਤੇ ਵਿੱਚ ਤਿੰਨ ਕੁ ਦਿਨ ਆਉਂਦੇ ਹਨ ਅਤੇ ਦੋ ਕੁ ਘੰਟੇ ਹੀ ਰੁਕਦੇ ਹਨ। ਅਗਰ ਉਹਨਾਂ ਨੂੰ ਮਿਲਣਾ ਹੈ ਤਾਂ ਸਵੇਰੇ ਆਵੋ।

ਸ੍ਰ. ਨਾਹਰ ਸਿੰਘ ਨੇ ਨਾਮਧਾਰੀ ਇਤਿਹਾਸ ਦਾ ਬੁਨਿਆਦੀ ਕੰਮ ਕੀਤਾ ਹੈ, ਇਸ ਕਰਕੇ ਮੈਂ ਉਹਨਾਂ ਨੂੰ ਮਿਲਣ ਲਈ ਦਫ਼ਤਰੋਂ ਤਿੰਨ ਦਿਨਾਂ ਦੀ ਛੁੱਟੀ ਲੈ ਲਈ। ਪਹਿਲਾ ਦਿਨ ਖਾਲੀ ਲੰਘ ਗਿਆ। ਦੂਸਰੇ ਦਿਨ ਸਵੇਰੇ ਦਸ ਕੁ ਵਜੇ ਮੈਂ ਲਾਇਬਰੇਰੀ ਗਿਆ ਤਾਂ ਰਜਿਸਟਰ ਵਿੱਚ ਸ੍ਰ. ਨਾਹਰ ਸਿੰਘ ਦੇ ਦਸਤਖ਼ਤ ਦੇਖ ਕੇ ਖ਼ੁਸ਼ ਹੋ ਗਿਆ। ਲਾਇਬਰੇਰੀ ਵਿੱਚ ਦੋ ਸਿੱਖ ਸਕਾਲਰ ਬੈਠੇ ਹੋਏ ਸਨ-ਇੱਕ ਗਿਆਨੀ ਹਰੀ ਸਿੰਘ ਜਿਨ੍ਹਾਂ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਸਾਂ, ਦੂਸਰਾ, ਇੱਕ ਉੱਚੇ ਲੰਮੇ ਕੱਦ, ਪਤਲੀ ਲੰਮੀ ਦਾਹੜੀ ਵਾਲਾ ਬਜ਼ੁਰਗ,

ਹੋਵੇਗਾ ਲਗਪਗ 72-74 ਸਾਲ ਦਾ। ਮੈਂ ਅੰਦਾਜ਼ਾ ਲਗਾ ਲਿਆ ਕਿ ਓਹੀ ਸ੍ਰ. ਨਾਹਰ ਸਿੰਘ ਹੈਨ, ਜਿਨ੍ਹਾਂ ਨੂੰ ਮੈਂ ਮਿਲਣਾ ਚਾਹੁੰਦਾ ਹਾਂ। ਠਹਾਕੇਦਾਰ ਹਾਸੇ ਨਾਲ ਖੜਕਵੀਂ ਆਵਾਜ਼ ਵਿਚ ਉਹ ਕਿਸੇ ਨਾਲ ਗਲ਼ਾਂ ਕਰ ਰਹੇ ਸਨ।

ਭਾਵੇਂ ਰੀਡਿੰਗ ਰੂਮ ਵਿੱਚ ਉੱਚੀ ਆਵਾਜ਼ ਵਿੱਚ ਕੋਈ ਨਹੀਂ ਬੋਲਦਾ, ਕਿਉਂਕਿ ਦੂਸਰਿਆਂ ਦੇ ਕੰਮ ਵਿੱਚ ਵਿਘਨ ਪੈਂਦਾ ਹੈ, ਪਰ ਸ੍ਰ. ਨਾਹਰ ਸਿੰਘ ਇਸਦਾ ਅਪਵਾਦ ਸਨ। ਮਿਲਣਸਾਰ ਅਤੇ ਦੂਸਰਿਆਂ ਸਕਾਲਰਾਂ ਨੂੰ ਖੋਜ ਕਰਨ ਅਤੇ ਫ਼ਾਈਲਾਂ ਲੱਭਣ ਸੰਬੰਧੀ ਉਹ ਦੱਸਦੇ ਹੀ ਰਹਿੰਦੇ ਸਨ। ਇਸ ਲਈ ਉਹਨਾਂ ਬਾਰੇ ਕਦੇ ਕਿਸੇ ਇਤਰਾਜ਼ ਨਹੀਂ ਸੀ ਕੀਤਾ। ਜਦੋਂ ਸ੍ਰ. ਨਾਹਰ ਸਿੰਘ ਗਲ਼ਬਾਤ ਮੁਕਾ ਕੇ ਆਪਣੀ ਸੀਟ 'ਤੇ ਆ ਗਏ ਤਾਂ ਮੈਂ ਸਤਿਕਾਰ ਭਰੇ ਢੰਗ ਨਾਲ ਉਹਨਾਂ ਨੂੰ 'ਸਤਿ ਸ੍ਰੀ ਅਕਾਲ' ਬੁਲਾਈ ਅਤੇ ਦੱਸਿਆ ਕਿ ਮੈਂ ਨਾਮਧਾਰੀ ਇਤਿਹਾਸ ਬਾਰੇ ਖੋਜ ਕਰਨ ਦਾ ਇੱਛੁਕ ਹਾਂ। ਸ੍ਰ. ਨਾਹਰ ਸਿੰਘ ਨੇ ਪੁੱਛਿਆ-

'ਕੀ ਕਰਦਾ ਹੁੰਦਾ ਏਂ?'

'ਜੀ ਮੈਂ ਸੈਕਰੇਟੇਰੀਏਟ ਦੇ ਇਕ ਸਰਕਾਰੀ ਦਫ਼ਤਰ ਵਿੱਚ ਨੌਕਰੀ ਕਰਦਾ ਹਾਂ।'

'ਫੇਰ ਏਥੇ ਕਿਵੇਂ ਆਇਆ ਏਂ?'

'ਜੀ ਖੋਜ ਕਰਨ ਦੀ ਇੱਛਾ ਲੈ ਕੇ ਦਫ਼ਤਰੋਂ ਮਨਜ਼ੂਰੀ ਵੀ ਲਈ ਹੋਈ ਹੈ।'

ਸ੍ਰ. ਨਾਹਰ ਸਿੰਘ ਜ਼ੋਰ ਦੀ ਹੱਸੇ ਅਤੇ ਕਿਹਾ-

'ਇਹ ਕੰਮ ਬੜਾ ਔਖਾ ਏ। ਤੂੜੀ ਵਿੱਚੋਂ ਸੂਈ ਲੱਭਣੀ ਹੁੰਦੀ ਹੈ, ਹੌਸਲਾ ਰੱਖ ਕੇ। ਚੰਗਾ ਏ ਤੇਰੀ ਸਰਕਾਰੀ ਨੌਕਰੀ ਏ।'

ਇਸ ਤਰ੍ਹਾਂ ਸਾਡੀ ਜਾਣ-ਪਛਾਣ ਵਧਦੀ ਗਈ।

ਸ੍ਰ. ਨਾਹਰ ਸਿੰਘ ਲੁਧਿਆਣੇ ਦੇ ਪਿੰਡ ਨੰਗਲ ਦੇ ਸਨ ਅਤੇ ਭਾਈ ਕਾਲਾ ਸਿੰਘ ਅਤੇ ਉਸਦੇ ਪੁੱਤਰ ਬਿਸ਼ਨ ਸਿੰਘ 'ਹਿਸਟੋਰੀਅਨ' ਤੋਂ ਕਾਫ਼ੀ ਪ੍ਰਭਾਵਿਤ ਸਨ। ਭਾਈ ਕਾਲਾ ਸਿੰਘ ਵੀ ਨੰਗਲ ਪਿੰਡ ਦੇ ਹੀ ਸਨ। ਸਰੀਰਕ ਸਮਰੱਥਾ ਕਮਾਲ ਦੀ ਸੀ ਸ੍ਰ. ਨਾਹਰ ਸਿੰਘ ਵਿੱਚ। ਥਕੇਵਾਂ ਉਨ੍ਹਾਂ ਦੇ ਨੇੜੇ ਵੀ ਨਹੀਂ ਸੀ ਆਉਂਦਾ। ਆਪਣੀ ਉਮਰ ਦੇ ਆਖ਼ਰੀ ਸਮੇਂ ਤੱਕ ਵੀ ਉਹ ਖੋਜ ਦੇ ਕੰਮ ਵਿੱਚ ਲੱਗੇ ਰਹਿੰਦੇ ਅਤੇ ਦੂਸਰਿਆਂ ਦਾ ਮਾਰਗ-ਦਰਸ਼ਨ ਕਰਦੇ ਰਹਿੰਦੇ ਸਨ।

ਨਾਮਧਾਰੀ ਸਮਾਜ ਨਾਲ ਭਾਈ ਨਾਹਰ ਸਿੰਘ ਦਾ ਵਿਸ਼ੇਸ਼ ਲਗਾਵ ਸੀ। ਨਾਮਧਾਰੀ ਸਮਾਜ ਦੇ ਲੇਖਕ ਭਾਈ ਕਾਲਾ ਸਿੰਘ ਕਰਕੇ ਇਸ ਲਗਾਵ ਨੇ ਹੋਰ ਰੰਗ ਫੜਿਆ ਅਤੇ ਇਸਨੂੰ ਇੱਕ ਵਿਸ਼ੇਸ਼ ਮੋੜ ਦਿੱਤਾ **'History of Freedom Movements of India By Dr. R. C. Mazumdar'** ਦੀ ਪੁਸਤਕ ਨੇ। ਇਸ ਇਤਿਹਾਸਕਾਰ ਨੇ 1948 ਵਿੱਚ ਹੀ ਦੇਸ਼ ਦੀ ਸੁਤੰਤਰਤਾ ਲਈ ਕੀਤੀਆਂ ਗਈਆਂ ਕੋਸ਼ਿਸ਼ਾਂ ਦੇ ਰਿਕਾਰਡਾਂ ਨੂੰ ਇਕੱਠਿਆਂ ਕਰਨ ਦਾ ਸੁਝਾਅ ਦਿੱਤਾ ਸੀ, ਜੋ ਭਾਰਤ ਸਰਕਾਰ ਨੇ ਪ੍ਰਵਾਨ ਕਰ ਲਿਆ। ਕਈ ਸਟੇਜਾਂ ਤੋਂ ਹੁੰਦਾ ਹੋਇਆ ਇਹ ਵਿਚਾਰ ਆਖ਼ਿਰ ਮੂਰਤ-ਰੂਪ ਲੈ ਹੀ ਗਿਆ। ਪਹਿਲਾਂ ਪੈਪਸੂ ਵਿੱਚ ਰਿਕਾਰਡ ਇਕੱਠਿਆਂ ਕਰਨ ਦੀ ਇੱਕ ਕਮੇਟੀ ਬਣੀ ਅਤੇ ਫੇਰ ਨਵੰਬਰ 1958 ਵਿੱਚ, ਜਦੋਂ ਪੈਪਸੂ ਪੰਜਾਬ ਵਿੱਚ ਰਲ ਗਿਆ ਤਾਂ Panjab State Committee for History

of Freedom Movement ਬਣੀ ਜਿਸਦੇ ਚੇਅਰਮੈਨ ਸਨ ਲਾਲਾ ਫਿਰੋਜ਼ ਚੰਦ। ਇਸ ਕਮੇਟੀ ਨੇ ਸਮੇਂ ਅਨੁਸਾਰ ਰਿਕਾਰਡਾਂ ਨੂੰ ਇਕੱਠਿਆਂ ਕਰਨ ਲਈ ਇਹਨਾਂ ਸੱਜਣਾਂ ਦੀ ਜ਼ੁੰਮੇਵਾਰੀ ਲਗਾਈ-

1) 1857 - 1862 ਈ. ਸ੍ਰੀ ਫਿਰੋਜ਼ ਚੰਦ
2) 1862 - 1885 ਈ. ਸ੍. ਨਾਹਰ ਸਿੰਘ
3) 1885 - 1905 ਈ. ਡਾ. ਗੰਡਾ ਸਿੰਘ
4) 1905 - 1919 ਈ. ਸ੍ਰੀ ਵੀ. ਸੀ. ਜੋਸ਼ੀ

1919 ਤੋਂ 1947 ਈ. ਤੱਕ ਦੇ ਸਮੇਂ ਲਈ ਕਿਸੇ ਦੀ ਜ਼ੁੰਮੇਵਾਰੀ ਨਹੀਂ ਸੀ ਲੱਗੀ।

ਉਪਰੋਕਤ ਕਮੇਟੀ ਅਨੁਸਾਰ ਜੋ ਸਮਾਂ ਸ੍. ਨਾਹਰ ਸਿੰਘ ਜੀ ਨੂੰ ਦਿੱਤਾ ਗਿਆ ਸੀ, ਉਸ ਸਮੇਂ ਵਿੱਚ ਮੁੱਖ ਰੂਪ ਵਿੱਚ 'ਕੂਕਾ ਅੰਦੋਲਨ' ਹੀ ਆਉਂਦਾ ਸੀ, ਜੋ ਪੰਜਾਬ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਨੂੰ ਭਾਰਤ ਤੋਂ ਬਾਹਰ ਕੱਢਣ ਲਈ ਚਲਾਇਆ ਹੋਇਆ ਸੀ।

ਸ੍. ਨਾਹਰ ਸਿੰਘ ਜੀ ਨੇ ਪਹਿਲੀ ਵਾਰ 1946 ਈ. ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਰਸੇ ਦੇ ਨੇੜੇ ਜ਼ਮੀਨ ਖ਼ਰੀਦਣ ਦਾ ਉੱਦਮ ਕਰ ਰਹੇ ਸਨ। ਇਸੇ ਤਰ੍ਹਾਂ ਦੂਸਰੀ ਵਾਰੀ. ਦੇਸ਼ ਦੇ ਸੁਤੰਤਰ ਹੋਣ ਤੋਂ ਲਗਪਗ ਸਾਲ ਕੁ ਬਾਅਦ. ਫੇਰ ਭਾਈ ਸਾਹਿਬ ਜੀ ਨੂੰ 'ਅਟੱਲ ਪ੍ਰਤਾਪੀ' ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪਾਪਤ ਹੋਇਆ। ਸ੍. ਨਾਹਰ ਸਿੰਘ ਭਾਈ ਕਾਲਾ ਸਿੰਘ ਦੇ ਪਿੰਡ ਦੇ ਹੀ ਹੋਣ ਕਰਕੇ ਨਾਮਧਾਰੀ ਸਮਾਜ ਬਾਰੇ ਕਾਫ਼ੀ ਕੁਝ ਜਾਣਦੇ ਸਨ ਅਤੇ ਨਾਮਧਾਰੀ ਸਿੱਖਾਂ ਦੀਆਂ ਸ਼ਹਾਦਤਾਂ 'ਤੋਂ ਚੰਗੇ ਵਾਕਫ਼ ਅਤੇ ਪ੍ਰਭਾਵਤ ਸਨ। ਭਾਈ ਨਾਹਰ ਸਿੰਘ ਜੀ ਨੇ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ 1946 ਅਤੇ 1948 ਈ. ਵਿੱਚ, ਤਾਂ ਸਤਿਗੁਰੂ ਜੀ ਦੀ ਮਿੱਠੀ-ਮੁਸਕਾਨ ਅਤੇ ਪ੍ਰਭਾਵਸ਼ਾਲੀ ਸ਼ਖਸੀਅਤ ਨੇ ਉਹਨਾਂ ਉਤੇ ਚੰਗਾ ਅਸਰ ਪਾਇਆ। ਸ੍. ਨਾਹਰ ਸਿੰਘ ਜੀ ਆਪ ਦੱਸਿਆ ਕਰਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਨੇ ਉਹਨਾਂ 'ਤੇ ਬਹੁਤ ਜ਼ਿਆਦਾ ਪ੍ਰਭਾਵ ਪਾਇਆ ਸੀ। 1954 ਈ. ਤੋਂ ਤਾਂ ਭਾਈ ਸਾਹਿਬ ਤਨ-ਮਨ ਕਰਕੇ ਸਤਿਗੁਰੂ ਜੀ ਨੂੰ ਪੂਰਨ ਰੂਪ ਵਿੱਚ ਸਮਰਪਤ ਹੋ ਹੀ ਗਏ।

ਸ੍. ਨਾਹਰ ਸਿੰਘ ਦੱਸਦੇ ਹੁੰਦੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਇਤਿਹਾਸ ਨੂੰ ਪ੍ਰਮਾਣੀਕ ਢੰਗ ਨਾਲ ਲਿਖਵਾਉਣ ਅਤੇ ਆਮ ਲੋਕਾਂ ਸਾਹਮਣੇ ਪੇਸ਼ ਕਰਨ ਦੇ ਬਹੁਤ ਇਛੁੱਕ ਸਨ। ਨਾਮਧਾਰੀ ਇਤਿਹਾਸ ਲਿਖਵਾਉਣ ਲਈ ਸਤਿਗੁਰੂ ਜੀ ਨੇ ਕਈ ਉਘੇ ਲੇਖਕਾਂ ਨਾਲ ਵਿਚਾਰ-ਵਟਾਂਦਰਾ ਕੀਤਾ। ਕਿਸੇ ਨੇ ਇਤਿਹਾਸ ਲਿਖਣ ਦੇ ਕਿੰਨੇ ਪੈਸੇ ਮੰਗੇ, ਕਿਸੇ ਨੇ ਕਿੰਨੇ, ਜਦੋਂ ਸਤਿਗੁਰੂ ਜੀ ਨੇ ਮੇਰੇ ਕੋਲੋਂ ਪੁੱਛਿਆ, "ਨਾਹਰ ਸਿੰਘ, ਨਾਮਧਾਰੀ ਇਤਿਹਾਸ ਲਿਖਣਾ ਹੈ, ਤੂੰ ਦੱਸ ਕਿੰਨੇ ਪੈਸੇ ਲਵੇਂਗਾ?"

ਮੈਂ ਆਖ਼ਿਆ-"ਸਤਿਗੁਰਾਂ ਕੋਲੋਂ ਪੈਸੇ ਮੰਗੀਦੇ ਨੇ? ਮੈਂ ਬਿਨਾਂ ਪੈਸੇ ਲਏ ਹੀ ਨਾਮਧਾਰੀ ਇਤਿਹਾਸ ਲਿਖਾਂਗਾ।"

ਮੇਰੀ ਇਹ ਗਲ਼ ਸੁਣ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਪ੍ਰਸੰਨ ਹੋਏ ਅਤੇ ਮੈਨੂੰ ਨਾਮਧਾਰੀ ਇਤਿਹਾਸ ਲਿਖਣ ਲਈ ਹੁਕਮ ਕਰ ਦਿੱਤਾ। ਨਾਲ ਹੀ ਬਚਨ ਕੀਤਾ- "ਨਾਹਰ ਸਿਆਂ, ਲਿਖਣ ਵਿੱਚ ਜੋ ਖ਼ਰਚ ਆਵੇਗਾ, ਦਿਆਂਗਾ। ਤੂੰ ਚਿੰਤਾ ਨਾ ਕਰੀਂ, ਹੱਥ ਤੇਰਾ ਤੇ ਖੀਸਾ ਮੇਰਾ।"

ਸ੍ਰ. ਨਾਹਰ ਸਿੰਘ ਜੀ ਨੇ ਹੱਸਦਿਆਂ ਹੋਇਆ ਮੈਨੂੰ ਦੱਸਿਆ ਕਿ ਮੈਂ ਹੱਸਦੇ ਹੋਏ ਕਿਹਾ- 'ਸਤਿਗੁਰੋ, ਮੈਂ ਜੱਟ ਹਾਂ, ਮੇਰਾ ਹੱਥ ਬੜਾ ਲੰਮਾ ਏ।'

ਇਸ ਦੇ ਉੱਤਰ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਹੱਸਦਿਆਂ ਬਚਨ ਕੀਤਾ- "ਮੇਰਾ ਖੀਸਾ ਵੀ ਬੜਾ ਲੰਮਾ ਏ, ਤੂੰ ਫ਼ਿਕਰ ਨਾ ਕਰ।"

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਈ ਸਾਹਿਬ ਨੂੰ ਬੇ-ਫ਼ਿਕਰ ਕਰ ਦਿੱਤਾ। ਭਾਈ ਸਾਹਿਬ ਦੱਸਦੇ ਹੁੰਦੇ ਸਨ ਕਿ ਮੈਨੂੰ ਜਦੋਂ ਵੀ ਅਤੇ ਜਿੰਨੇ ਪੈਸਿਆਂ ਦੀ ਲੋੜ ਹੁੰਦੀ ਸੀ ਮੈਂ ਸਰਦਾਰ ਸੁੱਚਾ ਸਿੰਘ ਸੋਖੀ ਨੂੰ ਕਹਿ ਦੇਣਾ ਤੇ ਮਾਇਆ ਆ ਜਾਣੀ। ਨਾਮਧਾਰੀ ਇਤਿਹਾਸ ਹਿੱਸਾ-1 ਛਪ ਗਿਆ ਅਤੇ ਕੁਝ ਸਮੇਂ ਬਾਅਦ ਉਸਦਾ ਹਿੰਦੀ ਅਨੁਵਾਦ ਵੀ ਛਪਿਆ, ਜਿਸਨੂੰ ਉੱਤਮ ਇਤਿਹਾਸਕ ਪੁਸਤਕ ਜਾਣ ਕੇ ਉੱਤਰ ਪ੍ਰਦੇਸ਼ ਸਰਕਾਰ ਨੇ ਲੇਖਕ ਨੂੰ 400 ਰੁਪਏ ਦਾ ਇਨਾਮ ਦਿੱਤਾ। ਏਥੇ ਇਹ ਗਲ਼ ਯਾਦ ਰੱਖਣ ਵਾਲੀ ਹੈ ਕਿ ਉਸ ਸਮੇਂ ਦੇ 400 ਰੁਪਏ ਅੱਜਕਲ 20,000 ਰੁਪਏ ਤੋਂ ਜ਼ਿਆਦਾ ਦੇ ਬਰਾਬਰ ਹੁੰਦੇ ਸਨ।

ਇਤਿਹਾਸ ਦੀ ਪੁਸਤਕ ਦੇ ਨਾਲ ਹੀ ਸਰਕਾਰੀ ਦਸਤਾਵੇਜ਼ਾਂ ਦਾ ਕੰਮ ਸ਼ੁਰੂ ਹੋ ਗਿਆ। ਪ੍ਰੇਰਣਾ-ਸਰੋਤ ਸਨ 'ਅਟੱਲ ਪ੍ਰਤਾਪੀ' ਜੀ। ਦਸਤਾਵੇਜ਼ ਟਾਈਪ ਕਰਵਾਏ ਗਏ, ਲੋੜੀਦੀਆਂ ਮਾਈਕਰੋ ਫਿਲਮਾਂ ਵੀ ਮੰਗਵਾਈਆਂ ਗਈਆਂ। ਸਾਰਾ ਖ਼ਰਚ 'ਲੰਬੀ ਜੇਬ ਵਾਲੇ ਸਤਿਗੁਰੂ' ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤਾ ਕਰਵਾਇਆ। ਕੋਈ ਤੋਟ ਨਹੀਂ ਆਉਣ ਦਿੱਤੀ।

**ਭਵਿੱਖ-ਬਾਣੀਆਂ**

1954 ਈ. ਤੱਕ ਸ੍ਰ. ਨਾਹਰ ਸਿੰਘ ਦੇ ਸ਼ਬਦਾਂ ਵਿੱਚ, "ਮੈਂ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਬਹੁਤ ਘੱਟ ਜਾਣਦਾ ਸਾਂ। ਮਹਾਰਾਜ ਜਗਜੀਤ ਸਿੰਘ ਜੀ ਬਹੁਤ ਘੱਟ ਬੋਲਦੇ ਸਨ ਅਤੇ ਆਪਣੇ ਕੰਮ ਨਾਲ ਹੀ ਮਤਲਬ ਰੱਖਦੇ ਸਨ। 1954 ਈ. ਵਿੱਚ ਇੱਕ ਦਿਨ ਜਦੋਂ ਮੈਂ ਸੁੱਚਾ ਸਿੰਘ ਦੀ ਕੋਠੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਗਿਆ, ਬੇਅੰਤ ਜੀ ਕੋਲ ਸਤਿਗੁਰਾਂ ਨੂੰ ਦੇਖਿਆ। ਸਾਨੂੰ ਆਇਆਂ ਦੇਖ, ਸਤਿਗੁਰੂ ਜਗਜੀਤ ਸਿੰਘ ਜੀ ਚੁੱਪ ਕਰਕੇ ਉੱਠ, ਬਾਹਰ ਤੁਰ ਪਏ। ਓਦੋਂ ਸਤਿਗੁਰਾਂ ਨੇ ਫ਼ਰਮਾਇਆ ਸੀ ਕਿ ਵੱਡਾ ਕਾਕਾ ਬੋਲਦਾ ਬਹੁਤ ਘੱਟ ਹੈ ਪਰ ਹੈ ਕਲਾਧਾਰੀ। ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਸਨੇ ਬਹੁਤ ਵੱਡੇ-ਵੱਡੇ ਕੰਮ ਕਰਨੇ ਹਨ। ਇਹ ਜੋ ਚਾਹੇਗਾ, ਸੋਈ ਹੋ ਜਾਵੇਗਾ।"

ਸ੍ਰ. ਨਾਹਰ ਸਿੰਘ ਦੱਸਦੇ ਹੁੰਦੇ ਸਨ ਕਿ ਉਸ ਦਿਨ ਤੋਂ ਮੈਂ ਇਹਨਾਂ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਬੜੇ ਸਤਿਕਾਰ ਭਰੀ ਭਾਵਨਾ ਨਾਲ ਦੇਖਦਾ।

ਇਸੇ ਤਰ੍ਹਾਂ ਇੱਕ ਗਲ਼ ਹੋਰ ਦੱਸੀ- ਸ੍ਰ. ਨਾਹਰ ਸਿੰਘ ਨੇ। ਅਪ੍ਰੈਲ 1958 ਈ. ਦਾ ਸਮਾਂ ਸੀ।ਸ੍ਰ. ਨਾਹਰ ਸਿੰਘ ਨੇ ਆਪਣੇ ਪਿੰਡ ਤੋਂ ਚੰਡੀਗੜ੍ਹ ਜਾਣਾ ਸੀ ਕਿਉਂਕਿ ਬਹੁਤ

ਸਾਰਾ ਕੂਕਿਆਂ ਬਾਰੇ ਸਰਕਾਰੀ ਰਿਕਾਰਡ ਚੰਡੀਗੜ੍ਹ ਪਿਆ ਹੋਇਆ ਸੀ, ਉਸ ਕੰਮ ਲਈ ਉਨ੍ਹਾਂ ਨੂੰ ਪਤਾ ਲੱਗਣ 'ਤੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ ਤੋਂ ਸ੍ਰੀ ਭੈਣੀ ਸਾਹਿਬ ਆਏ ਹੋਏ ਹਨ, 'ਅਟੱਲ ਪ੍ਰਤਾਪੀ' ਜੀ ਦੇ ਦਰਸ਼ਨ ਕਰਨ ਸ੍ਰ. ਨਾਹਰ ਸਿੰਘ ਸ੍ਰੀ ਭੈਣੀ ਸਾਹਿਬ ਆ ਗਏ। ਉਨ੍ਹੀਂ ਦਿਨੀਂ ਸ੍ਰੀ ਭੈਣੀ ਸਾਹਿਬ ਦੀ ਅੱਜ ਵਰਗੀ ਰੌਣਕ ਨਹੀਂ ਸੀ ਹੁੰਦੀ। ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਫੇਰ ਦਸਤਾਵੇਜ਼ਾਂ ਬਾਰੇ ਗਲ਼ ਕਰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਭਾਈ ਨਾਹਰ ਸਿੰਘ ਦੇ ਦੱਸਣ ਅਨੁਸਾਰ, ਬਚਨ ਕੀਤਾ- "ਭਾਈ ਨਾਹਰ ਸਿੰਘ ਜੀ! ਦਸਤਾਵੇਜ਼ਾਂ ਦੇ ਛਾਪਣ-ਛਪਾਉਣ ਦੀ ਚਿੰਤਾ ਨਾ ਕਰੋ। ਇਹ ਤਾਂ ਛਪਣਗੇ ਹੀ, ਹੋਰ ਵੀ ਬਹੁਤ ਕੁਛ ਛਪੇਗਾ। ਵੱਡਾ ਕਾਕਾ ਸਿਆਣਾ ਹੈ, ਉਹ ਮੇਰੇ ਤੋਂ ਵੀ ਅੱਗੇ ਲੰਘ ਕੇ ਕੰਮ ਕਰਵਾਏਗਾ।"

ਸ੍ਰ. ਨਾਹਰ ਸਿੰਘ ਜੀ ਨੇ ਦੱਸਿਆ ਕਿ ਉਸ ਸਮੇਂ ਮਹਾਰਾਜ ਜਗਜੀਤ ਸਿੰਘ ਜੀ ਉੱਥੇ ਨਹੀਂ ਸਨ, ਪਰ ਜੋ ਬਚਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਸਮੇਂ ਮੇਰੇ ਨਾਲ ਕੀਤੇ ਸਨ, ਠੀਕ ਉਵੇਂ ਹੀ ਹੋਇਆ ਹੈ। ਮੇਰੀਆਂ ਡਾਕੂਮੈਂਟਾਂ ਦੀਆਂ ਤਿੰਨੇ ਪੁਸਤਕਾਂ ਇਹਨਾਂ ਸਤਿਗੁਰਾਂ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਸਮੇਂ ਹੀ ਛਪੀਆਂ ਹਨ ਅਤੇ ਹੋਰ ਵੀ ਬਹੁਤ ਕੁਛ ਲਿਖਣ ਪੜ੍ਹਨ ਦਾ ਕੰਮ ਹੋ ਰਿਹਾ ਹੈ। ਸਤਿਗੁਰਾਂ ਦੇ ਬਚਨ ਸਤਿ ਹੋਏ ਹੈਨ।

ਭਾਈ ਨਾਹਰ ਸਿੰਘ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਹਰ ਤਰ੍ਹਾਂ ਨਾਲ ਮਦਦ ਕੀਤੀ ਹੀ ਸੀ, ਸਤਿਗੁਰੂ ਜਗਜੀਤ ਸਿੰਘ ਜੀ ਨੇ 'ਭਾਈ ਸਾਹਿਬ' ਨੂੰ ਹੋਰ ਵੀ ਮਾਣ ਸਤਿਕਾਰ ਦਿੱਤਾ। ਦੋ-ਤਿੰਨ ਵਾਰੀ ਮੈਨੂੰ (ਜਸਵਿੰਦਰ ਸਿੰਘ ਨੂੰ) ਮੌਕਾ ਮਿਲਿਆ ਸੀ, ਜਦੋਂ ਭਾਈ ਨਾਹਰ ਸਿੰਘ 6 ਪੂਸਾ ਰੋਡ ਕੋਠੀ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ ਆਏ ਹੋਏ ਸਨ। ਭਾਈ ਸਾਹਿਬ ਠੇਠ ਲਹਿਜ਼ੇ ਵਿੱਚ ਸਤਿਕਾਰ ਸਹਿਤ ਸੰਬੋਧਨ ਕਰਦੇ ਹੁੰਦੇ ਸਨ- 'ਸਤਿਗੁਰੋ'....ਐਦਾਂ ਹੈ.....'ਸਤਿਗੁਰੋ' ਐਹ ਗਲ਼ ਹੈ....। ਆਰਕਾਈਵਜ਼ ਕਈ ਵਾਰ ਗਲ਼ਬਾਤ ਕਰਦਿਆਂ ਉਹਨਾਂ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕਹਿਣਾ- 'ਉਹ ਤਾਂ ਮੇਰੇ ਰੱਬ ਹਨ, ਉਨ੍ਹਾਂ ਜਿਹਾ ਹੋਰ ਕੌਣ ਹੋ ਸਕਦਾ ਹੈ?'

ਆਰਕਾਈਵਜ਼ ਮੇਰਾ ਜਾਣਾ ਵਧਦਾ ਗਿਆ ਅਤੇ ਸ੍ਰ. ਨਾਹਰ ਸਿੰਘ ਨਾਲ ਨੇੜਤਾ ਵੀ ਹੋਰ ਗਹਿਰੀ ਹੁੰਦੀ ਗਈ। ਪੋਸਟ ਮਾਸਟਰ ਸ੍ਰ. ਕਰਤਾਰ ਸਿੰਘ, ਜੋ ਦਿੱਲੀ ਦੇ ਪੁਰਾਣੇ ਨਾਮਧਾਰੀਆਂ 'ਚੋਂ ਸਨ ਅਤੇ ਇੰਦਰਪੁਰੀ ਰਹਿੰਦੇ ਸਨ, ਉਹ ਵੀ ਆਰਕਾਈਵਜ਼ ਆਉਣ ਲੱਗ ਪਏ- ਸਤਿਗੁਰੂ ਜੀ ਦੇ ਹੁਕਮ ਨਾਲ। ਅਸੀਂ ਸਭ ਨੇ ਇਕੱਠਿਆਂ ਕਈ ਸਾਲ ਕੰਮ ਕੀਤਾ ਅਤੇ ਬਹੁਤ ਸਾਰੇ ਇਤਿਹਾਸਕ ਵਿਚਾਰ-ਵਟਾਂਦਰੇ ਕੀਤੇ।

**ਸ੍ਰ. ਨਾਹਰ ਸਿੰਘ ਨਾਰਾਜ਼ ਹੋਏ**

ਮੈਨੂੰ ਲਗਾਤਾਰ ਆਰਕਾਈਵਜ਼ ਆਉਂਦਿਆਂ ਦੇਖ ਕੇ ਇੱਕ ਦਿਨ ਸ੍ਰ. ਨਾਹਰ ਸਿੰਘ ਨੇ ਪੁੱਛ ਹੀ ਲਿਆ ਕਿ ਮੈਂ ਨੌਕਰੀ ਤੇ ਜਾਂਦਾ ਵੀ ਹਾਂ ਕਿ ਨਹੀਂ। ਉਹਨੀਂ ਦਿਨੀਂ ਮੈਨੂੰ ਖੋਜ ਦੇ ਕੰਮ ਵਿੱਚ ਲੱਗ ਜਾਣ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਹੁਕਮ ਹੋ ਗਿਆ ਹੋਇਆ ਸੀ। ਇਸ ਲਈ ਮੈਂ ਪਹਿਲਾਂ ਲੰਬੀਆਂ ਛੁੱਟੀਆਂ ਦਫ਼ਤਰੋਂ ਲੈ ਕੇ, ਰੋਜ਼ ਆਰਕਾਈਵਜ਼ ਆਉਂਦਾ ਹੁੰਦਾ ਸਾਂ। ਸਰਦਾਰ ਸਾਹਿਬ ਦੇ ਪੁੱਛਣ ਤੇ ਮੈਂ ਦੱਸਿਆ ਕਿ ਅਜੇ ਤਾਂ ਮੈਂ ਦਫ਼ਤਰੋਂ

ਛੁੱਟੀਆਂ ਲੈ ਕੇ ਆ ਰਿਹਾ ਹਾਂ, ਪਰ ਹੁਣ ਮੇਰਾ ਦਫ਼ਤਰੀ ਕੰਮ ਕਰਨ ਨੂੰ ਜੀਅ ਨਹੀਂ ਕਰਦਾ। ਮੈਂ ਕੇਵਲ ਨਾਮਧਾਰੀ ਇਤਿਹਾਸ ਦੀ ਖੋਜ ਕਰਨਾ ਚਾਹੁੰਦਾ ਹਾਂ, ਤੁਹਾਡੀ ਛਾਂ ਹੇਠ।

ਸ੍ਰ. ਨਾਹਰ ਸਿੰਘ ਥੋੜ੍ਹਾ ਨਾਰਾਜ਼ ਹੋਏ ਤੇ ਕਿਹਾ- "ਘਰ-ਪਰਵਾਰ, ਬੱਚਿਆਂ ਦੀਆਂ ਜ਼ਰੂਰਤਾਂ ਦਾ ਵੀ ਧਿਆਨ ਰੱਖਣਾ ਜ਼ਰੂਰੀ ਹੁੰਦੈ। ਨੌਕਰੀ ਦੇ ਕੰਮ ਦੇ ਨਾਲ ਨਾਲ ਜਿੰਨਾਂ ਕੁ ਹੋ ਸਕਦਾ ਹੈ, ਇਹ ਕੰਮ ਵੀ ਕਰ।" ਮੈਨੂੰ ਚੇਤਾਵਨੀ ਦਿੰਦਿਆਂ ਉਹਨਾਂ ਕਿਹਾ- "ਅਗਰ ਤੂੰ ਨੌਕਰੀ ਛੱਡੀ ਤਾਂ ਮੈਂ ਬਹੁਤ ਨਰਾਜ਼ ਹੋਵਾਂਗਾ। ਖ਼ਬਰਦਾਰ ਰਹੀਂ।"

ਗਲ ਇਹ ਸੀ ਕਿ ਉਹਨੀਂ ਦਿਨੀ ਮੈਂ ਭਾਈ ਸਾਹਿਬ ਦੀ ਮਦਦ ਲਈ ਕਈ ਵਾਰ ਰਾਜੌਰੀ ਗਾਰਡਨ ਉਹਨਾਂ ਦੀ ਕੋਠੀ ਜਾਂਦਾ ਹੁੰਦਾ ਸਾਂ। ਉਹਨਾਂ ਦੇ ਘਰੋਂ ਬੀਬੀ ਮਹਿੰਦਰ ਕੌਰ ਜੀ ਮੈਨੂੰ ਆਪਣੇ ਬੱਚਿਆਂ ਵਰਗਾ ਹੀ ਮੰਨਦੇ ਸਨ। ਉਹਨਾਂ ਦੇ ਕਹਿਣ 'ਤੇ ਮੈਂ ਕਈ ਵਾਰ ਆਪਣੇ ਪਰਿਵਾਰ ਨੂੰ ਵੀ ਲੈ ਜਾਂਦਾ। ਉੱਥੇ ਗਲ਼ਾਂ ਗਲ਼ਾਂ ਵਿੱਚ ਮੇਰੀ ਸਿੰਘਣੀ ਸੁਦਰਸ਼ਨ ਕੌਰ ਨੇ ਬੀਬੀ ਜੀ ਨੂੰ ਮੇਰਾ ਨੌਕਰੀ ਛੱਡਣ ਦਾ ਇਰਾਦਾ ਦੱਸ ਦਿੱਤਾ। ਉਨ੍ਹਾਂ ਭਾਈ ਸਾਹਿਬ ਨੂੰ ਕਹਿ ਦਿੱਤਾ। ਉਪਰੋਕਤ ਚੇਤਾਵਨੀ ਉਸੇ ਕਰਕੇ ਹੀ ਸੀ।

ਖੋਜ ਦਾ ਕੰਮ ਲਗਾਤਾਰ ਕਰਨ ਵਾਲਾ ਹੁੰਦਾ ਹੈ। ਪਾਰਟ-ਟਾਈਮ ਅਤੇ ਹਫ਼ਤੇ ਵਿੱਚ ਇੱਕ ਜਾਂ ਦੋ ਘੰਟਿਆਂ ਨਾਲ ਕੁਝ ਵੀ ਨਹੀਂ ਬਣਦਾ। ਨਾਲੇ ਇੱਕ ਗਲ਼ ਇਹ ਵੀ ਸੀ ਕਿ ਭਾਈ ਨਾਹਰ ਸਿੰਘ ਨੇ 1880 ਈ. ਤੱਕ ਦੇ ਡਾਕੂਮੈਂਟ ਤਾਂ ਛਾਪ ਦਿੱਤੇ ਸਨ, ਪਰ ਅੱਗੇ ਹੋਰ ਕਈ ਰੁਝੇਵਿਆਂ ਕਰਕੇ ਉਸ ਤੋਂ ਬਾਅਦ ਦਾ ਕੰਮ ਨਹੀਂ ਸੀ ਹੋਇਆ। ਇਸ ਦੇ ਨਾਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਸੀ ਕਿ ਸ੍ਰ. ਨਾਹਰ ਸਿੰਘ ਦੇ ਤਜਰਬੇ ਦਾ ਕੁਝ ਗਿਆਨ ਮੈਂ ਲੈ ਲਵਾਂ। ਇਸ ਲਈ ਹੁਕਮ ਹੋ ਗਿਆ ਸੀ ਕਿ ਮੈਂ ਨੌਕਰੀ ਛੱਡ ਕੇ ਖੋਜ ਦੇ ਕੰਮ ਵਿੱਚ ਲੱਗ ਜਾਵਾਂ।

ਮੈਂ ਨੌਕਰੀ ਛੱਡ ਦੇਣ ਦਾ ਮਨ ਬਣਾ ਲਿਆ ਸੀ ਪਰ ਮੇਰੇ ਦਫ਼ਤਰ ਦੇ ਮਿੱਤਰਾਂ, ਆਪਣੇ ਸਮਾਜ ਦੇ ਕਈ ਉੱਘੇ ਵਿਅਕਤੀਆਂ ਨੇ ਮੈਨੂੰ ਮਨ੍ਹਾ ਕੀਤਾ ਕਿ ਮੈਂ ਨੌਕਰੀ ਨਾ ਛੱਡਾਂ, ਨਹੀਂ ਤਾਂ ਔਖਾ ਹੋਵਾਂਗਾ। ਮੇਰੇ ਘਰ ਦੇ ਜੀਅ ਸਿਵਾ ਮੇਰੀ ਪਤਨੀ ਦੇ ਵੀ ਮੇਰੇ ਤੋਂ ਨਰਾਜ਼ ਸਨ। ਸਰਕਾਰੀ ਨੌਕਰੀ ਚੰਗੀ ਹੈ। ਵੀਹ ਸਾਲ ਦੀ ਸਰਵਿਸ ਤੋਂ ਬਾਅਦ ਪੈਨਸ਼ਨ ਮਿਲਣ ਲੱਗ ਜਾਂਦੀ ਹੈ ਪਰ ਉਸ ਸਮੇਂ ਮੇਰੀ ਕੇਵਲ ਪੰਦਰਾਂ ਸਾਲ ਦੀ ਹੀ ਨੌਕਰੀ ਹੋਈ ਸੀ। ਇਸ ਲਈ ਕਈ ਹਮਦਰਦਾਂ ਦਾ ਇਹ ਵੀ ਕਹਿਣਾ ਸੀ ਕਿ ਘੱਟੋ-ਘੱਟ ਵੀਹ ਸਾਲ ਤਾਂ ਪੂਰੇ ਕਰ ਲਵਾਂ। ਪਰ ਮੈਂ ਸੁਣੀ ਸਭ ਦੀ, ਕੀਤੀ ਉਹ ਜੋ ਮੈਨੂੰ ਹੁਕਮ ਹੋਇਆ ਸੀ- ਸਤਿਗੁਰੂ ਜਗਜੀਤ ਸਿੰਘ ਜੀ ਦਾ। ਪਤਨੀ ਸੁਦਰਸ਼ਨ ਕੌਰ ਦੀ ਸਹਿਮਤੀ ਨਾਲ ਮੈ ਪੰਦਰਾਂ ਸਾਲ ਨੌਕਰੀ ਕਰਕੇ ਛੱਡ ਦਿੱਤੀ, ਜਿਸ ਦਾ ਕੋਈ 'ਲਾਭ' ਮੈਨੂੰ ਨਹੀਂ ਮਿਲਿਆ। ਸਭ ਨਾਰਾਜ਼ ਸਨ, ਪਰ ਮੇਰਾ ਮਨ ਖੁਸ਼ ਸੀ।

ਕੁਝ ਸਮੇਂ ਬਾਅਦ ਗਲ਼ਾਂ ਗਲ਼ਾਂ ਵਿੱਚ ਨੌਕਰੀ ਛੱਡਣ ਬਾਰੇ ਮੈਂ ਬਾਬੂ ਕਰਤਾਰ ਸਿੰਘ ਜੀ ਨੂੰ ਦੱਸ ਦਿੱਤਾ। ਉਹਨਾਂ ਤੋਂ ਸ੍ਰ. ਨਾਹਰ ਸਿੰਘ ਨੂੰ ਪਤਾ ਲੱਗ ਗਿਆ। ਸ੍ਰ. ਨਾਹਰ ਸਿੰਘ ਮੇਰੇ 'ਤੇ ਕਾਫੀ ਨਾਰਾਜ਼ ਹੋਏ। ਉਹਨਾਂ ਕਿਹਾ-ਮੈਂ ਤੈਨੂੰ ਖੋਜ ਦੇ ਕੰਮ ਤੋਂ ਨਹੀਂ ਵਰਜਦਾ। ਪਰ ਨੌਕਰੀ ਤੂੰ ਕਿਉਂ ਛੱਡੀ? ਪਰਿਵਾਰ ਵੱਲ ਨਹੀਂ ਦੇਖਿਆ? 'ਕੱਲਾ ਹੁੰਦੋਂ ਤਾਂ ਹੋਰ ਗਲ਼ ਸੀ,

ਘੱਟੋ ਘੱਟ ਪੈਨਸ਼ਨ ਜਿੰਨੀ ਸਰਵਿਸ ਤਾਂ ਕਰ ਲੈਂਦਾ। ਜਾਹ, ਮੇਰੇ ਨਾਲ ਗਲ਼ ਨਾ ਕਰੀਂ। ਭਾਈ ਸਾਹਿਬ ਬਹੁਤ ਨਾਰਾਜ਼ ਹੋਏ ਅਤੇ ਕਾਫ਼ੀ ਸਮਾਂ ਮੇਰੇ ਨਾਲ ਖੁਸ਼ ਹੋ ਕੇ ਨਹੀਂ ਬੋਲੇ। ਪਰ ਫਿਰ ਵੀ ਮੈਂ ਉਨ੍ਹਾਂ ਦੇ ਘਰ ਜਾਣਾ ਨਹੀਂ ਛੱਡਿਆ। ਹੌਲੀ ਹੌਲੀ ਸਭ ਠੀਕ ਹੋ ਗਿਆ। ਕਈ ਗੁਰ- ਖੋਜ ਕਰਨ ਦੇ, ਆਰਕਾਈਵਜ਼ ਤੋਂ ਡਾਕੂਮੈਂਟ ਪ੍ਰਾਪਤ ਕਰਨ ਦੇ, ਟਾਈਪ ਕਰਵਾਉਣ ਦੇ- ਮੈਨੂੰ ਉਨ੍ਹਾਂ ਨੇ ਦੱਸੇ। ਉਹਨਾਂ ਦੀ ਅਗਵਾਈ ਹੇਠ ਹੀ ਮੈਂ ਆਪਣੀ ਪਹਿਲੀ ਪੁਸਤਕ **'Kukas of Note in the Punjab'** ਐਡਿਟ ਕੀਤੀ। ਦੂਸਰੀ ਪੁਸਤਕ ਬਾਰੇ ਮੈਂ ਭਾਈ ਸਾਹਿਬ ਨੂੰ ਦੱਸਿਆ ਤਾਂ ਜ਼ਰੂਰ, ਪਰ ਕੋਈ ਸਲਾਹ ਨਹੀਂ ਲਈ **'Kuka Movement-Freedom Struggle in the Punjab'** ਜਦੋਂ ਮੈਂ ਛਾਪਣ ਲੱਗਾ ਸਾਂ, ਤਾਂ ਅਟਲਾਂਟਿਕ ਪਬਲਿਸ਼ਰਜ਼ ਦੇ ਮਾਲਕ ਡਾ. ਗੁਪਤਾ ਨਾਲ ਭਾਈ ਨਾਹਰ ਸਿੰਘ ਨੇ ਹੀ ਮੇਰੀ ਜਾਣ-ਪਛਾਣ ਕਰਵਾਈ ਸੀ ਅਤੇ ਉਹਨਾਂ ਨੂੰ ਮੇਰੀ ਪੁਸਤਕ ਛਾਪਣ ਲਈ ਕਿਹਾ ਸੀ।

ਪੁਸਤਕ ਛਪਣ ਤੋਂ ਬਾਅਦ ਕੁਝ ਕਾਪੀਆਂ ਮੈਂ ਸ੍ਰ. ਸਾਹਿਬ ਨੂੰ ਦੇਣ ਉਹਨਾਂ ਦੇ ਘਰ ਰਾਜੌਰੀ ਗਾਰਡਨ ਗਿਆ। ਪੁਸਤਕ ਦੇਖ ਕੇ ਉਨ੍ਹਾਂ ਖੁਸ਼ੀ ਪ੍ਰਗਟ ਕਰਦਿਆਂ ਕਿਹਾ-'ਚੀਨੀ ਹੋ ਰਿਹਾ ਏਂ।' ਉਹ ਸ਼ਬਦ ਮੇਰੀ ਮਿਹਨਤ ਦਾ ਪੁਰਸਕਾਰ ਸਨ। ਫੇਰ ਕਿਹਾ- 'ਮੇਰੀਆਂ ਕਿਤਾਬਾਂ ਨਾਲੋਂ ਚੰਗੇ ਢੰਗ ਨਾਲ ਤੂੰ ਛਾਪੀ ਏ ਪਰ ਮੈਨੂੰ ਤੂੰ ਪੁੱਛਿਆ ਈ ਨਹੀਂ।' ਮੈਂ ਬੇਨਤੀ ਕੀਤੀ ਕਿ ਮੈਂ ਪੁਸਤਕ ਦੀ ਸੰਪਾਦਨਾ ਆਪਣੇ ਢੰਗ ਨਾਲ ਕਰਨਾ ਚਾਹੁੰਦਾ ਸਾਂ, ਇਸ ਲਈ ਨਹੀਂ ਪਹਿਲੋਂ ਦਿਖਾਈ। ਬੋਲੇ-"ਵਿਚਾਰ ਤਾਂ ਤੇਰੇ ਚੰਗੇ ਨੇ, ਪਰ ਕਈਆਂ ਨੂੰ ਰੜਕ ਵੀ ਸਕਦੇ ਨੇ। ਚਿੰਤਾ ਨਾ ਕਰ, ਮਗਨ ਹੋ ਕੇ ਤੁਰਿਆ ਚੱਲ"।

ਫੇਰ ਭਾਈ ਨਾਹਰ ਸਿੰਘ ਜੀ ਸਮਾਂ ਪਾ ਕੇ ਚੰਡੀਗੜ੍ਹ ਚਲੇ ਗਏ। ਉੱਥੇ ਵੀ ਸਾਲ ਵਿੱਚ ਤਿੰਨ-ਚਾਰ ਵਾਰ ਅਸੀਂ ਮਿਲ ਹੀ ਪੈਂਦੇ ਸਾਂ। ਚੰਡੀਗੜ੍ਹ ਦੇ ਪੰਜਾਬ ਸਟੇਟ ਆਰਕਾਈਵਜ਼ ਵਿਚ ਵੀ ਉਹ ਮੈਨੂੰ ਲੈ ਕੇ ਗਏ, ਸਭ ਨਾਲ ਜਾਣਕਾਰੀ ਕਰਵਾਈ। ਲਗਪਗ ਦੋ ਕੁ ਸਾਲ ਪਹਿਲਾਂ ਮੈਂ ਉਹਨਾਂ ਨੂੰ ਅਖ਼ੀਰਲੀ ਵਾਰ ਮਿਲਿਆ ਸਾਂ ਚੰਡੀਗੜ੍ਹ ਹੀ।

ਐਸੀ ਕਰਮੱਠ ਸ਼ਖਸੀਅਤ ਦੇ ਧਨੀ 'ਸ੍ਰ. ਨਾਹਰ ਸਿੰਘ' ਨਾਮਧਾਰੀ ਸਮਾਜ ਨੂੰ ਇੱਕ ਇਤਿਹਾਸਕ ਸੇਧ ਦੇ ਕੇ 1998 ਈ. ਨੂੰ ਸੰਸਾਰ ਤੋਂ ਚਲੇ ਗਏ। ਉਹਨਾਂ ਦੀ ਕੀਤੀ ਘਾਲਣਾ ਸਦਾ ਹੀ ਇਤਿਹਾਸ ਲੇਖਕਾਂ ਅਤੇ ਵਿਦਵਾਨਾਂ ਦਾ ਮਾਰਗ-ਦਰਸ਼ਨ ਕਰਦੀ ਰਹੇਗੀ।

